# ਸ਼ੇਖ ਫ਼ਰੀਦ

## ਜੀਵਨ ਤੇ ਰਚਨਾ








ਭਾਸ਼ਾ ਵਿਭਾਗ ਪੰਜਾਬ, ਪਟਿਆਲਾ

# ਦੋ ਸ਼ਬਦ

ਪੰਜਾਬੀ ਸਾਹਿਤ ਦੇ ਮੋਢੀ ਬਾਬਾ ਫਰੀਦ ਨੇ ਰਬੀ-ਪਿਆਰ ਤੇ ਬਿਰਹਾ ਦੇ ਗੀਤ ਸ਼ਹਿਦ ਵਰਗੀ ਮਿੱਠੀ ਬੋਲੀ ਵਿਚ ਗਾਏ ਅਤੇ ਮੌਤ ਦਾ ਭੈ ਦੇ ਕੇ ਲੋਕਾਂ ਨੂੰ ਸਦਾਚਾਰਕ ਸਿਖਿਆ ਦਿੱਤੀ। ਭਾਵੇਂ ਆਪ ਦੀ ਬਾਣੀ ਕੁਝ ਕੁ ਸ਼ਲੋਕਾਂ ਵਿਚ ਹੀ ਪਰਾਪਤ ਹੈ ਪਰ ਇਨ੍ਹਾਂ ਵਿਚਲੀ ਮਨੁਖੀ ਮਨ-ਨੂੰ ਅਪੀਲ ਕਾਰਣ ਇਹ ਬਾਣੀ ਸਦਾ ਲਈ ਅਮਰ ਹੈ।

ਪੰਜਾਬੀ ਦੇ ਅਮਰ ਸਾਹਿਤਕਾਰਾਂ ਉਤੇ ਉਚ ਕੋਟੀ ਦੇ ਵਿਦਵਾਨਾਂ ਪਾਸੋਂ ਲੇਖ ਲਿਖਵਾਉਣੇ ਤੇ ਉਨ੍ਹਾਂ ਨੂੰ ਪੰਜਾਬੀ ਦੁਨੀਆਂ ਦੇ ਵਿਸ਼ੇਸ਼ ਅੰਕਾਂ ਦੇ ਰੂਪ ਵਿਚ ਪਰਕਾਸ਼ਤ ਕਰਨਾ ਭਾਸ਼ਾ ਵਿਭਾਗ ਦਾ ਮੁਖ ਕੰਮ ਰਿਹਾ ਹੈ। ਇਸ ਪੁਸਤਕ ਵਿਚ ਆਈ ਸਮੱਗਰੀ ਵੀ ਪਹਿਲਾਂ ਇਸੇ ਤਰ੍ਹਾਂ ਦੇ ਇਕ ਵਿਸ਼ੇਸ਼ ਅੰਕ ਵਿਚ ਪਰਕਾਸ਼ਤ ਕੀਤੀ ਜਾ ਚੁਕੀ ਹੈ। ਇਹ ਅੰਕ ਹੁਣ ਦੁਰਲਭ ਹੈ ਪਰ ਵਿਦਵਾਨਾਂ, ਵਿਦਿਆਰਥੀਆਂ ਤੇ ਸਾਹਿਤ ਰਸੀਆਂ ਵਲੋਂ ਇਸ ਦੀ ਮੰਗ ਲਗਾਤਾਰ ਆਉਂਦੀ ਰਹੀ ਹੈ ਜਿਸ ਨੂੰ ਮੁਖ ਰਖ ਕੇ ਇਸ ਨੂੰ ਮੁੜ ਪੁਸਤਕ ਦੇ ਰੂਪ ਵਿਚ ਪਰਕਾਸ਼ਤ ਕਰਨ ਦਾ ਫੈਸਲਾ ਕੀਤਾ ਗਿਆ ਹੈ। ਆਸ ਹੈ ਪਾਠਕ ਜੀ ਇਸ ਤੋਂ ਯੋਗ ਲਾਭ ਪਰਾਪਤ ਕਰਨਗੇ।

ਲਾਲ ਸਿੰਘ
ਡਾਇਰੈਕਟਰ
ਭਾਸ਼ਾ ਵਿਭਾਗ, ਪੰਜਾਬ

# ਲੇਖ-ਸੂਚੀ

## ਤੁਲਨਾਤਮਕ ਅਧਿਐਨ

## ਜੀਵਨ ਫ਼ਲਸਫ਼ਾ



## ਫ਼ਰੀਦ ਤੇ ਸਮਾਜ



———

# ਫ਼ਰੀਦ ਦੇ ਪਹਿਲੋਂ ਤੇ ਪਿਛੋਂ

ਫ਼ਰੀਦ ਅਜੋਕੇ ਪੰਜਾਬੀ ਸਾਹਿਤ ਤੇ ਭਾਸ਼ਾ ਦਾ ਬਾਬਾ ਹੈ ਤੇ ਯਾਰ੍ਹਵੀਂ-ਬਾਰ੍ਹਵੀਂ ਸਦੀ ਦੇ ਸਾਹਿਤ ਦਾ ਪਰਵਾਨ ਚੜ੍ਹਿਆ ਬਾਲਕ, ਜਿਸ ਦੇ ਬੋਲ ਮਿਠੇ ਤੇ ਬਾਬਿਆਂ ਵਰਗੇ ਸੂਝ ਤੇ ਗਿਆਨ ਭਰਪੂਰ ਸਨ ਤੇ ਜਿਸ ਦੇ ਸ਼ਬਦ ਤੇ ਸਲੋਕ ਪੰਜਾਬੀ ਕਾਵਿ ਦੀ ਪਰੰਪਰਾ ਦੇ ਢਾਰਾ ਬੋਲ ਕਹੇ ਜਾ ਸਕਦੇ ਹਨ। ਪੰਜਾਬੀ ਸਾਹਿਤ ਤੇ ਭਾਸ਼ਾ ਦਾ ਆਦਿ ਅਧਿਆਤਮਕ ਪਹੁ-ਫੁਟਾਲੇ ਦੀ ਸਵੇਰ ਹੈ ਜਿਸ ਦੀਆਂ ਕਿਰਨਾਂ ਦਾ ਚਾਨਣ ਨਾਥ ਪੰਥੀ ਦੇਸ਼ ਬਦੇਸ ਦੀਆਂ ਦੂਰ ਹੱਦਾਂ ਤੱਕ ਪਹੁੰਚਾਂਦੇ ਰਹੇ, ਤੇ ਜਿਨ੍ਹਾਂ ਨੇ ਇਸੇ ਭਾਸ਼ਾ ਦਾ ਪਰਚਾਰ ਕੀਤਾ ਜਿਹੜੀ ਪੰਜਾਬੀ ਦੀ ਥਾਂ ਹਿੰਦਵੀ ਅਖਵਾਈ ਜਾਣ ਲਗੀ। ਜਿਵੇਂ ਸਿੰਧ ਹਿੰਦ ਬਣ ਗਿਆ ਤੇ ਫ਼ਾਰਸ ਸਾਰੇ ਈਰਾਨ ਦਾ ਨਾਮ ਪੈ ਗਿਆ ਇਵੇਂ ਹੀ ਉਸ ਸਮੇਂ ਦੀ ਪੰਜਾਬੀ ਤੇ ਇਸ ਦੇ ਸਾਹਿਤ ਨੂੰ ਅਜਿਹੀ ਪਦਵੀ ਪਰਾਪਤ ਸੀ। ਉਨ੍ਹਾਂ ਦੇ ਪਰਚਾਰ ਨੇ ਵਰਤਮਾਨ ਤੇ ਫ਼ਰੀਦ ਦੀ ਪੰਜਾਬੀ ਨੂੰ ਜਗਾ ਦਿਤਾ ਤੇ ਉਨ੍ਹਾਂ ਦਾ ਅਧਿਆਤਮ-ਸਾਹਿਤ-ਪਰਚਾਰ ਭਗਤੀ ਸੰਤ ਤੇ ਸੂਫ਼ੀ ਮਾਰਗ ਦੇ ਸਾਹਿਤ ਦਾ ਆਰੰਭਕ ਮੀਲ ਪਥਰ ਸਾਬਤ ਹੋਇਆ। ਨਾਥ-ਪੰਥ ਸਾਹਿਤ ਤੋਂ ਲੈ ਕੇ ਫ਼ਰੀਦ ਤਕ ਦਾ ਮਾਰਗ 'ਕੰਡਿਆਨ ਦੀ ਝਾੜੀ' ਵਾਲਾ ਹੈ, ਜਿਸ ਦੀ ਪਗਡੰਡੀ ਝਾੜਾਂ ਬੇਲਿਆਂ ਵਿਚ ਗੁੰਮ ਹੁੰਦੀ ਜਾਪਦੀ ਹੈ—ਫ਼ਰੀਦ ਤਕ ਪੁਜਣ ਤੀਕ ਰਾਹ ਵਿਚ ਕਿੰਨੇ ਤੇ ਕਿਹੜੇ ਕਿਹੜੇ ਪੜਾਓ ਆਏ ਹੋਣਗੇ—ਆਉਣ ਵਾਲੇ ਸਮੇਂ ਦੀ ਖੋਜ ਹੀ ਦਸ ਸਕੇਗੀ। ਪਰੰਤੂ ਅਨੁਮਾਨ ਇਹ ਜ਼ਰੂਰ ਕਹਿੰਦਾ ਹੈ ਕਿ ਫ਼ਰੀਦ ਦੀ ਠੇਠ ਲਹਿੰਦੀ ਦੇ ਪਰਭਾਵ ਹੇਠ ਰਲਵੀਂ ਮਿਲਵੀਂ ਬੋਲੀ ਟਕਸਾਲੀ ਦੇ ਨੇੜੇ ਪੁਜਦੀ ਅਤੇ ਇਸਲਾਮੀ ਸ਼ਬਦਾਵਲੀ ਨੂੰ ਸਹਿਜ ਸੁਭਾ ਵਰਤਦੀ ਇਸ ਗੱਲ ਵਲ ਅਵੱਸ਼ ਇਸ਼ਾਰਾ ਕਰਦੀ ਹੈ ਕਿ ਇਹ ਬੋਲੀ ਕਈ ਇਕ ਕਲਾਕਾਰ ਉਸਤਾਦਾਂ ਹੱਥੋਂ ਲੰਘੀ ਹੋਵੇਗੀ, ਵਰਨਾ ਇਸ ਵਿਚੋਂ ਇਕ ਚਿਲਕਵੇਂ ਮਾਂਜੇ ਸਵਾਰੇ ਪਿਤਲ ਦੇ ਭਾਂਡੇ ਦੀ ਲਿਸ਼ਕ ਵਾਲਾ ਭਾਉਲਾ ਕਿਵੇਂ ਪੈ ਸਕਦਾ ਹੈ।

ਮੈਕਡਾਨਲਡ (ਇੰਡੀਆਜ਼ ਪਾਸਟ) ਅਨੁਸਾਰ ਪੁਰਾਤਨ ਪੰ
ਈਸਵੀ ਤੋਂ 331 ਪੂ. ਈ. ਈਰਾਨੀ ਰਾਜ ਦਾ ਹੀ ਇਕ ਸੂਬਾ
ਮੁਤਾਬਕ ਵੀ ਸਿੰਧ ਦਰਿਆ ਆਰਿਆਨਾ ਤੇ ਫ਼ਾਰਸ ਦੀ ਹੱਦ,
ਦੇ ਪੱਛਮ ਵਲ ਦੇ ਇਲਾਕੇ ਪਰ ਈਰਾਨੀ ਕਾਬਜ਼ ਸਨ। ਅਬਦੁਲ
ਐਟ ਦੀ ਮੁਗ਼ਲ ਕੋਰਟ' ਦੀ ਪਹਿਲੀ ਜਿਲਦ (ਭੂਮਿਕਾ) ਵਿਚ ਇਸ

ਇਸ਼ਾਰਾ ਕਰਦਾ ਹੈ ਕਿ ਹਜ਼ਾਰਾਂ ਈਰਾਨੀ ਟੱਬਰ ਪੰਜਾਬ ਆ ਕੇ ਮੁਲਤਾਨ, ਦਿਲੀ ਤੇ ਲਾਹੌਰ ਵਿਚ ਆਬਾਦ ਹੋ ਗਏ ਅਤੇ ਇਸ ਤਰ੍ਹਾਂ ਭਾਰਤ ਵਿਚ ਇਸਲਾਮ ਦੇ ਆਉਣ ਤੋਂ ਢੇਰ ਚਿਰ ਪਹਿਲਾਂ ਈਰਾਨ ਤੇ ਭਾਰਤ ਦੇ ਪਰਸਪਰ ਸਬੰਧ ਸਥਿਰ ਹੋ ਚੁਕੇ ਸਨ। ਬ੍ਰਾਊਨ ਵੀ ਆਪਣੀ 'ਲਿਟਰੇਰੀ ਹਿਸਟਰੀ ਆਫ ਪਰਸ਼ੀਆ' ਵਿਚ ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਈਰਾਨੀ ਤੇ ਹਿੰਦੁਸਤਾਨੀ ਕਿਸੇ ਵੇਲੇ ਇਕਠੇ ਹੀ ਪੰਜਾਬ ਦੀ ਧਰਤ ਪੁਰ ਰਹਿੰਦੇ ਸਨ। ਇਬਨ ਹੌਕਲ ਤੇ ਇਤਾਖਰੀ ਵੀ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ ਮਕਰਾਨੀ ਈਰਾਨੀ ਤੇ ਮਕਰਾਨੀ ਦੋਵੇਂ ਭਾਸ਼ਾ ਬੋਲਦੇ ਸਨ—ਮਕਰਾਨੀ, ਮੁਲਤਾਨੀ ਦੀ ਹੀ ਇਕ ਉਪ-ਭਾਸ਼ਾ ਸੀ—ਗਜ਼ਨਵੀਆ ਦੀ ਰਾਜਧਾਨੀ ਵੀ ਲਾਹੌਰ ਸੀ ਅਤੇ ਲਾਹੌਰ ਦੇ ਕਵੀਆ ਬਾਬਤ ਇਹ ਮਸ਼ਹੂਰ ਸੀ, ਕਿ ਇਹ ਫਾਰਸੀ ਕਾਵਿ-ਰਚਨਾ ਦੇ ਉਸਤਾਦ ਸਨ, ਜਿਨ੍ਹਾਂ ਵਿਚੋਂ ਮਸਊਦ ਸਾਅਦ ਸਲਮਾਨ, ਅਬੁਲਫਰਜ਼ ਰੂਨੀ, ਹਮੀਦੁਦੀਨ ਆਦਿ ਜਗਤ ਪ੍ਰਸਿਧੀ ਦੇ ਮਾਲਕ ਸਨ, ਮਸਊਦ ਤਾਂ ਲਾਹੌਰ ਬਿਨਾਂ ਰਹਿ ਹੀ ਨਹੀਂ ਸਕਦਾ, ਉਹ ਲਿਖਦਾ ਹੈ:

> ਮੱਲਦਮ ਲਾਹੌਰ ਵ ਅਜ ਲਾਹੌਰ ਦੂਰ।
> ਵੋਹਕ ਐ ਲਾਹੌਰ ਬੇ ਤੂ ਕੈ ਸਰੂਰ।

ਇਸ ਤੋਂ ਇਹ ਗੱਲ ਸਿਧ ਹੋ ਜਾਂਦੀ ਹੈ ਕਿ ਪੰਜਾਬੀ ਪੁਰ ਫ਼ਾਰਸੀ ਦਾ ਪ੍ਰਭਾਵ ਨਾਥ ਪੰਥੀ ਯੁਗ ਤੋਂ ਵੀ ਪਹਿਲਾਂ ਦਾ ਸੀ। ਨਾਥ ਪੰਥੀਆਂ ਨੇ ਅੱਠਵੀਂ ਸ਼ਤਾਬਦੀ ਤੋਂ ਬਾਰ੍ਹਵੀਂ ਸ਼ਤਾਬਦੀ ਈਸਵੀ ਦੇ ਦਰਮਿਆਨ ਆਪਣੇ ਸਿਧਾਂਤ ਦਾ ਬਹੁਤ ਪਰਚਾਰ ਕੀਤਾ। ਉਨ੍ਹਾਂ ਸਮਿਆਂ ਦੀ ਯਾਦ ਦੀ ਅਜ ਵੀ 'ਗੋਰਖ ਹੱਟੀ', ਟਿਲਾ ਬਾਲ ਨਾਥ, ਹਾਜੀ ਰਤਨ ਤੇ ਧੂਣੀ ਰੰਗੀ ਨਾਥ ਅਬੋਹਰ ਤੇ ਪੂਰਨ ਦਾ ਖੂਹ ਸਿਆਲਕੋਟ ਸਾਖੀ ਭਰਦੇ ਹਨ। ਚਰਪਟ ਚੰਬੇ ਦੇ ਰਾਜੇ ਦਾ ਗੁਰੂ ਹੋਣ ਕਾਰਨ ਉਸ ਦੇ ਇਲਾਕੇ ਪੁਰ ਆਪਣੇ ਪਰਚਾਰ ਦੇ ਅਨੇਕਾਂ ਪਗ-ਚਿੰਨ੍ਹ ਛੱਡ ਗਿਆ। ਗੋਰਖ ਉਤਰੀ ਭਾਰਤ ਦੀ ਧਰਤ ਪੁਰ ਛਾ ਗਏ, ਇਸੇ ਲਈ ਉਨ੍ਹਾਂ ਦੀ ਬਾਣੀ ਵਿਚ ਗੁਜਰਾਤੀ ਦਾ 'ਨੀ', ਮਰਾਠੀ ਦਾ 'ਚੀ' ਤੇ ਰਾਜਿਸਥਾਨੀ ਦਾ 'ਬਾ' (ਬੋਲਿਬਾ, ਧਰਿਬਾ ਵਿਚ) ਜੇਹੇ ਸ਼ਬਦ ਸਮਿਲਤ ਹੋ ਗਏ।

ਨਾਥ ਪੰਥੀਆਂ ਨੇ ਹੀ ਸਲੋਕ ਦੀ ਪਰੰਪਰਾ ਚਲਾਈ, ਜਿਹੜੀ ਪਿਛੋਂ ਸੰਤ ਬਾਣੀ ਦਾ ਵਾਹਨ ਤੇ ਪੰਜਾਬੀ ਕਾਵਿ ਦਾ ਨਿਖਰਵਾਂ ਰੂਪ ਬਣ ਗਈ। ਨਾਥ ਪੰਥੀਆਂ ਦੀ ਭਾਸ਼ਾ ਵਿਚ, ਜਿਵੇਂ ਕਿ ਅਸੀਂ ਉਪਰ ਦਸ ਆਏ ਹਾਂ, ਫ਼ਾਰਸੀ ਦੇ ਸ਼ਬਦ ਆ ਰਲੇ ਸਨ, ਜਿਵੇਂ ਗੋਰਖ ਦੀ ਬਾਣੀ ਵਿਚ ਚਾਕਰ, ਜ਼ਿਦ, ਖਬਰ, ਮਹਿਲ ਗ਼ਲਤਾਨੀ, ਖਰ ਤੇ ਦੁਨੀਆਂ ਆਦਿ।

ਨਾਥ ਪੰਥੀਆਂ ਦੀ ਬੋਲੀ ਤੇ ਬਾਣੀ ਨੇ ਫ਼ਰੀਦ ਨੂੰ ਰਾਹ ਵਿਖਾਇਆ ਤੇ ਫ਼ਰੀਦ ਦੀ ਬਾਣੀ ਨੇ ਪੰਜਾਬੀ ਸਾਹਿਤ ਨਿਰਮਾਣ ਦੀਆਂ ਲੀਹਾਂ ਡੂੰਘੀਆਂ ਕੀਤੀਆਂ। ਸ਼ਬਦਾਵਲੀ ਤੇ ਸ਼ੈਲੀ ਵਿਚ ਵੀ ਕੋਈ ਬਹੁਤਾ ਭੇਤ ਨਹੀਂ ਸੀ, ਜਿਵੇਂ :

ਡਾਲ ਨਹੀਂ ਫੂਲ ਜਾਂ ਕੇ ਬਿਰਛ ਨਾ ਬੇਲ।
ਸਿਖ ਨ ਸਾਖਾ ਜਾਂ ਕੇ, ਗੁਰੂ ਨਹੀਂ ਚੇਲ।

ਜਾਂ ਫਿਰ :

ਉਪਜੇ ਨਾਂ ਬਿਨਸੇ, ਆਵੇ ਨ ਜਾਇ।
ਜਰਾ ਮਿਰਤ ਤਿਸੇ ਬਾਪ ਨ ਮਾਇ।

ਗੁਰਬਾਣੀ ਦੀ ਸ਼ਬਦਾਵਲੀ ਨਾਥ ਪੰਥੀਆਂ ਪਹਿਲਾਂ ਹੀ ਚਲਾ ਰਖੀ ਸੀ ਤੇ ਅਜਿਹੇ ਸ਼ਬਦ ਆਮ ਪ੍ਰਚਲਤ ਸਨ, ਜਿਵੇਂ—

ਗੁਰ ਪ੍ਰਸਾਦਿ ਪ੍ਰੇਮ ਲੈ ਪਰਦਾ
ਕੁਲ ਕੁਟੰਬ ਚੁਣ ਖਾਇਆ

ਹੋਰ :

ਨਿਰਭੌ, ਛੀਜਾ, ਮਨਮੁਖ, ਗੁਰਮੁਖਾਂ ਬਿਖਿਆ ਬਿਖਿਆਂ।

ਨਾਥ ਪੰਥੀ ਭਾਸ਼ਾ ਵਿਚ ਪੰਜਾਬੀ ਦੀ ਠੇਠਤਾ ਦਾ ਰੰਗ ਆਪ ਮੁਹਾਰਾ ਭਾ ਮਾਰਦਾ ਦਿਸਦਾ ਹੈ ਜਿਵੇਂ—ਝੋਲ ਮਝੋਲੀ, ਮੜ੍ਹੀ ਮਸਾਣ ਨਿਗੋੜਾ, ਬਣਜ ਬਿਉਪਾਰ, ਰੰਗ ਰਸ ਭੋਗ, ਭਿਖਿਆ, ਖਿੰਥਾ, ਉਦਾਸੀ, ਬਹੁਰ, ਮੁਕਤਿ ਚਾਰੋ ਵਰਨ, ਤੰਬੋਲੀ, ਅਚਰਜ, ਕਨਕ ਕਾਮਨੀ, ਕੰਦ ਆਹਾਰ ਆਦਿ।

ਸਿਧਾਂ ਵਿਚੋਂ ਲੋਈਪਾ (773 ਈ.), ਬਰੋਪਾ (843 ਈ.) ਆਦਿ ਨੇ ਵੀ ਪੰਜਾਬੀ ਸ਼ਬਦਾਵਲੀ ਦਾ ਪਰਯੋਗ ਕੀਤਾ ਹੈ ਜਿਵੇਂ—

ਲੋਈ ਭਣੇ ਗੁਰੂ ਪੁਛਿਆ ਜਾਨ।

ਅਤੇ ਬਟੇਪਾ, ਵੇਖਿਆ, ਭਇਆ, ਮਾਰਿਆ ਆਦਿ ਜੇਹੇ ਸ਼ਬਦ ਆਪਣੇ ਦੋਹਿਆਂ ਵਿਚ ਵਰਤਦਾ ਹੈ।

ਗੋਰਖ ਦੀ ਬਾਣੀ ਸੰਤ ਬਾਣੀ ਦਾ ਆਰੰਭਕ ਕਾਲ ਕਹੀ ਜਾ ਸਕਦੀ ਹੈ।

ਮੁਸਲਮਾਨ ਕਵੀਆਂ ਵਿਚੋਂ ਮਸਊਦ ਸਾਅਦ ਸਲਮਾਨ ਤੇ ਅਮੀਰ ਖੁਸਰੋ ਦੇ ਕਥਨਾਂ ਵਿਚ ਵੀ ਪੰਜਾਬੀ ਅੰਸ਼ ਸਾਫ਼ ਦਿਸਦਾ ਹੈ। ਖੁਸਰੋ ਦੀਆਂ ਬੁਝਾਰਤਾਂ ਆਦਿ ਹੁਣ ਤਕ ਪੰਜਾਬੀ ਵਿਚ ਕਿਸੇ ਨ ਕਿਸੇ ਰੂਪ ਵਿਚ ਮਿਲਦੀਆਂ ਹਨ, ਜਿਵੇਂ—

'ਅਜਬ ਡਿਠੀ ਇਕ ਕੁੜੀ, ਰਾਜੇ ਪੱਗ ਲਹਾਏ ।
ਬੁੱਝ ਮੇਰੇ ਬੁੱਝਕਾ ਤੈਨੂੰ ਬਾਂਦਰ ਲੜੇ ਕੱਕਾ ।

ਇਸੇ ਤਰ੍ਹਾਂ ਫ਼ਰੀਦ ਤੋਂ ਪਹਿਲਿਆਂ ਸਮਿਆਂ ਵਿਚ ਮੁਸਲਮਾਨਾਂ ਦੇ ਲਸ਼ਕਰ ਪਾਰੋਂ ਆਉਂਦੇ ਤੇ ਲੁਟਣ ਪੁੱਟਣ ਤੋਂ ਛੁੱਟ ਇਥੋਂ ਦੇ ਵਾਸੀਆਂ ਨਾਲ ਮਜ਼ਾਕਾਂ ਤੇ ਮਸ਼ਕਰੀਆਂ ਕਰਦੇ ਆਪਣੇ ਗੌਰਵ ਦਾ ਭਾਰ ਹੌਲਾ ਕਰਦੇ —

ਪਾਰੋਂ ਆਇਆ ਬਾਬਾ ਲਸ਼ਕਰੀ
ਜਾਂਦਾ ਜਾਂਦਾ ਕਰ ਗਿਆ ਮਸ਼ਕਰੀ ।

ਇਹ ਗਲ ਸਿਧ ਕਰਦੀ ਹੈ ਕਿ ਆਰੀਆਂ ਤੋਂ ਲੈ ਕੇ ਮੁਸਲਮਾਨੀ ਹਮਲਿਆਂ ਤੁਕ ਭਾਰਤ ਵਿਚ ਉੱਤਰੀ ਭਾਰਤ ਦੀ ਬੋਲੀ, ਜਿਸ ਨੂੰ ਪੰਜਾਬੀ ਦਾ ਪੁਰਾਤਨ ਰੂਪ ਕਿਹਾ ਜਾ ਸਕਦਾ ਹੈ, ਸਾਰੇ ਦੇਸ਼ ਪੁਰ ਛਾਈ ਹੋਈ ਸੀ । ਡਾ ਮਸਊਦ ਹੁਸੈਨ ਆਪਣੀ ਪੁਸਤਕ 'ਤਾਰੀਖੇ ਜ਼ਬਾਨੇ ਉਰਦੂ' ਵਿਚ ਤੇ ਸੁਨੀਤੀ ਕੁਮਾਰ ਚੈਟਰਜੀ 'ਇੰਡੋ-ਏਰੀਅਨ ਐਂਡ ਹਿੰਦੀ' ਵਿਚ ਇਸ ਗੱਲ ਦੀ ਪੁਸ਼ਟੀ ਕਰਦੇ ਹਨ ।

1100 ਈ. ਵਿਚ ਜਦੋਂ ਤੁਰਕ ਪੰਜਾਬ ਵਿਚ ਆਏ, ਉਸ ਵੇਲੇ ਸ਼ੌਰਸੈਨੀ ਅਪਭ੍ਰੰਸ਼ ਆਪਣੇ ਪੂਰਨ ਜੋਬਨ ਤੇ ਸੀ ।

ਅਮੀਰ ਖੁਸਰੋ ਆਪਣੀ ਮਸਨਵੀ 'ਨੂਹ ਸਿਪੇਹਰ' ਵਿਚ ਜਿਨ੍ਹਾਂ ਭਾਰਤੀ ਬੋਲੀਆਂ ਦਾ ਜ਼ਿਕਰ ਕਰਦਾ ਹੈ, ਉਨ੍ਹਾਂ ਵਿਚ 'ਲਹੌਰੀ' ਤੇ ਦਿਹਲਵੀ ਦੋ ਅੱਡ ਅੱਡ ਭਾਸ਼ਾਵਾਂ ਦਰਸਾਂਦਾ ਹੈ । ਨਿਰਸੰਦੇਹ ਲਾਹੌਰੀ ਹੀ ਪੰਜਾਬੀ ਸੀ ਤੇ ਦਿਹਲਵੀ, ਨਵੀਨ ਹਿੰਦੀ ਉਰਦੂ ਦੀ ਜਨਮਦਾਤਾ ।

ਫ਼ਰੀਦ ਤੋਂ ਪਹਿਲਾਂ ਦਾ ਪੰਜਾਬੀ ਸਾਹਿਤ–ਕਾਲ ਹਾਲੀ ਉਘੜ ਨਹੀਂ ਸਕਿਆ । ਉਸ ਸਮੇਂ ਦੀ ਬੋਲੀ, ਸ਼ਬਦਾਵਲੀ ਤੇ ਗ੍ਰੰਥਾਵਲੀ ਦੀ ਖੋਜ ਉਪ੍ਰੰਤ ਵਸੂਕ ਨਾਲ ਕਿਹਾ ਜਾ ਸਕੇਗਾ, ਕਿ ਪੰਜਾਬੀ ਭਾਰਤ ਦੀਆਂ ਵਰਤਮਾਨ ਬੋਲੀਆਂ ਵਿਚੋਂ ਸਭ ਤੋਂ ਪੁਰਾਤਨ ਹੈ ਜਿਸ ਦਾ ਪ੍ਰਭਾਵ ਸਾਰੇ ਉਤਰੀ ਭਾਰਤ ਪੁਰ ਅਵੱਸ਼ ਪਿਆ । ਪੂਰਬ-ਫਰੀਦ ਕਾਲ ਦੇ ਮੁਖੜੇ ਤੋਂ ਪਰਦਾ ਹਟਾਉਣ ਦੀ ਅਵੱਸ਼ਕਤਾ ਹੈ । ਅਸੀਂ ਨੌਜਵਾਨ ਸਾਹਿਤ-ਖੋਜੀਆਂ ਪਾਸੋਂ ਆਸ ਰੱਖਦੇ ਹਾਂ, ਕਿ ਉਹ ਇਸ ਕਾਲ ਵਲ ਵਧੇਰੇ ਧਿਆਨ ਦੇਣਗੇ ਤੇ ਇਸ ਦੇ ਸਾਹਿਤ ਨੂੰ ਉਜੱਗਰ ਕਰਕੇ ਆਪਣਾ ਤੇ ਮਾਤ-ਪੰਜਾਬੀ ਦਾ ਨਾਮ ਰੋਸ਼ਨ ਕਰਨਗੇ ।

ਫ਼ਰੀਦ ਦੇ ਪਿਛੋਂ ਤੇ ਗੁਰੂ ਨਾਨਕ ਤੋਂ ਪਹਿਲਾਂ ਦਾ ਚਾਰ ਸਦੀਆਂ ਦਾ ਘੱਪਾਂ ਵੇਰ ਖੋਜ ਤੇ ਪੜਚੋਲ ਦਾ ਰਿਣੀ ਹੈ । ਇਸ ਸਮੇਂ ਦੇ ਅਨ੍ਹੇਰੇ ਨੂੰ ਵੀ ਦੂਰ ਕਰਨ ਦੀ ਲੋੜ ਹੈ ।

ਫ਼ਰੀਦ ਦੀ ਬਾਣੀ, ਕਾਵਿ ਪਰੰਪਰਾ ਤੇ ਸ਼ਬਦਾਵਲੀ ਦਾ ਪ੍ਰਭਾਵ ਪਿਛਲੇਰੇ ਕਾਲ

ਦੇ ਸਹਿਤ ਪੁਰ ਬਹੁਤ ਡੂੰਘਾ ਤੇ ਸਦੀਵੀ ਪਿਆ । ਸ਼ਲੋਕਾਂ ਨੂੰ ਹਰ ਪੰਜਾਬੀ ਕਵੀ, ਸੰਤ ਸੂਫ਼ੀ ਤੇ ਭਗਤ ਨੇ ਆਪਣੇ ਭਾਵਾਂ ਦੇ ਪ੍ਰਗਟਾਉ ਲਈ ਸਾਧਨ ਬਣਾਇਆ । ਪੰਜਾਬ ਦੇ ਸੰਤ ਕਵੀਆਂ ਤੇ ਹੀ ਨਹੀਂ, ਸਗੋਂ ਹਿੰਦੀ ਦੇ ਕਵੀਆਂ ਪੁਰ ਵੀ ਫ਼ਰੀਦ ਦਾ ਅਸਰ ਪੈਣੋਂ ਨਾ ਰਹਿ ਸਕਿਆ । ਇਸੇ ਅੰਕ ਵਿਚ ਆਪ ਤੁਲਨਾਤਮਕ ਅਧਿਐਨ ਹੇਠ ਫ਼ਰੀਦ ਤੇ ਕਬੀਰ, ਫ਼ਰੀਦ ਤੇ ਗੁਰਮਤ', ਅਤੇ ਫ਼ਰੀਦ ਤੇ ਸੂਫ਼ੀ ਆਦਿ ਜੇਹੇ ਲੇਖਾਂ ਵਿਚ ਇਸ ਵਾਕ ਦੀ ਸਚਿਆਈ ਨੂੰ ਝਾਕਦਾ ਵੇਖ ਸਕੋਗੇ । ਉਸ ਦੀ ਵਰਤੀ ਹੋਈ ਲਹਿੰਦੀ ਦਾ ਘੇਰਾ ਵਿਸ਼ਾਲ ਹੁੰਦਾ ਗਿਆ ਤੇ ਇਹ ਬੋਲੀ ਟਕਸਾਲੀ ਪੰਜਾਬੀ ਦਾ ਰੂਪ ਧਾਰਨ ਕਰ ਬੈਠੀ । ਫ਼ਰੀਦ ਦਾ ਰੰਗ ਗੂੜ੍ਹਾ ਤੇ ਪੱਕਾ ਸੀ ਜਿਸ ਨੇ ਪੰਜਾਬੀ ਰਾਣੀ ਦੇ ਸਾਲੂ ਨੂੰ ਲਾਲ ਰੱਤਾ ਰੰਗ ਕੇ ਉਸ ਨੂੰ ਸਦੀਵੀ ਸੁਹਾਗਣ ਬਣਾ ਦਿੱਤਾ ।

ਪੰਜਾਬ ਦੇ ਇਸ ਮਹਾਨ ਸੂਫ਼ੀ-ਕਵੀ ਦੀ ਜੀਵਨੀ ਤੇ ਕ੍ਰਿਤ ਪੁਰ ਇਕ ਉਚੇਚਾ ਅੰਕ ਕੱਢ ਕੇ ਅਸੀਂ ਫ਼ਰੀਦ ਦਾ ਨਹੀਂ, ਮਾਤ ਪੰਜਾਬੀ ਤੇ ਆਪਣੇ ਆਪ ਦਾ ਮਾਨ ਵਧਾ ਰਹੇ ਹਾਂ । ਪੰਜਾਬੀ ਸਾਹਿਤ ਨੂੰ ਅਜ ਵੀ ਕਈ ਫ਼ਰੀਦਾਂ ਦੀ ਲੋੜ ਹੈ, ਜਿਹੜੇ ਠੇਠ ਬੋਲੀ ਵਿਚ ਲੋਕਾਂ ਦੇ ਭਾਵ ਉਨ੍ਹਾਂ ਦੇ ਹਿਰਦਿਆਂ ਤਕ ਮਿਠੇ ਬਚਨਾਂ ਰਾਹੀਂ ਪਹੁੰਚਾ ਸਕਣ । ਅਜਿਹੇ ਕਵੀਆਂ ਦੀ ਬਾਣੀ ਦਾ ਰਸਰੰਗ, ਸੁਹਜ ਸਵਾਦ, ਤੇ ਅਸਰ ਪ੍ਰਭਾਵ ਕਦੀ ਫਿੱਕਾ ਨਹੀਂ ਪੈਂਦਾ ਸਗੋਂ ਵਧਦੇ ਚੰਦ੍ਰਮਾਂ ਵਾਂਙ ਉਸ ਦਾ ਨਾ ਚਾਨਣ ਦੂਧੀਆ ਹੁੰਦਾ ਜਾਂਦਾ ਹੈ, ਜਿਸ ਦੀ ਲੋਅ ਵਿਚ ਨਿਕੇ ਨਿਕੇ ਤਾਰੇ ਵੀ ਚਮਕਣ ਲਗ ਜਾਂਦੇ ਹਨ । ਆਕਾਸ਼-ਗੰਗਾਂ ਅਨੇਕਾਂ ਲਹਿਰਾਂ ਤੇ ਭਾਵ-ਤਰੰਗਾਂ ਨਾਲ ਉਛਲ ਉਛਲ ਪੈਂਦੀ ਹੈ । ਜੀਵਨ ਦੇ ਧਾਗੇ ਵਾਂਙ, ਜਿਸ ਦੇ ਨਾ ਆਦਿ ਦਾ ਤੇ ਨਾ ਅੰਤ ਦਾ ਕਿਸੇ ਨੂੰ ਪਤਾ ਹੁੰਦਾ ਹੈ, ਫ਼ਰੀਦ ਦੇ ਸਾਹਿਤ ਪੜਾਓ ਤੋਂ ਪਹਿਲੋਂ ਤੇ ਪਿਛੋਂ ਦਾ ਸੰਘਣੇ ਜੰਗਲ ਵਿਚ ਦੀ ਲੰਘਦਾ ਮਾਰਗ ਹਾਲੀਂ ਵੀ ਘੁੱਪ ਹਨੇਰੇ ਦੀ ਰੇਤ ਵਿਚ ਗੁੰਮ ਹੁੰਦਾ ਦਿਸਦਾ ਹੈ ਤੇ ਇਸ ਦੇ ਮੀਲ-ਪੱਥਰ ਨ ਕਿਸੇ ਕੋਲੋਂ ਪੜ੍ਹੇ ਗਏ ਹਨ ਤੇ ਨਾ ਹੀ ਇਸ ਦੀ ਅੰਤਮ ਮੰਜ਼ਿਲ ਦਾ ਕੁਝ ਪਤਾ ਚਲਦਾ ਹੈ ।

ਲੋੜ ਹੈ ਕਿ ਸਾਡੇ ਸਾਹਿਤਕਾਰ, ਆਲੋਚਕ ਤੇ ਸਾਹਿਤ-ਖੋਜੀ ਇਸ ਪਾਸੇ ਉਚੇਚਾ ਧਿਆਨ ਦੇਣ ਤੇ ਫ਼ਰੀਦ ਤੋਂ ਪਹਿਲਾਂ ਤੇ ਪਿਛੋਂ (ਗੁਰੂ ਨਾਨਕ ਤਕ) ਦੇ ਕਾਲ ਦੀਆਂ ਮੀਢੀਆਂ ਖੋਲ੍ਹ ਕੇ ਉਸ ਦੇ ਰੁਖੇ ਕੇਸਾਂ ਨੂੰ ਮੁੜ ਕੰਘੀ ਵਾਹ ਨਵੀਂ ਨਵੇਲੀ ਵਹੁਟੀ ਵਤ ਉਸ ਦੇ ਮੁਖੜੇ ਨੂੰ ਬਣਾ ਸੰਵਾਰ ਦੇਣ ਤਾਂ ਜੋ ਇਸ ਕਾਲ ਦੀ ਸਾਹਿਤ-ਰਾਣੀ ਆਪਣੇ ਸੰਘਾਸਨ ਪੁਰ ਯੋਗ ਪਦਵੀ ਪ੍ਰਾਪਤ ਕਰ ਸਕੇ ।

ਜੀਤ ਸਿੰਘ ਸੀਤਲ

# ਜੀਵਨ-ਦਰਪਨ

ਜਨਮ, ਮਾਪੇ ਖ਼ਾਨਦਾਨ

**ਜਨਮ :** 571 ਹਿ: / 1175 ਈ: (ਖਲੀਕ ਅਹਿਮਦ ਨਿਜ਼ਾਮੀ, ਲਾਈਫ਼ ਐਂਡ ਟਾਈਮਜ਼ ਆਫ਼ ਸ਼ੈਖ਼ ਫ਼ਰੀਦੁੱਦੀਨ)
569 ਹਿ: (ਸਿਯਰੁਲ ਔਲੀਆ)

**ਪਿੰਡ :** ਕੋਤਵਾਲ, ਜ਼ਿਲਾ ਮੁਲਤਾਨ (ਮਹਾਰਨ ਤੇ ਅਜੋਧਨ ਦੇ ਵਿਚਕਾਰ)
ਇਸੇ ਨੂੰ ਸਿਯਰੁਲ ਔਲੀਆ 'ਕਹਿਤਵਾਲ', ਤੇ ਕਾਹਤਵਾਲਾ (ਪੰ. 62) ਤੇ ਖ਼ੈਰੁਲਮਜਾਲਿਸ ਵਿਚ 'ਕਥੀਵਾਲ' (ਪੰ. 219) ਕਿਹਾ ਗਿਆ ਹੈ। ਸਿਯਰੁਲ ਆਰਫੀਂ (ਪੰ. 32) ਵਿਚ ਇਸ ਨੂੰ 'ਖੁਲੂਵਾਲ' ਲਿਖਿਆ ਹੈ: 'ਗੁਲਜ਼ਾਰ-ਇ-ਅਬਰਾਰ' ਵਿਚ ਇਸ ਦਾ ਨਾਂ ਕੋਤਵਾਲ 'ਮਿਰੱਤੁਲ ਅਸਰਾਰ' ਵਿਚ (ਪੰ. 542) 'ਖਤਵਾਲਾ' ਆਉਂਦਾ ਹੈ। 'ਸਿਯਰੁਲ ਅਕਤਾਬ' ਇਸ ਦਾ ਨਾਮ 'ਖਾਨੀਵਾਲ' ਦੇਂਦਾ ਹੈ (ਪੰ. 163)

ਇਹ ਪਿੰਡ ਜ਼ਿਲਾ ਮੁਲਤਾਨ ਵਿਚ 'ਮਹਾਰਾਨ' ਤੇ ਅਜੋਧਨ ਦੇ ਵਿਚਕਾਰ ਹੈ, ਜਿਸ ਨੂੰ ਅਜ ਕਲ 'ਮਸ਼ਾਇਖ-ਕੀ-ਚਾਵਲੀ' ਕਹਿੰਦੇ ਹਨ
(ਵੇਖੋ ਜਨਰਲ ਔਫ਼ ਕੈਪਟਿਨ ਸੀ, ਅਮ. ਵੇਡਜ਼ ਵਾਇਜ', ਜਨਰਲ ਏਸ਼ੀਆਟਿਕ ਸੋਸਾਇਟੀ, ਬੰਗਾਲ, ਮਾਰਚ, 1837 (ਪੰ.193)
ਚਾਵੀ ਮਸ਼ਾਇਖ਼—ਸਤਲੁਜ ਕੰਢੇ ਇਕ ਪਿੰਡ

**ਪਿਤਾ ਦਾ ਨਾਮ :** ਜਮਾਲੁੱਦੀਨ ਸੁਲੇਮਾਨ (ਕੋਤਵਾਲ ਦਾ ਕਾਜ਼ੀ) (ਉਹ ਆਪਣੇ ਪਿਤਾ ਸ਼ਈਬ ਦੀ ਮ੍ਰਿਤੂ ਪੁਰ ਕੋਤਵਾਲ ਦਾ ਕਾਜ਼ੀ ਨਿਯੁਕਤ ਹੋਇਆ : (ਸਿਯੁਰੁਲਆਰਫ਼ੀਨ)
(ਪੰ. 32 ਅਤੇ 'ਮਆਰਜ਼ੁਲ ਵਲਾਇਤ' (ਹਥ ਲਿਖਤ)

**ਮਾਤਾ ਦਾ ਨਾਮ :** ਕਰਸੂਮ ਬੀਬੀ ਸਪੁੱਤਰੀ ਸ਼ੈਖ਼ ਵਜ਼ੀਹੁੱਦੀਨ ਖੁਜੰਦੀ

(ਹਥ ਲਿਖਤ ਪੰਨੇ 542—43; ਸਿਯਰੁਲ ਅਕਤਾਬ, ਪੰਨਾ 164 ਰੋਜ਼ਾ ਤੁਲ ਅਕਤਾਬ ਪੰ. 58)

**ਦੂਜੇ ਦੋ ਭਰਾ :** ਵਡਾ ਇਜ਼ੁੱਦੀਨ ਮਹਿਮੂਦ
(ਸਿਯਰਲਆਰਫ਼ੀਨ—ਪੰ. 32 ਪੁਰ ਇਸ ਦਾ ਨਾਮ ਗ਼ਲਤੀ ਨਾਲ ਇਜ਼ੁੱਦੀਨ ਮੁਹੰਮਦ ਦੇਂਦਾ ਹੈ)

ਛੋਟਾ : ਨਜੀਬੁੱਦੀਨ ਮੁਹੰਮਦ ਮੁਤਵਕਿਲ

**ਖਾਨਦਾਨ :** ਅਮੀਰ ਖ਼ੁਰਦ ਅਨੁਸਾਰ ਸ਼ਈਬ ਕਾਬਲ ਦੇ ਸ਼ਾਹੀ ਖ਼ਾਨਦਾਨ ਦਾ ਫ਼ਰਦ ਸੀ। ਜਿਸ ਦਾ ਫ਼ਰੱਖ ਸ਼ਾਹ ਬਾਦਸ਼ਾਹ ਦੇ ਸਮੇਂ ਬੜਾ ਰਸੂਖ ਸੀ। ਗਜ਼ਨਵੀ ਹਕੂਮਤ ਜਦ ਕਾਬਲ ਪੁਰ ਹੋਈ ਤਾਂ ਫ਼ਰੁੱਖ ਸ਼ਾਹ ਦੇ ਉਤਰਿਧਕਾਰੀ ਸਾਧਾਰਣ ਸ਼ਹਿਰੀ ਬਣ ਕੇ ਰਹਿ ਗਏ (ਸਿਯਰੁਲ ਔਲੀਆ ਪੰਨੇ, 58-59

**ਸਿਜਰਾ :** ਸ਼ੈਖ ਫਰੀਦੁੱਦੀਨ ਮਸਊਦ ਗੰਜ-ਇ-ਸ਼ਕਰ
ਬਿਨ
ਸ਼ੈਖ ਸੁਲੇਮਾਨ
ਬਿਨ
ਸ਼ੈਖ ਸ਼ਈਬ
ਬਿਨ
ਸ਼ੈਖ ਮੁਹੰਮਦ ਅਹਿਮਦ
ਬਿਨ
ਸ਼ੈਖ ਯੂਸਫ਼
ਬਿਨ
ਸ਼ੈਖ ਸ਼ਹਾਬੁੱਦੀਨ (ਫ਼ਰੁੱਖ ਸ਼ਾਹ ਕਾਬਲ)
ਬਿਨ
ਫ਼ਖ਼ਰੁੱਦੀਨ ਮਹਿਮੂਦ
ਬਿਨ
ਸੁਲੇਮਾਨ
ਬਿਨ
ਸ਼ੈਖ ਮਸਊਦ
ਬਿਨ

ਸ਼ੇਖ ਅਬਦੁਲਾਹ ਵਾਇਜ਼ਲ ਅਸਗ਼ਰ

ਬਿਨ

ਵਾਇਜ਼ ਅਲ ਅਕਬਰ ਅਬੁਲਫਤਿਹ

ਬਿਨ

ਸ਼ੇਖ ਇਸਹਾਕ

ਬਿਨ

ਸ਼ੇਖ ਨਾਸਿਰ

ਬਿਨ

ਸ਼ੇਖ ਅਬਦੁੱਲਾ

ਬਿਨ

ਅਮੀਰੁਲ ਮੋਮਨੀਨ ਉਮਰ ਫ਼ਾਰੂਕ

(ਸਿਯਰੁਲ ਅਕਤਾਬ, ਪੰਨਾ, 63)

**ਇਤਹਾਸਕ ਸਮਾਂ:** ਲਾਹੌਰ ਦੀ ਗਜ਼ਨਵੀ ਹਕੂਮਤ ਡਿੱਗ ਰਹੀ ਸੀ, ਗ਼ਜ਼ਨਵੀ ਖ਼ਾਨਦਾਨ ਦਾ ਆਖ਼ਰੀ ਬਾਦਸ਼ਾਹ ਖੁਸਰੋ ਮਲਿਕ ਹਕੂਮਤ ਦੇ ਅਸਲੋਂ ਅਯੋਗ ਸੀ। ਨਾਇਬ ਤੇ ਗਵਰਨਰ ਵੀ ਵਾਸਤਵ ਵਿਚ ਖ਼ੁਦ ਮੁਖ਼ਤਿਆਰ ਸੀ।

(ਤਬਕਾਤ-ਇ-ਨਾਸਰੀ, ਪੰ. 26)

ਸ਼ਹਾਬੁੱਦੀਨ ਨੇ ਗ਼ਜ਼ਨਵੀ ਇਲਾਕਿਆਂ ਪੁਰ ਕਬਜ਼ਾ ਕਰਨਾ ਸ਼ੁਰੂ ਕਰ ਦਿਤਾ। ਉਸ ਨੇ 571 ਹਿਜਰੀ ਵਿਚ ਮੁਲਤਾਨ ਮਾਰ ਲਿਆ। ਸ਼ਹਾਬੁੱਦੀਨ ਗ਼ੌਰੀ ਨੇ 581 ਹਿ (1185 ਈ) ਵਿਚ ਸਿਆਲਕੋਟ ਲੈ ਲਿਆ। 1186 ਈ: ਵਿਚ ਉਸ ਨੇ ਗਜ਼ਨਵੀਆਂ ਨੂੰ ਪੰਜਾਬੋਂ ਬਾਹਰ ਕੱਢ ਦਿਤਾ। ਖ਼ੁਸਰੋ ਮਲਿਕ ਕੈਦ ਕਰ ਲਿਆ ਗਿਆ ਤੇ ਉਸ ਨੂੰ ਗ਼ਰਜਿਸਤਾਨ ਵਿਚ ਬਲਰਵਾਨ ਦੇ ਕਿਲ੍ਹੇ ਵਿਚ ਬੰਦ ਕਰ ਦਿਤਾ ਗਿਆ, ਜਿਥੇ ਉਹ 1192 ਈ. ਵਿਚ ਮਰ ਗਿਆ।

(ਰੇਵਰਟੀ, ਪੰ. 458)

**ਸਮੇਂ ਦੇ ਪ੍ਰਸਿਧ ਵਿਅਕਤੀ ਜਿਹੜੇ ਮੁਸਲਮ ਦੇਸ਼ਾਂ ਤੋਂ ਲਾਹੌਰ ਆ ਟਿਕੇ:** ਸ਼ੇਖ ਹੁਸੈਨ ਜ਼ੰਜਾਨੀ; ਸ਼ੇਖ ਅਲੀ ਹਜਵੀਰੀ; ਮਸਊਦ ਸਾਅਦ ਸਲਮਾਨ; ਅਲਬੇਰੂਨੀ; ਅਬੁਲਫਰਜ ਰੂਨੀ; ਸੁਲਤਾਨ ਸਖੀ ਸਰਵਰ

**ਮੁੱਢਲੀ** ਕਹਿਤਵਾਲ ਵਿਖੇ ਪਰਾਪਤ ਕੀਤੀ।

**ਵਿਦਿਆ :** ਜਿਥੇ ਸ਼ੇਖ ਜਲਾਲ ਤੇ ਜ਼ਕਰੀਆ ਮਿਲੇ (ਸਿਯਰੁਲ ਔਲੀਆ, ਪੰ. 60)

**ਮੁਲਤਾਨ ਵਿਖੇ :** 18 ਸਾਲ ਦੀ ਆਯੂ ਵਿਚ ਮੁਲਤਾਨ ਆ ਗਏ । ਸਰਾਏ ਹਲਵਾਈ ਦੇ ਨੇੜੇ ਮੌਲਾਨਾ ਮਿਨਹਾਜੁੱਦੀਨ ਤਿਰਮਿਜ਼ੀ ਦੀ ਮਸਜਿਦ ਦੇ ਮਦਰਸੇ ਵਿਚ ਦਾਖਲ ਹੋ ਗਏ । ਇਥੇ ਉਨ੍ਹਾਂ ਸਾਰਾ ਕੁਰਾਨ ਹਿਫ਼ਜ਼ ਕਰ ਲਿਆ ਅਤੇ 24 ਘੰਟਿਆਂ ਵਿਚ ਇਕ ਵੇਰ ਸਾਰੇ ਕੁਰਾਨ ਦਾ ਵਿਰਦ ਕਰਦੇ ।

**ਮੁਰਸ਼ਿਦ ਧਾਰਿਆ:** ਇਥੇ ਹੀ ਖ਼ਵਾਜਾ ਬਖ਼ਤਯਾਰ ਕਾਕੀ ਨੂੰ ਮੁਰਸ਼ਿਦ ਧਾਰਿਆ । (ਖ਼ੈਰੁਲ ਮਜ਼ਾਲਿਸ, ਪੰ. 220) ਸ਼ੇਖ ਬਹਾਉੱਦੀਨ ਜ਼ਕਰੀਆ ਦੇ ਬੁਰਾ ਮਨਾਉਣ ਪੁਰ ਸ਼ੇਖ ਕੁਤਬੁੱਦੀਨ ਫ਼ਰੀਦ ਦੇ ਨਾਲ ਦਿੱਲੀ ਚਲੇ ਗਏ ।

(ਸਿਯਰੁਲ ਔਲੀਆ, ਪੰ. 6)

**ਬੈਤ ਦੇ ਸਮੇਂ:** ਕਾਜ਼ੀ ਹਮੀਦੁੱਦੀਨ ਨਾਗੌਰੀ, ਮੌਲਾਨਾ ਅਲਾਉਦੀਨ ਕਿਰਮਾਨੀ, ਸੱਯਦ ਨੂਰੁੱਦੀਨ ਮੁਬਾਰਕ ਗਜ਼ਨਵੀ, ਨਿਜ਼ਾਮੁੱਦੀਨ ਅਬੁਲ-ਮੁਵੱਈਅਦ, ਮੌਲਾਨਾ ਸ਼ਮਸੁੱਦੀਨ ਤੁਰਕ ਅਤੇ ਖਵਾਜਾ ਮਹਿਮੂਦ ਮੁੱਦੀਆਨਾ ਦੋਜ਼ ਜੇਹੇ ਬਜ਼ੁਰਗ ਹਾਜ਼ਰ ਸਨ । (ਅਖਬਾਰੁਲ ਅਖਯਾਰ, ਪੰ. 45)

'ਸਿਯਰੁਲਆਰਫ਼ੀਨ ਪੰਨਾ 36 ਅਨੁਸਾਰ ਬਾਬਾ ਫ਼ਰੀਦ ਆਪਣੇ ਮੁਰਸ਼ਿਦ ਦੇ ਕਹਿਣ ਪੁਰ ਮੁਲਤਾਨ ਰਹੇ ਤੇ ਵਿਦਿਆ ਪੂਰੀ ਕੀਤੀ । ਉੱਚ ਵਿਦਿਆ ਲਈ ਆਪ ਕੰਧਾਰ ਗਏ, ਜਿਥੇ ਪੰਜ ਸਾਲ ਰਹੇ ।

ਖਵਾਜਾ ਮੁਈਅਨੁਦੀਨ ਚਿਸ਼ਤੀ ਤੇ ਬਖਤਯਾਰ ਕਾਕੀ ਦੋਹਾਂ ਨੇ ਬਾਬਾ ਫ਼ਰੀਦ ਪੁਰ ਬਖਸ਼ਿਸ਼ ਕੀਤੀ ।

ਸ਼ੇਖ ਕੁਤਬੁੱਦੀਨ ਕਾਕੀ ਦੇ ਕਹਿਣ ਪੁਰ 'ਚਿਲ੍ਹਾ-ਇ-ਮਾਅਕੂਸ' (ਸਿਰ ਹੇਠਾਂ, ਪੈਰ ਉਤਾਂਹ ਕਰਕੇ ਇਬਾਦਤ ਕਰਨੀ) ਕੱਟੇ । ਸ਼ੇਖ ਨਿਜ਼ਾਮੁੱਦੀਨ ਔਲੀਆ (ਸਿਯਰੁਲ ਔਲੀਆ ਪੰ. 401) ਦੇ ਕਥਨ ਅਨੁਸਾਰ ਫ਼ਰੀਦ ਦਾਊਦੀ ਰੋਜ਼ੇ (ਹਰ ਦੂਜੇ ਦਿਨ ਰੋਜ਼ਾ ਰਖਣਾ) ਰਖਦੇ ਸਨ ।

**ਉਹ ਹੱਜ ਤੇ ਨਹੀਂ ਗਏ:** ਅਖੀਰਲੀ ਉਮਰ ਅਜੋਧਨ ਵਿਖੇ ਬੜੀ ਗਰੀਬੀ ਦੀ ਹਾਲਤ ਵਿਚ ਕੱਟੀ ।

**ਹਾਂਸੀ ਵਿਖੇ:** ਖਵਾਜਾ ਬਖਤਯਾਰ ਕਾਕੀ ਪਾਸੋਂ ਸਾਰਾ ਗਿਆਨ ਪ੍ਰਾਪਤ ਕਰਨ ਉਪਰੰਤ ਬਾਬਾ ਫ਼ਰੀਦ ਹਾਂਸੀ ਵਿਖੇ ਰਹਿਣ ਲਗੇ । ਹਾਂਸੀ ਵਿਖੇ ਮੌਲਾਨਾ ਨੂਰ ਤੁਰਕ ਜਦ ਉਹ ਮਸਜਿਦ ਵਿਚ ਵਾਅਜ਼ ਕਰ ਰਹੇ ਸਨ, ਫ਼ਰੀਦ ਦੇ ਅੰਦਰ ਆਉਣ ਪੁਰ ਕਹਿ ਉਠੇ, ਮੁਸਲਮਾਨੋ ! ਸਰਾਫ-ਇ-ਸੁਖ਼ਨ

ਸ਼ਿਅਰ (ਦਾ ਪਾਰਖੂ) ਆ ਗਿਆ ਹੈ !' ਤੇ ਬਾਬਾ ਫ਼ਰੀਦ ਦੀ ਬਹੁਤ ਉਪਮਾ ਕੀਤੀ । (ਫ਼ਵਾਇਦੁਲ ਫ਼ੁਵਾਦ ਪੰ. 166-200)

ਆਪ ਇਥੇ 19 ਜਾਂ 20 ਸਾਲ ਰਹੇ ਤੇ ਖ਼ਵਾਜਾ ਬਖਤਯਾਰ ਦੀ ਮ੍ਰਿਤੂ ਪਿਛੋਂ ਇਥੋਂ ਚਲੇ ਗਏ ।

**ਅਜੋਧਨ (ਪਾਕ-ਪਟਨ) ਵਿਖੇ:** ਬਖਤਯਾਰ ਕਾਕੀ ਪਿਛੋਂ ਚਿਸ਼ਤੀਆ ਗੱਦੀ ਦੇ ਮਾਲਕ ਬਣ ਜਾਣ ਉਪ੍ਰੰਤ ਬਾਬਾ ਫ਼ਰੀਦ ਹਾਂਸੀਂ ਤੋਂ ਕਹਿਤਵਾਲ ਆ ਗਏ ਤੇ ਝਟ ਕੁ ਪਿਛੋਂ ਅਜੋਧਨ (ਪਾਕ ਪਟਨ) ਨੂੰ ਏਕਾਂਤ ਜੀਵਨ ਬਤੀਤ ਕਰਨ ਲਈ ਚੁਣਿਆ । ਇਥੇ ਆਪ ਮ੍ਰਿਤੂ ਤਕ ਰਹੇ । ਇਥੇ ਹੀ ਆਪਣੀ ਮਾਤਾ ਨੂੰ ਆਪਣੇ ਭਰਾ ਨਜੀਬੁੱਦੀਨ ਮੁਤਵੱਕਲ ਦੇ ਹੱਥੀਂ ਸਦ ਭੇਜਿਆ । ਪ੍ਰੰਤੂ ਰਾਹ ਵਿਚ ਜੰਗਲ ਹੋਣ ਕਾਰਣ ਮੁੜਦੀ ਵੇਰ ਮਾਤਾ ਨੂੰ ਕੋਈ ਜਾਨਵਰ ਖਾ ਗਿਆ ।

**ਪਰਵਾਰ:** ਆਪ ਦਾ ਪਰਵਾਰ ਵੱਡਾ ਸੀ । ਆਪ ਦੀਆਂ ਕਿੰਨੀਆਂ ਹੀ ਇਸਤ੍ਰੀਆਂ ਤੇ ਬੇਅੰਤ ਲੜਕੇ ਬਾਲੇ ਸਨ । (ਸਿਯਰੁਲ ਔਲੀਆ) 'ਖ਼ੈਰੁਲ ਮਜਾਲਿਸ' ਅਨੁਸਾਰ ਆਪਦੀਆਂ ਦੋ ਜਾਂ ਤਿੰਨ ਬੇਗਮਾ ਸਨ ।

**ਲਿਬਾਸ:** ਆਪ ਹਮੇਸ਼ਾ ਪਾਟੇ ਪੁਰਾਣੇ ਕਪੜਿਆਂ ਵਿਚ ਹੀ ਵੇਖੇ ਜਾਂਦੇ ਸਨ । ਜਦ ਸ਼ੇਖ਼ ਜਲਾਲੁੱਦੀਨ ਤਬਰੇਜ਼ੀ ਆਪ ਨੂੰ ਕਹਿਤਵਾਲ ਮਿਲਿਆ ਤਾਂ ਵੀ ਆਪ ਲੀਰਾਂ ਪਾਈ ਬੈਠੇ ਸਨ । ਦਿੱਲੀ ਵਿਖੇ ਵੀ ਆਪਦੇ ਕਪੜੇ ਨਾ ਹੋਇਆਂ ਬਰਾਬਰ ਸਨ (ਸਿਯਰੁਲ ਔਲੀਆ, ਪੰ.63) ਉਨ੍ਹਾਂ ਪਾਸ ਕੋਈ ਬਿਸਤਰਾ ਨਹੀਂ ਸੀ । ਕੇਵਲ ਇਕ ਭੂਰੀ (ਗਲੀਮ) ਸੀ, ਜਿਸ ਪੁਰ ਸਾਰਾ ਦਿਨ ਬੈਠੇ ਰਹਿੰਦੇ, ਇਕ ਸ਼ੁੱਕਾ ਹੁੰਦਾ । ਜਿਹੜਾ ਉਹ ਮੰਜੀ ਸਰਹਾਨਾ ਕੋਈ ਨਹੀਂ ਸੀ । ਆਪਣੇ ਮੁਰਸ਼ਦ ਦਾ ਅਸਾ (ਡੰਡਾ) ਚੁੰਮ ਕੇ ਸਰਹਾਣੇ ਦੀ ਥਾਂ ਰੱਖ ਲੈਂਦੇ ।

**ਖੁਰਾਕ-ਰੋਜ਼ੇ:** ਆਪ ਅਕਸਰ ਰੋਜ਼ਾ ਰੱਖਦੇ (ਫਵਾਇ ਦੁਲ ਫਵਾਦ ਪੰ. 184) ਸਵੇਰੇ ਕੋਈ ਹਾਜ਼ਰੀ ਨਾ ਖਾਂਦੇ । ਰੋਜ਼ਾ ਇਫਤਾਰ ਕਰਨ ਵੇਲੇ ਕੇਵਲ ਸ਼ਰਬਤ ਦਾ ਗਲਾਸ ਤੇ ਸੁੱਕੇ ਮੁਨੱਕੇ ਹੁੰਦੇ । ਅੱਧਾ ਪੀ ਲੈਂਦੇ, ਬਾਕੀ ਦਾ ਵੰਡ ਦੇਂਦੇ । ਰੋਟੀ ਜਵਾਰ ਦੀ ਖਾਦੇ ।

**ਨਿਤਾਪ੍ਰਤਿ ਜੀਵਨ:** ਆਪ ਦਾ ਜੀਵਨ ਬੜਾ ਜ਼ਾਬਤੇ ਵਾਲਾਂ ਸੀ । ਰੋਜ਼ ਸਵੇਰੇ ਅਸ਼ਨਾਨ ਕਰਦੇ (ਸਿਯਰੁਲ ਔਲੀ, ਪੰ. 386) ਸਵੇਰੇ ਦੀ ਨਮਾਜ਼ ਪਿਛੋਂ ਦੋ ਘੰਟੇ

ਜਿਸਦੇ ਵਿਚ ਹੀ ਭਿਜੇ ਰਹਿੰਦੇ । ਆਪ ਦੀ ਕੁਟੀਆ ਦਾ ਦਰਵਾਜ਼ਾ ਅੰਦਰੋਂ ਬੰਦ ਰਹਿੰਦਾ । ਉਹ ਸਦਾ ਇਬਾਦਤ ਵਿਚ ਮਗਨ ਰਹਿੰਦੇ । ਜ਼ੁਹਰ ਦੀ ਨਮਾਜ਼ ਪਿਛੋਂ ਦਰਸ਼ਕਾਂ ਨੂੰ ਮਿਲਦੇ । ਮਿਲਨੀ ਪਿਛੋਂ ਫੇਰ ਆਪਣੇ ਨਿਕੇ ਕਮਰੇ ਵਿਚ ਚਲੇ ਜਾਂਦੇ ।

(ਫਵਾਇ ਦੁਲ ਫਵਾਦ, ਪੰ. 203)

ਰਾਤ ਨੂੰ ਰੋਜ਼ਾ ਇਫ਼ਤਾਰ ਕਰਨ ਪਿਛੋਂ ਸ਼ੇਖ ਨਿਜ਼ਾਮੁਦੀਨ ਔਲੀਆ ਨੂੰ ਆਪਣੀ ਹਜ਼ੂਰੀ ਵਿਚ ਬੁਲਾਉਂਦੇ । ਕਈ ਵੇਰ ਮੌਲਾਨਾ ਸ਼ਹਾਬੁੱਦੀਨ ਜਾਂ ਮੌਲਾਨਾ ਰੁਕਨੁੱਦੀਨ ਵੀ ਹਾਜ਼ਰ ਹੁੰਦੇ । ਸ਼ੇਖ ਦਿਨ ਦਾ ਹਾਲ ਉਨ੍ਹਾਂ ਪਾਸੋਂ ਪੁਛਦੇ ਅਰਥਾਤ 'ਇਮਰੋਜ਼ ਚਿਹ ਗਸ਼ਤ ਵਾ ਚਿਹ ਹਾਲ ਬੂਦ'', ''ਜਮਾਇਤਖਾਨੇ' ਦੇ ਦਰਵੇਸ਼ਾਂ ਦਾ ਬਹੁਤ ਖਿਆਲ ਰਖਦੇ ।

**ਸ਼ੇਖ ਦੇ ਨਿਜੀ ਸੇਵਕ :** ਮੁਖ ਸੇਵਕ ਸ਼ੇਖ ਬਦਰੁਦੀਨ ਇਸਹਾਕ : ਨਿਜ਼ਾਮੁਦੀਨ ਦਸਦੇ ਹਨ ਕਿ ਦਸਾਂ ਸੇਵਕਾਂ ਜਿੰਨਾਂ ਕੰਮ ਕਰਦੇ । ਮੌਲਾਨਾ ਬਦਰੁਦੀਨ ਦਰਬਾਨ ਦਾ ਕੰਮ ਕਰਦੇ । ਤੇ ਸ਼ੇਖ ਦੇ ਹੁਜਰੇ ਦੇ ਬਾਹਰ ਬੈਠੇ ਰਹਿੰਦੇ ।

**ਦੂਜੇ ਸ਼ਗਿਰਦ:** ਖਵਾਜਾ ਅਹਿਮਦ ਸਵਿਸਤਾਨੀ, ਗੇਰਵਈ, ਸ਼ੇਖ ਨੂੰ ਅਸ਼ਨਾਨ ਕਰਾਉਂਦੇ ਤੇ ਉਨ੍ਹਾਂ ਦੇ ਕਪੜੇ ਧੋਂਦੇ ।

ਈਸਾ : ਨਿਜੀ ਸੇਵਾਦਾ

ਅਖੀਮੁਬਾਰਕ : ਗੁਲਾਮ (ਅਮੀਰ ਖ਼ੁਰਦ)

**ਜਮਾਇਤਖਾਨੇ ਦੇ ਵਿਅਕਤੀ :**

(1) ਮੌਲਾਨਾ ਬਦਰੁੱਦੀਨ ਇਸਹਾਕ, ਦਿੱਲੀ ਦਾ ਪ੍ਰਸਿਧ ਵਿਦਵਾਨ
(2) ਸਯੱਦ ਮਹਿਮੂਦ ਕਿਰਮਾਨੀ, ਕਿਰਮਾਨ ਦਾ ਸੌਦਾਗਰ
(3) ਸ਼ੇਖ ਨਿਜਾਮੁਦੀਨ-ਬਦਾਇਉਂ, ਦਿਲੀ ਦਾ ਵਿਦਵਾਨ
(4) ਹਮੀਦ : (ਜਿਹੜਾ ਕਦੀ ਮਲਕ ਤੁਗਰਿਲ ਦੀ ਨੌਕਰੀ ਵਿਚ ਸੀ।
(5) ਮੌਲਾਨਾ ਜਮਾਲ ਹਾਂਸਵੀ : (ਪਹਿਲਾਂ ਖ਼ਤੀਬ ਸੀ)
(6) ਇਕ ਹੋਰ ਸੂਫ਼ੀ ।
(7) ਨਾਸਿਰ (ਵਿਦਵਾਨ)
(8) ਨਵੀ ਸਿੰਦਾ (ਮੁਨਸ਼ੀ)

**ਅੰਤਲੇ ਦਿਨ:** ਮਿਤੀ: 5, ਮੁਹੱਰਮ, 664 ਹਿ:/15 ਅਕਤੂਬਰ, 1265 ਈ. ਤਿੰਨ ਵੇਰ

'ਇਸ਼ਾ' ਦੀ ਨਮਾਜ਼ ਪੜ੍ਹਨ ਪਿਛੋਂ ਬੇਹੋਸ਼ ਡਿਗ ਪਏ ਤੇ ਅੰਤਲੇ ਸ਼ਬਦ 'ਯਾ ਹੱਈ ਯਾ ਕਯੂਮ (ਐ. ਸਦ ਜੀਵਤ ਤੇ ਅਬਿਨਾਸ਼ੀ !) ਕਹਿ ਕੇ ਪਰਲੋਕ ਸੁਧਾਰ ਗਏ (ਸਿਯਰੁਲ ਔਲੀਆ ; ਪੰ 91) ਇਹ ਚੌਥੇ ਦਰਵੇਸ਼ ਸਨ, ਜਿਹੜੇ ਤਿੰਨ ਤਿੰਨ ਸਾਲਾਂ ਪਿਛੋਂ ਵਾਰੀ ਵਾਰੀ ਟੁਰਦੇ ਬਣੇ ।

ਸ਼ੇਖ ਸਾਅੱਦੀਨ ਹਮਵੀ ਪਹਿਲਾਂ ਕਾਲਵਸ ਹੋਏ (1256 ਈ.)
ਤਿੰਨ ਸਾਲ ਪਿਛੋਂ ਸ਼ੇਖ ਸੈਫੁੱਦੀਨ ਖ਼ਾਰਜ਼ੀ, (1259 ਈ.)
ਤਿੰਨ ਸਾਲ ਮਗਰੋਂ ਸ਼ੇਖ ਬਹਾਉਦੀਨ ਜ਼ਕਰੀਆ (1262 ਈ.)
ਤੇ ਫੇਰ ਤਿੰਨ ਸਾਲ ਪਿਛੋਂ ਬਾਬਾ ਫ਼ਰੀਦ (1265 ਈ.)

**ਪਿਛੋਂ ਗੱਦੀ ਦਾ ਮਾਲਕ :** ਮਰਨ ਤੋਂ ਪਹਿਲੋਂ ਆਪ ਨੇ ਸ਼ੇਖ ਮੁਹੰਮਦ ਕਿਰਮਾਨੀ ਨੂੰ, ਜਿਹੜਾ ਦਿਲੀਓਂ ਆਇਆ ਸੀ, ਆਪਣਾ ਚੋਲਾ, ਚਟਾਈ, ਅਸਾ ਤੇ ਦੂਜੀਆਂ ਵਸਤੂ ਦੇਕੇ ਹਦਾਇਤ ਕੀਤੀ ਕਿ ਇਹ ਚੀਜ਼ਾਂ ਸੇਖ ਨਿਜ਼ਾਮੁੱਦੀਨ ਔਲੀਆ ਨੂੰ ਦੇ ਦੇਣੀਆਂ । ਉਹ ਹੀ ਪਿਛੋਂ ਗਦੀ ਦਾ ਮਾਲਕ ਹੋਵੇਗਾ । ਇਸ ਪੁਰ ਸ਼ੇਖ ਦੇ ਪੁਤਰਾਂ ਤੇ ਦੂਜੇ ਸ਼ਾਗਿਰਦਾਂ ਨੂੰ ਬਹੁਤ ਨਿਰਾਸਤਾ ਹੋਈ ਤੇ ਉਹ ਕਿਰਮਾਨੀ ਨਾਲ ਬਹਤ ਝਗੜੇ ।

**ਅੰਤਲੀ ਖਾਹਸ਼:** ਅੰਤ ਸਮੇਂ ਆਪ ਆਪਣੇ ਪੁਤਰ ਖਵਾਜਾ ਨਿਜ਼ਾਮੁੱਦੀਨ, ਜਿਹੜਾ ਗਿਆਸੁੱਦੀਨ ਬਲਬਨ ਦਾ ਰੋਜ਼ਦਾਰ ਸੀ, ਤੇ ਆਪਣੇ ਮਨਜ਼ੂਰ ਚੇਲੇ ਸ਼ੇਖ ਨਿਜ਼ਾਮੁੱਦੀਨ ਔਲੀਆ ਨੂੰ ਵੇਖਣਾ ਚਾਹੁੰਦੇ ਸਨ । ਬੇਹੋਸ਼ੀ ਵਿਚ ਆਪ 'ਸ਼ੇਖ ਨਿਜ਼ਾਮੁੱਦੀਨ, 'ਸ਼ੇਖ ਨਿਜ਼ਾਮੁੱਦੀਨ' ਕਰਕੇ ਉੱਚੀ ਉੱਚੀ ਆਵਾਜ਼ਾਂ ਮਾਰਦੇ ਰਹੇ ।

ਆਪ ਦਾ ਸਪੁਤਰ ਨਿਜ਼ਮੁੱਦੀਨ ਅੰਤਲੇ ਦਿਨ ਸ਼ਾਮ ਨੂੰ ਆਇਆ ਪਰ ਸ਼ਹਿਰ ਅੰਦਰ ਨ ਜਾ ਸਕਿਆ । ਬਾਹਰ ਹੀ ਇਕ ਸਰਾਂ ਵਿਚ ਸੁਤਾ, ਸਵੇਰੇ ਜਦ ਸ਼ਹਿਰ ਵਿਚ ਦਾਖ਼ਲ ਹੋਣ ਲਗਾ ਤਾਂ ਬਾਬਾ ਫ਼ਰੀਦ ਦਾ ਜਨਾਜ਼ਾ ਬਾਹਰ ਨਿਕਲ ਰਿਹਾ ਸੀ । ਉਸ ਨੂੰ ਸ਼ਹੀਦਾਂ ਦੇ ਕਬਰਿਸਤਾਨ ਵਿਚ ਦਫਨਾਉਣ ਲਈ ਲਿਜਾ ਰਹੇ ਸਨ । ਨਿਜ਼ਾਮੁਦੀਨ ਸਿਆਣਾ ਸੀ । ਉਸ ਅਨੁਭਵ ਕੀਤਾ, ਜੇਕਰ ਬਾਬਾ ਫਰੀਦ ਨੂੰ ਸ਼ਹਿਰੋਂ ਬਾਹਰ ਦਬਿਆ ਗਿਆ ਤਾਂ ਲੋਕੀ ਤਾਂ ਮਕਬਰੇ ਤੋਂ ਹੋਕੇ ਬਾਹਰੋਂ ਬਾਹਰ ਮੁੜ ਜਾਇਆ ਕਰਨਗੇ । ਸਾਡੀ ਕਿਸ ਖਬਰ ਲੈਣੀ ਏ । ਉਸ ਨੇ ਦੂਜਿਆਂ ਨੂੰ ਸਮਝਾਇਆ, ਜਿਸ ਪੁਰ ਬਾਬਾ ਫ਼ਰੀਦ ਨੂੰ ਸ਼ੇਖ਼ ਦੇ ਘਰ ਹੀ, ਜਿਥੇ ਅਜ ਆਪਦਾ ਮਜ਼ਾਰ ਹੈ, ਦਫਨਾਇਆ ਗਿਆ (ਸਿਯਰੁਲ ਔਲੀਆ ਪੰਨੇ 86-91) ਕਹਿੰਦੇ ਹਨ, ਅੰਤ ਵੇਲੇ

ਖਫਨ ਲਈ ਵੀ ਘਰ ਵਿਚ ਪੈਸਾ ਨਹੀਂ ਸੀ। ਅਮੀਰ ਖੁਰਦ ਦੀ ਦਾਦੀ ਨੇ ਕਫਨ ਲਈ ਚਿਟੀ ਚਾਦਰ ਦਿਤੀ। ਘਰ ਦਾ ਦਰਵਾਜ਼ਾ ਢਾਹ ਕੇ ਉਹਦੀਆਂ ਇਟਾਂ ਨਾਲ ਮਕਬਰਾ ਬਣਾਇਆ ਗਿਆ। ਉਨ੍ਹਾਂ ਦੇ ਸ਼ਰਧਾਲੂ ਨੇ ਉਸ ਪੁਰ ਪੱਕਾ ਮਜ਼ਾਰ ਬਣਾ ਦਿਤਾ। ਇਸ ਮਕਬਰੇ ਦੀ ਪਿਛੋਂ ਫੀਰੋਜ਼ ਸ਼ਾਹ ਤੁਗਲਕ ਨੇ ਮੁਰੰਮਤ ਕਰਵਾਈ।

(ਪੰਜਾਬ ਗਜ਼ੇਟੀਅਰ-ਜਿਲਦ 2, ਪੰ. 5)

**ਫਰੀਦ ਉਤਰਿਧਕਾਰੀ :** ਦੇ ਪੰਜ ਪੁਤਰ ਤੇ ਤਿੰਨ ਧੀਆਂ ਸਨ, ਨਾਮ ਇਹ ਹਨ।

(1) ਖਵਾਜਾ ਨਸੀਰੁੱਦੀਨ
(2) ਖਵਾਜ਼ਾ ਸ਼ਹਾਬੁੱਦੀਨ
(3) ਸ਼ੇਖ ਬਦਰੁੱਦੀਨ ਸੁਲੇਮਾਨ
(4) ਸ਼ੇਖ ਨਿਜ਼ਾਮੁੱਦੀਨ
(5) ਸ਼ੇਖ ਯਾਕੂਬ
(6) ਬੀਬੀ ਮਸਤੂਰਾ
(7) ਬੀਬੀ ਸ਼ਰੀਫ਼ਾ
(8) ਬੀਬੀ ਫਾਤਿਮਾ

**ਫਰੀਦ ਦੇ ਖ਼ਲੀਫ਼ੇ** ਸਿਯਰੁਲ ਅਕਤਾਬ' ਅਨੁਸਾਰ ਸ਼ੇਖ ਦੇ ਬਹੁਤ ਵਡੀ ਗਿਣਤੀ ਵਿਚ ਖ਼ਲੀਫ਼ੇ ਸਨ। ਅਮੀਰ ਖੁਰਦ ਕੇਵਲ ਹੇਠ ਲਿਖਿਆਂ ਦਾ ਜ਼ਿਕਰ ਕਰਦਾ ਹੈ :

(1) ਸ਼ੇਖ ਨਜੀਬੁੱਦੀਨ ਮੁਤਵੱਕਲ
(2) ਮੌਲਾਨਾ ਬਦਰੁੱਦੀਨ ਇਸਹਾਕ
(3) ਸ਼ੇਖ ਜਮਾਲੁਦੀਨ ਹਾਂਸਵੀ
(4) ਸ਼ੈਖ ਨਿਜ਼ਾਮੁਦੀਨ ਔਲੀਆ
(5) ਸ਼ੇਖ ਆਰਿਫ਼
(6) ਸ਼ੇਖ ਅਲੀ ਸਾਬਿਰ
(7) ਮੌਲਾਨਾ ਫ਼ਖਰੁਦੀਨ ਸਫ਼ਾਹਾਨੀ

(ਮਆਰਜੁਲ ਵਿਲਾਇਤ, ਜਿਲਦ 1.ਪੰ. 268)

**ਵਿਦਵਾਨ ਪਾਠਕ :** ਕੁਰਾਨ ਦਾ ਆਪ ਮੁਖ ਅਧਿਐਨ ਕਰਦੇ। ਆਪ ਬਹੁਤ ਸੁਰੀਲੀ ਆਵਾਜ਼ ਨਾਲ ਪੜ੍ਹਦੇ। 'ਅਵਾਰਿਫ਼ੁਲ ਮਆਰਿਫ਼' ਪੁਰ ਬਹੁਤ ਜ਼ੋਰ ਦਿੰਦੇ। ਇਸ ਦੀ ਆਪ ਨੇ ਇਕ ਸ਼ਰ੍ਹਾਂ ਵੀ ਲਿਖੀ ਸੀ।

(ਗੁਲਜ਼ਾਰ-ਇ-ਅਬਰਾਰ)

ਕਾਜ਼ੀ ਹਮੀਦੁੱਦੀਨ ਨਾਗੌਰੀ ਦੇ ਰਚਿਤ ਗ੍ਰੰਥ ਵੀ ਆਪ ਬੜੇ ਗਹੁ ਨਾਲ ਪੜ੍ਹਦੇ।
ਆਪ ਪਾਸ ਇਕ ਵਡਾ ਨਿਜੀ ਪੁਸਤਕਾਲਾ ਸੀ।

(ਸਿਯਰੁਲ ਔਲੀਆ, ਪੰ. 187)

ਅਰਬੀ ਵਿਯਾਕਰਣ ਪੁਰ ਅਬੂਰ ਹਾਸਲ ਸੀ।

**ਕਵੀ ਫਰੀਦ :** ਪੰਜਾਬੀ ਦੇ ਸ਼ਬਦ ਤੇ ਸ਼ਲੋਕ :
ਬਾਬਾ ਫਰੀਦ ਅਰਬੀ, ਫ਼ਾਰਸੀ ਤੇ ਦੇਸੀ ਉਪਭਾਖਾਵਾਂ ਵਿਚ ਕਲਾਮ ਕਹਿੰਦੇ। ਅਮੀਰ ਖੁਰਦ ਨੇ ਆਪ ਦੇ ਫ਼ਾਰਸੀ ਸ਼ਿਅਰ ਤੇ ਰੁਬਾਇਆਂ ਦਿਤੀਆਂ ਹਨ।
ਮੌਲਵੀ ਅਬਦੁਲ ਹੱਕ ਨੇ ਆਪਣੀ ਪੁਸਤਕ 'ਦੀ ਸੂਫ਼ੀਜ਼ ਵਰਕ ਇਨ ਦੀ ਅਰਲੀ ਡੀਵੈਲਪਮੈਂਟ ਆਫ਼ ਉਰਦੂ ਲੈਂਗੁਏਜ' (ਪੰਨੇ 6-7) ਵਿਚ ਇਨ੍ਹਾਂ ਦੀ ਉਰਦੂ ਸ਼ਾਇਰੀ ਦੇ ਨਮੂਨੇ ਦਿਤੇ ਹਨ।

ਸ਼ੇਖ ਅਬਦੁਲ ਵਾਹਿਦ ਇਬ੍ਰਾਹੀਮ ਨੇ ਆਪਣੀ ਪੁਸਤਕ 'ਸਬ ਸਨਾਬਿਲ' (ਰਚਿਤ 1561 ਈ. ਪ. 58) ਵਿਚ ਆਪਦੀਆਂ ਦੇਸੀ ਵੰਨਗੀਆਂ ਦਿਤੀਆਂ ਹਨ।

(ਜਵਾਹਰ-ਇ-ਫ਼ਰੀਦੀ)

ਜ. ਸ. ਸ.

---

# ਸ਼ੇਖ ਫ਼ਰੀਦ–ਵੰਸ ਤੇ ਵੰਸਾਵਲੀ

ਸ਼ੇਖ ਫ਼ਰੀਦ ਦਾ ਕੁਰਸੀ-ਨਾਮਾ ਫ਼ਰੁੱਖ਼ ਸ਼ਾਹ ਬਾਦਸ਼ਾਹ ਕਾਬੁਲ ਤੇ ਸੁਲਤਾਨ ਇਬਰ ਹੀਮ ਬਿਨ ਅਦਹਮ ਦੁਆਰਾ ਹਜ਼ਰਤ ਉਮਰ ਫ਼ਾਰੂਕ ਨਾਲ ਜਾ ਮਿਲਦਾ ਹੈ। ਮੌਲਾਨਾ ਜਮਾਲੁਦੀਨ ਦਿਹਲਵੀ ਲਿਖਦੇ ਹਨ ਕਿ

ਸ਼ੇਖ ਫ਼ਰੀਦ ਦੇ ਪਿਤਾ ਸ਼ੇਖ ਜਮਾਲੁਦੀਨ ਸੁਲੇਮਾਨ ਸ਼ਿਹਾਬੁੱਦੀਨ ਗੌਰੀ ਦੇ ਸਮੇਂ ਕਾਬੁਲ ਤੋਂ ਲਾਹੌਰ ਆਏ ਸਨ ਫੇਰ ਕੁਝ ਦਿਨ ਕਸੂਰ ਤੇ ਮੁਲਤਾਨ ਰਹਿ ਕੇ ਖੋਤਵਾਲ ਆਏ ਤੇ ਇਥੇ ਹੀ ਟਿਕ ਗਏ। ਇਥੇ ਸ਼ੇਖ ਫ਼ਰੀਦ ਜਨਮੇ। ਸ਼ੇਖ ਫ਼ਰੀਦ ਦੇ ਮਾਤਾ ਬੀਬੀ ਕੁਰਸਮ ਖ਼ਾਤੂਨ ਮੁਲਾਂ ਵਜੀਹੁੱਦੀਨ ਖਜੰਦੀ ਦੀ ਪੁਤਰੀ ਸਨ।

## ਸ਼ੇਖ ਜੀ ਦੇ ਵੱਡ-ਵਡੇਰੇ

ਪਰੰਤੂ ਸਿਬਰੁਲ ਔਲੀਆ ਵਿਚ ਲਿਖਿਆ ਹੈ ਕਿ ਬਾਬਾ ਫ਼ਰੀਦ ਦੇ ਨਿਕੜਦਾਦਾ ਫ਼ਰੁਖਸ਼ਾਹ ਕਾਬੁਲ ਦੇ ਬਾਦਸ਼ਾਹ ਸਨ। ਕਾਬੁਲ ਦੀ ਸਲਤਨਤ ਗ਼ਜ਼ਨਵੀਆਂ ਤੋਂ ਪਹਿਲਾਂ ਸੀ। ਜਦੋਂ ਇਸ ਸਲਤਨਤ ਦਾ ਸ਼ੀਰਾਜ਼ਾ ਬਿਖਰ ਗਿਆ ਤਾਂ ਉਹ ਸ਼ਾਹ ਗਜ਼ਨੀ ਦੇ ਅਧੀਨ ਚਲੀ ਗਈ। ਫ਼ਰੁਖ਼ ਸ਼ਾਹ ਦੀ ਔਲਾਦ ਕਾਬੁਲ ਵਿਚ ਆਪਣੀ ਜਾਇਦਾਦ ਤੇ ਮਾਲ ਮਤਾਹ ਦੇ ਮੁਆਮਲਿਆਂ ਵਿਚ ਉਲਝੀ ਰਹੀ। ਜਦੋਂ ਚੰਗੇਜ਼ ਖਾਨ ਨੇ ਹਮਲਾ ਕੀਤਾ ਤੇ ਗਜ਼ਨੀ ਨੂੰ ਲੁਟਿਆ ਤਾਂ ਸ਼ੇਖ ਫ਼ਰੀਦ ਦੇ ਪੜਦਾਦਾ ਕਾਬੁਲ ਦੀ ਜੰਗ ਵਿਚ ਸ਼ਹੀਦ ਹੋ ਗਏ ਅਤੇ ਆਪਦੇ ਦਾਦਾ ਕਾਜ਼ੀ ਸ਼ੁਐਬ ਆਪਣੇ ਬਾਲ ਬਚਿਆਂ ਸਮੇਤ ਲਾਹੌਰ ਆ ਗਏ, ਤੇ ਕਸੂਰ ਆ ਠਹਿਰੇ। ਕਸੂਰ ਦੇ ਕਾਜ਼ੀ ਨੇ ਆਪ ਦੀ ਬੜੀ ਟਹਿਲ ਸੇਵਾ ਕੀਤੀ ਤੇ ਬਾਦਸ਼ਾਹੇ-ਵਕਤ ਨੂੰ ਇਨ੍ਹਾਂ ਦੇ ਆਉਣ ਬਾਰੇ ਇਤਲਾਹ ਦਿਤੀ। ਬਾਦਸ਼ਾਹ ਨੇ ਫ਼ਰਮਾਨ ਭੇਜਿਆ ਕਿ ਇਨ੍ਹਾਂ ਲੋਕਾਂ ਦੀ ਜਿਵੇਂ ਵੀ ਦਿਲ ਚਾਹੇ ਸੇਵਾ ਕਰੋ। ਸ਼ੇਖ ਸਾਹਿਬ ਦੇ ਦਾਦਾ ਨੇ ਕਿਹਾ ਕਿ ਸਾਨੂੰ ਦੁਨੀਆਂ ਦੇ ਧਨ ਦੌਲਤ ਦੀ ਲੋੜ ਨਹੀਂ ਜੋ ਸ਼ੈ ਸਾਥੋਂ ਜਾਂਦੀ ਰਹੀ ਇਸ ਪਿਛੇ ਅਸੀਂ ਨਹੀਂ ਪੈਂਦੇ। ਪਰੰਤੂ ਖੋਤਵਾਲ ਆਪ ਦੇ ਸਪੁਰਦ ਕੀਤਾ ਗਿਆ।

ਸ਼ੇਖ਼ ਫ਼ਰੀਦ ਦੇ ਮਾਤਾ ਜੀ ਬੜੇ ਪਾਰਸਾ ਸਨ । ਆਪ ਨੇ ਬਾਬਾ ਜੀ ਨੂੰ ਸ਼ੁਰੂ ਵਿਚ ਹੀ ਨਮਾਜ਼ ਦੀ ਚਾਣ ਲਾਈ ਸੀ ।

ਸ਼ੇਖ਼ ਫ਼ਰੀਦ ਦੇ ਵੱਡੇ ਵਡੇਰਿਆਂ ਵਿਚੋਂ ਇਬਰਾਹੀਮ ਬਿਨ-ਅਦਹਮ ਬਲਖ਼ ਦੇ ਵਾਲੀ ਬਹੁਤ ਵੱਡੇ ਫ਼ਕੀਰ ਹੋ ਗੁਜ਼ਰੇ ਹਨ । ਉਨ੍ਹਾਂ ਦੀ ਪ੍ਰਸਿਧ ਕਹਾਣੀ ਕਿ ਇਕ ਫ਼ਰਿਸ਼ਤਾ ਉਨ੍ਹਾਂ ਨੂੰ ਸੁਪਨੇ ਵਿਚ ਆਇਆ ਜਿਸ ਤੋਂ ਆਪ ਨੇ ਪੁੱਛਿਆ ਕਿ ਤੂੰ ਕੀ ਕਰਦਾ ਹੈਂ ? ਜਵਾਬ ਦਿੱਤਾ ਕਿ ਰੱਬ ਦੇ ਪਿਆਰਿਆਂ ਦੇ ਨਾਂ ਦੀ ਲਿਸਟ ਬਣਾ ਰਿਹਾ ਹਾਂ । ਪੁੱਛਿਆ ਮੇਰਾ ਨਾਂ ਵੀ ਲਿਖਿਆ ਹੈ ? ਕਿਹਾ ਨਹੀਂ । ਇਬਰਾਹੀਮ ਨੇ ਆਖਿਆ ਜਾ, ਕਲ੍ਹ ਨੂੰ ਅੱਲਾ ਮੀਆਂ ਤੋਂ ਪੁੱਛ ਕੇ ਆਈਂ ਕਿ ਮੈਂ ਜੋ ਉਸ ਦੀ ਖ਼ਲਕਤ ਨੂੰ ਪਿਆਰ ਕਰਦਾ ਹਾਂ ਮੇਰਾ ਕੀ ਦਰਜਾ ਹੈ ? ਆਖਦੇ ਹਨ ਦੂਜੇ ਦਿਨ ਜਦ ਫ਼ਰਿਸ਼ਤਾ ਆਇਆ ਤਾਂ ਇਬਰਾਹੀਮ ਦਾ ਨਾਂ ਲਿਸਟ ਵਿਚ ਸਭ ਤੋਂ ਉਪਰ ਸੀ ।

ਹਜ਼ਰਤ ਉਮਰ-ਬਿਨ-ਖ਼ੱਤਾਬ ਇਸਲਾਮ ਦੇ ਬਹੁਤ ਵੱਡੇ ਹੀਰੋ ਹਨ । ਆਪ ਦੇ ਸਮੇਂ ਹੀ ਇਸਲਾਮ ਨੂੰ ਵੱਡੀਆਂ ਵੱਡੀਆਂ ਜਿੱਤਾਂ ਪਰਾਪਤ ਹੋਈਆਂ । ਹਜ਼ਰਤ ਉਮਰ ਦੇ ਪੁਤਰ ਅਬੱਦੁਲਾ, ਜਿਸ ਨਾਲ ਬਾਬਾ ਜੀ ਦਾ ਕੁਰਸੀ ਨਾਮਾ ਜੁੜਦਾ ਹੈ, ਉਮ-ਕਲਸੂਲ-ਪੁਤਰੀ-ਹਜ਼ਰਤ ਅਲੀ ਤੇ ਬੀਬੀ ਫ਼ਾਤਮਾ ਪੁਤਰੀ ਹਜ਼ਰਤ ਰਸੂਲੇ ਕਰੀਮ ਦੇ ਪੇਟੋਂ ਸਨ । ਇਸੇ ਲਈ ਸ਼ੇਖ਼ ਫ਼ਰੀਦ ਨੂੰ ਮੁਸਲਮਾਨ ਅਧੇ ਸੱਯਦ ਮੰਨਦੇ ਸਨ ।

ਬਾਬਾ ਫ਼ਰੀਦ ਦਾ ਕੁਰਸੀ ਨਾਮਾ ਸਤਾਰਾਂ ਪੀੜ੍ਹੀਆਂ ਪਿਛੋਂ ਹਜ਼ਰਤ ਉਮਰ ਫ਼ਾਰੂਕ ਨਾਲ ਜਾ ਮਿਲਦਾ ਹੈ । ਪੂਰਾ ਸ਼ਜ਼ਰਾ-ਨਸਬ ਇਉਂ ਹੈ:—

ਹਜ਼ਰਤ ਉਮਰ ਫ਼ਾਰੂਕ (634-644 ਈ.)
|
ਅਬਦੱਲਾ
|
ਨਾਸਿਰ
|
ਸੁਲਮਾਨ
|
ਅਦਹਮ
|
ਇਬਰਾਹੀਮ (ਵਾਲੀਏ ਬਲਖ਼)
|
ਇਸਹਾਕ
|




ਖਵਾਜਾ ਬਹਾਊਦੀਨ ਜ਼ਕਰੀਆ ਮੁਲਤਾਨੀ ਸ਼ੈਖ਼ ਫ਼ਰੀਦ ਦੇ ਮਸੇਰੇ ਭਰਾ ਸਨ ।

# ਸ਼ੇਖ ਜੀ ਦਾ ਪਰਵਾਰ

ਗੁਲਸ਼ਨੇ ਔਲੀਆ ਵਿਚ ਲਿਖਿਆ ਹੈ ਕਿ -

ਸ਼ੇਖ ਫਰੀਦ ਦੀਆਂ ਤਿੰਨ ਸ਼ਾਦੀਆਂ ਸਨ। ਪਹਿਲੀ ਬੀਬੀ ਹਜ਼ਬਰਾ ਸੁਲਤਾਨ ਬਲਬਨ (ਗੁਲਾਮ ਬਾਦਸ਼ਾਹ) ਦੀ ਪੁਤਰੀ, ਦੂਜੀ ਸ਼ਾਰਦਾ ਤੀਜੀ ਸਕਰ। ਸ਼ਾਰਦਾ ਤੇ ਸਕਰ ਦੋਵੇਂ ਬਲਬਨ ਦੀ ਪੁਤਰੀ ਹਜ਼ਬਰਾ ਦੀਆਂ ਦਾਸੀਆਂ ਸਨ। ਇਕ ਹੋਰ ਰਵਾਇਤ ਹੈ ਕਿ ਗੰਜੇ ਸ਼ਕਰ ਦੀਆਂ ਦੋ ਬੀਵੀਆਂ ਸਨ : ਇਕ ਹਜ਼ਬਰਾ ਪੁਤਰੀ ਸੁਲਤਾਨ ਗਿਆਸੁੱਦੀਨ ਬਲਬਨ ਤੇ ਦੂਸਰੀ ਬੀਬੀ ਉਮੇ ਕਲਸੂਮ, ਜੋ ਬੇਵਾ ਸਨ ਤੇ ਪਿਛੋਂ ਬਾਬਾ ਜੀ ਦੇ ਨਿਕਾਹ ਵਿਚ ਆਏ ਸਨ। ਇਨ੍ਹਾਂ ਦਾ ਪਿਛਲਗ ਪੁਤਰ ਸ਼ੇਖ ਨਸਰੁਲਾ ਮਾਂ ਦੇ ਨਾਲ ਆਇਆ ਸੀ। ਜਵਾਹਿਰੇ ਫਰੀਦੀ ਵਾਲਾ ਇਸ ਰਵਾਇਤ ਨੂੰ ਸਹੀ ਮੰਨਦਾ ਹੈ ਕਿ ਬਾਬਾ ਜੀ ਦੀ ਔਲਾਦ ਪੰਜ ਲੜਕੇ ਤੇ ਤਿੰਨ ਲੜਕੀਆਂ, ਸਨ ਇਨ੍ਹਾਂ ਵਿਚੋਂ ਪੰਜ ਲੜਕੇ ਤੇ ਤਿੰਨ ਲੜਕੀਆਂ, ਬੀਬੀ ਹਜ਼ਬਰਾ ਦੇ ਪੇਟੋਂ ਪੈਦਾ ਹੋਏ, ਜਿਨ੍ਹਾਂ ਦੇ ਨਾਂ ਇਹ ਹਨ :—

(1) ਸ਼ੇਖ ਸ਼ਿਹਾਬੁਦੀਨ
(2) ਸ਼ੇਖ ਬਦਰੁਦੀਨ (ਸਾਹਿਬ ਸੱਜਾਦਾ)
(3) ਸ਼ੇਖ ਨਿਜਾਮੁਦੀਨ ਸ਼ਹੀਦ
(4) ਸ਼ੇਖ ਯਾਕੂਬ
(5) ਸ਼ੇਖ ਅਬਦੁੱਲਾ (ਜੋ ਛੋਟੀ ਉਮਰ ਵਿਚ ਫੌਤ ਹੋ ਗਏ)

ਲੜਕੀਆਂ ਵਿਚੋਂ :-

(1) ਬੀਬੀ ਫਾਤਮਾ ਮੌਲਾਨਾ ਬਦਰੁੱਦੀਨ ਇਸਹਾਕ ਨਾਲ ਬਿਹਾਈ ਗਈ ਸੀ।
(2) ਬੀਬੀ ਫਾਤਮਾ ਮਸਤੂਰਾ (ਸ਼ੇਖ ਉਮਲ ਸੂਫੀ ਨਾਲ ਬਿਹਾਈ ਗਈ)।
(3) ਬੀਬੀ ਸ਼ਰੀਫਾ (ਜਵਾਨੀ ਵਿਚ ਬੇਵਾ ਹੋ ਗਈ ਸੀ ਤੇ ਉਸ ਦੇ ਪੇਟੋਂ ਔਲਾਦ ਨਹੀਂ ਸੀ)

ਸ਼ੇਖ ਨਸਰੁਲਾ 'ਗੰਜੇ ਸ਼ਕਰ' ਦੇ ਮੁਤਬੰਨਾ ਸਨ। ਆਪ ਸ਼ੇਖ ਨਸਰੁੱਲਾ ਨੂੰ ਬਹੁਤ ਪਿਆਰ ਕਰਦੇ ਸਨ। ਇਕ ਕਮਜ਼ੋਰ ਜਿਹੀ ਰਵਾਇਤ ਇਹ ਵੀ ਹੈ ਕਿ ਬਲਬਲ ਬਾਦਸ਼ਾਹ ਦੀ ਪੁੱਤਰੀ ਤੋਂ ਛੇ ਬੱਚੇ ਪੈਦਾ ਹੋਏ ਸਨ ਜਿਨ੍ਹਾਂ ਵਿਚੋਂ ਸ਼ੇਖ ਸ਼ਿਹਾਂਬੁੱਦੀਨ, ਸ਼ੇਖ਼ ਨਿਜ਼ਾਮੁਦੀਨ ਤੇ ਸ਼ੇਖ ਬਦਰੁੱਦੀਨ ਤੇ ਤਿੰਨ ਲੜਕੀਆਂ ਸਨ ਜਿਨ੍ਹਾਂ ਦੇ ਨਾਂ ਉਪਰ ਦਿਤੇ ਗਏ ਹਨ। ਸ਼ਾਰਦਾ ਦੇ ਪੇਟੋਂ ਸ਼ੇਖ ਨਸਰੁੱਲਾ ਤੇ ਸਕਰ ਦੇ ਪੇਟੋਂ ਸ਼ੇਖ ਯਾਕੂਬ ਤੇ ਸ਼ੇਖ ਅਬਦੁੱਲਾ ਪੈਦਾ ਹੋਏ।

ਸ਼ੇਖ ਫਰੀਦ ਦਾ ਪਰਵਾਰ ਬਹੁਤ ਵੱਡਾ ਹੈ । ਇਸੇ ਲਈ ਆਪ ਨੂੰ ਆਦਮ ਸਾਨੀ ਆਖਿਆ ਜਾਂਦਾ ਹੈ । ਇਥੇ ਕੇਵਲ ਨੂਰੁਦੀਨ ਜਹਾਂਗੀਰ ਬਾਦਸ਼ਾਹ ਦੇ ਸਮੇਂ ਅਰਥਾਤ 1033 ਹਿਜਰ, 1624 ਈ. ਤਕ ਦਾ ਸ਼ਜਰਾ ਦਰਜ ਕੀਤਾ ਜਾਂਦਾ ਹੈ । (ਵੇਖੋ ਪੰਨਾ ਨੰ: 12-13) ਅਗੇ ਆਪ ਦਾ ਪਰਵਾਰ ਬਹੁਤ ਫੈਲ ਗਿਆ, ਜਿਸ ਨੂੰ ਕਲਮ ਬੰਦ ਕਰਨਾ ਔਖਾ ਹੈ । ਜਵਾਹਿਰੇ ਫ਼ਰੀਦੀ ਵਿਚ ਇਸ ਤੋਂ ਨਿਕਲੀਆਂ ਹੋਰ ਸ਼ਾਖਾਂ ਦਾ ਵੀ ਵਿਸਥਾਰ ਪੂਰਬਕ ਵੇਰਵਾ ਦਿਤਾ ਗਿਆ ਹੈ ।

---


ਸ਼ੇਖ ਫ਼ਰੀਦ 'ਗੰਜ ਸ਼ਕਰ'
ਲੜਕੀਆਂ
ਲੜਕੇ
ਬੀਬੀ ਫ਼ਾਤਮਾ
ਮਸਤੂਰਾ
ਬੀਬੀ ਸ਼ਰੀਫ਼ਾ
ਸ਼ੇਖ ਸ਼ਿਹਾਬੁਦੀਨ (ਗੰਜੇ ਇਲਮ)
ਛੇ ਪੁਤਰ
ਸ਼ੇਖ ਬਦਰੁਦੀਨ ਸੁਲੇਮਾਨ (ਸਾਹਿਬ ਸਜਾਦਾ)
ਸ਼ੇਖ ਨਿਜ਼ਾਮੁਦੀਨ ਸ਼ਹੀਦ
ਦੋ ਪੁਤਰ
ਸ਼ੇਖ ਯਾਕੂਬ
ਦੋ ਪੁਤਰ
ਸ਼ੇਖ ਅਬਦੁਲਾ
ਸ਼ੇਖਨਸਰੁਲਾ
ਸ਼ੇਖ ਅਲਾਉਦੀਨ ਮੌਜੇ ਦਰਿਆ
ਸ਼ੇਖ ਮਹਿਮੂਦ
ਸ਼ੇਖ ਮੌਦਦ
ਸ਼ੇਖ ਅਹਿਮਦ
ਪੰਜ ਪੁਤਰ
ਸ਼ੇਖ ਮੁਹਮਦ ਉਰਫ ਮੰਮਣ ਸ਼ਹੀਦ
ਸ਼ੇਖ ਮੁਅੱਜ਼ੁਦੀਨ
ਸ਼ੇਖ ਫਜ਼ਲ
ਸ਼ੇਖ ਫੀਰੋਜ਼
ਖਵਾਜਾ ਖਿਜ਼ਰ
ਸ਼ੇਖ ਮੁਨੱਵਰ (ਸਾਹਿਬ ਸਜੱਾਦਾ)
ਸ਼ੇਖ ਸਾਅਦੁਦੀਨ
ਸ਼ੇਖ ਨੂਰਦੀਨ
ਸ਼ੇਖ ਅਬੁਲਮਲਕ
ਸ਼ੇਖ ਜਲਾਲ
ਸ਼ੇਖ ਨੂਰੁਦੀਨ (ਲਾ ਵਲਦ)
ਸ਼ੇਖ ਬਹਾਉਦੀਨ
ਸ਼ੇਖ ਖੋਜ
ਸ਼ੇਖ ਮਜੀਦੁੱਦੀਨ
ਸ਼ੇਖ ਇਬ੍ਰਾਹੀਮ

ਸ਼ੇਖ ਅਹਿਮਦ (ਸਾਹਿਬ ਸਜਾਦਾ) | ਸ਼ੇਖ ਨਿਆਮਤੁਲਾ

ਸ਼ੇਖ ਅਹਿਮਦ ਦੇ ਪੁੱਤਰ: ਸ਼ੇਖ ਅਤਾਉਲਾ (ਸਾਹਿਬ ਸਜਾਦਾ) | ਸ਼ੇਖ ਉਬਹਾਨ | ਸ਼ੇਖ ਅਜ਼ੀਜ਼ੁਲਾ | ਸ਼ੇਖ ਬਹਾਉਦੀਨ

ਸ਼ੇਖ ਅਤਾਉਲਾ ਦੇ ਪੁੱਤਰ: ਸ਼ੇਖ ਮੁਹੰਮਦ (ਨੂੰ ਬਾਬਰ ਬਾਦਸ਼ਾਹ ਮਿਲਿਆ) | ਸ਼ੇਖ ਕੁਤਬੁਦੀਨ

ਸ਼ੇਖ ਮੁਹੰਮਦ ਦੇ ਪੁੱਤਰ: ਸ਼ੇਖ ਇਬਰਾਹੀਮ | ਫ਼ਰੀਦ ਸਾਨੀ (ਜਿਨ੍ਹਾਂ ਦੀ ਗੁਰੂ ਨਾਨਕ ਨਾਲ ਮੁਲਾਕਾਤ ਹੋਈ) | ਸ਼ੇਖ ਜਲਾਲ

ਸ਼ੇਖ ਖਲੀਲ
ਸ਼ੇਖ ਮਨਵਰ ਸ਼ਹੀਦ

ਸ਼ੇਖ ਇਬਰਾਹੀਮ ਦੇ ਪੁੱਤਰ: ਸ਼ੇਖ ਤਾਜੁਦੀਨ ਮਹਿਮਦ (ਦੇ ਪੰਦਰਾਂ ਲੜਕੇ ਤੇ ਪੰਦਰਾਂ ਲੜਕੀਆਂ ਸਨ)

1. ਸ਼ੇਖ ਫੈਜ਼ੁਲਾ 2. ਸ਼ੇਖ ਫਤਹਉਲਾ 3. ਸ਼ੇਖ ਗਜ਼ਨਫਰਅਲੀ 4. ਸ਼ੇਖ ਅਹਿਮਦ ਕੁਤਾਲ 5. ਸ਼ੇਖ ਅਮਾਨੁੱਲਾ
6. ਸ਼ੇਖ ਅਬਦੁੱਲਾ ਵਾਹਿਦ 7. ਸ਼ੇਖ ਮੁਹੰਮਦ ਮੱਕੀ 8. ਸ਼ੇਖ ਅਬਦੁੱਲਾ 9. ਸ਼ੇਖ ਹੁਸਨ ਮਹੰਮਦ
10. ਸ਼ੇਖ ਕਰਮੁੱਲਾ 11. ਸ਼ੇਖ ਬਰਖੁਰਦਾਰ 12. ਸ਼ੇਖ ਫ਼ਰੀਦ ਮੁਹੰਮਦ 13. ਸ਼ੇਖ ਬੁਰਹਾਨਦੀਨ
14. ਸ਼ੇਖ ਹੁਸੈਨ ਮੁਹੰਮਦ 15. ਸ਼ੇਖ ਐਨੁਦੀਨ

ਸ਼ੇਖ ਫਜ਼ੁਲਾ
(ਸਾਹਿਬ ਸਜਾਦਾ)

ਸ਼ੇਖ ਇਬਰਾਹੀਮ (ਸਾਹਿਬ ਸਜਾਦਾ) — ਸ਼ੇਖ ਆਰਿਫ — ਸ਼ੇਖ ਛਜ

ਸ਼ੇਖ ਇਬਰਾਹੀਮ ਦੇ ਪੁੱਤਰ:

ਸ਼ੇਖ ਮਅੱਜ਼ੁਦੀਨ — ਸ਼ੇਖ ਮੁਹੰਮਦ — ਸ਼ੇਖ ਅਲਾਬਖਸ਼ — ਸ਼ੇਖ ਗੁਲਾਮ ਮੁਹੰਮਦ — ਸ਼ੇਖ ਖਾਜਾ ਮੁਹੰਮਦ — ਸ਼ੇਖ ਜਾਨ ਮੁਹੰਮਦ

ਨੋਟ:—ਸ਼ੇਖ ਫ਼ਰੀਦ ਦੇ ਪੁਤਰਾਂ ਤੇ ਪੋਤਰਿਆਂ ਦਾ ਪਰਵਾਰ ਬਹੁਤ ਵਡਾ ਸੀ। ਅਸੀਂ ਵਿਸਥਾਰ ਦੇ ਡਰ ਤੋਂ ਇਹਨਾਂ ਸਭਨਾਂ ਦਾ ਜ਼ਿਕਰ ਨਹੀਂ ਕੀਤਾ। ਜੇ ਕਿਸੇ ਇਲਮ-ਦੋਸਤ ਖ਼ੋਜੀ ਭਰਾਂ ਨੂੰ ਲੋੜ ਹੋਵੇ ਤਾਂ ਜਵਾਹਿਰੇ ਫ਼ਰੀਦੀ ਵਿਚੋਂ ਇਨ੍ਹਾਂ ਬਜ਼ੁਰਗਾਂ ਦੀਆਂ ਵੰਸਾਵਲੀਆਂ ਵੀ ਦੇਖ ਸਕਦਾ ਹੈ। ਅਸੀਂ ਕੇਵਲ ਸਾਹਿਬ ਸੱਜਾਦਾ ਦੀ ਵੰਸਾਵਲੀ ਨੂੰ ਤੋਰਿਆ ਹੈ। ਬਾਕੀ ਭਰਾਵਾਂ ਦੀਆਂ ਵੰਸਾਵਲੀਆਂ ਛੱਡ ਦਿਤੀਆਂ ਹਨ। ਕਈ ਥਾਂਈ ਅਸੀਂ ਵੰਸਾਵਲੀ ਨੂੰ ਅਗੇ ਨਹੀਂ ਤੋਰਿਆ ਤੇ ਲਿਖ ਦਿਤਾ ਹੈ ਕਿ ਇਸ ਸ਼ੇਖ ਦੇ ਇੰਨੇ ਪੁਤਰ ਹਨ। ਇਸ ਦਾ ਭਾਵ ਇਹ ਹੈ ਕਿ ਇਹ ਇਕ ਅਲਗ ਵੰਸਾਵਲੀ ਬਣ ਜਾਂਦੀ ਹੈ ਜਿਸ ਨੂੰ ਵਿਸਥਾਰ ਦੇ ਡਰ ਤੋਂ ਛਡ ਦਿਤਾ ਗਿਆ ਹੈ।

"ਫ਼ਰੀਦਾ ਕਿਥੈ ਤੈਂਡੇ ਮਾਪਿਆਂ, ਜਿਨੀ ਤੂੰ ਜਣਿਓਹਿ।
ਤੈ ਪਾਸਹੁ ਓਇ ਲਦਿ ਗਏ, ਤੂੰ ਅਜੇ ਨ ਪਤੀਣੋਹਿ।"

## ਫਰੀਦ ਦੇ ਇਕ ਸੌ ਇਕ ਨਾਮ

## ਕੁਤਬ-ਉਲ-ਮਵਾਹਦੀਨ ਸ਼ੇਖ ਫਰੀਦ

| | | | | | |
|---|---|---|---|---|---|
| 1. | ਖ਼੍ਵਾਜਾ | ਫਰੀਦ | 2. | ਮਖ਼ਦੂਮ | ਫਰੀਦ |
| 3. | ਬਾਬਾ | ,, | 4. | ਸ਼ਾਹ | ,, |
| 5. | ਮੌਲਾਨਾ | ,, | 6. | ਹਾਜੀ | ,, |
| 7. | ਦਰਵੇਸ਼ | ,, | 8. | ਮਸਕੀਨ | ,, |
| 9. | ਆਜਿਜ਼ | ,, | 10. | ਫ਼ਕੀਰ | ,, |
| 11. | ਗਰੀਬ | ,, | 12. | ਮਵਾਹਦ | ,, |
| 13. | ਮਸਊਦ | ,, | 14. | ਮਹਿਮੂਦ | ,, |
| 15. | ਮਕਸੂਦ | ,, | 16. | ਚਿਸ਼ਤੀ | ,, |
| 17. | ਜੋਧਨੀ | ,, | 18. | ਹਾਮਦ | ,, |
| 19. | ਹਮੀਦ | ,, | 20. | ਕਾਮਿਲ | ,, |
| 21. | ਮੁਕੰਮਿਲ | ,, | 22. | ਖ਼ਾਦਿਮ | ,, |
| 23. | ਮੁਤਵੱਕੁਲ | ,, | 24. | ਸਾਲਿਕ | ,, |
| 25. | ਮਸਾਲਿਕ | ,, | 26. | ਜ਼ਾਹਿਦ | ,, |
| 27. | ਆਬਿਦ | ,, | 28. | ਆਲਿਮ | ,, |
| 29. | ਸਾਦਿਕ | ,, | 30. | ਸਾਬਿਰ | ,, |
| 31. | ਸ਼ਾਕਿਰ | ,, | 32. | ਅਮਾਮ | ,, |
| 33. | ਮੁਜਤਹਿਦ | ,, | 34. | ਮੁਭਦੀਯਨ | ,, |
| 35. | ਮੁਤੱਕੀ | ,, | 36. | ਮੁਜਤਹਿਬ | ,, |
| 37. | ਮੁਰਸ਼ਿਦ | ,, | 38. | ਬਰਹੱਕ | ,, |
| 39. | ਵਕੀਲ | ,, | 40. | ਖ਼ਾਲਿਸ | ,, |
| 41. | ਮੁਖਲਿਸ | ,, | 42. | ਆਸ਼ਿਕ | ,, |
| 43. | ਆਰਿਫ਼ | ,, | 44. | ਆਜ਼ਮ | ,, |
| 45. | ਮੁਅਜ਼ਮ | ,, | 46. | ਹਾਦੀ | ,, |
| 47. | ਮਹਿਦੀ | ,, | 48. | ਵਲੀ | ,, |
| 49. | ਸ਼ੇਖ | ,, | 50. | ਕੁਤਬ | ,, |
| 51. | ਗ਼ੌਸ | ,, | 52. | ਮਗ਼ੀਸ | ,, |

53. ਸਯਾਹ ਫਰੀਦ
54. ਜਹਾਂਗਸ਼ਤ ਫਰੀਦ
55. ਕਬੀਰ ,,
56. ਸ਼ਕਰ ਗੰਜ ,,
57. ਸ਼ਕਰਬਾਰ ,,
58. ਫਰੀਦੁਲ ਹੱਕ ,,
59. ਹਬੀਬ ,,
60. ਅਜ਼ੀਜ਼ ,,
61. ਮਕਬੂਲ ,,
62. ਸੂਫੀ ,,
63. ਸਾਹਿਬ ,,
64. ਮੁਹਕਿਕ ,,
65. ਮੁਦਕਿੱਕ ,,
66. ਖੈਰਫਰੀਦ ,,
67. ਖੈਰ ,,
68. ਮੁਖਬਿੱਰ ,,
69. ਸੁਲਦਾਨ ,,
70. ਬੁਰਹਾਨ ,,
71. ਫਾਜਿਲ ,,
72. ਕਾਮਿਲ ,,
73. ਦਮ ,,
74. ਕਦਮ ,,
75. ਅੱਵਲ ,,
76. ਆਖਿਰ ,,
77. ਜ਼ਾਹਿਰ ,,
78. ਬਾਤਿਨ ,,
79. ਜਲ ,,
80. ਥਲ ,,
81. ਬੱਰ ,,
82. ਬਾਹਿਰ ,,
83. ਯਹੀਆ ,,
84. ਯਮੀਤ ,,
85. ਨੂਰੱਲਾ ,,
86. ਨਸਰੁੱਲਾ ,,
87. ਫਜਲੁੱਲਾ ,,
88. ਫੈਜ਼ੁਲਾ ,,
89. ਸਿੱਧਸ਼ੱਲੁਲਾ ,,
90. ਨੁਕਤਾ-ਤੁਲੱਾਂ ,,
91. ਅਹਿਲੇ ਅੱਲਾ ,,
92. ਆਯਤੁਲਾਂ ,,
93. ਸਿਰਅੱਲਾ ,,
94. ਅਜ਼ੀਜ਼ੁਕੱਲਾ ,,
95. ਰੂਹਿਅੱਲਾ ,,
96. ਅਬਦੁਲਾ ,,
97. ਮੁਹੀਤੁਲਾ ,,
98. ਕੁਤਬਲਅਕਤਾਬ ,,
99. ਮੁਸ਼ਕਲਕੁਸ਼ਾ ,,
100. ਹਾਜ਼ੀਉਲ ਹਾਜਾਤ,,
101. ਯਾਹੱਕ ,,

ਇਹ ਨਾਮ ਹਜ਼ਰਤ ਸ਼ੈਖ ਫਰੀਦੁਦੀਨ ਸ਼ਕਰ ਗੰਜ ਦੇ ਨਾਮ ਲੇਵਾ ਭੇ ਸਾਰੇ ਸਿਦਕਵਾਨਾਂ, ਮੁਰੀਦਾਂ ਤੇ ਸ਼ਰਧਾਲੂਆਂ ਲਈ ਇਛਾ-ਪੂਰਕ ਅਤੇ ਲੋਕ-ਪਰਲੋਕ ਦੀਆਂ ਸਗਲੀਆਂ ਲੋੜਾਂ ਰਵਾ ਕਰਨ ਵਾਲੇ ਹਨ।

ਜ.ਸ.ਮ.

# ਦਰਵੇਸ਼ ਫ਼ਰੀਦ ਤੇ ਉਹਦੀ ਰਚਨਾ

ਬਾਬਾ ਫ਼ਰੀਦ ਜੀ (1173-1266) ਦਾ ਸਥਾਨ ਪੰਜਾਬੀ ਸਾਹਿਤ ਵਿਚ ਉਹੋ ਹੈ ਜੋ ਚਾਸਰ ਦਾ ਅੰਗਰੇਜ਼ੀ ਸਾਹਿਤ ਵਿਚ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਤੋਂ ਬਿਨਾਂ, ਜਿਨ੍ਹਾਂ ਪੰਜਾਬੀ ਮਹਾਂ-ਪੁਰਖਾਂ ਦੀ ਬਾਣੀ ਚਾੜ੍ਹੀ ਗਈ, ਅਤੇ ਕਬੀਰ ਤੋਂ ਬਿਨਾਂ ਜਿਨ੍ਹਾਂ ਮੁਸਲਮਾਨ ਸਾਈਂ ਲੋਕਾਂ ਨੂੰ ਇਸ ਮਹਾਨ ਗ੍ਰੰਥ ਵਿਚ ਪ੍ਰਤੀਨਿਧਤਾ ਪ੍ਰਾਪਤ ਹੋਈ, ਫ਼ਰੀਦ ਜੀ ਦੀ ਰਚਨਾ ਸਭ ਤੋਂ ਅਧਿਕ ਹੈ। ਪੂਰਬ-ਗੁਰੂ ਨਾਨਕ ਕਾਲ ਦੇ ਜਿਨ੍ਹਾਂ ਪੰਜਾਬੀ ਕਵੀਆਂ ਦੀ ਬਾਣੀ ਮਿਲਦੀ ਹੈ, ਵਿਸ਼ੈ ਵਸਤੂ, ਭਾਵਾਂ ਤੇ ਬੋਲੀ ਦੀ ਅਮੀਰੀ ਅਤੇ ਮਾਤਰਾ ਦੀ ਦ੍ਰਿਸ਼ਟੀ ਤੋਂ ਫਰੀਦ ਜੀ ਉਨ੍ਹਾਂ ਵਿਚੋਂ ਭੀ ਪ੍ਰਮੁਖਤਾ ਦੇ ਹਕਦਾਰ ਹਨ । ਪੰਜਾਬੀ ਦੇ ਸੂਫ਼ੀ ਕਵੀਆਂ ਵਿਚੋਂ ਭੀ ਉਹ ਮੋਢੀ ਤੇ ਮੀਰੀ ਹਨ । ਇਸ ਨਾਤੇ ਅਸੀਂ ਉਨ੍ਹਾਂ ਨੂੰ ਪੰਜਾਬੀ ਦੇ ਆਦਿ ਕਵੀ ਆਖ ਸਕਦੇ ਹਾਂ। ਸ਼ੈਫ਼ਲਮਲੂਕ ਦੇ ਕਰਤਾ ਨੇ ਠੀਕ ਹੀ ਪੁਰਾਤਨ ਕਵੀਆਂ ਦੀ ਸੂਚੀ ਵਿਚ ਆਪ ਨੂੰ ਅੱਵਲ ਥਾਂ ਦਿੱਤੀ ਹੈ:

> ਅੱਵਲ ਸ਼ੇਖ ਫ਼ਰੀਦ ਸ਼ਕਰਗੰਜ,
> ਆਰਫ਼ ਅਸਿਲ ਵਲਾਇਤ ।
> ਹਿਕ ਹਿਕ ਸੁਖ਼ਨ ਜ਼ੁਬਾਨ ਉਹਦੀ ਦਾ,
> ਰਾਹਬਰ ਰਾਹੇ ਹਦਾਇਤ ।

'ਪੰਜਾਬ ਵਿੱਚ ਉਰਦੂ' ਦੇ ਕਰਤਾ ਪ੍ਰੋਫ਼ੈਸਰ ਮਹਿਮੂਦ ਸ਼ੀਰਾਨੀ ਅਨੁਸਾਰ, ਖਾਜਾ ਮਸਊਦ ਸੱਯਦ ਦੇ ਬਾਦ ਪੰਜਾਬੀ ਦੇ ਪਹਿਲੇ ਸ਼ਾਇਰ ਫਰੀਦੁ ਦੀਨ ਮਸਊਦ (ਬਾਬਾ ਫ਼ਰੀਦ ਹਨ ਜੋ 994 ਹਿਜਰੀ ਵਿਚ ਕਾਲਵੱਸ ਹੋਏ । ਬਾਬਾ ਫ਼ਰੀਦ ਹੀ ਪਹਿਲੇ ਸ਼ਖਸ ਹਨ ਜਿਨ੍ਹਾਂ ਨੇ ਆਪਣੇ ਖਿਆਲ ਪੰਜਾਬੀ ਕਵਿਤਾ ਵਿਚ ਪ੍ਰਗਟ ਕੀਤੇ। (ਪੰਜਾਬ ਦੇ ਹੀਰੇ ਸਫ਼ਾ 21) ਉਨ੍ਹੀਂਵੀ ਸਦੀ ਵਿਚ ਈਸਾਈ ਪਾਦਰੀਆਂ ਵਲੋਂ ਕੀਤੇ ਗਏ, ਮਲਵਈ ਉਪਭਾਖਾਂ ਨੂੰ ਕੇਂਦਰੀ ਪੰਜਾਬੀ ਬਣਾਉਣ ਦੇ ਯਤਨਾਂ ਤੋਂ, ਪਹਿਲਾਂ ਦੀ ਪੰਜਾਬੀ ਕਵਿਤਾ ਵਿਚ, ਲਹਿੰਦੀ ਦੀ ਜੋ ਪ੍ਰਧਾਨਤਾ ਦਿਸ ਆਉਂਦੀ ਹੈ, ਇਸ ਲਹਿਰ ਦੇ ਮੋਢੀ ਭੀ ਬਾਬਾ ਫਰੀਦ ਹਨ । ਜਿਨ੍ਹਾਂ ਦੀ ਕਵਿਤਾ ਦਰਵੇਸ਼ੀ ਦੀ

ਵਿਆਖਿਆ, ਦੁਖੇਲਾਂ ਨੂੰ ਉਤਸ਼ਾਹ ਅਤੇ ਜ਼ਾਬਰ ਹਾਕਮ ਸ਼ਰੇਣੀ ਨੂੰ ਰੱਬ ਪਛਾਨਣ ਅਤੇ ਧਾਰਮਕ ਜੀਵਨ ਵਤੀਤ ਕਰਨ ਦੀ ਪ੍ਰੇਰਨਾ ਹੈ, ਜੋ ਮੌਤ ਦੇ ਡਰ ਅਤੇ ਦੋਜ਼ਖ ਦੀ ਭਿਆਨਕਤਾ ਦੇ ਬਿਆਨ ਰਾਹੀਂ ਦਿੱਤੀ ਗਈ ਹੈ।

### ਖ਼ਾਨਦਾਨੀ ਉਚਤਾ:—

ਬਾਬਾ ਜੀ ਦੀ ਵਡਿਆਈ ਦਾ ਦੂਜਾ ਪਹਿਲੂ ਉਨ੍ਹਾਂ ਦੀ ਖ਼ਾਨਦਾਨੀ ਅਤੇ ਧਾਰਮਿਕ ਉੱਚਤਾ ਹੈ। ਉਨ੍ਹਾਂ ਦੀ ਚੁੰਬਕ ਭਰੀ ਖਿੱਚ ਦੇ ਕਾਰਨ ਹਜ਼ਾਰਾਂ ਲੋਕ ਮੁਸਲਮਾਨ ਬਣੇ। ਆਪ ਦੇ ਪਿਤਾ, ਜੋ ਫ਼ਰੁਖ ਸ਼ਾਹ ਕਾਬਲੀ ਦੇ ਖ਼ਾਨਦਾਨ ਵਿਚੋਂ ਸਨ, ਸੁਲਤਾਨ ਮਹਿਮੂਦ ਗਜ਼ਨਵੀ ਦੇ ਭਣੇਵੇਂ ਸਨ ਅਤੇ ਆਪ ਖ਼ਾਨਦਾਨੇ ਗ਼ੁਲਾਮਾਂ ਦੇ ਬਾਦਸ਼ਾਹ ਗਿਆਸੁਦੀਨ ਬਲਬਨ ਦੇ ਜਵਾਈ, ਹਜ਼ਰਤ ਅਲੀ ਅਹਿਮਦ ਸਾਬਰੀ ਸਰਹਿੰਦ ਸ਼ਰੀਫ ਵਾਲੇ ਆਪ ਦੇ ਭਣੇਵੇਂ ਸਨ। ਆਪ ਦੀ ਇਕ ਪੁਤਰੀ ਦਾ ਨਕਾਹ ਹਜ਼ਰਤ ਨਜ਼ਾਮੁਦੀਨ ਔਲੀਆ ਨਾਲ ਹੋਇਆ, ਜੋ ਆਪ ਦੇ ਮੁਰੀਦ ਭੀ ਸਨ। ਆਪ ਦੇ ਮੁਰਸ਼ਦ ਹਜ਼ਰਤ ਖ਼ਾਜ਼ਾ ਕੁਤਬੁੱਦੀਨ ਬਖਤਿਆਰ ਸ਼ਾਹ ਕਾਕੀ ਸਨ। ਇਹ ਗੁਰ-ਸਿਖ ਪ੍ਰਣਾਲੀ ਇਉਂ ਹੈ:

ਹਜ਼ਰਤ ਅਲੀ
ਖ਼ਾਜਾ ਹੁਸੈਨ ਬਸਰੀ
ਸੁਲਤਾਨ ਇਬਰਾਹੀਮ ਅਧੱਮ
ਕੁਤਬੁੱਦੀਨ ਚਿਸ਼ਤੀ
ਮੁਈਅਨਦੀਨ ਚਿਸ਼ਤੀ ਅਜਮੇਰੀ
ਕੁਤਬੁੱਦੀਨ ਬਖਤਿਆਰ ਕਾਕੀ ਦਿੱਲੀ (ਵਫ਼ਾਤ 1235)
ਸ਼ੇਖ ਫ਼ਰੀਦ ਸ਼ਕਰਗੰਜ (1266 ਈ.)
ਨਜ਼ਾਮੁਦੀਨ ਔਲੀਆ (1325 ਈ.)

(ਭਗਤ ਦਰਸ਼ਨ, ਗਿਆਨੀ ਪ੍ਰਤਾਪ ਸਿੰਘ)

ਖ਼ੁਸ਼ਤਾ ਦੇ ਸ਼ਬਦਾਂ ਵਿਚ ਬਾਬਾ ਫ਼ਰੀਦ ਦਾ ਸਜਰਾ ਨਸਬ ਸਤਾਰਾਂ ਪੁਸ਼ਤਾਂ ਵਿਚ ਹਜ਼ਰਤ ਸੁਲਤਾਨ ਇਬਰਾਹੀਮ ਅਧੱਮ ਨਾਲ ਅਤੇ ਤੀਹ ਪੁਸ਼ਤਾਂ ਵਿਚ ਖਲੀਫਾ ਸਾਨੀ ਹਜ਼ਰਤ ਉਮਰ ਨਾਲ ਜਾ ਮਿਲਦਾ ਹੈ। ਪਰ ਅਸਲ ਵਿੱਚ ਪੈਂਦਾਂ ਪੀੜ੍ਹੀਆਂ ਪਹਿਲਾਂ ਹੀ ਆਪ ਦਾ ਸਿਜ਼ਰਾ ਹਜ਼ਰਤ ਉਮਰ ਨਾਲ ਜਾ ਮਿਲਦਾ ਹੈ;

(1) ਨਜ਼ਰ ਹੂ ਕੁਰੇਸ਼
(2) ਮਾਲਿਕ

(3) ਫਹਰ
(4) ਗਾਲਿਬ
(5) ਲਵਾ
(6) ਕਾਅਬ
(7) ਅਦਾ
(8) ਫਰਤ
(9) ਅਬਦ
(10) ਰਿਆਹ
(11) ਅਬਦੁਲ ਹਰਾ
(12) ਫ਼ਕੀਲ
(13) ਅਲਖ਼ਤੀਬ
(14) ਹਜ਼ਰਤ ਫਾਰੂਕੁਲ ਆਜ਼ਮ ਉਮਰ
(15) ਸ਼ੇਖ ਅਬਦੁੱਲਾ
(16) ਸ਼ੇਖ ਨਾਸਰ
(17) ਸ਼ੇਖ ਇਸਹਾਕ
(18) ਅਬੁਲ ਫਤਹ, ਵਾਇਜ਼ੁਲ ਅਕਬਰ
(19) ਸ਼ੇਖ ਅਬਦੁਲ ਵਾਇਜ਼ੁਲ ਸ਼ੁਗਰ
(20) ਸ਼ੇਖ ਮਸਊਦ
(21) ਸੁਲੇਮਾਨ
(22) ਫ਼ਖਰੁਦੀਨ ਮਹਿਮੂਦ
(23) ਫ਼ਰੁੱਖ ਸ਼ਾਹ ਕਾਬਲੀ
(24) ਸ਼ੇਖ ਯੂਸਫ਼
(25) ਸ਼ੇਖ ਮੁਹੰਮਦ ਅਹਿਮਦ
(26) ਸ਼ੇਖ ਸ਼ੁਈਬ
(27) ਸ਼ੇਖ ਸੁਲੇਮਾਨ
(28) ਸ਼ੇਖ ਫਰੀਦ

ਧਾਰਮਕ ਉਚਤਾ :—

ਇਸ ਉੱਚਤਾ ਕਾਰਣ ਸ਼ਰਧਾਵਾਨ ਕਵੀਆਂ ਨੇ ਆਪ ਦੀ ਰੱਜ ਕੇ

ਉਸਤਤ ਕੀਤੀ ਹੈ । ਗੁਰੂ ਰਾਮਦਾਸ ਜੀ ਦੇ ਪੋਤਰੇ, ਬਾਬਾ ਮਿਹਰਬਾਨ ਨੇ ਵਾਰ ਪੀਰਾਂ ਦੀ, ਮਹਲਾ 7 ਦੇ ਸਿਰਲੇਖ ਹੇਠ, ਸਮੇਂ ਦੇ ਮੁਸਲਮਾਨ ਹਾਕਮਾਂ ਨੂੰ ਖੁਸ਼ ਕਰਨ ਲਈ, ਜੋ ਵਾਰ ਮੁਸਲਮਾਨ ਪੀਰਾਂ ਫਕੀਰਾਂ ਦੀ ਉਸਤਤ ਵਿਚ ਲਿਖੀ ਹੈ, ਉਸ ਦੀ ਅਠਾਰ੍ਹਵੀਂ ਪਉੜੀ ਵਿਚ ਬਾਬਾ ਫ਼ਰੀਦ ਦੀ ਸਫਲ ਕਮਾਈ ਦਾ ਜ਼ਿਕਰ ਕੀਤਾਂ ਗਿਆ ਹੈ :

ਸਲੋਕ ;

ਆਪ ਅਲੇਖ ਅਲੱਖ ਆਪ ਦੂਸਰ ਅਵਰ ਨ ਕੋਇ ।
ਜੋ ਤੋਹਿ ਲਾਇ ਬੰਦਗੀ ਤੇ ਜ਼ਾਹਰ ਤੋਹਿ ਲੋਇ ।

ਪਉੜੀ :

ਸ਼ੇਖ ਟੀਹਰ ਮੁਲਤਾਨ ਕਾ ਜਿਨ ਸਚੇ ਨੇਂਹੁ ਲਗਾਇਆ ।
ਮਕੇ ਲਾਲ ਸ਼ਹਿਬਾਜ਼ ਹੈ, ਕਹਿ ਸਹੀ ਖੁਦਾਏ ਧਿਆਇਆ ।
ਪੀਰ ਬਹਾਵਦੀਂ ਮੁਲਤਾਨ ਕਾ, ਜਿਸ ਤੇਰਾ ਭਾਣਾ ਭਾਇਆ ।
ਪੱਟਣ ਸ਼ੇਖ ਫਰੀਦ ਹੈ ਕਰ ਮਿਹਨਤ ਅਲਹੁ ਪਾਇਆ ।
ਸਰਸੇ ਪੱਤਣ ਜੱਸਾ ਲੁਹਾਰ ਦਿਲ ਸਾਹਿਬ ਇਕ ਵਸਾਇਆ ।
ਪੀਰ ਬਨੋਈ ਸੁਨਾਮ ਕਾ, ਜਿਨ ਦੂਜਾ ਭਾਓ ਚੁਕਾਇਆ ।
ਸਭ ਤੇਰੀ ਪਨਹਿ ਖੁਦਾਇਆ ।

(ਸਿਖੀ ਤੇ ਸਿਖ ਇਤਿਹਾਸ, ਸਫ਼ਾ 94 )

ਪੀਰ ਬਖਸ਼ ਕਹਿੰਦਾ ਹੈ :

ਵਾਓ-ਵਰਦ ਸਾਹਿਬ ਸਭ ਦੱਸ ਦਿੱਤਾ,
ਆਸ਼ਿਕ ਪਲਕ ਨਾ ਮੂਲ ਵਸਾਰਦੇ ਜੀ ।
ਰੂਮ ਸ਼ਾਮ ਦੇ ਲੋਕ ਸਲਾਮ ਕਰਦੇ,
ਨਜ਼ਰ ਹੋਏ ਨੇ ਵਿਚ ਸੰਸਾਰ ਦੇ ਜੀ ।
ਕੁਲ ਪੀਰ ਫਕੀਰ ਸਲਾਮ ਕਰਦੇ,
ਸਿਦਕਵੰਦਾਂ ਨੂੰ ਪਾਰ ਉਤਾਰਦੇ ਜੀ ।
ਸ਼ਕਰਗੰਜ ਸਵਾਲੀ ਆ ਪੀਰ ਬਖਸ਼ਾ,
ਮਿਨਤਦਾਰ ਹਮੇਸ਼ ਦੀਦਾਰ ਦੇ ਜੀ ।

ਮਿਰਜ਼ਾ ਸਾਹਿਬਾਂ ਦੇ ਇਕ ਪੁਰਾਤਨ ਕਿੱਸੇ ਦੀ ਮੁਢਲੀ ਕਲੀ ਇਉਂ ਹੈ :

ਪੀਰਾਂ ਦਾ ਪੀਰ ਮੁਈਅਨਦੀਨ,
ਗੌਸਾਂ ਦਾ ਕੁਬਤ ਫ਼ਰੀਦ ।
ਜ਼ਿਆਰਤ ਚਲਣਾ ਪੀਰ ਦੀ,
ਰਾਹੀਂ ਘਤ ਵਹੀਰ ।
ਬੋਲਣ ਕੁਮਰੇ ਕੁਮਰੀਆਂ,
ਜਾਣ ਫ਼ਰੀਦ ਫ਼ਕੀਰ ।
ਨੰਗਿਆਂ ਦਿੰਦਾ ਕਪੜੇ,
ਭੁਖੇ ਭੋਜਨ ਖੀਰ ।

ਆਸ ਕਰ ਆਵਨ ਮੰਗਤੇ, ਦਿੱਲੀ ਛਡ ਕਸ਼ਮੀਰ ।
ਆਸ ਪਚਾਉਂਦਾ ਅਜਮਲ ਦੀ, ਮੇਰਾ ਸ਼ੇਖ ਬਹਾਵਲ ਪੀਰ ।
(ਪਰੇਮ ਕਹਾਣੀ)

**ਫ਼ਰੀਦ ਨਾਂ ਕਿਵੇਂ ਮਿਲਿਆ ?** ਉਪਰਲੀ ਕਲੀ ਵਿਚ ਗੌਸ, ਕੁਤਬ, ਸ਼ੇਖ ਆਦਿ ਮੁਸਲਮਾਨ ਫ਼ਕੀਰਾਂ ਦੀ ਰੂਹਾਨੀ ਉੱਚਤਾ ਦੀਆਂ ਪਦਵੀਆਂ ਦਾ ਜ਼ਿਕਰ ਆਇਆ ਹੈ ; ਸੱਜਰੁਲ ਅਕਤਾਬ ਵਿਚ ਲਿਖਿਆ ਹੈ ਕਿ ਬਾਬਾ ਫ਼ਰੀਦ ਨੂੰ ਅਜਿਹੀਆਂ 101 ਪਦਵੀਆਂ ਪ੍ਰਾਪਤ ਸਨ, ਜਿਨ੍ਹਾਂ 'ਚੋਂ ਕੁਝ ਇਹ ਸਨ : ਖ਼ਾਜਾ, ਬਾਬਾ, ਮੌਲਾਣਾ, ਹਾਜੀ, ਦਰਵੇਸ਼, ਆਜਿਜ਼, ਗ਼ਰੀਬ, ਸ਼ਾਹ, ਸ਼ੈਖ ਚਿਸ਼ਤੀ, ਜੋਸਨੀ ਹਮੀਦ, ਜ਼ਾਹਿਦ, ਆਲਿਮ, ਮੁਸ਼ਕਲ ਕੁਸ਼ਾ, ਸ਼ਕਰ ਗੰਜ, ਜਹਾਂਗਸ਼ਤ, ਕੁਤਬੁਲ ਅਕਤਾਬ, ਹਾਜੀਉਲਹਾਜਾਤ ਆਦਿ । ਫੇਰ ਦਸਿਆ ਗਿਆ ਹੈ ਕਿ ਫ਼ਰੀਦ ਦਾ ਪਹਿਲਾ ਨਾਉਂ ਮਸਊਦ ਸੀ, ਪ੍ਰਸਿਧ ਸੂਫ਼ੀ ਨੇਤਾ ਫ਼ਰੀਦੁਦੀਨ ਅੱਤਾਰ ਨੇ (ਰੱਬ ਉਸ ਦੇ ਭੇਤ ਨੂੰ ਪਾਕ ਰਖੇ) ਇਨ੍ਹਾਂ ਦੀ ਉਚੱਤਾ ਨੂੰ ਮੁੱਖ ਰਖਦਿਆਂ ਇਨ੍ਹਾਂ ਨੂੰ ਆਪਣੀ ਹਮਨਾਮੀ ਬਖਸ਼ੀ ਤੇ ਇਹ ਫ਼ਰੀਦ (ਅਰਥਾਤ ਤਸਬੀਹ ਦਾ ਮੁਖ ਮਣਕਾ, ਸਮੇਰੂ) ਕਰਕੇ ਪ੍ਰਸਿੱਧ ਹੋਏ ।

ਫੇਰ ਆਪ ਦੀ ਵਡਿਆਈ ਬਾਰੇ ਲਿਖਿਆ ਹੈ : ਜਿਹੜਾ ਆਪਣੇ ਸਮਕਾਲੀਆਂ ਵਿਚੋਂ ਮੈਦਾਨ ਮਾਰ ਗਿਆ, ਜਿਸਨੇ ਆਪਣੇ ਸਮੇਂ ਦੇ ਸਰਦਾਰਾਂ ਵਿਚੋਂ ਸਭ ਤੋਂ ਪਹਿਲਾਂ ਬਾਂਹ ਖੜੀ ਕੀਤੀ ਤੇ ਜਿਸ ਨੇ ਦੀਨ ਤੇ ਦੁਨੀਆਂ ਦੀਆਂ ਸਾਰੀਆਂ ਨਿਆਮਤਾਂ ਵਿਚੋਂ ਸਿਵਾ ਉਸ ਉਚੇ ਤੇ ਬਜ਼ੁਰਗ ਰੱਬ ਦੇ ਜਮਾਲ ਤੇ ਇਸ਼ਕ ਤੋਂ ਹੋਰ ਕੁਝ ਨਾ ਚੁਣਿਆ ਤੇ ਜਿਸ ਨੇ ਇਕ ਲੋਕਾਈ ਦੇ ਮਤਲਬ ਸਿੱਧੇ ਕਰ ਦਿੱਤੇ, ਸਰਬਤ ਦੀਆਂ ਮੁਰਾਦਾਂ ਪੂਰੀਆਂ ਕੀਤੀਆਂ । ਉਸ ਨੇ ਸਿਦਕ, ਯਕੀਨ ਤੇ ਫ਼ਕੀਰੀ ਦੀ ਗੋਦੜੀ ਹਜ਼ਰਤ ਕੁਤਬੁਦੀਨ ਬਖਤਿਆਰ ਕਾਕੀ (ਖ਼ੁਦਾ ਉਸ ਦੇ ਪਿਆਰੇ ਭੇਤ ਨੂੰ ਪਵਿਤ੍ਰ ਰਖੇ) ਪਾਸੋਂ ਪਹਿਨਣ ਦਾ

ਮਾਨ ਪ੍ਰਾਪਤ ਕੀਤਾ ਸੀ। ਅਤੇ ਉਹ ਸਦਾ ਰੋਜ਼ਾ ਰਖਣ ਵਾਲਾ ਸੀ। ਉਸ ਦੀ ਫਕੀਰੀ ਤੇ ਤਨਹਾਈ ਹੱਦ ਤੀਕ ਪੁਜੀ ਹੋਈ ਸੀ। ਅਤੇ ਜੋ ਕੁਝ ਉਸ ਦੇ ਲੰਗਰ ਵਿਚ ਹੁੰਦਾ, ਪਹਿਲਾਂ ਉਹ ਫਕੀਰਾਂ ਤੇ ਮਸਕੀਨਾਂ ਅਤੇ ਦਰਵੇਸ਼ਾਂ ਵਿਚ ਵੰਡ ਦਿੰਦਾ ਤੇ ਉਸ ਤੋਂ ਪਿਛੋਂ ਆਪਣਾ ਰੋਜ਼ਾ ਰੋਟੀ ਦੀ ਇਕ ਬੁਰਕੀ ਨਾਲ ਖੋਲ੍ਹਦਾ ਅਤੇ ਉਹ ਪ੍ਰਗਟ ਤੇ ਅੰਤ੍ਰੀਵੀ ਇਲਮ ਦਾ ਧਨੀ ਸੀ।

(ਪੰਜਾਬੀ ਦੁਨੀਆਂ, ਮਾਰਚ 1959 ਸਫਾ 21-22 ਡਾ. ਜੀਤ ਸਿੰਘ ਸੀਤਲ ਦਾ ਲੇਖ)

ਇਸ ਸਬੰਧ ਵਿਚ ਮੈਕਾਲਿਫ ਸਾਹਿਬ ਵਲੋਂ ਬਿਆਨੀ ਗਈ ਰਵਾਇਤ ਭੀ ਕੁਥਾਂ ਨਾ ਹੋਵੇਗੀ। ਜਦ ਹਜ਼ਰਤ ਮੁਹੰਮਦ ਸਾਹਿਬ ਮਿਅਰਾਜ ਸ਼ਰੀਫ ਤਸ਼ਰੀਫ ਲੈ ਗਏ ਅਤੇ ਉਥੇ ਅਰਸ਼ਾਂ ਤੇ ਉਨ੍ਹਾਂ ਨੂੰ ਮਿਠਿਆਈ ਦਿਤੀ ਗਈ। ਕੁਝ ਉਨ੍ਹਾਂ ਆਪ ਖਾਧੀ ਅਤੇ ਕੁਝ ਫਕੀਰਾਂ ਨੂੰ ਦੇ ਦਿਤੀ। ਸਾਥੀਆਂ ਦੇ ਪੁਛਣ ਤੇ ਆਪ ਨੇ ਫਰਮਾਇਆ ਕਿ ਮੇਰੇ ਪਿਛੋਂ ਇਕ ਰੱਬ ਦਾ ਪਿਆਰਾ ਹੋਵੇਗਾ, ਜਿਸ ਨੂੰ ਇਹ ਦਾਤ ਪ੍ਰਾਪਤ ਹੋਵੇਗੀ। ਉਹ ਰੱਬ ਦੇ ਪਿਆਰੇ ਫਰੀਦ ਜੀ ਸਨ ਤੇ ਉਹ ਦਾਤ ਪ੍ਰਾਪਤ ਕਰਕੇ ਸ਼ੱਕਰ ਗੰਜ ਪ੍ਰਸਿਧ ਹੋਏ।

**ਮੁਢਲੇ ਹਾਲਾਤ** :—ਬਾਰ੍ਹਵੀਂ ਸਦੀ ਈਸਵੀ ਦੇ ਤੀਜੇ ਦਾਹਕੇ ਵਿਚ ਜਦ ਕਾਬਲ ਅਤੇ ਗਜ਼ਨੀ ਦੇ ਬਾਦਸ਼ਾਹਾਂ ਵਿਚਕਾਰ ਲੜਾਈ ਝਗੜੇ ਸ਼ੁਰੂ ਹੋਏ ਤਦ ਕਾਬਲ ਉਤੇ ਗਜ਼ਨਵੀ ਬਾਦਸ਼ਾਹ ਦਾ ਕਬਜ਼ਾ ਹੋ ਗਿਆ। ਅਮੀਰ ਚੰਗੇਜ਼ ਖਾਂ ਨੇ ਬਗ਼ਾਵਤ ਕੀਤੀ ਅਤੇ ਈਰਾਨ ਅਤੇ ਤੂਰਾਨ ਦੇ ਮੁਲਕਾਂ ਹੀ ਤਹਿ ਤੇਗ ਕਰ ਕੇ ਕਾਬਲ ਤੇ ਗਜ਼ਨੀ ਦੋਹਾਂ ਨੂੰ ਫਤਹ ਕਰ ਲਿਆ। ਇਸ ਹੰਗਾਮੇ ਵਿੱਚ ਫਰੀਦ ਜੀ ਦੇ ਪੜਦਾਦਾ ਸ਼ਹੀਦ ਹੋ ਗਏ ਅਤੇ ਆਪ ਦੇ ਦਾਦਾ ਆਪਣੇ ਪੁਤ੍ਰਾਂ ਸਮੇਤ ਕਾਬਲ ਛੱਡ ਕੇ ਕਸੂਰ ਆ ਵਸੇ। ਕਸੂਰੋਂ ਮੁਲਤਾਨ, ਦੀਪਾਲਪੁਰ ਦਾ ਵਸੇਬਾ ਕਰਦੇ ਅਖੀਰ ਖੋਤਵਾਲ (ਇਲਾਕਾ ਮੁਲਤਾਨ) ਜਿਸਦਾ ਨਾਂ ਹੁਣ ਚਾਉਲੀ ਮਸ਼ਾਇਖ਼ ਹੈ, ਆ ਵਸੇ। ਇਥੇ ਯਕਮ ਰਮਜ਼ਾਨ 569 ਹਿਜਰੀ (1173 ਈਸਵੀ) ਨੂੰ ਸ਼ੇਖ ਜਮਾਲੁਦੀਨ ਸਲੇਮਾਨ ਦੇ ਘਰ ਬੀਬੀ ਮਰੀਅਮ ਦੀ ਕੁਖੋਂ ਸ਼ੇਖ ਫਰੀਦ ਪੈਦਾ ਹੋਏ। ਕਹਿੰਦੇ ਹਨ ਕਿ ਪੈਦਾਇਸ਼ ਤੋਂ ਬਾਦ ਕੁਝ ਚਿਰ ਆਪ ਦੁਧ ਨਾ ਪੀਤਾ, ਮਾਨੋਂ ਪੈਦਾਇਸ਼ੀ ਰੋਜ਼ਾ ਰਖਿਆ ਹੋਇਆ ਸੀ।

**ਬੀਬੀ ਮਰੀਅਮ**:---ਆਪ ਦੀ ਮਾਤਾ ਹਜ਼ਰਤ ਅਲੀ ਦੇ ਖਾਨਦਾਨ ਵਿਚੋਂ ਸਨ ਆਪ ਨੂੰ ਹਜ਼ਰਤ ਮੁਹੰਮਦ ਸਾਹਿਬ ਦੇ ਭਰਾ ਹਜ਼ਰਤ ਅੱਬਾਸ ਦੇ ਖਾਨਦਾਨ ਇਕ ਰੁਕਨ ਮੌਲਵੀ ਵਜ਼ੀਰੁਦੀਨ ਖਜੰਦੀ ਨੇ ਆਪਣਾ ਲ-ਪਾਲਕ ਬਨਾਇਆ। ਬੀਬੀ ਜੀ ਬੜੇ ਪਰਹੇਜ਼ਗਾਰ ਤੇ ਭਗਤੀ ਭਾਵ ਵਾਲੇ ਸਨ। ਇਕ ਰਾਤ ਇਸ ਸੁਆਣੀ ਦੇ ਘਰ ਚੋਰ ਆ ਵੜਿਆ ਤੇ ਉਹ

ਅਨ੍ਹਾਂ ਹੋ ਗਿਆ । ਉਹ ਸਮਝ ਗਿਆ ਕਿ ਕਿਸੇ ਬੜੇ ਵਲੀ ਦਾ ਘਰ ਹੈ ਅਤੇ ਉਸ ਨੇ ਰੱਬ ਅਗੇ ਪ੍ਰਣ ਕੀਤਾ ਕਿ ਜੇਕਰ ਮੈਂ ਸੁਜਾਖਾ ਹੋ ਜਾਵਾਂ ਤਾਂ ਫੇਰ ਕਦੇ ਚੋਰੀ ਨਹੀਂ ਕਰਾਂਗਾ ਅਤੇ ਪੱਕਾ ਮੁਸਲਮਾਨ ਬਣ ਜਾਵਾਂਗਾ । ਜਦ ਬੀਬੀ ਮਰੀਅਮ ਨੂੰ ਚੋਰ ਦੀ ਦਿਲੀ-ਦਸ਼ਾ ਦਾ ਪਤਾ ਲੱਗਾ ਤਾਂ ਉਨ੍ਹਾਂ ਰੱਬ ਅਗੇ ਪ੍ਰਾਰਥਨਾ ਕੀਤੀ ਤੇ ਚੋਰ ਉਸੇ ਵੇਲੇ ਸੁਜਾਖਾ ਹੋ ਗਿਆ । ਦੂਜੇ ਦਿਨ ਉਹ ਟੱਬਰ ਸਮੇਤ ਮੁਸਲਮਾਨ ਹੋ ਗਿਆ ।

(ਪੰਜਾਬੀ ਦੁਨੀਆਂ ਜੂਨ, 1959 ਸਫ਼ਾ 9)

ਆਪ ਦੀ ਮਾਤਾ ਨੇ ਸ਼ੁਰੂ ਤੋਂ ਹੀ ਆਪ ਦੀ ਬਿਰਤੀ ਧਰਮ ਵਲ ਮੋੜਨ ਦਾ ਯਤਨ ਕੀਤਾ । ਨਮਾਜ਼ ਪੜ੍ਹਨ ਦੀ ਚੇਟਕ ਲਾਈ ।

ਬੇ ਬੰਦਗੀ ਰਬ ਦੀ ਕਰੋ ਬਾਵਾ,
ਤੁਸਾਂ ਰਾਹ ਫ਼ਕੀਰੀ ਦਾ ਮੱਲਣਾ ਏ ।
ਮਤੀ ਦੇਇ ਫ਼ਰੀਦ ਨੂੰ ਨਿਤ ਮਾਈ,
ਤੁਸਾਂ ਕਹੇ ਅਸਾਡੇ ਤੇ ਚਲਣਾ ਏ ।
ਜੇਕਰ ਜੀਂਵਦਾ ਮਰ ਕੇ ਫੇਰ ਜੀਂਵੇ,
ਦਰ ਦਸੇ ਕਿ ਪਿਆਰ ਦਾ ਭੱਲਣਾ ਏ ।
ਦੇਂਦੀ ਤਾਘ ਸਲਾਕ ਹੈ ਪੀਰ ਬਖਸ਼,
ਜਿਹੜਾ ਨਫ਼ਰ ਕਰਕੇ ਤੈਨੂੰ ਘੱਲਣਾ ਏ ।

ਇਉਂ ਫ਼ਰੀਦ ਜੀ ਦੀ ਆਚਰਨ ਉਸਾਰੀ ਵਿਚ ਉਨ੍ਹਾਂ ਦੀ ਮਾਤਾ ਦਾ ਵਧੇਰੇ ਹੱਥ ਸੀ ।

**ਵਿਦਿਆ ਪਰਾਪਤੀ:**—ਰਵਾਜ ਅਨੁਸਾਰ ਆਪ ਮਸੀਤੇ ਪੜ੍ਹਨੇ ਪਾਏ ਗਏ । ਪਹਿਲਾਂ ਆਪ ਨੇ ਕੁਰਾਨ ਕੰਠ ਕੀਤਾ । ਫੇਰ ਜ਼ਰੂਰੀ ਪੁਸਤਕਾਂ ਦਾ ਦਰਸੀ ਮੁਤਾਲਿਆ ਕੀਤਾ ਅਤੇ ਹੋਰ ਵਿੱਦਿਆ ਪ੍ਰਾਪਤੀ ਲਈ ਹਜ਼ਰਤ ਮੌਲਾਨਾ ਮਿਨਹਾਜੁਦੀਨ ਮੁਲਤਾਨ ਦੇ ਮਕਤਬ ਵਿਚ ਦਾਖਲ ਹੋਏ । 16 ਸਾਲ ਦੀ ਆਯੂ ਵਿਚ, ਇਸੇ ਦੌਰਾਨ ਵਿਚ, ਮਾਪਿਆਂ ਦੇ ਨਾਲ, ਆਪ ਹੱਜ ਨੂੰ ਗਏ । ਵਾਪਸ ਆ ਕੇ ਫੇਰ ਪੜ੍ਹਾਈ ਅਤੇ ਤਸਵਫ਼ ਦੇ ਅਧਿਐਨ ਵਿਚ ਲਗ ਗਏ । ਮੌਲਾਨਾ ਮਿਨਹਾਜੁਦੀਨ ਦੇ ਮਕਤਬ ਵਿਚ, ਜਦ ਇਕ ਦਿਨ ਆਪ ਨਾਫ਼ਾ ਤਿਰਮਜ਼ੀ ਨਾਮੀ ਪੁਸਤਕ ਪੜ੍ਹ ਰਹੇ ਸਨ, ਤਦ ਆਪ ਦਾ ਮੇਲ ਖ਼ਾਜਾ ਕੁਤਬੁਦੀਨ ਬਖਤਿਆਰ ਕਾਕੀ ਨਾਲ ਹੋਇਆ । ਆਪ ਨੂੰ ਉਨ੍ਹਾਂ ਪੁਛਿਆ, 'ਸਾਹਿਬਜ਼ਾਦੇ' ਕੀ ਪੜ੍ਹ ਰਹੇ ਹੋ ? ਆਪ ਨੇ ਉਤਰ ਦਿਤਾ 'ਨਾਫ਼ਾ' ਅਰਥਾਤ ਨਫ਼ੇ ਵਾਲੀ ਸ਼ੈ । ਖ਼ਾਜਾ ਸਾਹਿਬ ਨੇ ਪ੍ਰਸੰਨ ਹੋ ਕੇ ਫ਼ੁਰਮਾਇਆ, 'ਰੱਬ ਨੇ ਚਾਹਿਆ ਤਾਂ ਨਫ਼ਾ ਹੀ ਹੋਵੇਗਾ । ਆਪ ਉਨ੍ਹਾਂ

ਦੇ ਮੁਰੀਦ ਹੋ ਗਏ ਅਤੇ ਉਨ੍ਹਾਂ ਨਾਲ ਦਿੱਲੀ ਚਲਣ ਲਈ ਤਿਆਰ ਹੋ ਪਏ, ਪਰ ਖਾਜਾ ਸਾਹਿਬ ਨੇ ਹੁਕਮ ਦਿੱਤਾ ਕਿ ਪਹਿਲਾਂ ਪੂਰੀ ਵਿਦਿਆ ਹਾਸਲ ਕਰੋ, ਫੇਰ ਤਸਵੱਫ਼ ਵਲ ਧਿਆਨ ਦੇਣਾ, ਕਿਉਂਕਿ ਜਾਹਲ ਸੂਫ਼ੀ ਇਕ ਮਖੌਲੀਏ ਤੋਂ ਵਧ ਹੈਸੀਅਤ ਨਹੀਂ ਰਖਦਾ। ਮੁਰਸ਼ਦ ਦੀ ਆਗਿਆ ਪਾ ਕੇ ਆਪ ਮੁਲਤਾਨ ਤੇ ਕੰਧਾਰ ਦੇ ਵਿਦਿਆਲਿਆਂ ਵਿਚ ਪੜ੍ਹਦੇ ਰਹੇ। ਇਸ ਤੋਂ ਬਾਦ ਬਗਦਾਦ ਪੁਜੇ ਅਤੇ ਹਜ਼ਰਤ ਸ਼ੇਖ ਸ਼ਹਾਬੁਦੀਨ ਸੁਹਰਾਵਰਦੀ, ਸੈਫ਼ਦੀਨ ਬਾਖਰਜ਼ੀ, ਬਹਾਉਦੀਨ ਜ਼ਕਰੀਆ, ਫ਼ਰੀਦੀਨ ਅੱਤਾਰ ਨੇਸ਼ਾਪੁਰੀ ਆਦਿ ਬਜ਼ੁਰਗਾਂ ਦੀ ਸੰਗਤ ਵਿਚ ਰਹਿ ਕੇ ਨਫਸ ਤੇ ਦਿਲ ਦੀ ਸਫ਼ਾਈ ਵਿਚ ਲਗੇ ਰਹੇ। ਏਥੋਂ ਵਿਹਲੇ ਹੋ ਕੇ ਅਰਾਕ, ਖ਼ੁਰਾਸਾਨ ਸਾਵਰੁਨਿੰਹਿਰ, ਅਤੇ ਮੱਕੇ ਦੀ ਯਾਤਰਾ ਕੀਤੀ ਅਤੇ ਦਿੱਲੀ ਖ਼ਾਜਾ ਕਾਕੀ ਸਾਹਿਬ ਕੋਲ ਪੁਜ ਗਏ। ਗਜ਼ਨੀ ਦਰਵਾਜ਼ੇ ਕੋਲ ਇਕ ਹੁਜਰੇ ਵਿਚ ਰਹਿ ਕੇ ਪੀਰ ਦੀ ਥਾਪਨਾ ਲੈ ਕੇ ਜ਼ੁਹਦ ਕਮਾਉਣ ਲਗੇ।

ਮੀਮ ਮਿਹਰ ਦੀ ਨਜ਼ਰ ਖ਼ੁਦਾਇ ਕੀਤੀ,<br>
ਹੁਕਮ ਹੋਇਆ ਦਿਲੀ ਵਲ ਜਾਵਨੇ ਦਾ।<br>
ਖ਼ਾਜੇ ਕੁਤਬ ਦੇ ਕੋਲ ਹੈ ਪੀਰ ਤੇਰਾ,<br>
ਉਹਨੂੰ ਹੁਕਮ ਹੈ ਜਾਗ ਲਗਾਵਨੇ ਦਾ।<br>
ਮੁਰਸ਼ਦ ਦੇਖ ਫ਼ਰੀਦ ਦੀ ਪਹੁੰਚਤਾਈ,<br>
ਜ਼ੋਰ ਨਬੀ ਦੀ ਉਮੱਤ ਬਖ਼ਸ਼ਾਵਨੇ ਦਾ।<br>
ਲਾਲ ਰਬ ਨੇ ਭੇਜਿਆ ਪੀਰ ਬਖ਼ਸ਼ਾ,<br>
ਲੈ ਕੁਤਬ ਹਜ਼ੂਰ ਪੁਚਾਵਨੇ ਦਾ। 24।

ਨੂਨ-ਨਿਆਜ਼ ਗੁਜ਼ਾਰ ਕੇ ਕਦਮ ਚੁੰਮੇ,<br>
ਮਿਲੀ ਥਾਪਨਾ ਬਹੁਤ ਨਿਹਾਲ ਹੋਏ।<br>
ਹਜ਼ਰਤ ਪੀਰ ਦੇ ਨਾਲ ਖੁਆਜਾ ਖਿਜ਼ਰ,<br>
ਭੇਜੇ ਰੱਬ ਗਵਾਹ ਬਮਾਲ ਹੋਏ।<br>
ਖਾਜੇ ਸ਼ਕਰਗੰਜ ਤਾਈਂ, ਓਹ ਲਾਏ ਗਲੇ,<br>
ਖਿਲੇ ਲਾਲ ਤੋਂ ਲਾਲ ਗੁਲਾਲ ਹੋਏ।<br>
ਸਾਇਤ ਘੜੀ ਸੁਲੱਖਣੀ ਪੀਰ ਬਖਸ਼,<br>
ਕਉਤਾਂ ਵਾਲਿਆਂ ਦੇ ਜਾਏ ਜਮਾਲ ਹੋਏ। 25।

## ਕਾਠ ਦੀ ਰੋਟੀ :—

ਕਸ਼ਤਾ ਸਾਹਿਬ ਦੇ ਸ਼ਬਦਾਂ ਵਿਚ ਮਨ ਦੀ ਸਫ਼ਾਈ ਲਈ ਆਪ ਹਰ

ਰੋਜ਼ ਇਕ ਵਾਰ ਕੁਰਾਨ ਸ਼ਰੀਫ ਦਾ ਪਾਠ ਕਰ ਲਿਆ ਕਰਦੇ ਸਨ । ਬੇਪਰਵਾਹੀ ਦੀ ਇਹ ਹਾਲਤ ਸੀ ਕਿ ਬਹੁਤ ਕਰਕੇ ਜੰਗਲ ਵਿਚ ਚਲੇ ਜਾਂਦੇ. ਕਈ ਦਿਨ ਰੋਜਾ ਰਖਦੇ ਅਤੇ ਤਿੰਨ ਕੁ ਦਿਨਾਂ ਪਿਛੋ ਕੇਵਲ ਜੰਗਲੀ ਫਲਾਂ ਅਤੇ ਪਤਿਆਂ ਨਾਲ ਰੋਜ਼ਾ ਖੋਲ੍ਹ ਲੈਂਦੇ । ਆਪ ਨੇ ਲਕੜੀ ਦੀ ਇਕ ਰੋਟੀ ਬਣਾ ਰਖੀ ਸੀ । ਜਦ ਰੋਜ਼ਾ ਖੋਲ੍ਹਣ ਲਈ ਕੋਈ ਸ਼ੈ ਨਾ ਮਿਲਦੀ ਤਾਂ ਲਕੜ ਦੀ ਰੋਟੀ ਨੂੰ ਢਿੱਡ ਨਾਲੋਂ ਖੋਲ੍ਹ ਕੇ ਅਸਲੀ ਰੋਟੀ ਵਾਂਗ ਮੂੰਹ ਨਾਲ ਤੋੜ ਕੇ ਖਾਣ ਦੀ ਕੋਸ਼ਿਸ਼ ਕਰਦੇ ਉਹੀ ਰੋਟੀ ਆਪ ਦੇ ਮਜ਼ਾਰ ਦੇ ਗੱਦੀ ਨਸ਼ੀਨ ਪਾਸ ਹੁਣ ਤਕ ਸਾਂਭੀ ਪਈ ਹੈ । ਇਸ ਰੋਟੀ ਬਾਬਤ ਆਪ ਫਰਮਾਂਉਂਦੇ ਹਨ—

ਫਰੀਦਾ ਰੋਟੀ ਮੇਰੀ ਕਾਠ ਕੀ ਲਾਵਨ ਮੇਰੀ ਭੁਖ ।
ਜਿਨਾਂ ਖਾਧੀ ਚੋਪੜੀ ਘਣੇ ਸਹਿਨਗੇ ਦੁੱਖ ।

ਪੀਰ ਬਖ਼ਸ਼ ਇਸ ਸਬੰਧੀ ਦਸਦਾ ਹੈ ਕਿ ਜਦ ਪਹਿਲੀ ਵਾਰ ਮਾਤਾ ਜੀ ਦੇ ਹੁਕਮ ਅਨੁਸਾਰ ਬਾਰਾਂ ਬਰਸ ਤਪ ਕਰਨ ਮਗਰੋਂ ਆਪ ਘਰ ਪਰਤੇ ਤਾਂ ਮਾਤਾ ਜੀ ਨੇ ਆਪ ਨੂੰ ਪਿਆਰ ਨਾਲ ਇਸ਼ਨਾਨ ਕਰਵਾਇਆ । ਜਦ ਉਹ ਆਪ ਦੀਆਂ ਵੱਧੀਆ ਤੇ ਉਲਝੀਆਂ ਜਟਾਂ ਸੰਵਾਰ ਰਹੇ ਸਨ ਤੇ ਕੇਸ ਖਿੱਚਣ ਨਾਲ ਆਪ ਨੂੰ ਤਕਲੀਫ ਹੋਈ, ਆਪ ਨੇ ਸੀ ਕੀਤੀ, ਮਾਤਾ ਨੇ ਕਿਹਾ, ਪੁੱਤ੍ਰ ਤੈਨੂੰ ਰਤਾ ਕੇਸ ਖਿਚਣ ਨਾਲ ਇੰਨਾ ਦੁੱਖ ਲੱਗਾ ਹੈ, ਰਤਾ ਉਨ੍ਹਾਂ ਰੁੱਖਾਂ ਤੇ ਬੂਟਿਆਂ ਦਾ ਧਿਆਨ ਕਰ ਜਿਨ੍ਹਾਂ ਦੇ ਫਲ ਤੇ ਕਰੰਬਲਾਂ ਧਰੂ ਧਰੂ ਖਾਂਦਾ ਰਿਹਾ ਏਂ । ਜਾਹ ਹੁਣ ਬਾਰਾਂ ਵਰ੍ਹੇ ਬਿਨਾਂ ਕੁਝ ਖਾਧੇ ਪੀਤੇ ਫੇਰ ਰਿਆਜ਼ਤ ਕਰ :

ਜ਼ਾਲ ਜ਼ਰਾ ਨ ਮਾਈ ਨੇ ਤਰਸ ਕੀਤਾ,
ਕਿਹਾ ਜਾਏ ਫ਼ਕੀਰੀ ਨੂੰ ਢੂੰਡ ਬੇਟਾ ।
ਨੰਗ ਭੁਖ ਦੇ ਵਲ ਨਾ ਧਿਆਨ ਕਰਨਾ,
ਇਕ ਯਾਰ ਦੀ ਰਖਣੀ ਚਾਹ ਬੇਟਾ ।
ਬਾਰਾਂ ਵਰ੍ਹੇ ਅਨਾਜ ਨਾ ਵੇਖਣਾ ਜੇ,
ਰੋਟੀ ਕਾਠ ਦੀ ਨਾਲ ਨਿਬਾਹ ਬੇਟਾ ।
ਸੱਜਨ ਆਨ ਬੁਲਾਂਵਦੇ ਪੀਰ ਬਖਸ਼ਾ,
ਨਿੱਤ ਮੱਲ ਲੈਣਾ ਉਹਦਾ ਰਾਹ ਬੇਟਾ ।

ਰਾਜਾ ਗੋਪੀਚੰਦ ਦੀ ਮਾਤਾ ਵਾਂਗ, ਮਾਈ ਨੇ ਪੁੱਤ੍ਰ ਨੂੰ ਫ਼ਕੀਰੀ ਕਮਾਉਣ ਲਈ ਤੋਰ ਦਿਤਾ, ਪਰ ਫ਼ਰਕ ਇਹ ਸੀ ਕਿ ਰਾਜਾ ਘਰ ਬਾਰ ਸਦਾ ਲਈ ਛੱਡ ਗਿਆ, ਪਰ ਫ਼ਰੀਦ ਨੇ ਗਿਹਸਤ ਵਿਚ ਰਹਿ ਕੇ ਹੀ ਜ਼ੁਹਦ ਕਮਾਇਆ ।

ਕਮਾਇਆ ।

ਪ੍ਰੋ. ਸਾਹਿਬ ਸਿੰਘ ਦਾ ਮਤ ਹੈ ਕਿ ਇਹ ਰੋਟੀ ਕਾਠ ਦੀ ਨਹੀਂ ਸੀ, ਕਾਠ ਤੋਂ ਭਾਵ ਰੁੱਖੀ ਮਿੱਸੀ ਸੀ, ਜਿਸ ਦਾ ਸਪਸ਼ਟੀਕਰਨ ਫ਼ਰੀਦ ਨੇ ਅਗਲੇ ਸਲੋਕ ਵਿਚ ਕੀਤਾ ਹੈ—

ਰੁਖੀ ਸੁਖੀ ਖਾਇਕੇ ਠੰਡਾ ਪਾਣੀ ਪੀਓ,
ਫ਼ਰੀਦਾ ਦੇਖ ਪਰਾਈ ਚੋਪੜੀ ਨਾ ਤਰਸਾਇ ਜੀਉ ।

ਪ੍ਰੋ. ਸੰਤ ਸਿੰਘ ਸੇਖੋਂ ਦਾ ਵਿਚਾਰ ਹੈ ਕਿ ਇਹ ਰੋਟੀ ਜੌਆਂ ਦੀ ਹੋ ਸਕਦੀ ਹੈ ਕਿਉਂਕਿ ਭੁਜੇ ਜੌਆਂ ਨੂੰ ਛੜਨ ਨਾਲ ਘਾਟ ਬਣਦੀ ਹੈ । ਸੰਭਵ ਹੈ ਘਾਠ ਤੋਂ ਕਾਠ ਬਣ ਕੇ ਰਹਿ ਗਿਆ ਹੋਵੇ । ਸ਼ੇਖ਼ ਸਾਅਦੀ ਨੇ ਭੀ ਜੌਆਂ ਦੀ ਰੋਟੀ ਭੁਖੇ ਲਈ ਨਿਆਮਤ ਦੱਸੀ ਹੈ :

ਐ ਸੇਰ ਤੁਰਾ ਨਾਨੇ ਜਵੀਂ ਮੁਸ਼ ਕੁਨ ਸਾਇਦ
ਮਾਸ਼ੂਕ ਮਨ ਅਸਤ ਆਂਕਿ ਬਨਜ਼ਦੀਕੇ ਤੋਂ ਜਿਸ਼ਤ ਅਸ਼ਤ
ਹੂਰਾਨੇ ਬਹਿਸ਼ਤੀ ਰਾ ਦੋਜ਼ਖ ਬਵੱਦ ਏਰਾਫ਼
ਅਜ਼ ਦੋਜ਼ਖੀਆਂ ਪੁਰਸ ਕਿ ਏਰਾਫ਼ ਬਹਿਸ਼ਤ ਅਸਤ ।

**ਸ਼ਕਰ ਗੰਜ** :—ਇਸੇ ਤਰ੍ਹਾਂ ਫ਼ਰੀਦ ਜੀ ਦੇ ਸੱਕਰਗੰਜ ਬਨਣ ਸੰਬੰਧੀ ਰਵਾਇਤਾਂ ਤੁਰੀਆਂ ਹਨ। ਨਾ ਤਾਂ ਇਹ ਸਾਰੀਆਂ ਮੰਨਣ ਯੋਗ ਹੁੰਦੀਆਂ ਹਨ, ਤੇ ਨਾ ਸੁਟ ਪਾਉਣ ਯੋਗ ਕਿਉਂਕਿ ਭਗਤਾਂ ਤੇ ਸਾਈਂ ਲੋਕਾਂ ਦੀਆਂ ਜੀਵਨੀਆਂ ਇਨ੍ਹਾ ਦੰਦ ਕਥਾਵਾਂ ਆਸਰੇ ਹੀ ਲਿਖੀਆਂ ਜਾ ਸਕਦੀਆਂ ਹਨ । ਖੰਭਾਂ ਤੋਂ ਹੀ ਡਾਰਾਂ ਬਣਨੀਆਂ ਸੰਭਵ ਹੋ ਸਕਦੀਆਂ ਹਨ ਤੇ ਕੋਈ ਰਾਈ ਦਾ ਦਾਣਾ ਤਾਂ ਅਖੀਰ ਹੋਵੇਗਾ ਹੀ ਜਿਸ ਉਤੇ ਇਹ ਪਰਬਤ ਉਸਾਰੇ ਜਾਂਦੇ ਹਨ। ਡਾਰਾਂ ਅਤੇ ਪਰਬਤਾਂ ਚੋਂ ਖੰਭ ਤੇ ਰਾਈ ਦੇ ਦਾਣੇ ਜੋ ਆਤਮਕ ਆਗੂਆਂ, ਸੰਤਾਂ ਭਗਤਾਂ ਦੇ ਧਾਰਮਿਕ ਜੀਵਨ ਚਰਿਤਰ ਦੀਆਂ ਕੜੀਆਂ ਹੁੰਦੇ ਹਨ, ਸਿਆਣ ਸਕਣਾ ਜੀਵਨੀਕਾਰ ਦਾ ਹੁਨਰ ਹੁੰਦਾ ਹੈ । ਹਥਲੇ ਲੇਖ ਦਾ ਮਨੋਰਥ ਅਜਿਹੀਆਂ ਰਵਾਇਤਾਂ ਨੂੰ ਇਕ ਥਾਂ ਕਰ ਦੇਣਾਂ ਹੈ ।

ਸ਼ੱਕਰਗੰਜ ਬਨਣ ਸਬੰਧੀ ਮੈਕਾਲਿਫ ਸਾਹਿਬ ਵਲੋਂ ਦੱਸੀ ਗਈ ਪਰੰਪਰਾ ਪਹਿਲਾਂ ਦਿਤੀ ਜਾ ਚੁਕੀ ਹੈ ਹੁਣ ਕੁਸ਼ਤਾ ਜੀ ਵਲੋਂ ਦਸੀਆ ਗਈਆਂ ਰਵਾਇਤਾਂ ਦਾ ਉਲੇਖ ਕੀਤਾ ਜਾਂਦਾ ਹੈ ।

ਫਰੀਦ ਜੀ ਦੀ ਮਾਤਾ, ਆਪ ਨੂੰ ਨਮਾਜ ਦਾ ਸ਼ੌਂਕ ਦਿਵਾਉਣ ਲਈ ਪੰਜ ਵਕਤ ਮੁਸੱਲੇ ਹੇਠਾਂ ਸ਼ਕਰ ਰਖ ਦਿਤਾ ਕਰਦੀ ਸੀ ਅਤੇ ਆਖਦੀ ਸੀ ਕਿ ਨਮਾਜ਼ ਪੜ੍ਹਨ ਵਾਲਿਆਂ ਨੂੰ ਰੱਬ ਸ਼ਕਰ ਦਿੰਦਾ ਹੈ। ਇਕ ਵਾਰ ਆਪ ਆਪਣੀ ਉਮਰ ਦੇ ਬਾਲਾਂ ਨਾਲ ਕਿਧਰੇ ਬਾਹਰ ਖੇਡਣ ਗਏ, ਉਥੇ ਹੀ ਨਮਾਜ਼ ਦਾ ਸਮਾਂ ਹੋ ਗਿਅ ਅਤੇ ਆਪ ਕਪੜਾ ਵਿਛਾ ਕੇ ਨਮਾਜ਼ ਪੜ੍ਹਨ ਲਗੇ। ਜਦ ਨਮਾਜ਼ ਪੜ੍ਹ ਚੁਕੇ ਤਾਂ ਪਹਿਲੇ ਵਾਂਙ ਕਪੜਾ ਚੁਕ ਕੇ ਵੇਖਿਆ ਤਾਂ ਉਸ ਵੇਲੇ ਥੱਲੇ ਸ਼ਕਰ ਦਾ ਢੇਰ ਸੀ, ਜਿਸ ਨੂੰ ਆਪ ਨੇ ਮਿਤ੍ਰਾਂ ਸਹਿਤ ਖੂਬ ਖਾਧਾ। ਜਦ ਵਾਪਸ ਮੁੜੇ ਤਾਂ ਸਾਰੀ ਗੱਲ ਮਾਤਾ ਜੀ ਨੂੰ ਦੱਸੀ। ਉਨ੍ਹਾਂ ਰੱਬ ਦਾ ਸ਼ੁਕਰ ਕਰਦਿਆਂ ਦੱਸਿਆ ਕਿ ਮੈਂ ਖ਼ੁਦਾ ਅੱਗੇ ਬੇਨਤੀ ਕਰ ਰਹੀ ਸੀ ਕਿ ਰੱਬ ਮੇਰੀ ਇਜ਼ਤ ਰਖੇ ਕਿਉਂਕਿ ਬਾਹਰ ਮੈਂ ਮੁਸੱਲੇ ਹੇਠਾਂ ਸ਼ੱਕਰ ਨਹੀਂ ਰਖ ਸਕਦੀ ਸੀ। ਉਸ ਦਿਨ ਤੋਂ ਆਪ ਸ਼ੱਕਰਗੰਜ ਦੇ ਨਾਂ ਤੇ ਪ੍ਰਸਿੱਧ ਹੋਏ।

ਇਕ ਜ਼ਿਮੀਂਦਾਰ ਸ਼ਕਰ ਦਾ ਗੱਡਾ ਲਿਜਾ ਰਿਹਾ ਸੀ। ਆਪ ਦੇ ਪੁਛਣ ਤੇ ਉਹਨੇ ਆਖਿਆ 'ਜੀ ਲੂਣ ਹੈ'। ਆਪ ਨੇ ਸਹਿਜ ਸੁਭਾ ਆਖਿਆ 'ਅੱਛਾ ਭਾਈ ਲੂਣ ਹੀ ਹੋਸੀ', ਸ਼ਕਰ ਲੂਣ ਹੋ ਗਈ। ਜ਼ਿਮੀਦਾਰ ਬੜਾ ਦੁਖੀ ਹੋਇਆ। ਆਪ ਜੀ ਕੋਲ ਆ ਕੇ ਪਛਤਾਵਾ ਕੀਤਾ ਤੇ ਭੁਲ ਦੀ ਮਾਫੀ ਮੰਗੀ। ਲੂਣ ਫੇਰ ਸ਼ਕਰ ਬਣ ਗਿਆ।

ਤੀਜੀ ਰਵਾਇਤ ਹੈ ਕਿ ਆਪ-ਹਜ਼ਰਤ ਖ਼ਾਜਾ ਬਖਤਿਆਰ ਕਾਕੀ ਦੇ ਪਾਸ ਦਿੱਲੀ ਸਨ ਅਤੇ ਆਪ ਹੁਜਰੇ ਵਿਚੋਂ ਚੌਥੇ ਪੰਜਵੇਂ ਦਿਨ ਨਿਕਲ ਕੇ ਖ਼ਾਜਾ ਸਾਹਿਬ ਦੀ ਕਦਮਬੋਸੀ ਕੀਤਾ ਕਰਦੇ। ਇਕ ਵਾਰੀ ਇਦਾਂ ਈ ਜਾ ਰਹੇ ਸਨ ਕਿ ਰਾਹ ਵਿਚ ਮੀਂਹ ਕਾਰਣ ਬਹੁਤ ਚਿੱਕੜ ਸੀ, ਜਿਸ ਦਾ ਕਥਨ ਆਪ ਨੇ ਇਉਂ ਕੀਤਾ ਹੈ'

ਫਰੀਦਾ ਗਲੀਏਂ ਚਿਕੜ ਦੂਰ ਘਰ ਨਾਲ ਪਿਆਰੇ ਨੇਹੁ।
ਚਲਾਂ ਤਾਂ ਭਿਜੈ ਕੰਬਲੀ ਰਹਾਂ ਤਾਂ ਤੁਟੈ ਨੇਹ।
ਭਿਜਉ ਸਿਜਉ ਕੰਬਲੀ ਅਲਹੁ ਵਰਸਉ ਮੇਹ।
ਜਾਇ ਮਿਲਾਂ ਤਿਨਾ ਸਜਨਾ ਤੁਟਉ ਨਾਹੀ ਨੇਹ।

ਆਪ ਖੜਾਵਾਂ ਪਾਈ ਜਾ ਰਹੇ ਸਨ ਕਿ ਆਪ ਦਾ ਪੈਰ ਤਿਲ੍ਹਕ ਗਿਆ ਅਤੇ ਆਪ ਡਿਗ ਪਏ, ਮਿੱਟੀ ਦੀ ਇਕ ਛਿੱਟ ਉਡ ਕੇ ਆਪ ਦੇ ਮੂੰਹ ਵਿਚ ਡਿਗੀ ਅਤੇ ਡਿਗਦਿਆਂ ਸ਼ੱਕਰ ਹੋ ਗਈ। ਆਪ ਉਠ ਕੇ ਖ਼ਾਜਾ ਸਾਹਿਬ ਦੀ ਸੇਵਾ ਵਿਚ ਆਏ ਅਤੇ ਮਿੱਟੀ ਦੇ ਸ਼ੱਕਰ ਹੋ ਜਾਣ ਦਾ ਜ਼ਿਕਰ ਕੀਤਾ। ਖ਼ਾਜਾ ਸਾਹਿਬ ਫੁਰਮਾਇਆ

ਅਜ ਮਿੱਟੀ ਦੀ ਇਕ ਕੰਕਰ ਤੁਹਾਡੇ ਮੂੰਹ ਵਿਚ ਡਿਗੀ ਤੇ ਸ਼ੱਕਰ ਹੋ ਗਈ, ਕੋਈ ਵੱਡੀ ਗੱਲ ਨਹੀਂ ਕਿ ਤੁਹਾਨੂੰ ਰੱਬ ਗੰਜੇ ਸ਼ੱਕਰ ਭਾਵ ਸ਼ੱਕਰ ਦਾ ਖ਼ਜ਼ਾਨਾ ਬਣਾ ਦੇਵੇ। ਇਹ ਸੁਣਦੇ ਹੀ ਆਪ ਨੇ ਸ਼ੁਕਰ ਦਾ ਸਿਜਦਾ ਕੀਤਾ।

ਚੌਥੀ ਰਵਾਇਤ ਅਨੁਸਾਰ ਇਕ ਦਿਨ ਆਪ ਕਿਸੇ ਫਲ ਨਾਲ ਰੋਜ਼ਾ ਖੋਲ੍ਹਣ ਲਗੇ ਸਨ ਕਿ ਇਕ ਪੁਰਸ਼ ਖਾਣਾ ਲੈ ਆਇਆ। ਆਪ ਨੇ ਉਸ ਖਾਣੇ ਨਾਲ ਰੋਜ਼ਾ ਖੋਲਿਆ। ਪਰ ਰੱਬ ਦੀ ਕੁਦਰਤ ਉਹ ਖਾਣਾ ਆਪ ਨੂੰ ਪਚਿਆ ਨਾ ਅਤੇ ਉਲਟੀ ਆ ਗਈ। ਆਪ ਨੇ ਜਦ ਇਹ ਗੱਲ ਅਪਣੇ ਮੁਰਸ਼ਦ ਨੂੰ ਦਸੀ ਤਾਂ ਉਨ੍ਹਾਂ ਫ਼ਰਮਾਇਆ ਕਿ ਉਹ ਖਾਣਾ ਇਕ ਸ਼ਰਾਬ ਵੇਚਣ ਵਾਲੇ ਦੇ ਘਰ ਦਾ ਹੋਣ ਕਰਕੇ ਤੁਹਾਨੂੰ ਨਹੀਂ ਪਚਿਆ। ਅਗੋਂ ਰੋਜ਼ਾ ਖੋਲ੍ਹਣ ਵੇਲੇ ਜੋ ਮਿਲੇ ਉਹੀ ਖਾ ਲਓ। ਅਗਲੀ ਵੇਰ ਰੋਜ਼ਾ ਖੋਲ੍ਹਣ ਸਮੇਂ ਆਪ ਨੂੰ ਕੁਝ ਨਾ ਮਿਲਿਆ ਤਾਂ ਮਜਬੂਰਨ ਭੁਖ ਅਤੇ ਕਮਜ਼ੋਰੀ ਕਾਰਣ ਕੁਝ ਕੰਕਰੀਆਂ ਚੁਕ ਕੇ ਮੂੰਹ ਵਿਚ ਪਾ ਲਈਆਂ ਤੇ ਇਓਂ ਜਾਪਿਆ ਕਿ ਇਹ ਮਿਸਰੀ ਦੀਆਂ ਡਲੀਆਂ ਸਨ। ਆਪ ਨੇ ਇਨ੍ਹਾਂ ਨੂੰ ਸ਼ੈਤਾਨ ਦੀ ਕਾਰਸਤਾਨੀ ਸਮਝ ਕੇ ਥੁਕ ਦਿੱਤਾ। ਇਸ ਪਿਛੋਂ ਹੋਰ ਕੰਕਰੀਆਂ ਚੁਕ ਕੇ ਮੂੰਹ ਵਿਚ ਪਾਈਆਂ। ਪਰ ਉਹ ਭੀ ਮਿਸਰੀ ਦੀਆਂ ਡਲੀਆਂ ਹੋ ਗਈਆਂ। ਹੁਣ ਆਪ ਨੂੰ ਯਕੀਨ ਹੋ ਗਿਆ ਕਿ ਇਹ ਖ਼ੁਦਾ ਦੀ ਬਖਸ਼ਸ਼ ਹੈ। ਇਸ ਤਰ੍ਹਾਂ ਆਪ ਸ਼ਕਰਗੰਜ ਪ੍ਰਸਿੱਧ ਹੋਏ।

ਪਰ ਇਸ ਰਵਾਇਤ ਨੂੰ ਤੋਰਨ ਵਾਲੇ ਨੂੰ ਬਾਬਾ ਜੀ ਦੀ ਦੀ ਕਾਠ ਦੀ ਰੋਟੀ ਦਾ ਚੇਤਾ ਨਹੀਂ ਰਿਹਾ। ਜੇ ਉਹ ਤਿੰਨ ਦਿਨ ਦੇ ਰੋਜ਼ੇ ਪਿਛੋਂ ਭੁੱਖ ਨਾਲ ਵਿਆਕੁਲ ਹੋ ਕੇ ਮਿੱਟੀ ਦੀਆਂ ਡਲੀਆਂ ਖਾਣ ਨੂੰ ਤਿਆਰ ਹੋ ਜਾਂਦੇ ਸਨ ਤਾਂ ਉਹ ਕਈ ਕਈ ਦਿਨ ਕਾਠ੍ਹ ਦੀ ਰੋਟੀ ਨੂੰ ਚੱਕ ਮਾਰ ਕੇ ਦਿਲ ਨੂੰ ਕਿਵੇਂ ਤਸੱਲੀ ਦਿੰਦੇ ਹੋਣਗੇ। ਇਹ ਦੋਵੇਂ ਗੱਲਾਂ ਮੇਲ ਨਹੀਂ ਖਾਂਧੀਆਂ। ਦੂਜੇ ਜੇ ਰੋਜ਼ਾ ਖੋਲ੍ਹਣ ਲਈ ਲੋੜੀਂਦੀ ਮਿੱਠੀ ਚੀਜ਼, ਮਿੱਟੀ ਦੀ ਡਲੀ ਨੂੰ ਚੱਕ ਮਾਰ ਕੇ ਬਣਾਇਆ ਜਾਣਾ ਮੰਨੀਏ, ਤਾਂ ਭੀ ਉਨ੍ਹਾਂ ਦੀ ਅਪਣੀ ਮਨੌਤ ਅਨੁਸਾਰ ਸਭ ਤੋਂ ਮਿੱਠਾਂ ਪਰਮੇਸ਼ਰ ਦਾ ਨਾਂ ਹੈ।

ਸ਼ਕਰ ਖੰਡ ਨਿਵਾਤ ਗੁੜ ਮਾਖਿਓਂ ਮਾਝਾ ਦੁਧ।
ਸਭੇ ਵਸਤੂ ਮਿਠੀਆਂ ਰਬ ਨਾ ਪੁਜਣ ਤੁਧ।

ਪ੍ਰੋ. ਸਾਹਿਬ ਸਿੰਘ ਲਿਖਦੇ ਹਨ ਕਿ ਅਸਲ ਗੱਲ ਤਾਂ ਹੋਰ ਹੈ। ਇਹ ਗਲ ਤਾਂ ਆਮ ਪਰਸਿੱਧ ਹੈ ਕਿ ਬਾਬਾ ਜੀ ਦੇ ਜੀਵਨ ਦੀ ਛੁਹ ਨਾਲ ਲੱਖਾਂ ਬੰਦਿਆਂ ਨੂੰ ਜ਼ਿੰਦਗੀ ਦਾ ਸਹੀ ਰਾਹ ਲਭਾ। ਆਖਰ ਇਹ ਗੱਲ ਤਾਂ ਹੀ ਹੋ ਸਕਦੀ ਸੀ ਜੇ ਬਾਬਾ ਜੀ ਦੇ ਜੀਵਨ ਵਿਚ ਕੋਈ ਖਿੱਚ ਤੇ ਮਿਠਾਸ ਸੀ। ਮਨੁਖ ਦੀ ਨਿਮ੍ਰਤਾ ਤੇ ਮਿਠਾਸ ਇਕ ਐਸਾ ਗੁਣ ਹੈ ਜੋ

ਹੋਰ ਸਾਰੇ ਇਨਸਾਨੀ ਗੁਣਾਂ ਦਾ ਸੋਮਾਂ ਹੈ : 'ਮਿੱਠਤ ਨੀਵੀਂ ਨਾਨਕਾ ਗੁਣ ਚੰਗਿਆਈਆਂ ਤੱਤ'। ਰੱਬ ਦੇ ਦਰਵੇਸ਼ ਦੇ ਗੁਣ ਬਿਆਨ ਕਰਨ ਲਗਿਆਂ ਫ਼ਰੀਦ ਜੀ ਨੇ ਆਪ ਭੀ ਇਹੀ ਆਖਿਆ ਹੈ ਕਿ ਮਿੱਠਾ ਬੋਲਣਾ ਤੇ ਕਿਸੇ ਦਾ ਦਿਲ ਨਾ ਦੁਖਾਉਣਾ ਰੱਬ ਨੂੰ ਮਿਲਣ ਦੇ ਚਾਹਵਾਨ ਲਈ ਸਭ ਤੋਂ ਜ਼ਰੂਰੀ ਗੁਣ ਹੈ ।

ਇਕ ਫਿਕਾ ਨਾ ਗਾਲ ਏ ਸਭ ਮੈ ਸੱਚਾ ਧਣੀ ।
ਹਿਆਓ ਨਾ ਕੈਹੀ ਠਾਹਿ ਮਾਣਕ ਸਭ ਅਮੋਲਵੇਂ । 129 ।

ਬਸ ਇਹੀ ਸ਼ਕਰਗੰਜ ਸੀ ਬਾਬਾ ਜੀ ਦੇ ਮੂੰਹ ਵਿਚ, ਇਹੀ ਗੰਜ ਸੀ ਸ਼ੁਕਰ ਦਾ ।

ਇਨ੍ਹਾਂ ਕਹਾਣੀਆਂ ਦੇ ਵਜੂਦ ਵਿਚ ਆਉਣ ਦਾ ਕਾਰਣ, ਸੇਖੋਂ ਸਾਹਿਬ ਦੇ ਸ਼ਬਦਾਂ ਵਿਚ, ਬਾਬਾ ਜੀ ਦੇ ਕੁਝ ਸਲੋਕਾਂ ਵਿਚ ਅਪ੍ਰਾਕਿਰਤਕ ਅਲੰਕਾਰਾਂ ਦਾ ਆਉਣਾ ਹੈ । ਉਨ੍ਹਾਂ ਦੇ ਅਰਥ ਕਰਨ ਵਿਚ ਸਾਧਾਰਨ ਲੋਕ ਟਪਲਾ ਖਾ ਜਾਂਦੇ ਹਨ । ਕੁਝ ਸਲੋਕਾਂ ਤੋਂ ਇਹ ਲੋਕ ਇਹ ਭਾਵ ਗ੍ਰਹਿਣ ਕਰ ਲੈਂਦੇ ਹਨ ਕਿ ਫ਼ਰੀਦ ਜੀ ਨੇ ਕੁਝ ਘੋਰ ਤਪਸਿਆਵਾਂ ਕੀਤੀਆਂ ਹਨ, ਜਾ ਉਨ੍ਹਾਂ ਨੇ ਰੋਟੀ ਖਾਣੀ ਛੱਡ ਦਿਤੀ ਤੇ ਕਾਠ ਦੀ ਰੋਟੀ ਬਣਾ ਕੇ ਪੇਟ ਨਾਲ ਬੰਨ੍ਹ ਲਈ ਇਸੇ ਤਰ੍ਹਾਂ ਕਾਗ ਤੇ ਪਿੰਜਰ ਵਾਲੇ ਸਲੋਕਾਂ ਤੋਂ ਇਹ ਭਾਵ ਲਿਆ ਜਾਂਦਾ ਹੈ ਕਿ ਸ਼ੇਖ਼ ਸਾਹਿਬ ਖ਼ੂਹ ਵਿਚ ਪੁਠੇ ਲਟਕਦੇ ਰਹੇ ਅਤੇ ਕਾਗ਼ ਆ ਕੇ ਉਨ੍ਹਾਂ ਦਾ ਮਾਸ ਚੂੰਡਦੇ ਰਹੇ । ਸਿੱਧ ਹੈ ਕਿ ਇਹ ਅਰਥ ਕਰਨਾ ਇਕ ਵਹਿਮ ਹੈ । ਇਹ ਸ਼ਲੋਕ ਬਿਰਹਾ ਦਾ ਇਕ ਅਲੰਕਾਰ ਹੀ ਪੇਸ਼ ਕਰਦੇ ਹਨ ਅਤੇ ਇਨ੍ਹਾਂ ਵਿਚ ਹੋਰ ਵਧੇਰੇ ਅਰਥਾਂ ਦੀ ਨਾ ਗੁੰਜਾਇਸ਼ ਹੈ ਨਾ ਲੋੜ ।

**ਯਾਦਗਾਰੀ ਅਸਥਾਨ** :—ਆਪ ਦੇ ਪ੍ਰਚਾਰ ਦਾ ਕੇਂਦਰ ਪਾਕਪਟਨ ਸੀ, ਜਿਥੇ ਹੁਣ ਤਕ ਉਨ੍ਹਾਂ ਦੀ ਗੱਦੀ ਤੁਰੀ ਆਉਂਦੀ ਹੈ । ਇਸ ਦਾ ਪੁਰਾਤਨ ਨਾਉਂ ਅਜੋਧਨ ਸੀ ਜਿਸ ਕਰਕੇ ਆਪ ਦੇ 101 ਲਕਬਾਂ ਵਿਚੋਂ ਇਕ ਜੋਧਨੀ ਯਾ ਅਜੋਧਨੀ ਭੀ ਹੈ । ਅਜੋਧਨ ਤੋਂ ਪੱਤਨ ਤੇ ਫੇਰ ਪੱਟਨ ਯਾ ਪਾਕਪਟਨ ਹੋਇਆ । ਇਥੇ ਮੁਹੱਰਮ ਦੀ ਪੰਜ, ਛੇ ਤਾਰੀਖ਼ ਨੂੰ ਆਪ ਦਾ ਉਰਸ ਮਨਾਇਆ ਜਾਂਦਾ ਹੈ ਜਿਸ ਵਿਚ ਅਣਗਿਣਤ ਸ਼ਰਧਾਲੂ ਅਤੇ ਆਸਾਵੰਦ ਸ਼ਾਮਲ ਹੁੰਦੇ ਹਨ । ਇਕ ਦਰਵਾਜ਼ਾ, ਜੁਮਾਖਿੜਕੀ ਨਾਮੀ ਬਾਣੀ, ਜਿਸ ਨੂੰ ਬਹਿਸ਼ਤੀ ਬੂਹਾ ਭੀ ਕਹਿੰਦੇ ਹਨ, ਲੰਘਦੇ ਹਨ । ਇਸ ਖਿੜਕੀ ਬਾਰੇ ਬਹੁਤ ਸਾਰੀਆਂ ਰਵਾਇਤਾਂ ਸੁਣੀਦੀਆਂ ਹਨ, ਕੁਸਤਾ ਜੀ ਅਨੁਸਾਰ, ਜਿਨ੍ਹਾਂ ਵਿਚੋਂ ਮੰਨਣ ਯੋਗ ਇਹ ਹੈ ਕਿ ਇਕ ਵਾਰੀ ਹਜ਼ਰਤ ਨਜ਼ਾਮੁੱਦੀਨ ਔਲੀਆ ਨੇ ਸੁਫ਼ਨੇ ਵਿਚ ਰਸੂਲ ਮਕਬੂਲ ਨੂੰ ਕੁਝ ਕਹਿੰਦ ਸੁਣਿਆ ਜਿਸ ਦਾ ਭਾਵ ਸੀ ਕਿ ਐ ਨਜ਼ਮੁੱਦੀਨ ਜੋ ਕੋਈ ਇਸ ਦਰਵਾਜ਼ੇ ਵਿਚ ਦਾਖ਼ਲ ਹੋਇਆ, ਅਮਨ ਵਿਚ ਆ ਗਿਆ ।

ਮੋਕਲ ਦੇਵ ਦਾ ਵਸਾਇਆ ਹੋਇਆ ਸ਼ਹਿਰ ਮੋਕਲ ਨਗਰ ਆਪ ਦੇ ਨਾਂ ਤੇ ਫਰੀਦਕੋਟ ਪ੍ਰਸਿੱਧ ਹੋਇਆ। ਇਥੇ ਭੀ ਆਪ ਦੀ ਯਾਦਗਾਰ ਕਾਇਮ ਹੈ।

**ਪਰਿਵਾਰ** :– ਫ਼ਰੀਦ ਜੀ ਦੀਆਂ ਦੋ ਸ਼ਾਦੀਆਂ ਹੋਈਆਂ। ਦੋਹ ਸੁਆਣੀਆਂ ਵਿਚੋਂ ਇਕ ਬਲਬਨ ਬਾਦਸ਼ਾਹ ਦੀ ਪੁਤ੍ਰੀ ਹਾਜਿਰਾ ਨਾਲ ਹੋਈ। ਸ਼ਾਹਜ਼ਾਦੀ ਦੇ ਨਾਲ ਦੋ ਬਾਂਦੀਆਂ ਸਾਰਹ ਤੇ ਸ਼ਕੂਰਾ ਆਈਆਂ। ਇਕ ਵਿਧਵਾ ਕਲਸੂਮ ਭੀ ਆਪ ਦੇ ਘਰ ਸੀ। ਆਪ ਦੀ ਔਲਾਦ ਛੇ ਲੜਕੇ ਤੇ ਤਿੰਨ ਲੜਕੀਆਂ ਸਨ। ਪੁਤ੍ਰਾਂ ਦੇ ਨਾਮ ਸਨ, ਅਬਦੁੱਲਾ, ਬਦਰੁੱਦੀਨ, ਸੁਲੇਮਾਨ, ਬਹਾਵੁੱਦੀਨ, ਯਾਕੂਬ, ਨਜ਼ਾਮੁੱਦੀਨ, ਤੇ ਨਸਰੁੱਲਾ। ਬਾਬਾ ਜੀ ਪੰਜ ਮੁਹੱਰਮ 664 ਹਿਜਰੀ (1266 ਈਸਵੀ) ਨੂੰ 93 ਸਾਲ ਦੀ ਆਯੂ ਭੋਗ ਕੇ ਰੱਬ ਨੂੰ ਪਿਆਰੇ ਹੋ ਗਏ।

(ਭਗਤ ਦਰਸ਼ਨ, ਸਫਾ 297)

**ਸ਼ੇਖ ਬ੍ਰਹਮ** :—ਆਪ ਤੋਂ ਬਾਦ ਗੱਦੀ ਤੇ ਆਪ ਦਾ ਦੂਜਾ ਪੁੱਤ੍ਰ ਦੀਵਾਨ ਬਦਰੁੱਦੀਨ ਸੁਲੇਮਾਨ ਬੈਠਾ। ਸ਼ੇਖ ਬ੍ਰਹਮ ਯਾ ਇਬਰਾਹੀਮ ਜਿਨ੍ਹਾਂ ਦੀ ਮਿਲਨੀ ਗੁਰੂ ਨਾਨਕ ਸਾਹਿਬ ਨਾਲ ਹੋਈ, ਬਾਬਾ ਜੀ ਤੋਂ ਬਾਦ ਬਾਰ੍ਹਵੇਂ ਥਾਂ ਤੇ ਸੀ। ਜਿਵੇਂ ਕਿ ਹੇਠ ਲਿਖੀ ਪ੍ਰਣਾਲੀ ਤੋਂ ਪ੍ਰਗਟ ਹੈ :—

1. ਦੀਵਾਨ ਬਦਰਦੀਨ ਸੁਲੇਮਾਨ
2. ਖਾਜਾ ਦੀਵਾਨ ਪੀਰ ਅਲਾਉਦੀਨ ਮੌਜਦਰਿਆ
3. ਖ਼ਾਜਾ ਦੀਵਾਨ ਮੁਇਜ਼ੁੱਦੀਨ
4. ਖ਼ਾਜਾ ਦੀਵਾਨ ਪੀਰ ਫ਼ਜ਼ਲ
5. ਖ਼ਾਜਾ ਮੁਨੱਵਰ ਸ਼ਾਹ
6. ਸ਼ੇਖ਼ ਨੂਰ ਦੀਨ
7. ਸ਼ੇਖ਼ ਬਹਾਵਲ ਦੀਨ
8. ਦੀਵਾਨ ਯੂਨਸ
9. ਦੀਵਾਨ ਸ਼ੇਖ਼ ਅਹਿਮਦ ਸ਼ਾਹ
10. ਪੀਰ ਅਤਾਉੱਲਾ
11. ਸ਼ੇਖ਼ ਮੁਹੰਮਦ
12. ਸ਼ੇਖ਼ ਇਬਰਾਹੀਮ ਫ਼ਰੀਦ ਸਾਨੀ

ਇਨ੍ਹਾਂ ਦੀ ਮੁਲਾਕਾਤ ਪਾਕਪਟਨ ਤੋਂ ਕੋਹ ਕੁ ਭਰ ਬਾਹਰ ਇਕ ਤਲਾ ਦੇ ਕੰਢੇ ਹੋਈ, ਜਿਸ ਥਾਂ ਨੂੰ ਸਿਖ 'ਨਾਨਕ ਸਰ' ਆਖਦੇ ਹਨ ਤੇ ਮੁਸਲਮਾਨ 'ਫਤਹ ਅਲਾਹੀ ਨੂਰੀ।'

ਭਾਈ ਮਨੀ ਸਿੰਘ ਜੀ ਕ੍ਰਿਤ ਗਿਆਨ ਰਤਨਾਵਲੀ ਅਨੁਸਾਰ ਗੁਰੂ ਸਾਹਿਬ ਨੇ ਸ਼ੇਖ਼
ਇਬਰਾਹੀਮ ਦੀ ਬੇਨਤੀ ਤੇ ਆਸਾ ਦੀ ਵਾਰ ਉਚਾਰ ਸੁਣਾਈ :—

"... ਤਾਂ ਫਿਰ ਸ਼ੇਖ਼ ਬ੍ਰਹਮ ਕਹਿਆ ਕਿ ਜੋ ਜੀ ਢਾਡੀ ਰਾਜਿਓਂ ਕੀ ਵਾਰ
ਗਾਵਤੇ ਹੈ, ਸੇ ਰਾਜੇ ਭੀ ਪ੍ਰਸੰਨ ਹੋਤੇ ਹੈਂ ਅਰ ਸੂਰਮੇ ਭੀ ਪ੍ਰਸੰਨ ਹੋ ਕੇ ਜਸ ਕਰਤੇ ਹੈਂ ਅਰ
ਕਾਇਰਾਂ ਮੇਂ ਭੀ ਉਦਮ ਹੋਇ ਆਵਤਾ ਹੈ। ਤੈਸੇ ਹੀ ਮਹਾਰਾਜ ਕੀ ਵਾਰ ਗਾਵਤੇ ਹੈਂ ਤਾਂ
ਮਹਾਰਾਜ ਭੀ ਪ੍ਰਸੰਨ ਹੋਤੇ ਹੈਂ ਸੰਤ ਭੀ ਪ੍ਰਸੰਨ ਹੋਤੇ ਹੈਂ ਅਰ ਜੋਨਸੇ ਜਗਯਾਸੀ ਹੈ ਤਿਨੋਂ ਭੀ
ਇੰਦਰੀਓ ਕੇ ਜੀਤਨੇ ਕਾ ਉਦਮ ਹੋਇ ਆਵਤਾ ਹੈ, ਤਾਂ ਤੇ ਤੁਸੀਂ ਭੀ ਮੈਨੂੰ ਕਾਈ ਪਰਮੇਸਰ
ਕੀ ਵਾਰ ਸੁਣਾਵਸੋਂ ਤਾਂ ਬਾਬੇ ਕਹਿਆ ਮਰਦਾਨਿਆ ਕਬੀਰ ਜੀ ਨੇ ਗਾਉੜੀ ਕਾ ਰਾਗ ਅਰ
ਸਿਧੋਂ ਨੇ ਰਾਮਕਲੀ ਕਾ ਰਾਗ ਅੰਗੀਕਾਰ ਕੀਆ ਹੈ ਅਰ ਹਮਾਰੇ ਸਭ ਹੀ ਰਾਗ ਹੈ ਪਰ ਇਹ
ਪੀਰ ਆਸਾਵੰਤੀ ਆਇਆ ਹੈ, ਸੋ ਆਸਾ ਕੇ ਰਾਗ ਕੀ ਵਾਰ ਵਿਚ ਵਾਰ ਸੁਣਾਵਹੁ।"

ਗੁਰੂ ਸਾਹਿਬ ਨੇ ਬਾਬਾ ਫ਼ਰੀਦ ਦੀ ਬਾਣੀ ਭੀ ਜੋ ਪਿਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ
ਵਿਚ ਚਾੜ੍ਹੀ ਗਈ, ਇਨ੍ਹਾਂ ਤੋਂ ਹੀ ਪ੍ਰਾਪਤ ਕੀਤੀ ਜਿਹਾ ਕਿ ਗੁਲਜ਼ਾਰ-ਫ਼ਰੀਦੀ ਵਿਚ
ਲਿਖਿਆ ਹੈ : "ਤਬ ਨਾਨਕ ਸਾਹਿਬ ਨੇ ਅਰਜ਼ ਕੀਤੀ ਕਿ ਹਮ ਏਕ ਕਿਤਾਬ ਤਲਕੀਨ
ਕੇ ਵਾਸਤੇ ਜਮਾ ਕਰਕੇ ਖ਼ਿਦਮਤ ਆਪ ਕੀ ਮੇਂ ਲਾਏ ਹੈਂ ਕਿ ਕਲਾਮ ਆਪ ਕੀ ਅਰ
ਕਲਾਮ ਬਾਬਾ ਫਰੀਦ ਸਾਹਿਬ ਕੀ ਹਸਬੁਲ ਅਰਸ਼ਾਦ ਆਪ ਕੇ, ਕਿਤਾਬ ਮੌਸੂਫ ਮੇਂ ਪਹਿਲੇ
ਦਰਜ ਕੀ ਜਾਵੇ। ਹਜ਼ਰਤ ਨੇ ਕਿਤਾਬ ਜਮਾ ਕਰੀ ਹੁਈ ਪਸੰਦ ਫਰਮਾ ਕਰ ਇਜਾਜ਼ਤ
ਕਲਾਮ ਦਰਜ ਕਰਨੇ ਕੀ ਦੀ।"

(ਹੰਸਚੋਗ, ਸਫ਼ਾ 92)

**ਬਾਬਾ ਫ਼ਰੀਦ ਦਾ ਕਲਾਮ** :—ਉਪਰਲੀ ਟੂਕ ਤੋਂ ਭਰਮ ਪੈ ਸਕਦਾ ਹੈ ਕਿ
ਗੁਰੂ ਗ੍ਰੰਥ ਸਾਹਿਬ ਵਿਚ, ਫ਼ਰੀਦ ਜੀ ਦੇ ਨਾਂ ਹੇਠ ਦਰਜ ਬਾਣੀ ਫ਼ਰੀਦ ਅੱਵਲ ਤੇ ਸਾਨੀ
ਦੋਹਾਂ ਦੀ ਰਲਵੀਂ ਰਚਨਾ ਹੈ। ਪਰ ਇਹ ਦਰੁਸਤ ਨਹੀਂ, ਇਹ ਸਾਰੀ ਰਚਨਾ ਫ਼ਰੀਦ
ਅੱਵਲ ਦੀ ਹੀ ਹੈ, ਜੇ ਅਜੇਹਾ ਨਾ ਹੁੰਦਾ ਤਾਂ ਗੁਰੂ ਅਰਜਨ ਸਾਹਿਬ ਦੋਹਾਂ ਫ਼ਰੀਦਾਂ ਦੀਆਂ
ਬਾਣੀਆਂ ਦਾ ਵੇਰਵਾ ਜ਼ਰੂਰ ਦਿੰਦੇ।

ਸਈਅਰੁਲ ਔਲੀਆ ਵਿਚ ਦਰਜ ਹੈ "ਇਲਾਵਾ ਬਰੀਂ ਅਸ਼ਿਆਰੇ ਫ਼ਾਰਸੀ
ਊ ਰਾ ਦਰ ਜ਼ੁਬਾਨੇ ਮੁਲਤਾਨੀ ਅਸ਼ਿਆਰੇ ਸ਼ੀਰੀਂ ਵ ਰਵਾਂ ਅਸਤ"। ਅਰਥਾਤ ਫ਼ਾਰਸੀ
ਦੇ ਦੋ ਸ਼ੇਰਾਂ ਤੋਂ ਬਿਨਾਂ ਉਨ੍ਹਾਂ ਦੇ ਮਿੱਠੇ ਤੇ ਚਲੰਤ ਛੰਦ ਮੁਲਤਾਨੀ ਭਾਸ਼ਾ ਵਿਚ ਭੀ ਹਨ।
ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਹੇਠ ਲਿਖੀਆਂ ਪੁਸਤਕਾਂ ਵਿਚ ਆਪਦੀ ਬਾਣੀ
ਮਿਲਦੀ ਹੈ।

1. ਹਿਸਟਰੀ ਆਫ ਪੰਜਾਬੀ ਲਿਟ੍ਰੇਚਰ ਕ੍ਰਿਤ ਡਾਕਟਰ ਮੋਹਨ ਸਿੰਘ
2. ਪੰਜਾਬ ਮੇਂ ਉਰਦੂ ਕ੍ਰਿਤ ਪ੍ਰੋ: ਮਹਿਮੂਦ ਸ਼ੀਰਾਨੀ
3. ਸ਼ਰਾਈਨ ਆਫ਼ ਬਾਬਾ ਫ਼ਰੀਦ ਕ੍ਰਿਤ ਮਿਸਟਰ ਮਾਈਲਜ਼ ਇਰਵਿੰਗ ।
4. ਸਲੋਕ ਬਾਬਾ ਫ਼ਰੀਦ ਸਣੇ ਵਿਆਖਿਆ, ਕ੍ਰਿਤ ਮੁਨਸ਼ੀ ਜੇਮੀ ਰਾਮ ਮੁਸ਼ਤਾਕ
5. ਰਾਹਿਤੁਲ ਕਲੂਬ ਕ੍ਰਿਤ ਹਜ਼ਰਤ ਨਜ਼ਾਮੁੱਦੀਨ ਦਿਹਲਵੀ
6. ਇਸਰਾਰੁਲ ਔਲੀਆ ਕ੍ਰਿਤ ਹਜ਼ਰਤ ਦੀਵਾਨ ਬਦਰ ਦੀਨ ਸ਼ਜਾਦਾ ਨਸ਼ੀਨ ਦਰਗਾਹ ਪਾਕਪਟਨ ।

ਇਸ ਤੋਂ ਬਿਨਾਂ ਫੁਆਦੁਲ ਸਾਲਿਕੀਨ ਨਾਂ ਦੀ ਫ਼ਾਰਸੀ ਪੁਸਤਕ ਵਿਚ ਆਪ ਨੇ ਮੁਰਸ਼ਦ ਦੇ ਬਚਨ ਇਕੱਠੇ ਕੀਤੇ ਅਤੇ ਇਕ ਨਸੀਹਤ-ਨਾਮਾ ਪੰਜਾਬੀ ਵਿਚ ਭੀ ਲਿਖਿਆ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸਲੋਕ ਫ਼ਰੀਦ ਕੇ' ਸਿਰਲੇਖ ਹੇਠਾਂ 130 ਸ਼ਲੋਕ ਹਨ । ਇਨ੍ਹਾਂ ਵਿਚੋਂ ਬਾਬਾ ਜੀ ਦੇ ਆਪਣੇ 112 ਹਨ । ਬਾਕੀ ਅਠਾਰਾਂ ਗੁਰੂ ਸਾਹਿਬਾਂ ਦੇ, ਜਿਨ੍ਹਾਂ ਦਾ ਵੇਰਵਾ ਇਉਂ ਹੈ :—

ਗੁਰੂ ਨਾਨਕ ਦੇਵ ਜੀ 4 (ਅੰਕ 32, 113, 120, 124)
ਗੁਰੂ ਅਮਰ ਦਾਸ ਜੀ 5 (13, 52, 104, 122, 123)
ਗੁਰੂ ਰਾਮਦਾਸ ਜੀ 1 (121)
ਗੁਰੂ ਅਰਜਨ ਦੇਵ ਜੀ 8 (75, 82, 83, 105, 108, ਤੋਂ 111)

ਸ਼ਲੋਕਾਂ ਤੋਂ ਬਿਨਾਂ ਚਾਰ ਸ਼ਬਦ, ਦੋ ਆਸਾ ਰਾਗ ਵਿਚ ਅਤੇ ਦੋ ਸੂਹੀ ਵਿਚ ਹਨ । ਆਸਾ ਰਾਗ ਲਹਿੰਦੇ ਪੰਜਾਬ ਦਾ ਮਨ-ਭਾਉਂਦਾ ਰਾਗ ਹੈ ਅਤੇ ਸੂਹੀ ਉਂਝ ਮੁਸਲਮਾਨ ਫ਼ਕੀਰਾਂ ਵਿਚ ਪ੍ਰਚਲਿਤ ਸੀ ।

**ਸਲੋਕਾਂ ਦੀ ਬਣਤਰ** :—ਬਾਣੀ ਬਿਓਰਾ ਵਿਚ ਲਿਖਿਆ ਹੈ ਕਿ ਸ਼ਲੋਕ ਸੰਗੀਤ ਵਿਦਿਆ ਅਨੁਸਾਰ 'ਦਿਰਪਦ ਪ੍ਰਬੰਧ' ਹੈ । ਗ੍ਰਾਮੀਣ ਭਾਖਾ ਵਿਚ ਇਸ ਨੂੰ ਦੋਹੜਾ ਕਹਿੰਦੇ ਹਨ । ਅਤੇ ਪ੍ਰਾਕ੍ਰਿਤ ਅਤੇ ਬ੍ਰਿਜ ਭਾਖਾ ਵਿਚ ਡੱਖਣਾ ਵਾ ਡਖਣੇ ਕਰਕੇ ਕਹਿੰਦੇ ਹਨ । ਗੁਰੂ ਸੰਪ੍ਰਦਾਇ ਵਿਚ ਸਲੋਕ ਪ੍ਰਤੱਖ ਹੈ । ਰੂਪ ਇਸ ਪ੍ਰਬੰਧ ਦਾ ਇਉਂ ਲਿੱਖਿਆ ਹੈ :

ਪਹਿਲਾ ਅੱਧਾ ਉਦਗ੍ਰਾਹ ਅਤੇ ਦੂਜਾ ਅੱਧਾ ਧ੍ਰਵ ਅਗੇ ਆਭੋਗ ਵਿਚ ਕਵੀਸ਼ਰ ਦਾ ਨਾਉਂ । ਉਦਗ੍ਰਾਹ ਵਿਚ ਕਯਾਸ ਕਰੀਦਾ ਹੈ ਸੋ ਦ੍ਵਿਪਥ ਹੈ । ਉਸ ਸਲੋਕ ਦੇ ਦੋ ਭੇਦ ਹਨ । ਜੇ ਇਕ ਤਾਲ ਵਿਚ ਗਾਵੀਏ ਤਾਂ ਪਹਿਲਾ ਭੇਦ, ਜੇ ਅਨੇਕ ਤਾਲ ਵਿਚ ਗਾਵੀਏ ਤਾਂ ਦੂਜਾ ਭੇਦ । ਇਕੁਰ ਹੀ ਇਸ ਦੇ ਚਾਰ ਭੇਦ ਹੋਰ ਹਨ । ਸਵਰੋਭਯ, ਪ੍ਰਯੋਗੋਭਯ, ਸਹ ਪ੍ਰਯੋਗੋਭਯ ਅਤੇ ਅਲੋਭਯ । ਇਕੁਰ

ਹੀ ਇਸ ਦੀਆਂ ਮਾਤ੍ਰਾਂ, ਗੁਰੂ ਲਘੂ ਅਨੁਸਾਰ ਦੋ ਭੇਦ ਹਨ। ਹਾਰਸ, ਸਾਰਸ,
ਭਰਯਾਭਵਰ, ਕੂਹਰ, ਕੰਦ ਕੰਦਰ ਲੇਖਾ, ਕੁੰਜਰ, ਹਿੰਸ ਕੀੜ, ਮਯੂਰ ਅਤੇ ਸੋਹਰਠਾ।

ਅਪਣੇ ਸਲੋਕਾਂ ਵਿਚ ਫ਼ਰੀਦ ਜੀ ਨੇ ਦੋਹਰੇ ਦੀ ਬਾਹਲੀ ਵਰਤੋਂ
ਕੀਤੀ ਹੈ। ਪਹਿਲਾ ਚੌਂਹ ਦੋਹਰਿਆਂ ਦਾ, 87 ਵਾਂ ਭੇਦ ਦੋਹਰੇ ਦਾ (ਤਿੰਨ
ਪੰਕਤੀਆਂ ਦਾ) ਅੰਕ 98 ਚਾਰ ਪੰਕਤੀਆਂ ਦੇ ਹਨ ਅਤੇ ਸੌਵਾਂ ਤਿੰਨ ਦੋਹਰਿਆਂ ਦਾ।
ਸਲੋਕ ਨੰਬਰ 16 ਦੀਆਂ ਚਾਰ ਪੰਕਤੀਆਂ ਅੱਧੇ ਦੋਹਰੇ ਹਨ:

ਫ਼ਰੀਦਾ ਥੀਉ ਪਵਾਹੀ ਦਭੁ।
ਜੇ ਸਾਂਈਂ ਲੋੜਹਿ ਸਭੁ।
ਇਕੁ ਛਿਜਹਿ ਬਿਆ ਲਤਾੜੀਅਹਿ।
ਤਾਂ ਸਾਈਂ ਦੇ ਦਰ ਵਾੜੀਅਹਿ।

ਸ਼ੇਖ਼ ਜੀ ਦੇ ਸ਼ਬਦਾਂ ਵਿਚ, ਵਧੇਰੇ ਸਲੋਕ, ਦੋਹਰੇ ਤੋਲ ਤੇ ਠੀਕ ਸਮਝੇ ਹੋਏ
ਹਨ ਪਰ ਸਿਵਾਏ ਕੁਝਕੁ ਦੇ ਫ਼ਰੀਦ ਨਾਮ ਹਰ ਥਾਂ ਮਾਤਰਾਂ ਦੀ ਗਿਣਤੀ ਤੋਂ
ਬਾਹਰ ਹੈ, ਜਿਵੇਂ

ਫ਼ਰੀਦਾ ਦਰ ਦਰਵੇਸੀ ਗਾਖੜੀ,
ਚਲਾਂ ਦੁਨੀਆਂ ਭਤਿ
ਬੰਨ੍ਹ ਉਠਾਈ ਪੋਟਲੀ,
ਕਿਥੈ ਵੰਞਾ ਘਤਿ।

ਵਿਚ 'ਫ਼ਰੀਦ' ਮਾਤਰਕ ਤੋਲ ਤੋਂ ਵਾਧੂ ਹੈ। ਕਈਆਂ ਅੱਖਰਾਂ ਉਤੇ ਅਪ੍ਰਤਖ ਅਧਕ
ਲਾਉਣਾ ਜ਼ਰੂਰੀ ਹੈ ਜਿਵੇਂ ਚਲਾਂ, ਭਤਿ, ਘਤਿ, ਉਤੇ, ਕਿਧਰੇ ਵਿਸਰਾਮ ਪੁਰ ਇਕ
ਜਾਂ ਦੋ ਮਾਤਰਾ ਘਟਾ ਦਿਤੀ ਗਈ ਹੈ ਤੇ ਉਸ ਦੀ ਕਮੀ ਵਿਸਰਾਮ ਦਾ
ਠਰੰਮਾ ਪੂਰੀ ਕਰਨਾ ਹੈ ਜਿਵੇਂ—

ਫ਼ਰੀਦਾ ਜੇ ਤੂ ਅਕਲਿ ਲਤੀਫੁ,
ਕਾਲੇ ਲਿਖੁ ਨ ਲੇਖ।
ਆਪਨੜੇ ਗਿਰੀਵਾਨ ਮਹਿ,
ਸਿਰ ਨੀਵਾਂ ਕਰ ਦੇਖ।

ਵਿਚ ਲਤੀਫ਼ ਪਿਛੋਂ ਵਿਸਰਾਮ ਕਰਨਾ ਪਵੇਗਾ ਕਿਧਰੇ ਅੰਤ ਵਿਚ ਇਕ ਮਾਤਰਾ ਘਟ ਗਈ
ਹੈ ਅਤੇ ਉਥੇ ਅੰਤਲੇ ਸ਼ਬਦ ਨੂੰ ਲਮਕਾਉਣਾ ਪਵੇਗਾ, ਜਿਵੇਂ

ਇਨੀ ਲੋਇਣੀ ਦੇਖਦਿਆਂ ਕੇਤੀ ਚਲ ਗਈ ।
ਫ਼ਰੀਦਾ ਲੋਕਾਂ ਆਪੋ ਆਪਣੀ ਮੈਂ ਆਪਣੀ ਪਈ ।

ਕਈਆਂ ਦੋਹਰਿਆਂ ਦੀਆਂ ਪੰਗਤੀਆਂ ਵਿਚ ਮਾਤਰਾ ਵਧ ਭੀ ਗਈ ਹੈ, ਜਿਵੇਂ—

ਲੰਮੀ ਲੰਮੀ ਨਦੀ ਵਹੈ ਕੰਧੀ ਕੇਰੇ ਹੇਤਿ
ਬੇੜੇ ਨੂੰ ਕੱਪਰੁ ਕਿਆ ਕਰੇ ਜੇ ਪਾਤਣ ਰਹੇ ਸੁਚੇਤ ।

ਦੋ ਹਰਿਆਂ ਤੋਂ ਬਿਨਾਂ ਆਪ ਨੇ ਸੋਰਠੇ ਦੀ ਵਰਤੋਂ ਭੀ ਕੀਤੀ ਹੈ :

ਫ਼ਰੀਦਾ ਗਲੀ ਸੁ ਸਜਣ ਵੀਹ ਇਕ ਢੂੰਢੇਂਦੀ ਨ ਲਹਾਂ ।
ਧੁਖਾ ਜਿਉਂ ਮਾਲੀਹ ਕਾਰਣ ਤਿੰਨਾ ਮਾ ਪਿਰੀ ।

'ਤਪ ਤਪ ਲੁਹਿ ਲੁਹਿ ਹਾਥ ਮਰੋਰਉ', ਸ਼ਬਦ ਚੌਪਈ ਰੂਪ ਵਿਚ ਅਤੇ 'ਬੇੜਾ ਬੰਧ ਨ ਸਕਿਓ ਉਪਮਾਨ ਛੰਦ ਵਿਚ ਹੈ ।

(ਪੰਜਾਬੀ ਦੁਨੀਆਂ, ਜਨਵਰੀ, 1953, ਸਫ਼ਾ 15)

ਫ਼ਰੀਦ ਜੀ ਦਾ ਕਲਾਮ ਦਰਵੇਸ਼ੀ ਜੀ ਵਿਆਖਿਆ ਹੈ । ਦਰਵੇਸ਼ 'ਦਰਵੇਜ਼' ਦਾ ਦੂਜਾ ਰੂਪ ਹੈ, ਜੋ ਨੂੰ ਸ਼ੀਨ ਨਾਲ ਬਦਲਾ ਕੇ, ਦਰਵੇਸ਼ ਦਰਯੂਜ਼, ਅਰਥਾਤ ਦਰ ਦਰ ਮੰਗਣ ਵਾਲੇ ਨੂੰ ਆਖਦੇ ਹਨ, ਪਰ ਫ਼ਰੀਦ ਦੀ ਦਰਵੇਸ਼ੀ ਪਰਾਏ ਦਰਾਂ ਤੇ ਭਟਕਣੋਂ ਅਤੇ ਚੋਪੜੀ ਪ੍ਰੀਤ ਤੋਂ ਸੰਗਦੀ ਹੈ । ਉਹ ਜੰਗਲੀਂ ਜਾਣ ਦੇ ਵਿਰੁਧ ਹੈ ਕਿਉਂਕਿ 'ਵੱਜੀ ਰਬ ਆਲੀਐ' ਉਹ ਕਿਸੇ ਦਾ ਦਿਲ ਤੋੜਨਾ ਮਾਣਕ ਮੋਤੀ ਤੋੜਨ ਤੁਲ ਸਮਝਦਾ ਹੈ । ਹੂਰਾ ਮੁੱਕੀ ਖਾ ਕੇ ਭੀ ਦੂਜੇ ਦੇ ਪੈਰ ਚੁੰਮਣ ਦੀ ਕਾਇਲ ਹੈ । ਕਿਉਂ ਕਿ 'ਦਰਵੇਸਾ ਨੂੰ ਲੋੜੀਏ ਰੁੱਖਾਂ ਜੀ ਜੀਰਾਂਦ' ਉਹ ਆਪਣੇ ਮਿੱਤ੍ਰਾਂ ਤੋਂ ਕੋਈ ਚੀਜ਼ ਲੁੱਕਾ ਕੇ ਰਖਣਾ ਨਹੀਂ ਚਾਹੁੰਦੇ । ਉਹ ਆਖਦੇ ਹਨ ਕਿ ਜੇ ਮੈਥੋਂ ਇਹ ਗੁਨਾਹ ਹੋ ਜਾਏ ਤਾਂ ਮੈਂ ਕੋਇਲੇ ਉਤੇ ਪਈ ਮਜੀਠ ਵਾਂਙ ਸੜ ਜਾਵਾਂ । ਉਹ ਹਕ ਹਲਾਲ ਦੀ ਕਮਾਈ ਉਤੇ ਸਾਕਰ ਹਨ, ਪਰਾਈ ਚੋਪੜੀ ਲਈ ਜੀ ਤਰਸਾਉਣ ਨਾਲੋਂ ਰੁੱਖੀ ਮਿੱਸੀ ਖਾ ਕੇ ਠੰਡਾ ਪਾਣੀ ਪੀਣਾ ਚੰਗਾ ਸਮਝਦੇ ਹਨ ਕਿਉਂਕਿ ਸਬਰ ਦੀ ਕਮਾਨੋਂ ਨਿਕਲਿਆ ਤੀਰ ਖਾਲਕ ਦੀ ਖ਼ਤਾ ਨਹੀਂ ਕਰਦਾ । ਉਹ ਮੌਤ ਦੀ ਠੋਸ ਸਚਾਈ ਨੂੰ ਸਦਾ ਅੱਖਾਂ ਅੱਗੇ ਰਖਦੇ ਹਨ, ਗੋਦੜੀ ਨੂੰ ਤਾਂ ਟਾਕੀ ਲਗ ਸਕਦੀ ਹੈ, ਪਰ ਉਮਰ ਨੂੰ ਨਹੀਂ, ਅਤੇ ਮੌਤ ਉਨ੍ਹਾਂ ਨੂੰ ਕੰਢਿਆਂ ਨੂੰ ਢਾ ਲਾਉਂਦੇ ਦਰਿਆ ਵਾਂਙ ਠਾਠਾਂ ਮਾਰਦੀ ਆਉਂਦੀ ਦਿਸਦੀ ਹੈ । ਇਹ ਦਰ ਦਰਵੇਸੀ ਗਾਖੜੀ ਹੈ ਤੇ ਪੁਰਸਲਾਤ (ਪੁਲੋ ਸਰਾਤ) ਵਾਂਙ ਇਹਨਾਂ ਮਾਰਗ ਖੜਾ ਹੈ ਪਰ ਉਹ ਸਾਰੇ ਰੱਬ ਦੀ

ਆਸ ਦਾ ਪਲ ਹਥੋਂ ਨਹੀਂ ਛਡਦੇ:—

ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ ।
ਇਹ ਤਨ ਲਹਰੀ ਗਡ ਥਿਆ, ਸਚੇ ਤੇਰੀ ਆਸ ॥

ਫ਼ਰੀਦ ਜੀ ਦਾ ਕੁਦਰਤ ਅਧਯਨ ਭੀ ਡੂੰਘਾ ਤੇ ਵਿਸ਼ਾਲ ਹੈ। ਉਹ ਰੁਤ ਫਿਰਨ ਤੇ ਵਣਾਂ ਦੀ ਕੰਬਣੀ ਨੂੰ ਮਹਿਸੂਸਦੇ ਤੇ ਮਾਣਦੇ ਹਨ । ਉਹ ਤਕਦੇ ਹਨ 'ਕਤਕ ਕੂੰਜਾਂ, ਚੇਤ ਡਉ ਸਾਵਨ ਬਿਜਲੀਆਂ । ਸੀਆਲੇ ਸੋਹੰਦੀਆਂ ਪਿਰ ਗਲ ਬਾਹੜੀਆਂ' ਉਹ ਕਾਲੀ ਕੋਇਲ ਨੂੰ ਉਸ ਦੀ ਕਲਿਤਣ ਦਾ ਕਾਰਣ ਪੁਛਦੇ ਹਨ । ਅਚਿੰਤੇ ਬਗਲੇ ਉਤੇ ਬਾਜ਼ ਪੈਂਦੇ ਤਕਦੇ ਹਨ ਜਿਵੇਂ 'ਹੋਰਾਂ ਨੂੰ ਮੋਰ ਤੇ ਮੋਰਾਂ ਨੂੰ ਹੋਰ' । ਕੁਸੰਭੇ ਦੇ ਰੰਗ ਚੋਂ ਨਾਸ਼ਮਾਨਤਾ ਦੀਆਂ ਉਠਦੀਆਂ ਲਾਟਾਂ ਤੋਂ ਢੋਲੇ ਨੂੰ ਖ਼ਬਰਦਾਰ ਕਰਦੇ ਹਨ। ਟਿੱਬੇ ਉਤੇ ਪਿਆ ਮੀਂਹ ਵਿਅਰਥ ਹੈ ਜਿਵੇਂ ਧਨ ਜੋਬਨ ਦਾ ਗਰਬ ਕਰਨ ਵਾਲੇ ਖਾਲੀ ਹਥ ਟੁਰ ਜਾਂਦੇ ਹਨ :

"ਫ਼ਰੀਦਾ ਗਰਬ ਜਿਨ੍ਹਾਂ ਵਡਿਆਈਆਂ ਧਨ ਜੋਬਨ ਆਗਾਹ
ਖਾਲੀ ਚਲੇ ਧਣੀ ਸਿਉ ਟਿਬੇ ਜਿਉਂ ਮੀਂਹਾਰ" । 105 ॥

**ਲੋਕ ਕਵੀ** : ਫ਼ਰੀਦ ਜੀ ਨੇ ਲੋਕ ਪੀੜਾਂ ਬੜੀ, ਖ਼ੂਬੀ ਨਾਲ ਚਿਤਰੀਆਂ ਹਨ, ਅਜਿਹਾ ਮਹਾਨ ਮਨੋਵਿਗਿਆਨ ਵੇਤਾ ਹੀ ਕਰ ਸਕਦਾ ਹੈ। ਨਢੜੇ ਸ਼ਹੁ ਦੀਆਂ ਨਾਜ਼ ਬਰਦਾਰੀਆਂ ਕਰਦੀ ਹੁਣ ਲਥੀ ਜੁਆਨੀ ਅਤੇ ਇਕ ਰਾਤ ਦਾ ਕੰਤ ਵਿਛੋੜਾ ਨਾ ਸਹਿੰਦੀ ਨਾਰੀ ਅਤੇ ਇਕ ਸਾਧਾਰਨ ਦੁਖੀ ਜੀਵ ਦੇ ਚਿਤ੍ਰ ਉਹ ਇਕ ਦੋਂਹ ਕਲਮ ਛੁਹਾਂ ਨਾਲ ਵਾਹ ਗਏ ਹਨ :

ਫਰੀਦਾ ਚਿੰਤ ਖਟੋਲਾ ਵਾਣ ਦੁਖ, ਬਿਰਹਿ ਵਿਛਾਵਣ ਲੇਫੁ ।
ਏਹ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ।35।

ਮਜ਼ਦੂਰਾਂ ਦਾ ਕਿਰਦਾਰ ਚਿਤ੍ਰਣ ਵੇਲੇ ਬੜੀ ਬਾਰੀਕ ਬੀਨੀ ਤੋਂ ਕੰਮ ਲਿਆ ਹੈ :

ਕੰਧ ਕੁਹਾੜਾ ਸਿਰ ਘੜਾ ਵਣ ਕੈ ਸਰ ਲੋਹਾਰ ।
ਰਉ ਲੋੜੀ ਸ਼ਹੁ ਆਪਣਾ ਤੂੰ ਲੋੜਹਿ ਅੰਗਿਆਰ ।

ਉਹਨਾਂ ਨੇ ਨਿਤ ਵਰਤੋਂ ਦੇ ਜੀਵਨ ਚੋਂ ਸਹਿਜ ਸੁਭਾ ਮਿਲਦੀਆਂ ਤਸ਼ਬੀਹਾਂ ਦਿੱਤੀਆਂ ਹਨ । ਗੁਨਾਹਗਾਰਾਂ ਨੂੰ ਘੜਿਆਲ ਵਾਂਙ ਸਜ਼ਾ ਮਿਲੇਗੀ, ਬੁਢੇਪੇ ਨਾਲ ਜਰਜਰਾ ਸ਼ਰੀਰ ਟੁਟੇ ਛਪਰ ਵਾਂਙ ਜੋ ਮੀਂਹ ਰੂਪੀ ਮੌਤ ਨਾਲ ਢੇ ਢੇਰੀ ਹੋ ਜਾਣਾ ਹੈ।

ਪੰਜਾਬੀ ਦੇ ਇਸ ਜੇਠੇ ਤੇ ਉਤਮ ਕਵੀ ਨੇ ਇਕ ਨਵੀਂ ਸ਼ੈਲੀ, ਸ਼ਬਦਾ-
ਵਲੀ ਨੂੰ ਜਨਮ ਦਿਤਾ ਹੈ। ਆਪ ਦੇ ਕਲਾਮ ਵਿਚ ਪਹਿਲੇ ਫ਼ਾਰਸੀ ਅਰਬੀ ਸ਼ਬਦਾਂ
ਨੂੰ ਪੰਜਾਬੀ ਰੂਪ ਵਿਚ ਦਿਤਾ ਗਿਆ ਹੈ, ਇਸਲਾਮੀ ਵਿਸ਼ਵਾਸਾਂ ਨੂੰ ਪੰਜਾਬੀ
ਹਤ ਵਿਚ ਥਾਂ ਮਿਲੀ ਹੈ ਜਿਵੇਂ ਪੁਰਸੁਲਾਤ, ਉਜ਼ੂ, ਨਿਵਾਜ਼, ਗੋਰ, ਮੁਸੱਲਾ, ਸੂਫ,
ਦਰਵੇਸ਼, ਦੋਜ਼ਖ, ਭਵਿਓਮ ਆਦਿ। ਆਪ ਤੋਂ ਪਹਿਲਾਂ ਸਿਧ-ਨਾਥ ਜੋਗੀਆਂ ਦੀ
ਕਵਿਤਾ ਨਿਰੀ ਧਾਰਮਿਕ ਸੀ। ਮੁਸਲਮਾਨੀ ਰਾਜ-ਰੌਲੇ ਨਾਲ ਸਾਹਿਤਕ ਕੀਮਤਾਂ
ਬਦਲੀਆਂ। ਰੱਬੀ ਪ੍ਰੀਤ ਦੇ ਸਾਹਿਤ ਚੋਂ ਮਨੁਖੀ ਪ੍ਰੀਤ, ਭਾਈਚਾਰਕ ਸੰਕੀਰਨਤਾ
ਤੇ ਜਨਤਕ ਦੁਖਾਂ ਦਾ ਅਨੁਭਵ ਫਵਾਰੇ ਵਾਂਗ ਉਛਲ ਪਏ ਹਨ। ਸਾਹਿਤ ਨੂੰ ਧਰਤੀ
ਦੀ ਛੁਹ ਪ੍ਰਾਪਤ ਹੋਈ ਹੈ। ਕਵੀ ਨੇ ਕਵਿਤਾ ਦਾ ਮੁਖੀ ਗੁਣ, ਸ਼ਬਦਾਂ ਦਾ ਸੰਕੋਚ ਬੜੀ
ਸਫਲਤਾ ਨਾਲ ਤੇ ਅਨੂਠੇ ਢੰਗ ਨਾਲ ਅਪਣਾਇਆ ਹੈ :

ਚੱਬਣ, ਚਲਣ ਰਤੰਨ ਸੇ ਸੁਣੀਅਰ ਬਹਿ ਗਏ
ਹੇੜੇ ਮੁਤੀ ਸਾਹ ਸੇ ਜਾਨੀ ਚਲਿ ਗਏ ।੭੭।

ਮੌਤ ਨੂੰ ਜ਼ਿੰਦਗੀ ਦੀ ਰਾਤ ਸਵੇਰ ਆਖਣਾ ਕਿਹਾ ਮੌਲਕ ਖਿਆਲ ਹੈ :

ਫ਼ਰੀਦਾ ਪੰਖ ਪ੍ਰਾਹਣੀ ਦੁਨੀ ਸੁਹਾਵਾ ਬਾਗੁ
ਨਉਬਤ ਵੱਜੀ ਸੁਬਹਿ ਸਿਉਂ ਚਲਣ ਕਾ ਕਰ ਸਾਜੁ ।

ਬਾਬਾ ਫ਼ਰੀਦ ਦੀਆਂ ਕਈ ਪੰਗਤੀਆਂ ਅਖੌਤਾਂ ਬਣ ਚੁਕੀਆਂ ਹਨ :

1. ਕੰਧੀ ਉਤੇ ਰੁਖੜਾ ਕਿਚਰਕ ਬੰਨੈ ਧੀਰ
   ਫ਼ਰੀਦਾ ਕਚੈ ਭਾਂਡੇ ਰਖੀਐ ਕਿਚਰ ਤਾਈਂ ਨੀਰ ।
2. ਫ਼ਰੀਦਾ ਜਾਂ ਲਬ ਤਾਂ ਨੇਹੁ ਕਿਆ ਲਬ ਤ ਕੂੜਾ ਨੇਹੁ
   ਕਿਚਰ ਝਤਿ ਲਘਾਈਐ ਛਪਰਿ ਤੁਟੈ ਮੇਹੁ !
3. ਫ਼ਰੀਦਾ ਮੈਂ ਜਾਨਿਆ ਦੁਖ ਮੁਝ ਕੂ ਦੁਖ ਸਬਾਇਐ ਜਗ
   ਉਚੈ ਚੜ੍ਹ ਕੇ ਦੇਖਿਆ ਤਾਂ ਘਰ ਘਰ ਏਹਾ ਅਗ ।
4. ਫ਼ਰੀਦਾ ਕੋਠੇ ਧੁਕਣ ਕੇਤੜਾ ?
5. ਅਮਲਜਿ ਕੀਤੀਆ ਦੁਨੀਆਂ ਵਿਚ, ਸੇ ਦਰਗਹ ਓਗਾਹਾ ।
   ਆਦਿ

ਇਉਂ ਦਿਸਦਾ ਹੈ ਕਿ ਫ਼ਰੀਦ ਦੇ ਸਮੇਂ ਪੰਜਾਬੀ ਕਵਿਤਾ ਦੀ ਊਸ਼ਾ ਧਾਣਚੱਕ
ਹੀ ਚੜ੍ਹਦੇ ਸੂਰਜ ਦੇ ਪ੍ਰਕਾਸ਼ ਵਿਚ ਟੁਟ ਗਈ।

# ਸ਼ੇਖ਼ ਫ਼ਰੀਦ –ਜੀਵਨ ਤੇ ਰਚਨਾ

ਸਾਈਂ ਸ਼ੇਖ਼ ਫਰੀਦ, ਜਿਨ੍ਹਾਂ ਦਾ ਪੂਰਾ ਨਾਮ ਫ਼ਰੀਦੁੱਦੀਨ ਗੰਜ ਸ਼ਕਰ ਹੈ, ਆਪਣੇ ਭਗਤੀ-ਭਾਵ ਦੇ ਕਾਰਣ ਪੰਜਾਬ ਨਿਵਾਸੀਆਂ ਵਿਚ ਬੜੇ ਮਸ਼ਹੂਰ ਹਨ। ਸਿੱਖਾਂ ਦੇ ਪ੍ਰਸਿੱਧ ਧਾਰਮਿਕ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੀ ਬਾਣੀ ਚੜ੍ਹੀ ਹੋਈ ਹੈ ਜੋ ਸ਼ੁੱਧ ਤੇ ਠੇਠ ਪੰਜਾਬੀ ਦਾ ਬੜਾ ਅੱਛਾ ਨਮੂਨਾ ਹੈ। ਨਾ ਕੇਵਲ ਹਿੰਦੂਆਂ ਤੇ ਸਿੱਖਾਂ ਵਿਚ ਹੀ, ਸਗੋਂ ਮੁਸਲਮਾਨਾਂ ਵਿਚ ਵੀ ਫ਼ਰੀਦ ਜੀ ਏਨੇ ਹੀ ਪ੍ਰਸਿੱਧ ਹਨ। ਇਹ ਬਹੁਤਾ ਇਸ ਕਰਕੇ ਕਿ ਇਹ ਆਪਣੇ ਪੀਰ ਮੁਰਸ਼ਦ ਖ਼੍ਵਾਜਾ ਕੁਤਬੁੱਦੀਨ ਬਖ਼ਤਿਆਰ ਕਾਕੀ ਦੇ ਵਰੋਂ ਘਰੋਂ ਵਰੋਸਾਏ ਹੋਣ ਕਰਕੇ ਇਸਲਾਮ ਦੇ ਇਕ ਜ਼ਬਰਦਸਤ ਪ੍ਰਚਾਰਕ ਸਨ। ਮੁਲਤਾਨ ਤੋਂ ਦਿੱਲੀ ਤਕ ਬਹੁਤੇ ਰਾਜਪੂਤ ਤੇ ਕੁਝ ਹੋਰ ਹਿੰਦੂ ਇਨ੍ਹਾਂ ਦੇ ਹਥੋਂ ਹੀ ਮੁਸਲਮਾਨ ਹੋਏ ਸਨ ਜਿਸ ਦਾ ਪਤਾ ਇਨ੍ਹਾਂ ਦੇ ਜਾਂ ਕੁਝ ਹੋਰ ਸਮਕਾਲੀ ਸੂਫ਼ੀਆਂ ਦੇ ਤਜ਼ਕਰਿਆਂ ਤੋਂ ਲਗਦਾ ਹੈ ਤੇ ਜ਼ਿਲਾ ਝੰਗ ਦੇ ਗਜ਼ਟੀਅਰ ਵਿਚ ਵੀ ਕੁਝ ਇਸ ਬਾਰੇ ਜ਼ਿਕਰ ਹੈ।

ਸ਼ੇਖ਼ ਫ਼ਰੀਦ ਦਾ ਸਮਾਂ ਈਸਾ ਦੀ 12 ਵੀਂ ਸਦੀ ਹੈ ਤਜ਼ਕਰਾ ਫ਼ਰੀਦੀਆਂ ਦੀ ਲਿਖਤ ਮੂਜਬ ਫ਼ਰੀਦ ਜੀ ਸ਼ੇਖ਼ ਫ਼ਾਰੂਕੀ ਸਨ (ਵੇਖੋ, ਹਸ਼ਤ ਬਹਿਸ਼ਤ, ਸਫ਼ਾ 129), ਪਰ ਖ਼੍ਵਾਜਾ ਹਸਨ ਨਿਜ਼ਾਮੀ ਦੇ ਕਥਨ ਅਨੁਸਾਰ "ਬਾਬਾ ਸਾਹਿਬ ਸੱਯਦ ਸਨ, ਫ਼ਾਰੂਕੀ ਸ਼ੇਖ਼ ਨਹੀਂ ਸਨ, ਕਿਉਂਕਿ ਪੁਰਾਣੀਆਂ ਕਿਤਾਬਾਂ ਵਿਚ ਤਮਾਮ ਖ਼੍ਵਾਜਗਾਨ ਸੂਫ਼ੀਆਂ ਨੂੰ ਸ਼ੇਖ਼ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ, ਚਾਹੇ ਉਹ ਸੱਯਦ ਹੋਣ ਜਾਂ ਮੁਗ਼ਲ ਜਾਂ ਪਠਾਣ ਹੋਣ ਕਿਉਂਕਿ ਸ਼ੇਖ਼ ਦੇ ਅਰਥ ਬਜ਼ੁਰਗ ਅਤੇ ਸਰਦਾਰ ਲਏ ਜਾਂਦੇ ਸਨ, ਨਸਬ ਦਾ ਉਸ ਦੇ ਨਾਲ ਸਬੰਧ ਨਹੀਂ ਸੀ। ਮਗਰ ਵਰਤਮਾਨ ਸਮੇਂ ਵਿਚ ਨਵੇਂ ਬਣੇ ਮੁਸਲਮਾਨਾਂ ਨੂੰ ਵੀ ਸ਼ੇਖ਼ ਕਹਿੰਦੇ ਹਨ। ਹਜ਼ਰਤ ਅਬੂ ਬਕਰ, ਹਜ਼ਰਤ ਉਮਰ, ਹਜ਼ਰਤ ਉਸਮਾਨ ਆਦਿ ਅਸਹਾਬਾਂ ਦੀ ਉਲਾਦ ਨੂੰ ਵੀ ਸ਼ੇਖ਼ ਕਹਿੰਦੇ ਹਨ।" (ਵੇਖੋ, ਨਿਜ਼ਾਮੀ ਬੰਸਰੀ, 1941, ਸਫ਼ਾ 103) ਫ਼ਰੀਦ ਜੀ ਦੀ ਪੰਜਾਬੀ ਪਦਵੀ ਬਾਬਾ ਜਾਂ ਬਾਵਾ ਹੈ, ਭਾਵੇਂ ਫ਼ਾਰਸੀਦਾਨ ਉਨ੍ਹਾਂ ਦੇ ਨਾਲ ਸ਼ੇਖ਼-ਉਲ-ਆਲਮ (ਦੁਨੀਆਂ ਦਾ ਸ਼ੇਖ਼ ਅਥਵਾ ਸਰਦਾਰ) ਜਾਂ ਸ਼ੇਖ਼ੇ ਸ਼ਯੂਖ਼-ਉਲ-ਆਲਮ (ਦੁਨੀਆਂ ਦੇ ਸ਼ੇਖ਼ਾਂ ਦਾ ਸ਼ੇਖ਼) ਵੀ ਜੋੜ ਦੇਂਦੇ ਹਨ। ਸ਼ਕਰ (ਖੰਡ ਜਾਂ ਮਿਠਾਈ) ਦੇ ਵਿਸ਼ੇਸ਼ ਪਰੇਮੀ ਜਾਂ ਪ੍ਰਾਪਤੀ ਵਾਲੇ ਹੋਣ ਕਰਕੇ ਆਪ ਸ਼ਕਰ ਗੰਜ

ਦੇ ਵਿਸ਼ੇਸ਼ ਨਾਂ ਨਾਲ ਪ੍ਰਸਿੱਧ ਸਨ ।

ਮੁੱਢਲਾ ਹਾਲ ਸ਼ੇਖ ਫ਼ਰੀਦ ਜੀ ਦਾ ਇਸ ਪ੍ਰਕਾਰ ਹੈ ਕਿ ਇਹਨਾਂ ਦੇ ਦਾਦਾ ਸ਼ੁਐਬ ਕਾਜ਼ੀ ਤੇ ਪਿਤਾ ਸ਼ੇਖ ਜਮਾਲੁੱਦੀਨ ਸੁਲੇਮਾਨ ਸਨ । ਮੁਫ਼ਤੀ ਗ਼ੁਲਾਮ ਸਰਵਰ ਖਜ਼ੀਨਤੁਲ ਅਸਫ਼ੀਆ ਵਿਚ ਲਿਖਦਾ ਹੈ ਕਿ ਸ਼ੇਖ ਜਮਾਲੁੱਦੀਨ ਸੁਲੇਮਾਨ ਸੁਲਤਾਨ ਮਹਿਮੂਦ ਗਜ਼ਨਵੀ ਦੇ ਖਵਾਹਰ ਜ਼ਾਦਾ, ਅਰਥਾਤ-ਭਾਣਜੇ ਜਾਂ ਭੈਣ ਦੇ ਪੁਤ੍ਰ ਸਨ ਜੋ ਸੁਲਤਾਨ ਸ਼ਹਾਬੁੱਦੀਨ ਗ਼ੌਰੀ ਦੇ ਜ਼ਮਾਨੇ ਵਿਚ ਚੰਗੇਜ਼ਖਾਨੀ ਹਮਲਿਆਂ ਦੇ ਕਾਰਨ ਕਾਬਲੋਂ ਨਿਕਲ ਕੇ ਲਾਹੌਰ ਪਹੁੰਚੇ ਤੇ ਕੁਝ ਚਿਰ ਕਸੂਰ ਵੀ ਰਹੇ । ਫ਼ੇਰ ਬਾਦਸ਼ਾਹ ਦੇ ਹੁਕਮ ਨਾਲ ਮੁਲਤਾਨ ਗਏ ਤੇ ਉਥੋਂ ਥੋੜੀ ਦੂਰ ਤੇ ਖੋਤੀਵਾਲ ਨਾਮੀ ਨਗਰ ਵਿਚ ਮੌਲਾਂ ਵਜੀਹੁੱਦੀਨ ਖ਼ਜੰਦੀ ਦੀ ਲੜਕੀ ਨਾਲ, ਜਿਸ ਦਾ ਨਾਮ ਕੁਰਸਮ ਖ਼ਾਤੂਨ ਸੀ, ਉਨ੍ਹਾਂ ਦੀ ਸ਼ਾਦੀ ਹੋਈ । ਇਸ ਬੀਬੀ ਕੁਰਸਮ ਖ਼ਾਤੂਨ ਦੇ ਪੇਟੋਂ ਜਮਾਲੁੱਦੀਨ ਸੁਲਮਾਨ ਦੇ ਘਰ ਖੋਤੀਵਾਲ ਦੇ ਸਥਾਨ ਪੁਰ ਤਿੰਨ ਲੜਕੇ (1) ਸ਼ੇਖ ਅਅੱਜ਼ੁੱਦੀਨ ਮਹਮੂਦ, (2) ਫ਼ਰੀਦੁੱਦੀਨ ਮਸਊਦ ਤੇ (3) ਸ਼ੇਖ਼ ਨਜੀਬੁੱਦੀਨ ਮੁਤਵੱਕਲ-ਪੈਦਾ ਹੋਏ । ( ਦੇਖੋ, ਖ਼ਜ਼ੀਨਤੁੱਲ ਅਸਫ਼ੀਆ ) ਮੇਰੇ ਇਸ ਲੇਖ ਦੇ ਹੀਰੋ ਇਨ੍ਹਾਂ ਵਿਚੋਂ ਹੀ ਦੂਜੇ ਫ਼ਰੀਦੁੱਦੀਨ ਮਸਊਦ ਅਥਵਾ ਪ੍ਰਸਿੱਧ ਨਾਮ ਸ਼ੇਖ ਫ਼ਰੀਦ ਜੀ ਹਨ ।

ਖੋਤੀਵਾਲ, ਜਿਸ ਦਾ ਦੂਜਾ ਨਾਮ ਫ਼ਾਰਸੀ ਲਿਖਾਰੀਆਂ ਨੇ ਖੋਤੂਵਾਲ() ਵੀ ਲਿਖਿਆ ਹੈ, ਮੁਲਤਾਨ ਦੇ ਨੇੜੇ ਹੀ ਹੈ । ਇਹੋ ਸ਼ੇਖ ਫ਼ਰੀਦ ਜੀ ਦਾ ਜਨਮ ਸਥਾਨ ਹੈ, ਜਿਥੇ ਮੁਫ਼ਤੀ ਗੁਲਾਮ ਸਰਵਰ ਦੇ ਕਥਨ ਅਨੁਸਾਰ ਇਹ ਸੰਨ 1186 ਈ: ਵਿਚ, ਜਿਵੇਂ ਕਿ ਉਪਰ ਲਿਖਿਆ ਹੈ, ਇਸ ਦੁਨੀਆਂ ਪਰ ਪ੍ਰਗਟੇ ਤੇ ਮੁਲਤਾਨ ਵਿਚ ਇਨ੍ਹਾਂ ਦਾ ਪਾਲਣ ਪੋਸ਼ਣ ਹੋਇਆ । ਮੁਲਤਾਨ ਉਸ ਸਮੇਂ ਮੁਸਲਮਾਨ ਪੀਰਾਂ ਫ਼ਕੀਰਾਂ ਦਾ ਗੜ੍ਹ ਬਣਿਆਂ ਹੋਇਆ ਸੀ ਤੇ ਉਹ ਪੀਰ ਫ਼ਕੀਰ ਵੀ ਖ਼ਾਸ ਕਰਕੇ ਈਰਾਨੀ ਜਾਂ ਅਫ਼ਗਾਨਿਸਤਾਨੀ ਹੀ ਸਨ ਇਸ ਲਈ ਫ਼ਰੀਦ ਜੀ ਨੂੰ ਬਚਪਨ ਵਿਚ ਦੀਤੀ ਤੇ ਦੁਨੀਆਵੀ ਸਿਖਿਆ ਉਨ੍ਹਾਂ ਪੀਰਾਂ ਫ਼ਕੀਰਾਂ ਦੇ ਮਾਹੌਲ ਵਿਚੋਂ ਹੀ ਮਿਲੀ ਜਿਸ ਕਰਕੇ ਇਹ ਥੋੜ੍ਹੇ ਸਮੇਂ ਵਿਚ ਹੀ ਕੁਰਾਨ, ਹਦੀਸ, ਇਲਮ ਫ਼ਿਕਾ, ਇਲਮ ਮੰਤਕ ਆਦਿ ਵਿਚ ਅੱਛੇ ਖ਼ਾਸੇ ਮਾਹਿਰ ਹੋ ਗਏ ।

ਜਿਥੋਂ ਤਕ ਰੂਹਾਨੀਅਤ ਦੀ ਤਾਲੀਮ ਦਾ ਸੰਬੰਧ ਹੈ, ਇਸ ਬਾਰੇ ਫ਼ਰੀਦ ਜੀ ਦੇ ਜੀਵਨ ਤੇ ਬਹੁਤਾ ਅਸਰ ਇਨ੍ਹਾਂ ਦੀ ਮਾਤਾ ਦਾ ਵੀ ਪਿਆ ਜੋ ਸ਼ੁਰੂ ਤੋਂ ਹੀ ਬੜੀ ਪਾਕਦਾਮਨ

---

()ਕੋਠੀਵਾਲ ਜਾਂ ਕੋਠੇਵਾਲ । (ਦੇਖੋ, ਜਵਾਹਰੇ ਫ਼ਰੀਦੀ,ਮੋਤੀ ਬਾਗ ਪਟਿਆਲਾ, ਹਥ ਲਿਖਿਤ ਨੰ: 409)

(ਪਤਿਬ੍ਰਤਾ) ਤੇ ਭਗਤੀ ਭਾਵ (ਜ਼ੁਹਦ-ਵ-ਰਿਆਜ਼ਤ) ਵਿਚ ਪੂਰੀ ਸੀ। ਸਵਾਸ ਸਵਾਸ ਰੱਬ ਦਾ ਨਾਮ ਜਪਣ ਤੇ ਪੰਜ ਵਕਤ ਨਿਮਾਜ਼ ਪੜ੍ਹਨ ਤੋਂ ਬਿਨਾਂ ਉਹ ਦੁਨੀਆਵੀ ਕੰਮਾਂ ਵਲ ਏਹਨਾਂ ਧਿਆਨ ਨਹੀਂ ਸੀ ਦੇਂਦੀ ਤੇ ਕੂੜ-ਕਪਟ ਉਹਦੇ ਦਿਲ ਨੂੰ ਛੁਹਿਆ ਤਕ ਸੀ। ਰਹਿੰਦੇ ਹਨ ਕਿ ਇਕ ਵੇਰ ਉਹ ਨਿਮਾਜ਼ ਪੜ੍ਹ ਰਹੀ ਸੀ ਕਿ ਇਕ ਚੋਰ, ਜੋ ਹਿੰਦੂ ਸੀ, ਉਸ ਦੇ ਘਰ ਅੰਦਰ ਆ ਵੜਿਆ, ਪਰ ਜਦ ਉਹ ਉਸ ਦੀ ਨਜ਼ਰ ਪਿਆ ਤਾਂ ਉਸ ਦੇ ਆਤਮਕ ਬਲ ਦੇ ਕਾਰਣ ਅੰਨ੍ਹਾਂ ਹੋ ਗਿਆ ਤੇ ਘਰੋਂ ਬਾਹਰ ਨਿਕਲਨ ਲਈ ਉਸ ਚੋਰ ਨੂੰ ਕੋਈ ਰਾਹ ਨਾ ਲਭਿਆ। ਆਖ਼ਰ ਹਾਰ ਹੱਟ ਕੇ ਉਸ ਨੇ ਉਚੀ ਆਵਾਜ਼ ਨਾਲ ਕਿਹਾ "ਐ ਬੰਦਗਾਨੇ ਖ਼ੁਦਾ ਬਾਰਾਦਾਏ ਦੁਜ਼ ਦੀ ਆਮਦਹ ਬੂਦਮ ਹਾਲਾ ਨਾਬੀਨਾ ਸ਼ੁਦਮ ਵ ਤੌਬਾ ਕਰਦਮ, ਬਾਰੇ ਦੀਗਰ ਮੁਰਤਕਿਬੇ ਈਂ ਕਾਰ ਨ ਸ਼ਵਮ" (ਦੇਖੋ, ਖ਼ਜ਼ੀਨਤੁੱਲ ਅਸਫ਼ੀਆ, ਸਫ਼ਾ 288) ਜਿਸਦਾ ਅਰਥ ਇਹ ਹੈ ਕਿ 'ਹੇ ਰੱਬ ਦੇ ਬੰਦਿਓ ਮੈਂ ਚੋਰੀ ਦੇ ਇਰਾਦੇ ਨਾਲ ਆਇਆ ਸੀ, ਹੁਣ ਅੰਨ੍ਹਾ ਹੋ ਗਿਆ ਹਾਂ ਤੇ ਤੌਬਾ ਕਰਦਾ ਹਾਂ ਕਿ ਫੇਰ (ਦੂਜੀ ਵੇਰ) ਅਜਿਹਾ ਗੁਨਾਹ ਨਹੀਂ ਕਰਾਂਗਾ।' ਮੁਫਤੀ ਗੁਲਾਮ ਸਰਵਰ ਲਿਖਦਾ ਹੈ ਕਿ ਸ਼ੇਖ਼ ਫ਼ਰੀਦ ਜੀ ਦੀ ਉਮਰ ਉਸ ਸਮੇਂ 6 ਸਾਲਾਂ ਦੀ ਸੀ। ਸੋ ਉਨ੍ਹਾਂ ਨੇ ਉਸ ਚੋਰ ਦੇ ਹੱਕ ਵਿਚ ਰੱਬ ਅਗੇ ਪ੍ਰਾਰਥਨਾ ਕੀਤੀ ਜਿਸ ਕਰਕੇ ਉਹ ਸੁਜਾਖਾ ਹੋ ਗਿਆ। ਪਰ ਘਰ ਜਾ ਕੇ ਉਹ ਏਨਾ ਸ਼ਰਮਿੰਦਾ ਹੋਇਆ ਕਿ ਦੂਜੇ ਦਿਨ ਸਵੇਰੇ ਹੀ ਆਪਣੇ ਪਰਿਵਾਰ ਸਮੇਤ ਸ਼ੇਖ਼ ਹੁਰਾਂ ਦੀ ਸੇਵਾ ਵਿਚ ਆ ਹਾਜ਼ਰ ਹੋਇਆ ਤੇ ਪਿਛਲੇ ਗੁਨਾਹਾਂ ਦਾ ਪਸ਼ਚ ਤਾਪ ਕਰ ਕੇ ਮੁਰੀਦ ਬਣ ਗਿਆ (ਦੇਖੋ, ਖ਼ਜ਼ੀਨਤੁੱਲ ਅਸਫ਼ੀਆ, ਸਫ਼ਾ 288)

ਸ਼ੇਖ਼ ਫ਼ਰੀਦ ਜੀ ਨੇ ਮੁੱਢਲੀ ਤਾਲੀਮ ਕਿਵੇਂ ਹਾਸਲ ਕੀਤੀ ਇਸ ਬਾਰੇ ਵੀ ਕਈ ਦਿਲਚਸਪ ਕਿੱਸੇ ਮਸ਼ਹੂਰ ਹਨ। ਕਹਿੰਦੇ ਹਨ ਕਿ ਇਕ ਵੇਰ ਆਪ ਮੁਲਤਾਨ ਦੀ ਕਿਸੇ ਮਸੀਤ ਵਿਚ ਬੈਠੇ ਕਿਤਾਬੇ ਨਾਫ਼ਿਆ, ਜੋ ਇਲਮ ਫ਼ਿਕਾ ਦੀ ਪ੍ਰਸਿਧ ਪੁਸਤਕ ਹੈ, ਪੜ੍ਹ ਰਹੇ ਸਨ, ਤਾਂ ਅਚਾਣਕ ਖ਼੍ਵਾਜਾਂ ਕੁੱਤਬੁੱਦੀਨ ਬਖ਼ਤਿਆਰ ਕਾਕੀ ਦਿਹਲਵੀ ਆ ਗਏ। ਇਹ ਬਾਦਸ਼ਾਹ ਦਿਹਲੀ ਦੇ ਪੀਰ ਸਨ ਤੇ ਉਸਤਾਦ ਵੀ। ਸ਼ੇਖ਼ ਹੋਰਾਂ ਨੂੰ ਬੜੇ ਪਰੇਮ ਨਾਲ ਪੁੱਛਣ ਲਗੇ, "ਬੇਟਾ ਕੀ ਪੜ੍ਹਦੇ ਹੋ ?" ਅਗੋਂ ਸ਼ੇਖ਼ ਹੁਰਾਂ ਉਤਰ ਦਿੱਤਾ, "ਜੀ ਨਾਫ਼ਿਆ ਪੜ੍ਹ ਰਿਹਾ ਹਾਂ।" ਇਹ ਸੁਣ ਕੇ ਖ਼੍ਵਾਜਾ ਕੁਤਬ ਬੜੇ ਖ਼ੁਸ਼ ਹੋਏ ਤੇ ਕਹਿਣ ਲਗੇ, "ਤਿਫਲਾਈ ਨਾਫ਼ਿਆ ਨਾਫ਼ਿਆ ਖ਼ਾਹਿਦ ਸ਼ੁਦ" । ਅਰਥਾਤ "ਲੜਕੇ ! ਇਹ ਨਾਫ਼ਿਆ ਤੇਰੇ ਲਈ ਬੜਾ ਨਫੇਵੰਦ ਹੋਵੇਗਾ।' (ਖ਼ਜ਼ੀਨਤੁਲ ਅਸਫ਼ੀਆ, ਸਫ਼ਾ 288) ਇਸੇ ਵਚਨ ਦਾ ਅਸਰ ਸੀ ਕਿ ਫ਼ਰੀਦ ਜੀ ਖ਼੍ਵਾਜਾ ਸਾਹਿਬ ਦੇ ਮੁਰੀਦ ਬਣ ਗਏ ਤੇ ਜਦ ਖ਼੍ਵਾਜਾ ਸਾਹਿਬ ਮੁਲਤਾਨੋਂ ਦਿੱਲੀ ਵਲ ਜਾਣ ਲਗੇ ਤਾਂ ਫ਼ਰੀਦ ਨੂੰ ਫ਼ਰਮਾ ਗਏ ਕਿ ਫ਼ਿਲਹਾਲ ਤਾਲੀਮ ਹਾਸਲ ਕਰੋ। ਜਦ ਇਸ ਪਾਸਿਓਂ ਫ਼ਾਰਿਗ਼ ਹੋ ਜਾਓ ਤਾਂ ਫੇਰ ਅਗਲੇਰੀ ਰੂਹਾਨੀਅਤ ਦੀ ਸਿਖਯਾ ਲਈ ਦਿੱਲੀ ਪਹੁੰਚਣਾ ਲਾਭਦਾਇਕ

ਹੋਵੇਗਾ ਕਿਉਂ ਕਿ ਬੇ-ਇਲਮ ਜ਼ਾਹਿਦ (ਭਗਤ) ਚਾਹੇ ਕਿਤਨਾ ਵੀ ਸਿਆਣਾ ਹੋਵੇ, ਇਕ ਤਰ੍ਹਾਂ ਨਾਲ ਸ਼ੈਤਾਨ ਦਾ ਹਥ ਠੋਕਾ ਹੁੰਦਾ ਹੈ। (ਜ਼ਾਹਿਦ ਬੇ ਇਲਮ ਮਸੱਖਰਹ ਸ਼ੈਤਾਨ ਅਸਤ। )

ਖ਼ੁਆਜਾਂ ਕੁਤਬਦੀਨ ਬਖ਼ਤਿਆਰ ਕਾਕੀ ਦੀਆਂ ਇਹ ਨਸੀਹਤਾਂ ਸ਼ੇਖ਼ ਫ਼ਰੀਦ ਹੋਰਾਂ ਨੂੰ ਬੜੀਆਂ ਪਸੰਦ ਆਈਆਂ ਜਿਸ ਕਰਕੇ ਉਹ ਵਧੇਰੇ ਤਾਲੀਮ ਹਾਸਲ ਕਰਨ ਲਈ ਅਫ਼ਗਾਨਿਸਤਾਨ, ਈਰਾਨ ਆਦਿ ਥੀਂ ਹੁੰਦੇ ਹੋਏ ਬਗ਼ਦਾਦ ਪਹੁੰਚੇ। ਬਗ਼ਦਾਦ ਉਸ ਸਮੇਂ ਇਲਮ ਅਰਬੀ ਤੇ ਇਸਲਾਮੀ ਫ਼ਲਸਫ਼ੇ ਦਾ ਗੜ੍ਹ ਬਣਿਆ ਹੋਇਆ ਸੀ। ਈਰਾਨ, ਅਫ਼ਗਾਨਿਸਤਾਨ ਤੇ ਹਿੰਦੁਸਤਾਨ ਆਦਿ ਦੇਸ਼ਾਂ ਦੇ ਮੁਸਲਮਾਨ ਵਿਦਿਆਰਥੀ ਉਥੇ ਜਾ ਕੇ ਬਕਾਇਦਾ ਉਚੇਰੀ ਵਿਦਿਆ ਹਾਸਲ ਕਰਦੇ ਤੇ ਉਥੋਂ ਪ੍ਰਮਾਣ-ਪਤ ਲੈਕੇ ਵਾਪਸ ਪਰਤਦੇ ਸਨ। ਸੋ ਸ਼ੇਖ ਫ਼ਰੀਦ ਜੀ ਵੀ ਉਥੇ ਗਏ ਤੇ ਸ਼ੇਖ਼ ਸ਼ਹਾਬੁੱਦੀਨ ਉਮਰ ਸੁਹਰਾਵਰਦੀ, ਸੈਫੁੱਦੀਨ ਬਾਜ਼ੱਰਜ਼ੀ, ਸਾਅਦੀ ਜਮਵੀ, ਬਹਾਉਦੀਨ ਜਮਵੀ, ਜ਼ਕਰੀਆ ਮੁਲਤਾਨੀ, ਸ਼ੇਖ਼ ਔਹਦੁੱਦੀਨ ਗਿਰਮਾਨੀ, ਸ਼ੇਖ਼ ਫ਼ਰੀਦੁੱਦੀਨ ਮੁਹੰਮਦ ਨੈਸ਼ਾਪੁਰੀ ਨੂੰ ਮਿਲੇ, ਤਾਲੀਮ ਹਾਸਲ ਕੀਤੀ ਤੇ ਇਨ੍ਹਾਂ ਵਿਦਵਾਨਾ ਦੇ ਸਤਿਸੰਗ ਤੋਂ ਬੜਾ ਲਾਭ ਉਠਾਇਆ। ਇਸ ਤਰ੍ਹਾਂ ਅਰਬੀ, ਫ਼ਾਰਸੀ ਵਿਚ ਚੋਟੀ ਦੇ ਵਿਦਵਾਨ ਹੋ ਕੇ ਆਪ ਕਈ ਸਾਲਾਂ ਪਿਛੋਂ ਵਾਪਸ ਹਿੰਦੁਸਤਾਨ ਪਹੁੰਚੇ। ਤੇ ਆਪਣੇ ਪੀਰ ਮੁਰਸ਼ਿਦ ਦੀ ਆਗਿਆ ਅਨੁਸਾਰ ਦਿੱਲੀ ਉਨ੍ਹਾਂ ਦੀ ਦਰਗਾਹ ਵਿਚ ਹਾਜ਼ਰ ਹੋਏ।

ਦਿੱਲੀ ਅਤੇ ਅਜਮੇਰ ਇਨ੍ਹਾਂ ਦਿਨਾਂ ਵਿਚ ਸੂਫ਼ੀ ਮਤ ਦੇ ਕੇਂਦ੍ਰ ਬਣੇ ਹੋਏ ਸਨ। ਪ੍ਰਸਿਧ ਪੀਰ ਖ਼ੁਆਜਾ ਕੁਤਬੁਦੀਨ ਬਖ਼ਤਿਆਰ ਕਾਕੀ ਦੇ ਪੀਰ ਮੁਰਸ਼ਿਦ ਸਨ ਤੇ ਅੱਗੇ ਸ਼ੇਖ ਫ਼ਰੀਦ ਜੀ ਇਨ੍ਹਾਂ ਬਖ਼ਤਿਆਰ ਕਾਕੀ ਹੋਰਾਂ ਦੇ ਮੁਰੀਦ ਸਨ। ਇਹ ਸਨ ਚਿਸ਼ਤੀ ਫ਼ਕੀਰ ਤੇ ਇਨ੍ਹਾਂ ਤੋਂ ਬਿਨਾ ਕਾਦਰੀ, ਨਕਸ਼ਬੰਦੀ, ਸੁਹਰਾਵਰਦੀ ਮਤਾਂ ਦੇ ਸੂਫ਼ੀ ਵੀ ਥਾਂ ਪਰ ਥਾਂ ਆਪਣੇ ਅਡੇ ਬਣਾਈ ਬੈਠੇ ਸਨ। ਇਹ ਸੂਫ਼ੀ ਫ਼ਕੀਰ ਉਸ ਸਮੇਂ ਇਕ ਪ੍ਰਕਾਰ ਦੇ ਮਜ਼ਹਬੀ ਪ੍ਰਚਾਰਕ ਸਨ। ਠੀਕ ਓਕਣ ਹੀ ਜਿਵੇਂ ਅੰਗਰੇਜ਼ੀ ਸ਼ਾਸਨ-ਕਾਲ ਵਿਚ ਈਸਾਈ ਮਤ ਦੇ ਪ੍ਰਚਾਰ ਲਈ ਵਖੋ ਵਖ ਮਿਸ਼ਨਰੀਆਂ ਬਣੀਆਂ ਹੋਈਆਂ ਸਨ। ਸੂਫ਼ੀਆਂ ਦੇ ਇਸ ਮਜ਼ਹਬੀ ਪ੍ਰਚਾਰ ਵਿਚ ਸਭ ਤੋਂ ਵਡੀ ਖੂਬੀ ਵੇਦਾਂਤਕ ਖ਼ਿਆਲਾਂ ਨੂੰ ਅਪਣਾ ਕੇ ਜਨਤਾ ਵਿਚ ਰੱਬੀ ਏਕਤਾ ਦਾ ਸੰਦੇਸ਼ ਦੇਣਾ ਸੀ, ਜਿਸਦਾ ਪ੍ਰਭਾਵ ਬਹੁਮਤਾਂ ਵਿਚ ਫਸੇ ਹੋਏ ਭਾਰਤ ਵਰਸ਼ ਉਤੇ ਪੈਣਾ ਇਕ ਕੁਦਰਤੀ ਗੱਲ ਸੀ ਕਿਉਂਕਿ ਸਾਡੇ ਦੇਸ਼ ਵਿੱਚ ਉਸ ਸਮੇਂ ਧਰਮ ਦੇ ਨਾਮ ਉਤੇ ਬੜਾ ਭ੍ਰਿਸ਼ਟਾਚਾਰ ਫੈਲਿਆ ਹੋਇਆ ਸੀ। ਅਨੇਕਾਂ ਜਾਤਾਂ ਦੇ ਝਮੇਲੇ ਖੜੇ ਹੋ ਗਏ ਸਨ ਜੋ ਹਰ ਇਕ ਇਨਸਾਨ ਨੂੰ ਦੂਜੇ ਨਾਲੋਂ ਵੱਖੋ ਵਖ ਵੰਡੀਆਂ ਪਾ ਕੇ ਜਾਂ ਉਚ ਨੀਚ ਦਾ

ਕੇ ਜਾਂ ਉਚ ਨੀਚ ਦਾ ਭੇਦ ਦੱਸ ਕੇ ਨਿਖੇੜ ਰਹੇ ਸਨ। ਤੇ ਇਸੇ ਤਰ੍ਹਾਂ ਰੱਬ ਵੀ ਸਾਡੇ ਲੋਕਾਂ ਦਾ ਇਕ ਨਹੀਂ ਸੀ। ਸਭ ਵਖੋ ਵੱਖ ਦੇਵੀ ਦਿਉਤੇ ਸਨ, ਉਹ ਵੀ ਬੜੀਆਂ ਭਿਆਨਕ ਤੇ ਡਰਾਉਣੀਆਂ ਸਕਲਾਂ ਵਾਲੇ ਜਿਨ੍ਹਾਂ ਨੂੰ ਖੁਸ਼ ਕਰਨ ਲਈ ਜਾਨਵਰਾਂ ਦੀਆਂ ਕੁਰਬਾਨੀਆਂ ਤੇ ਨਰ ਬਲੀਆਂ ਦਿੱਤੀਆਂ ਜਾਂਦੀਆਂ ਸਨ। ਇਸ ਲਈ ਅਜਿਹੇ ਅਤਿਆ-ਚਾਰਾਂ ਤੋਂ ਤੰਗ ਆ ਕੇ ਜੇ ਕਿਸੇ ਇਕ ਮਜ਼ਹਬ ਦੇ ਲੋਕ ਕਿਸੇ ਦੂਜੇ ਮਜ਼ਹਬ ਵਿਚ ਚਲੇ ਗਏ ਜਾਂ ਸਾਡੇ ਨਾਲੋਂ ਹਮੇਸ਼ਾਂ ਲਈ ਵੱਖ ਹੋ ਗਏ ਤਾਂ ਇਹ ਕੋਈ ਹੈਰਾਨੀ ਦੀ ਗੱਲ ਨਹੀਂ ਸੀ ਤੇ ਇਸ ਪਰਿਵਰਤਨ ਨੂੰ ਕੁਦਰਤੀ ਸਮਝ ਕੇ ਸਾਨੂੰ ਇਸ ਬਾਰੇ ਗਿਲਾ ਕਰਨਾ ਨਹੀਂ ਚਾਹੀਦਾ ਕਿਉਂਕਿ ਕਿਸੇ ਕਰਮ ਦਾ ਪ੍ਰਤੀਕਰਮ ਹਮੇਸ਼ਾ ਉਲਟਾ ਸਿੱਧਾ ਹੋਇਆ ਹੀ ਕਰਦਾ ਹੈ। ਖ੍ਵਾਜਾ ਕੁਤਬੁਦੀਨ ਬਖਤਿਆਰ ਕਾਕੀ ਜਾਂ ਉਨ੍ਹਾਂ ਦੇ ਪੀਰ ਮੁਰਸ਼ਿਦ ਖ੍ਵਾਜਾ ਸਾਹਿਬ ਅਜਮੇਰੀ ਉਸ ਸਮੇਂ ਸੂਫੀ ਮਤ ਰਾਹੀਂ ਇਸਲਾਮਕ ਪ੍ਰਚਾਰ ਦੇ ਮੋਢੀ ਸਨ ਤੇ ਦੇਸ਼ ਵਿਚ ਆਪਣੇ ਖਿਆਲਾਂ ਦਾ ਪ੍ਰਚਾਰ ਕਰ ਕੇ ਇਕ ਅਜਿਹੇ ਸੁਧਾਰ ਦਾ ਮੁਢ ਬੰਨ੍ਹ ਰਹੇ ਸਨ ਜਿਸ ਤੋਂ ਅਗੇ ਚੱਲ ਕੇ ਭਗਤੀ ਲਹਿਰ ਸ਼ੁਰੂ ਹੋਈ। ਗੁਰੂ ਨਾਨਕ ਦਾ ਸਿੱਖ ਧਰਮ, ਮੈਂ ਸਮਝਦਾ ਹਾਂ, ਉਸੇ ਸੂਫ਼ੀ ਮਤ ਤੇ ਵੈਸ਼ਨਵਾਂ ਦੀ ਨਵਧਾ ਭਗਤੀ ਦਾ, ਜੇ ਉਸ ਵਿਚੋਂ ਦੇਵਤਾਵਾਦ ਨੂੰ ਇਕ ਪਾਸੇ ਰੱਖ ਦਿੱਤਾ ਜਾਵੇ ਤਾਂ, ਇਕ ਨਵੀਨਤਾ ਭਰਪੂਰ ਵਿਕਸਿਆ ਤੇ ਸਮੁੱਨਤ ਹੋਇਆ ਰੂਪ ਹੈ।

ਖ੍ਵਾਜਾ ਬਖਤਿਆਰ ਭਾਰਤ ਵਾਸੀਆਂ ਦੀ ਇਸ ਅਵਸਥਾ ਤੋਂ ਅਨਜਾਣ ਨਹੀਂ ਸਨ। ਉਸ ਸ਼ਾਹ ਦਿੱਲੀ ਦੇ ਧਾਰਮਿਕ ਸਲਾਹਕਾਰ ਤੇ ਹਰ ਪਹਿਲੂ ਤੋਂ ਦੀਨੀ ਮਸਲਿਆਂ ਵਿਚ ਆਗੂ ਸਨ। ਦਿੱਲੀ ਤੇ ਉਸ ਦੇ ਗਿਰਦ ਨਵਾਹ ਵਿਚ ਉਹ ਇਸਲਾਮਕ ਪ੍ਰਚਾਰ ਦੇ ਮੋਢੀ ਸਨ ਤੇ ਰਾਜਸਥਾਨ ਵਿਚ ਇਹ ਦੀਨੀ ਅਗਵਾਈ ਖ੍ਵਾਜਾ ਅਜਮੇਰੀ ਦੇ ਸਿਪੁਰਦ ਸੀ, ਪਰ ਪੰਜਾਬ ਦਾ ਇਲਾਕਾ ਅਜਿਹੇ ਆਗੂ ਤੋਂ ਅਜੇ ਸੱਖਣਾ0 ਸੀ। ਪੰਜਾਬ ਦੇ ਅੱਖਰ

---

0ਮੌਲਵੀ ਨੂਰੇ ਅਹਿਮਦ ਚਿਸ਼ਤੀ ਲਿਖਦਾ ਹੈ —"ਇਸਲਾਮ ਦੇ ਅਕੀਦੇ ਮੁਤਾਬਿਕ ਮੁਸਲਮਾਨਾਂ ਵਿਚ ਇਹ ਦਸਤੂਰ ਹੈ ਕਿ ਹਰੇਕ ਮੁਲਕ ਤੇ ਹਰੇਕ ਸ਼ਹਿਰ ਦਾ ਇਕ ਫ਼ਕੀਰ ਹਰ ਹਾਲਤ ਵਿਚ ਹਰ ਸਮੇਂ ਹਾਕਮ ਜਾਂ ਰਖਵਾਲਾ ਹੁੰਦਾ ਹੈ। ਜ਼ਾਹਿਰ ਹੈ ਕਿ ਹਕੂਮਤ ਜ਼ਾਹਿਰੀ ਤਾਂ ਹਾਕਮਾਂ ਦੇ ਸਿਪੁਰਦ ਹੁੰਦੀ ਹੈ ਅਤੇ ਹਕੂਮਤ ਅੰਦਰੂਨੀ ਬਾਤਨੀ ਫ਼ਕੀਰਾਂ ਦੇ ਸਿਪੁਰਦ ਹੁੰਦੀ ਹੈ। ਇਸੇ ਲਈ ਅਹਿਲੇ ਇਸਲਾਮ ਦਾ ਅਕੀਦਾ ਹੈ ਕਿ ਕੋਈ ਸ਼ਹਿਰ ਅਤੇ ਮੁਲਕ ਬਿਨਾਂ ਕਿਸ ਕੁਤਬ (ਪੀਰ ਫ਼ਕੀਰ) ਦੀ ਹਕੂਮਤ ਦੇ ਨਾਂ ਰਹੇ। ਚੁਨਾਂਚਿ ਜੋ ਹੁਕਮ ਅਲਾਹੀ ਹੁੰਦਾ ਹੈ ਉਹ ਇਨ੍ਹਾਂ ਹੀ ਲੋਕਾਂ ਦੀ ਮਾਰਫ਼ਤ ਜਾਰੀ ਹੁੰਦਾ ਹੈ ਅਰ ਚੂੰਕਿ ਇਹ ਹਜ਼ਰਤ ਬੜੇ ਕਾਮਿਲ ਅਤੇ ਸ਼ਹਿਨਸ਼ਾਹ ਵਲੀ ਹੁੰਦੇ ਹਨ ਇਸ ਲਈ ਹੁਣ ਤਕ (ਅਰਥਾਤ-ਮੁਗਲੇਈ ਸਮੇਂ ਦੇ ਅਖੀਰ ਤਕ) ਜੋ ਕੋਈ ਫ਼ਕੀਰ ਹਾਕਮ ਬਾਤਨੀ ਹਿੰਦ ਵ ਪੰਜਾਬ ਮੁਕਰਰ ਹੁੰਦਾ ਹੈ, ਸਿਵਾਇ ਹੁਕਮ ਇਨ੍ਹਾਂ (ਕੁਤਬਾਂ ਜਾਂ ਵਲੀਆਂ) ਦੇ ਉਸ ਦੀ ਨਿਯੁਕਤੀ ਨਹੀਂ ਹੁੰਦੀ।" (ਦੇਖੋ, ਤਹਿਕੀਕਾਤੇ ਚਿਸ਼ਤੀ, 1324 ਹਿ: ਸਫ਼ਾ 139)

ਖਾਂਦੇ ਲੋਕਾਂ ਵਿਚ ਮਾਮੂਲੀ ਫ਼ਕੀਰ ਫ਼ੁਕਰੇ ਇਹ ਕੰਮ ਨਹੀਂ ਸਨ ਕਰ ਸਕਦੇ, ਇਸ ਲਈ ਖ਼੍ਵਾਜ਼ਾ ਬਖ਼ਤਿਆਰ ਨੇ ਇਸ ਸੇਵਾ ਲਈ ਫ਼ਰੀਦ ਜੀ ਨੂੰ ਇਸ ਇਲਾਕੇ ਦੀ ਖ਼ਲਾਫ਼ਤ ਦੇ ਜੋਗ ਸਮਝਿਆ। ਜਦ ਉਹ, ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ, ਬਗ਼ਦਾਦੋਂ ਵਾਪਸ ਪਰਤ ਕੇ ਦਿੱਲੀ ਪਹੁੰਚੇ ਤਾਂ ਖ਼੍ਵਾਜਾ ਬਖਤਿਆਰ ਹੋਰਾਂ ਪਹਿਲਾਂ ਉਨ੍ਹਾਂ ਨੂੰ ਜ਼ੁਹਦ-ਵ-ਰਿਆਜ਼ਤ, ਅਰਥਾਤ-ਭਗਤੀ ਜੋਗ ਵਿਚ ਲਾਇਆ। ਜਦ ਫ਼ਰੀਦ ਹੋਰੀ ਇਬਾਦਤ ਦੀਆਂ ਕਰੜੀਆਂ ਘਾਲਣਾਂ ਘਾਲ ਕੇ ਇਸ ਇਮਤਿਹਾਨ ਵਿਚ ਕਾਮਯਾਬ ਹੋਏ ਤਾਂ ਖ਼ਲਾਫ਼ਤ ਦਾ ਚੋਲਾ ਉਨ੍ਹਾਂ ਨੂੰ ਬਖ਼ਸ਼ਿਆ ਗਿਆ।

ਇਹ ਖ਼ਲਾਫ਼ਤ ਕੀ ਸੀ, ਦੁਨੀਆਂ ਨੂੰ ਤੌਹੀਦ ਦੱਸਣ ਲਈ ਇਕ ਪ੍ਰਕਾਰ ਦਾ ਸੱਦਾ ਸੀ ਜਿਸ ਕਰਕੇ ਲੋਕੀਂ ਹਜ਼ਾਰਾਂ ਦੀ ਗਿਣਤੀ ਵਿਚ ਫ਼ਰੀਦ ਜੀ ਦੇ ਕੋਲ ਦਿਨੇ ਰਾਤ ਮਨ ਦੀਆਂ ਮੁਰਾਦਾਂ ਪੂਰੀਆਂ ਕਰਨ ਲਈ ਆਉਣ ਲੱਗੇ। ਫ਼ਰੀਦ ਜੀ ਉਨ੍ਹਾਂ ਤੋਂ ਲੁਕਦੇ ਤੇ ਆਪਾ ਬਚਾਉਂਦੇ ਸਨ, ਪਰ ਫਿਰ ਲੁਕਣ ਕੌਣ ਦੇਂਦਾ ਜਿਸ ਕਰਕੇ ਮਜਬੂਰੀ ਦੇ ਕਾਰਣ ਹਾਂਸੀ ਵਲ ਦੌੜਨਾ ਪਿਆ, ਪਰ ਉਥੇ ਵੀ ਉਨ੍ਹਾਂ ਨੂੰ ਬਹੁਤਾ ਚਿਰ ਚੈਨ ਨਾਲ ਨਾ ਬੈਠਣਾ ਮਿਲਿਆ ਤੇ ਸਤਿ-ਸੰਗੀਆਂ ਦੀ ਭੀੜ ਵਧਦੀ ਹੀ ਗਈ। ਹਾਰ ਕੇ ਆਪ ਉਥੋਂ ਵੀ ਨਸੇ ਤੇ ਪੰਜਾਬ ਵਿਚ ਮੁਲਤਾਨ ਦੇ ਨੇੜੇ ਅਜੋਧਨ ਨਾਮੀ ਸਥਾਨ ਪਰ, ਜਿਸ ਨੂੰ ਅਜ ਕਲ ਪਾਕ-ਪਟਨ ਕਿਹਾ ਜਾਂਦਾ ਹੈ, ਪਹੁੰਚ ਕੇ ਸਾਹ ਲਿਆ। ਇਹ ਥਾਂ ਆਪ ਨੂੰ ਬਹੁਤੀ ਇਸ ਕਰਕੇ ਪਸੰਦ ਆਈ ਕਿ ਇਸ ਥਾਂ ਦੇ ਲੋਕ ਬਹੁਤੇ ਰੁੱਖੇ ਸੁਭਾਉ ਦੇ ਸਨ ਜਿਨ੍ਹਾਂ ਦੇ ਦਿਲ ਵਿਚ ਨਾ ਤਾਂ ਏਨੀ ਧਾਰਮਿਕ ਭਾਵਨਾ ਹੀ ਸੀ ਜੋ ਖ਼ਾਸ ਕਰਕੇ ਰੱਬ ਦੇ ਭਗਤਾਂ ਦੇ ਦਿਲ ਵਿਚ ਹੁੰਦੀ ਹੈ ਤੇ ਨਾ ਕਿਸੇ ਧਰਮ ਕਰਮ ਜਾਂ ਸ਼ਰਾ ਸ਼ਰੀਅਤ ਨਾਲ ਉਨ੍ਹਾਂ ਦਾ ਕੋਈ ਲਗਾਉ ਸੀ। ਭਾਵੇਂ ਉਹ ਲੋਕ ਨਾਸਤਿਕ ਨਹੀਂ ਸਨ, ਪਰ ਏਨੇ ਖੁਲ੍ਹੇ ਸਨ ਕਿ ਰੱਬ ਦੇ ਨਾਂ ਤੇ ਵਾਧੂ ਜਿਹੇ ਝਗੜੇ ਛੇੜ ਕੇ ਮਰ ਮਿਟਣ ਵਾਲੇ ਆਸਤਿਕ ਵੀ ਨਹੀਂ ਸਨ, ਤੇ ਨਾਹੀਂ ਪੀਰਾਂ ਫ਼ਕੀਰਾਂ ਉਤੇ ਉਨ੍ਹਾਂ ਦਾ ਕੋਈ ਅਕੀਦਾ ਸੀ। ਫ਼ਰੀਦ ਜੀ ਇਹੋ ਗੱਲ ਚਾਹੁੰਦੇ ਸਨ। ਅਜੋਧਨ ਦੇ ਜੰਗਲਾਂ ਵਿਚ ਉਨ੍ਹਾਂ ਕਰੀਰਾਂ ਦੇ ਫਲ, ਅਰਥਾਤ—ਪੀਂਝੂ ਖਾ ਕੇ ਕਾਫ਼ੀ ਸਮਾਂ ਲੰਘਾਇਆ ਤੇ ਕਈ ਦਿਨ ਭੁੱਖਣੇ ਭਾਣੇ ਵੀ ਗੁਜ਼ਾਰ ਦਿੱਤੇ ਪਰ ਭਗਤੀ ਜੋਗ ਦੀ ਇਸ ਏਕਾਂਤ ਵਿਚ ਵਿਘਨ ਪੈਣਾ ਕਦੇ ਵੀ ਜੋਗ ਨਾ ਸਮਝਿਆ।

ਫ਼ਰੀਦ ਜ਼ੀ ਦੇ ਇਸ ਭਗਤੀ-ਜੋਗ ਵਿਚ ਜਿਥੇ ਕਠਿਨ ਤਪੱਸਿਆ ਮਿਲੀ ਹੋਈ ਸੀ

ਤੇ ਉਹ ਰੱਬ ਦੀ ਭਗਤੀ ਕਰਦੇ ਹੋਏ ਡੇਲੇ ਪੱਝੂ ਖਾ ਕੇ ਸਮਾਂ ਗੁਜ਼ਾਰਦੇ ਸਨ,√ ਉਥੇ ਉਹ ਰਾਗ ਦੇ ਸ਼ੁਕੀਨ ਵੀ ਸਨ। ਇਕ ਦੋ ਸੰਗੀਤ ਦੇ ਸ਼ੌਕੀਨ ਫ਼ਕੀਰ ਉਨ੍ਹਾਂ ਨਾਲ ਅਜਿਹੇ ਸਨ ਜੋ ਲੋੜ ਪੈਣ ਤੇ ਸਮੇਂ ਦੀ ਮਹਿਫ਼ਲ ਦਾ ਰੰਗ ਬੰਨ੍ਹਦੇ ਤੇ ਰੱਬੀ ਪ੍ਰੇਮ ਦੇ ਸ਼ਿਅਰ ਗਾ ਕੇ ਉਨ੍ਹਾਂ ਦਾ ਦਿਲ ਖ਼ੁਸ਼ ਕਰਦੇ ਸਨ। ਅਜੋਧਨ ਦੇ ਵਸਨੀਕਾਂ ਪਰ ਇਸ ਰਾਗ-ਰੰਗ ਦਾ ਕੀ ਅਸਰ ਪਿਆ, ਇਸ ਬਾਰੇ ਤਾਂ ਕੁਝ ਨਹੀਂ ਕਿਹਾ ਜਾ ਸਕਦਾ, ਪਰ ਮਫ਼ਤੀ ਗੁਲਾਮੀ ਸਰਵਰ ਦੇ ਕਥਨ ਅਨੁਸਾਰ ਅਜੋਧਨ ਦਾ ਕਾਜ਼ੀ ਸ਼ਹਾਬੁੱਦੀਨ, ਜੋ ਇਕ ਕੱਟੜ ਮੁਸਲਮਾਨ ਸੀ, ਫ਼ਰੀਦ ਜੀ ਦੇ ਇਹ ਰਾਗ-ਰੰਗ ਦੇਖ ਕੇ ਬਹੁਤ ਸੜਿਆ ਜਿਸ ਕਰਕੇ ਪਹਿਲਾਂ ਤਾਂ ਉਸ ਨੇ ਅਜੋਧਨ ਦੇ ਨਾਗਰਿਕਾਂ ਨੂੰ ਇਹ ਕਹਿ ਕੇ ਭੜਕਾਇਆ ਕਿ ਦੇਖੋ ਇਹ ਫ਼ਕੀਰ ਗੈਰ ਸ਼ਰਾ ਹੈ। ਸਮਾ (ਰਾਗ) ਸੁਣਦਾ ਹੈ ਤੇ ਮਸਤ ਹੋ ਕੇ ਨਚਦਾ ਹੈ। ਇਸ ਲਈ ਇਸ ਨੂੰ ਏਥੋਂ ਕੱਢ ਦੇਣਾ ਚਾਹੀਏ, ਅਤੇ ਫੇਰ ਇਸੇ ਭਾਵ ਦੀ ਇਕ ਅਰਜ਼ੀ ਲਿਖ ਕੇ ਹਾਕਮ ਮੁਲਤਾਨ ਪਾਸ ਭੇਜ ਦਿਤੀ, ਪਰ ਇਸ ਦਾ ਕੋਈ ਖ਼ਾਸ ਨਤੀਜਾ ਸਿਵਾਇ ਉਸ ਹਾਕਮ ਦਾ ਗੁਸਾ ਸਹੇੜਨ ਦੇ ਹੋਰ ਕੋਈ ਨਾ ਨਿਕਲਿਆ। ਇਸ ਤੋਂ ਬਾਦ ਉਸ ਕਾਜ਼ੀ ਨੇ ਸ਼ੇਖ ਫ਼ਰੀਦ ਹੋਰਾਂ ਨੂੰ ਇਸੇ ਹਸਦ ਬਦਲੇ ਇਕ ਕਲੰਦਰ ਹਥੋਂ ਰਿਸ਼ਵਤ ਦੇ ਕੇ ਕਤਲ ਕਰਵਾਣ ਦਾ ਜਤਨ ਵੀ ਕੀਤਾ ਪਰ ਭੇਤ ਖੁਲ ਗਿਆ ਤੇ ਉਹ ਹੈਂਕੜ ਬਾਜ਼ ਕਲੰਦਰ ਅਚਾਨਕ ਦਰਿਆ ਵਿਚ ਡੁਬ ਮੋਇਆ। ਇਸ ਤੋਂ ਪਿਛੋਂ ਤੀਜਾ ਹਮਲਾ ਉਸ ਕਾਜ਼ੀ ਨੇ ਫੇਰ ਕੀਤਾ ਤੇ ਸ਼ੇਖ ਜੀ ਦੇ ਇਕ ਪੁਤ੍ਰ ਅਥਵਾ ਕਿਸੇ ਹੋਰ ਨਿਕਟੀ ਸੰਬੰਧੀ ਦੀ ਹਤਕ ਕਰ ਦਿਤੀ। ਇਸ ਬਾਰੇ ਸ਼ੇਖ ਫ਼ਰੀਦ ਹੋਰਾਂ ਕੋਈ ਬਦ ਦੁਆ ਦਿਤੀ ਜਾਂ ਕੋਈ ਹੋਰ ਕਾਰਣ ਹੋਇਆ ਕਿ ਅਚਾਨਕ ਉਸ ਕਾਜ਼ੀ ਨੂੰ ਬੜਾ ਸਖ਼ਤ ਪੇਟ ਦਰਦ ਉਠਿਆ ਜਿਸ ਦਾ ਕੋਈ ਇਲਾਜ ਨਾ ਹੋਣ ਕਰਕੇ ਆਖ਼ਰ ਸਿਆਣੇ ਲੋਕਾਂ ਮਤ ਦਿਤੀ ਕਿ ਉਹ ਸ਼ੇਖ ਫ਼ਰੀਦ ਹੋਰਾਂ ਤੋਂ ਹੀ ਆਪਣੇ ਗੁਨਾਹਾਂ ਦੀ ਮਾਫ਼ੀ ਮੰਗ ਲਵੇ ਤਾਂ ਇਹ ਦਰਦ ਹਟ ਸਕਦਾ ਹੈ, ਪਰ ਇਹ ਤਾਂ ਤਦ ਹੀ ਹੋ ਸਕਦਾ ਸੀ ਜੇ ਉਹ ਸ਼ੇਖ ਹੋਰਾਂ ਦੀ ਦਰਗਾਹ ਤਕ ਕਿਸੇ ਹੀਲੇ ਅੱਪੜ ਸਕਦਾ, ਪਰ ਉਹ ਤਾਂ ਰਸਤੇ ਵਿਚ ਹੀ ਉਸ ਦਰਦ ਨਾਲ ਖ਼ਤਮ ਹੋ ਗਿਆ, ਇਸ ਲਈ

---

√ਜਵਾਹਰ ਫ਼ਰੀਦੀ (ਮੋਤੀਬਾਗ ਹਥ ਲਿਖਤ ਨੰ: 409) ਵਿਚ ਲਿਖਿਆ ਹੈ ਕਿ ਫ਼ਰੀਦ ਜੀ ਨੇ ਤਪੱਸਿਆ ਕਰਦਿਆਂ ਹੋਇਆਂ 12 ਸਾਲ ਦਰਖ਼ਤਾਂ ਦੇ ਪੱਤੇ ਖਾ ਕੇ ਗੁਜ਼ਾਰਾ ਕੀਤਾ ਸੀ । ''ਤਾ ਦੁਆਜ਼ਦਹ ਸਾਲ ਬਰਗੇ ਦਰਖ਼ਤਾਂ ਖ਼ੁਰਦੰਦੇ ਵ ਸ਼ਬੋਰੋਜ਼ ਦਰ ਇਬਾਦਤ ਹਕ ਸੁਬਹਾਨਾ ਤਾਲਾ ਬਸਰ ਬੁਰਦੰਦੇ...... ।'' ਇਸ ਪਿਛੋਂ ਮਾਤਾ ਵਲੋਂ ਨਸੀਹਤ ਹੋਣ ਤੇ ਸੁੱਕੇ ਪਤ੍ਰ ਖਾ ਕੇ ਗੁਜ਼ਾਰਾ ਕਰਨ ਤੇ ਖੂਹ ਵਿਚ ਪੁਠੇ ਲਟਕ ਕੇ ਤਪਸਿਆ ਕਰਨ ਦੇ ਹਵਾਲੇ ਵੀ ਮਿਲਦੇ ਹਨ।

ਮੁੜ ਕਿਸੇ ਫਕੀਰਾਨਾ ਬਖਸ਼ਿਸ਼ ਦੀ ਲੋੜ ਹੀ ਬਾਕੀ ਨਾ ਰਹੀ। (ਵੇਖੋ, ਮੁਹੰਮਦ ਕਾਸਿਮ : ਤਾਰੀਖਿ ਫ਼ਰਿਸ਼ਤਾ, ਅਤੇ ਮੁਫਤੀ ਗ਼ੁਲਾਮ ਸਰਵਰ, ਖ਼ਜ਼ੀਨਤੁਲ ਅਸਫ਼ੀਆ)।

ਇਸ ਤਰ੍ਹਾਂ ਬੜੀ ਸਖ਼ਤ ਮੁਖ਼ਾਲਫ਼ਤ ਤੇ ਹੋਰ ਕਈ ਘਰੇਲੂ ਅਥਵਾ ਸਮਾਜਿਕ ਔਕੜਾਂ ਦੇ ਬਾਵਜੂਦ ਕਾਫ਼ੀ ਜ਼ੁਹਦ ਕਮਾਉਣ ਪਿਛੋਂ ਜਦ ਸ਼ੇਖ ਫ਼ਰੀਦ ਜੀ ਦੀ ਘਾਲ ਪੂਰੀ ਤਰ੍ਹਾਂ ਥਾਇ ਪਈ ਤਾਂ ਉਹ ਜਿਵੇਂ ਕਿ ਜਵਾਹਰੇ ਫ਼ਰੀਦੀ ਵਿਚ ਲਿਖਿਆ ਹੈ ਸ਼ੇਖ਼-ਉਲ-ਇਸਲਾਮ (ਇਸਲਾਮ ਦਾ ਸਰਦਾਰ), ਸੁਲਤਾਨ-ਉਲ-ਮਸ਼ਾਇਖ਼ (ਸ਼ੇਖਾਂ ਦਾ ਬਾਦਸ਼ਾਹ), ਕੁਤਾਬ-ਉਲ-ਅਕਤਬ (ਕੁਤਬਾਂ ਦਾ ਕੁਤਬ), ਮਾਸ਼ੂਕ-ਉਲ-ਹੱਕ (ਰੱਬ ਦੀ ਪ੍ਰੇਮਿਕਾ), ਸ਼ੈਖ-ਉਲ-ਸ਼ਿਊਖ (ਸ਼ੇਖਾਂ ਦਾ ਸ਼ੇਖ), ਸ਼ੇਖ-ਉਲ-ਇਮਾਮ (ਇਮਾਮਾਂ ਦਾ ਸਰਦਾਰ), ਸ਼ੈਖ-ਉਲ-ਇਲਹਾਮ (ਅਕਾਸ਼ ਬਾਣੀ ਦਾ ਧਨੀ) ਆਦਿ 99 ਵਿਸ਼ੇਸ਼ਣਾਂ ਦੇ ਮਾਲਿਕ ਮੰਨੇ ਗਏ। ਇਹ ਵਿਸ਼ੇਸ਼ਣ ਉਨ੍ਹਾਂ ਨੂੰ ਰੁੱਖੀ-ਸੁੱਕੀ ਰੋਟੀ ਖਾ ਕੇ ਫ਼ਾਕਾ ਮਸਤੀ ਵਿਚ ਬੜੇ ਕਠਿਨ ਸਾਧਨ ਕਰਨ ਤੇ ਪ੍ਰਾਪਤ ਹੋਏ ਸਨ ਜਿਵੇਂ ਕਿ ਉਨ੍ਹਾਂ ਦੇ ਇਹ ਵਾਕ ਵੀ ਹਨ —

(1) ਫ਼ਰੀਦਾ ਰੋਟੀ ਮੇਰੀ ਕਾਠ ਦੀ
ਲਾਵਣੁ ਮੇਰੀ ਭੁਖ।
ਜਿਨਾ ਖਾਧੀ ਚੋਪੜੀ
ਘਣੇ ਸਹਿਨਗੇ ਦੁਖ ॥੨੮॥

(2) ਰੁਖੀ ਸੁਖੀ ਖਾਇਕੈ
ਠੰਢਾ ਪਾਣੀ ਪੀਉ।
ਫ਼ਰੀਦਾ ਦੇਖਿ ਪਰਾਈ ਚੋਪੜੀ
ਨਾ ਤਰਸਾਏ ਜੀਉ ॥ ੨੯ ॥

(ਵੇਖੋ, ਸਲੋਕ ਫ਼ਰੀਦ—ਸ੍ਰੀ ਗੁਰੂ ਗ੍ਰੰਥ ਸਾਹਿਬ)

ਇਸ ਜ਼ੁਹਦ-ਵ-ਰਿਆਜ਼ਤ ਸਮੇਂ ਉਨ੍ਹਾਂ ਦੇ ਸੰਗੀ-ਸਾਥੀ ਸਨ ਸ਼ੇਖ ਜਮਾਲੁੱਦੀਨ ਹਾਂਸਵੀ, ਕਾਜ਼ੀ ਹਮੀਦੁਦੀਨ ਨਾਗੌਰੀ, ਸ਼ੈਖ ਨਜਮੁਦੀਨ, ਸ਼ੇਖ ਬਦਰੁਦੀਨ ਗ਼ਜ਼ਨਵੀ, ਮੌਲਾਨਾ ਸ਼ਮਸੁੱਦੀਨ ਬੁਰਹਾਨ, ਮੌਲਾਨਾ ਬਦਰੁਦੀਨ ਇਸਹਾਕ, ਸ਼ੇਖ ਨਿਜ਼ਾਮੁਦੀਨ ਅਹਿਮਦ ਬਦਾਯੂਨੀ ਆਦਿ। ਇਸ ਸਮੇਂ ਫ਼ਰੀਦ ਜੀ ਦੇ ਮੂੰਹੋਂ ਮਾਰਫ਼ਤ ਵ ਤਰੀਕਤ ਬਾਰੇ ਜੋ ਵੀ ਵਾਕ ਨਿਕਲਦੇ ਰਹੇ ਉਹ ਸਭ ਹਜ਼ਰਤ ਖ੍ਵਾਜਾ ਬਦਰੁਦੀਨ ਇਸਹਾਕ ਤੇ ਸ਼ੇਖ ਨਿਜ਼ਾਮੁਦੀਨ ਅਹਿਮਦ ਬਦਾਊਨੀ ਨੇ ਕਲਮਬੰਦ ਕਰ ਲਏ ਜੋ ਪਿਛੋਂ ਇਸਰਾਰ-ਉਲ-ਔਲੀਆ ਤੇ ਰਾਹਤ-ਉਲ-ਕਲੂਬ ਦੇ ਨਾਂ ਨਾਲ ਵਖੋ ਵਖ ਪੁਸਤਕਾਂ ਦੀ ਸ਼ਕਲ ਵਿਚ ਮਸ਼ਹੂਰ ਹੋਏ। ਇਹ ਦੋਵੇਂ ਪੁਸਤਕਾਂ ਫ਼ਾਰਸੀ ਵਿਚ ਹਨ ਜੋ ਛਾਪੀਆਂ ਹੋਈਆਂ ਵੀ ਮਿਲਦੀਆਂ ਹਨ। ਮੈਂ

ਇਸ ਲੇਖ ਵਿਚ ਬਹੁਤੀ ਸਹਾਇਤਾ ਇਨ੍ਹਾਂ ਤੋਂ ਹੀ ਲਈ ਹੈ।

ਜਵਾਹਰੇ ਫ਼ਰੀਦੀ ਦੇ ਅਨੁਸਾਰ ਸ਼ੇਖ ਫ਼ਰੀਦ ਜੀ ਦੀਆਂ ਚਾਰ ਸ਼ਾਦੀਆਂ ਹੋਈਆਂ ਸਨ (1) ਸੁਲਤਾਨ ਗਿਆਸੁਦੀਨ ਬਲਬਨ ਦੀ ਸ਼ਾਹਜ਼ਾਦੀ ਨਾਲ, ਜਿਸ ਦਾ ਨਾਂ ਬੀਬੀ ਹਜ਼ਬਰਾ ਸੀ, (2) ਬੀਬੀ ਸ਼ਾਰਦਾ ਨਾਲ, (3) ਬੀਬੀ ਸ਼ਕਰ ਨਾਲ ਤੇ (4) ਇਕ ਵਿਧਵਾ ਨਾਲ। ਪਿਛਲੀਆਂ ਦੋਵਾਂ ਬੀਬੀਆਂ ਪਹਿਲੀ ਬੀਬੀ ਹਜ਼ਬਰਾ ਦੀਆਂ ਕਨੀਜ਼ਕਾਂ, ਅਰਥਾਤ—ਟਹਿਲਣਾਂ ਸਨ ਜੋ ਉਸ ਦੇ ਨਾਲ ਹੀ ਪੇਕੇ ਘਰੋਂ ਆਈਆਂ ਸਨ। ਸ਼ਾਹ ਗਿੱਆਸੁਦੀਨ ਬਲਬਨ ਹਿੰਦੁਸਤਾਨ ਦਾ ਪ੍ਰਸਿਧ ਬਾਦਸ਼ਾਹ ਸੀ ਜਿਸ ਦੀ ਰਾਜਧਾਨੀ ਦਿੱਲੀ ਸੀ। ਸ਼ੇਖ ਫ਼ਰੀਦ ਜੀ ਚੂੰਕਿ ਇਸ ਬਾਦਸ਼ਾਹ ਦੇ ਰੂਹਾਨੀ ਰਹਿਬਰ ਤੇ ਪੀਰ ਸ਼ੇਖ ਕੁੱਤਬੁਦੀਨ ਬਖ਼ਤਿਆਰ ਕਾਕੀ ਦੇ ਮੁਰੀਦ ਸਨ, ਇਸ ਲਈ ਉਹ ਅਜੋਧਨ ਤੋਂ ਦਿਲੀ ਜਾਂਦੇ-ਆਉਂਦੇ ਰਹਿੰਦੇ ਸਨ। ਇਕ ਵੇਰ ਫ਼ਰੀਦ ਜੀ ਦੀ ਸ਼ੁਹਰਤ ਸੁਣ ਕੇ ਬਾਦਸ਼ਾਹ ਬਲਬਨ ਜ਼ਿਆਰਤ ਵਾਸਤੇ ਆਇਆ ਤੇ ਉਸ ਨੇ ਇਨ੍ਹਾਂ ਦੇ ਸਤਿਸੰਗ ਤੋਂ ਪ੍ਰਭਾਵਿਤ ਹੋ ਕੇ ਆਪਣੀ ਸ਼ਾਹਜ਼ਾਦੀ ਦੀ ਸ਼ਾਦੀ ਇਨ੍ਹਾਂ ਨਾਲ ਕਰ ਦਿਤੀ√। ਸ਼ੇਖ ਫ਼ਰੀਦ ਜੀ ਪਹਿਲੀ ਰਾਤ ਹੀ ਜਦ ਸ਼ਾਹਜ਼ਾਦੀ ਪਾਸ ਗਏ ਤਾਂ ਸ਼ਾਹੀ ਪਲੰਘ ਦੇ ਲਾਗੇ ਆਪਣਾ ਫ਼ਕੀਰਾਂ ਵਾਲਾ ਮੁਸੱਲਾ (ਟਾਟ) ਵਿਛਾ ਕੇ ਬੈਠ ਗਏ²√। ਫੇਰ 'ਧਨ-ਪਿਰ' ਦਾ ਮੇਲ ਕਿਵੇਂ ਹੋਇਆ, ਇਹ ਹੋਰ ਵੀ ਹਾਸੇ ਵਾਲੀ ਗਲ ਹੈ। ਫ਼ਰੀਦ ਜੀ ਨੂੰ ਸ਼ਾਇਦ ਕੁਝ ਇਸੇ ਕਰਕੇ ਕਿ ਉਹ ਬਹੁਤੇ ਭਗਤੀ-ਭਾਵ ਵਾਲੇ ਤੇ ਏਕਾਂਤ ਸੇਵੀ ਸਨ, ਦਿਲੀ ਦੇ ਸ਼ਾਹੀ ਮਹਿਲਾਂ ਦੀ ਰਿਹਾਇਸ਼ ਪਸੰਦ ਨਾ ਆਈ ਤੇ ਉਹ ਉਥੋਂ ਰੁਖ਼ਸਤ ਹੋ ਕੇ ਪਰਿਵਾਰ ਸਮੇਤ ਅਜੋਧਨ (ਮੁਲਤਾਨ) ਵਲ ਚਲ ਪਏ ਤੇ ਫੇਰ ਬਹੁਤਾ ਚਿਰ ਪੰਜਾਬ ਵਿਚ ਹੀ ਰਹੇ।

ਅਜੋਧਨ ਦੇ ਸਥਾਨ ਪਰ ਸ਼ਾਹਜ਼ਾਦੀ ਬਲਬਨ ਦੇ ਪੇਟੋਂ ਫ਼ਰੀਦ ਜੀ ਦੇ ਘਰ 8 ਬੱਚੇ ਪੈਦਾ ਹੋਏ—ਪੰਜ ਲੜਕੇ ਅਤੇ ਤਿੰਨ ਲੜਕੀਆਂ? । ਫ਼ਰੀਦ ਜੀ ਦੇ ਲੜਕਿਆਂ

---

√ਮੁਫ਼ਤੀ ਗੁਲਾਮ ਸਰਵਰ ਲਿਖਦਾ ਹੈ ਕਿ ਬਲਬਨ ਨੇ ਫ਼ਰੀਦ ਜੀ ਨੂੰ ਆਪਣੀ ਧੀ ਦਾ ਡੋਲਾ ਰਾਜ-ਗੱਦੀ ਉੱਤੇ ਬੈਠਣ ਤੋਂ ਪਹਿਲਾਂ ਦਿਤਾ ਸੀ। (ਦੇਖੋ, ਖ਼ਜ਼ੀਨਤੁਲ ਅਸਫ਼ੀਆ, ਸਫ਼ਾ 301)

²√ਜਵਾਹਰੇ ਫ਼ਰੀਦੀ ਉਰਦੂ (ਮੰਜ਼ਲ ਨਕਸ਼ ਬੰਦੀਆਂ, ਲਾਹੌਰ) ਦੇ ਅਨੁਸਾਰ।

?ਜਵਾਹਰੇ ਫ਼ਰੀਦੀ ਫ਼ਾਰਸੀ ਵਿਚ, ਜੋ ਵਿਕਟੋਰੀਆ ਪਰੈਸ ਲਾਹੌਰ (1301 ਹਿਜਰੀ) ਦੀ ਛਪੀ ਹੋਈ ਹੈ, ਫ਼ਰੀਦ ਜੀ ਦੇ ਅੱਠ ਲੜਕੇ ਤੇ 9 ਲੜਕੀਆਂ ਲਿਖੀਆਂ ਹਨ। "ਹਫ਼ਤਦਹ ਫ਼ਰਜ਼ੰਦ : ਹਸ਼ਤ ਪਿਸਰ ਵ ਨਹੁ ਦੁਖ਼ਤਰ ਬੂਦ :" (ਦੇਖੋ, ਸਫ਼ਾ 103)

ਦੇ ਨਾਂ ਇਹ ਹਨ : 1. ਸ਼ੇਖ ਸ਼ਹਾਬੁੱਦੀਨ ਗੰਜ-ਉਲ-ਇਲਮ 2. ਸ਼ੇਖ ਬਦਰੁੱਦੀਨ ਸੁਲੇਮਾਨ, 3. ਸ਼ੇਖ ਨਿਜ਼ਾਮੁੱਦੀਨ ਸ਼ਹੀਦ, 4. ਸ਼ੇਖ ਯਾਕੂਬ ਅਤੇ 5. ਸ਼ੇਖ ਅਬਦੁੱਲਾ, ਅਤੇ ਲੜਕੀਆਂ ਦੇ ਨਾਂ ਇਹ ਹਨ: 1. ਬੀਬੀ ਫ਼ਾਤਿਮਾ, 2. ਬੀਬੀ ਮਸਤੂਰਹ ਤੇ 3, ਬੀਬੀ ਸ਼ਰੀਫ਼ਾਂ। ਇਨ੍ਹਾਂ ਤੋਂ ਬਿਨਾਂ ਸ਼ੇਖ ਜੀ ਦਾ ਇਕ ਮੁਤਬੰਨਾ ਲੜਕਾ ਵੀ ਸੀ ਜਿਸ ਦਾ ਨਾਮ ਸ਼ੇਖ ਨਸਰੁੱਲਾ ਸੀ। ਇਕ ਰਵਾਇਤ ਇਹ ਵੀ ਹੈ ਕਿ ਉਪਰੋਕਤ ਸ਼ਾਹਜ਼ਾਦੀ ਦੇ ਕੇਵਲ ਛੇ ਹੀ ਬੱਚੇ ਸਨ ਤੇ ਬਾਕੀ ਦੋ ਬੱਚੇ ਸ਼ੇਖ ਯਾਕੂਬ ਤੇ ਅਬਦੁੱਲਾ ਬੀਬੀ ਸ਼ਕਰ ਦੇ ਪੇਟੋਂ ਸਨ। ਇਸੇ ਤਰ੍ਹਾਂ 9ਵਾਂ ਲੜਕਾ ਸ਼ੇਖ ਨਸਰੁੱਲਾ ਵੀ ਬੀਬੀ ਸ਼ਾਰਦਾ ਦਾ ਜੰਮਪਲ ਦੱਸਿਆ ਜਾਂਦਾ ਹੈ। ਪਰ ਇਸ ਰਵਾਇਤ ਦੀ ਤਸਦੀਕ ਕਿਤੋਂ ਨਹੀਂ ਹੁੰਦੀ। ਫ਼ਰੀਦ ਜੀ ਦੀ ਵੰਸ਼ ਦੇ ਲੋਕ ਅੱਜ ਕਲ ਪਾਕਪਟਨ ( ਪਾਕਿਸਤਾਨ ) ਵਿਚ, ਜਿਸ ਦਾ ਪੁਰਾਣਾ ਨਾਮ ਅਜੋਧਨ ਸੀ, ਰਹਿੰਦੇ ਹਨ।

ਇਕ ਫ਼ਾਰਸੀ ਤਜ਼ਕਰੇ ਵਿਚ ਲਿਖਿਆ ਹੈ। ਫ਼ਰੀਦ ਜੀ ਇਤਨੇ ਤਿਆਗੀ ਸਨ ਕਿ ਇਕ ਵੇਰ ਜਦ ਉਨ੍ਹਾਂ ਦੀ ਸ਼ਾਦੀ ਨਹੀਂ ਸੀ ਹੋਈ ਤੇ ਰੱਬ ਦੀ ਬੰਦਗੀ ਹੀ ਕਰ ਰਹੇ ਸਨ ਤਾਂ ਗਿਆਸੁਦੀਨ ਬਲਬਨ, ਜੋ ਉਸ ਸਮੇਂ ਮੁਲਤਾਨ ਦਾ ਹਾਕਮ ਸੀ, ਦਰਸ਼ਨਾਂ ਵਾਸਤੇ ਅਜੋਧਨ ਆਇਆ ਤਾਂ ਖ਼ੁਸ਼ ਹੋ ਕੇ ਫ਼ਕੀਰਾਂ ਦੇ ਲੰਗਰ ਵਾਸਤੇ ਚੋਖੀ ਰਕਮ ਸਮੇਤ ਚਾਰ ਪਿੰਡਾਂ ਦੀ ਜਾਗੀਰ ਦੇਣ ਲੱਗਾ; ਪਰ ਅਗੋਂ ਫ਼ਰੀਦ ਹੋਰੀ ਨਾ ਮੰਨੇ ਤੇ ਕਿਹਾ : 'ਜਿਥੇ ਸਰਮਾਏਦਾਰੀ ਹੋਵੇ ਉਥੇ ਦਰਵੇਸ਼ੀ ਨਹੀਂ ਰਹਿ ਸਕਦੀ, ਇਸ ਲਈ ਇਹ ਧਨ ਦੌਲਤ ਤੇ ਜਾਗੀਰਾਂ ਤੁਸੀਂ ਆਪਣੇ ਪਾਸ ਹੀ ਰੱਖੋ।' ਇਸ ਘਟਨਾ ਤੋਂ ਤਿਆਗੀ ਹੋਣ ਦੇ ਨਾਲ ਹੀ ਫ਼ਰੀਦ ਜੀ ਦੇ ਦ੍ਰਿੜ ਵਿਸ਼ਵਾਸੀ ਤੇ ਆਪਣੀ ਧੁਨ ਦੇ ਪੱਕੇ ਹੋਣ ਦਾ ਵੀ ਪਤਾ ਲਗਦਾ ਹੈ।

ਇਸੇ ਦ੍ਰਿੜ੍ਹ ਵਿਸ਼ਵਾਸ ਤੇ ਅਡੋਲ ਸਾਧਨ ਦਾ ਨਤੀਜਾ ਸੀ ਕਿ ਜਦ ਫ਼ਰੀਦ ਜੀ ਇਸ ਦੁਨੀਆਂ ਦੇ ਸਾਰੇ ਰਾਗ-ਰੰਗ ਦੇਖ ਕੇ ਬੁਢੇਪੇ ਦੀ ਚਰਮ-ਸੀਮਾਂ ਤਕ ਪਹੁੰਚ ਗਏ ਤਾਂ ਇਸ ਰੂਹਾਨੀਅਤ ਦੇ ਪ੍ਰਚਾਰ ਸਦਕੇ ਉਨ੍ਹਾਂ ਦੇ ਕੁਲ ਖ਼ਲੀਫ਼ਿਆਂ ਦੀ ਗਿਣਤੀ ਪੰਜਾਹ ਹਜ਼ਾਰ ਅੱਠ ਸੋ ਬਿਆਲੀ ਸੀ ਤੇ ਫੇਰ ਮੁਰੀਦਾਂ ਦੀ ਤਾਦਾਦ ਕਿਤਨੀ ਹੋ ਸਕਦੀ ਹੈ, ਇਸ ਗਲ ਦਾ ਅਨੁਮਾਨ ਸਿਆਣੇ ਪਾਠਕ ਸਹਿਜੇ ਹੀ ਲਗਾ ਸਕਦੇ ਹਨ। ਸ਼ੇਖ ਫ਼ਰੀਦ ਜੀ ਦਾ ਸੁਰਗਵਾਸ ਤਾਰੀਖ਼ ਫ਼ਰਿਸ਼ਤਾ ਦੇ ਅਨੁਸਾਰ ਸਾਲ 660 ਹਿ: (ਸੰਨ 1165 ਈ:) ਵਿਚ ਅਖ਼ਬਾਰ-ਉਲ-ਅਖ਼ਿਆਰ ਦੇ ਕਥਨ ਮੁਜਬ 4 ਮੁਹੱਰਮ (ਅੱਸੂ) ਦਿਨ ਸੋ ਸ਼ੰਬਾ 660 ਹਿ: (ਸੰਨ 1168 ਈ:) ਨੂੰ ਸ਼ਜਰਾ ਚਿਸ਼ਤੀਆ ਦੇ ਅਨੁਸਾਰ ਸਾਲ 670 ਹਿ: (ਸੰਨ 1174 ਈ:) ਵਿਚ, ਅਤੇ ਕਿਤਾਬ ਸੈਰ-ਉਲ-ਅਕਤਾਬ ਦੇ ਅਨੁਸਾਰ ਸਾਲ 690 ਹਿ: (ਸੰਨ 1194 ਈ:) ਵਿਚ ਅਜੋਧਨ (ਪਾਕਪਟਨ) ਦੇ ਸਥਾਨ ਪਰ ਹੋਇਆ ਜਿਥੇ ਉਨ੍ਹਾਂ

ਦਾ ਮਜ਼ਾਰ ਬਣਿਆ ਹੋਇਆ ਹੈ()। ਇਹ ਸੰਨ-ਸੰਮਤਾਂ ਦੀ ਗੜਬੜ, ਜੋ ਫ਼ਾਰਸੀ ਹਥ ਲਿਖਤਾਂ ਵਿਚ ਦੇਖੀ ਜਾਂਦੀ ਹੈ, ਇਕ ਦਮ ਹੈਰਾਨ ਕਰ ਦੇਣ ਵਾਲੀ ਗੱਲ ਹੈ। ਇਸ ਬਾਰੇ ਫ਼ਿਲਹਾਲ ਕਿਸ ਸੰਨ-ਸੰਮਤ ਨੂੰ ਦਰੁਸਤ ਸਮਝਿਆ ਜਾਵੇ ਤੇ ਕਿਸ ਨੂੰ ਗਲਤ, ਇਹ ਨਤੀਜਾ ਕੱਢਣਾ ਵੀ ਬੜੀ ਔਖੀ ਜਿਹੀ ਗੱਲ ਹੈ. ਪਰ ਇਸ ਵਿਚ ਕੋਈ ਸ਼ਕ ਨਹੀਂ ਕਿ ਫ਼ਰੀਦ ਜੀ ਬੜੇ ਦੀਰਘ ਜੀਵੀ ਸਨ ਤੇ ਉਨ੍ਹਾਂ ਦੀ ਕੁਲ ਉਮਰ 80 ਤੋਂ ਉਪਰ ਤੇ 85-86 ਸਾਲਾਂ ਦੇ ਲਗਭਗ ਹੋਈ ਹੋਵੇਗੀ। ਫ਼ਰੀਦ ਜੀ ਦੇ ਆਪਣੇ ਵਾਕ ਹੀ ਇਸ ਗਲ ਦੀ ਵਿਸ਼ੇਸ਼ਮਾਤ੍ਰ ਗਵਾਹੀ ਭਰਦੇ ਹਨ :

> ਫਰੀਦਾ ਅਖੀਂ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ।
> ਸਾਖ ਪਕੰਦੀ ਆਇਆ ਹੋਰ ਕਰੇਂਦੀ ਵੰਨ ॥ ੧੧ ॥

ਅਤੇ—ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ।

> ਜੇ ਸਉ ਵਰ੍ਹਿਆਂ ਜੀਵਣਾ ਭੀ ਤਨੁ ਹੋਸੀ ਖੇਹ ॥ ੪੧ ॥

ਇਹ ਬੁਢੇਪੇ ਦੀ ਅਵਸਥਾ : ਅੱਖਾਂ ਦਾ ਦੇਖ ਦੇਖ ਪਤੀਣੀਆਂ (ਕਮਜ਼ੋਰ) ਹੋਣਾ ਤੇ ਕੰਨਾਂ ਦਾ ਰੀਣੇ (ਬੋਲੇ) ਹੋਣਾ, ਉਮਰ ਰੂਪ ਖੇਤੀ ਦਾ ਪੱਕ ਕੇ ਹੋਰ ਦਾ ਹੋਰ ਰੰਗ ਵਟਾ ਜਾਣਾ ; ਉਹ ਨਿਕੀਆਂ ਬਲਵਾਨ ਲੱਤਾਂ ਜਿਨ੍ਹਾਂ ਨਾਲ ਅਨੇਕ ਥਲ-ਡੂਗਰ (ਜੰਗਲਾਂ ਤੇ ਪਹਾੜਾਂ) ਪੰਧ ਕੱਟ ਕੇ ਦੇਸ਼ ਦੇਸ਼ਾਂਤਰ ਗਾਹੇ ਸਨ. ਬੁਢੇਪੇ ਦੇ ਕਾਰਣ ਏਨੀਆਂ ਕਮਜ਼ੋਰ ਹੋਣੀਆਂ ਕਿ ਨੇੜੇ ਪਿਆ ਪਾਣੀ ਦਾ ਇਕ ਕੁੱਜਾ ਚੁੱਕਣਾ ਵੀ ਸੌ ਕੋਹਾਂ ਦੇ ਪੈਂਡੇ ਵਾਂਗੂ ਭਾਰੂ ਜਾਪਣਾ ਤੇ ਸ਼ਰੀਰ ਦਾ ਕਮਜ਼ੋਰੀ ਦੇ ਕਾਰਨ ਕੰਬਣ ਲੱਗ ਪੈਣਾ, ਚੱਬਣ (ਦੰਦ), ਚਲਣ (ਪੈਰ), ਰਤੰਨ (ਅੱਖਾਂ) ਤੇ ਸੁਣੀਅਰ (ਕੰਨ) ਬਹਿ ਜਾਣੇ, ਅਰਥਾਤ-ਇਨ੍ਹਾਂ ਦਾ ਕੰਮ ਕਰਨੋਂ ਸਾਫ਼ ਜਵਾਬ ਦੇ ਜਾਣਾ ਆਦਿ ਅਜਿਹੀਆਂ ਬੁਢੇਪੇ ਦੀ ਉਮਰ ਦੀਆਂ ਹਾਲਤਾਂ ਹਨ ਜੋ 80 ਸਾਲਾਂ ਦੀ ਉਮਰ ਵਿਚ ਬੜੀਆਂ ਘੱਟ ਤੇ ਨੱਵੇ ਸਾਲਾਂ ਤੋਂ ਉਪਰ ਵਧੇਰੇ ਦੇਖਣ ਵਿਚ ਆਉਂਦੀਆਂ ਸਨ, ਇਸ ਲਈ ਜੇ ਫ਼ਰੀਦ ਜੀ ਦੀ ਆਯੂ 85-86 ਸਾਲਾਂ ਦੀ ਮੰਨ ਲਈ ਜਾਵੇ ਤਾਂ ਵਧੇਰੇ ਠੀਕ ਜਾਪਦਾ ਹੈ। ਵੈਸੇ ਇਸ ਸੰਬੰਧੀ ਜਵਾਹਰੇ ਫ਼ਰੀਦੀ (ਪਤਰਾ 177, 78) ਵਿਚ ਗੁਲਜ਼ਨੇ ਔਲੀਆ ਨਾਮੀ ਪੁਸਤਕ ਦੇ ਹਵਾਲੇ ਨਾਲ ਲਿਖਿਆ ਵੀ ਹੈ ਕਿ ਫ਼ਰੀਦ ਜੀ ਨੇ ਤੱਪਸਿਆ ਕਰਦਿਆਂ ਚਾਲੀ ਚਾਲੀ ਸਾਲਾਂ ਲਈ ਤਿੰਨ ਚਲੀਹੇ ਕੱਟੇ ਸਨ ਇਸ ਲਈ ਇਨ੍ਹਾਂ ਦੀ ਕੁਲ ਉਮਰ ਸਦੋ ਬੀਸਤ ਸਾਲ, ਅਰਥਾਤ ਇਕ ਸੌ ਵੀਹ ਸਾਲਾਂ ਦੀ ਬਣਦੀ ਹੈ, ਪਰ ਇਸ ਕਥਨ ਦੀ ਪੁਸ਼ਟਤਾ ਹੋਰ ਕਿਥੋਂ ਹੋਵੇ, ਇਹ ਵੀ ਸੋਚਣ ਵਾਲੀ ਗੱਲ ਹੈ।

---

()ਦੇਖੋ, ਖਜ਼ੀਨਤਉਲ-ਅਸਫ਼ੀਆ ਕ੍ਰਿਤ ਗ਼ੁਲਾਮ ਸਰਵਰ ਲਾਹੌਰੀ, ਹਿੱਸਾ ਅੱਵਲ, ਸਫ਼ਾ 303।

ਫਰੀਦ ਜੀ ਦੀ ਇਸ ਜੀਵਨ-ਕਥਾ ਨੂੰ ਇਕ ਪਾਸੇ ਰਖ ਕੇ ਹੁਣ ਲਓ ਉਸ ਦੀ ਕਵਿਤਾ ਬਾਰੇ ਵਿਚਾਰ। ਫਰੀਦ ਜੀ ਦੀ ਕਵਿਤਾ, ਜੋ ਏਨੀ ਬਾਹਲੀ ਨਹੀਂ; ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗਾਂ ਦੇ ਕ੍ਰਮ-ਅਨੁਸਾਰ ਇਸ ਤਰ੍ਹਾਂ ਲਿਖੀ ਹੋਈ ਮਿਲਦੀ ਹੈ :

1. ਰਾਗ ਆਸਾ (ਦੋ ਸ਼ਬਦ) :
   (ੳ) ਦਿਲਹੁ ਮੁਹਬਤਿ ਜਿੰਨ ਸੇਈ ਸਚਿਆ (10 ਤੁਕਾਂ ਦਾ ਸ਼ਬਦ)
   (ਅ) ਬੋਲੇ ਸ਼ੇਖ ਫਰੀਦ ਪਿਆਰੇ ਅਲਹ ਲਗੇ (17 ਤੁਕਾਂ ਦਾ ਸ਼ਬਦ)
2. ਰਾਗ ਸੂਹੀ—ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ (18 ਤੁਕਾਂ ਦਾ ਸ਼ਬਦ)
   ਸੂਹੀ ਲਲਿਤ—ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ (17 ਤੁਕਾਂ ਦਾ ਸ਼ਬਦ)
3. ਸ਼ਲੋਕ ਸ਼ੇਖ ਫਰੀਦ ਕੇ—
   ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ।
   (ਕੁਲ 130 ਸ਼ਲੋਕ ਹਨ, ਜਿਨ੍ਹਾਂ ਵਿਚੋਂ 75, 82, 83, 105 ਤੇ 111 ਅੰਕ ਦੇ ਸ਼ਲੋਕ ਮਹਲਾ 5 ਹੋਣ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਨ ਤੇ 104ਵਾਂ ਸ਼ਲੋਕ (ਮਹਲਾ 3) ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦਾ ਹੈ ਤੇ ਬਾਕੀ 124 ਫਰੀਦ ਜੀ ਦੇ ਹਨ।)

ਇਨ੍ਹਾਂ ਸ਼ਬਦਾਂ ਤੇ ਸ਼ਲੋਕਾਂ ਬਾਰੇ ਕਿਤਨੇ ਹੀ ਵਿਦਵਾਨਾਂ ਦਾ ਖ਼ਿਆਲ ਹੈ ਕਿ ਇਨ੍ਹਾਂ ਦੀ ਜ਼ਬਾਨ ਚੂੰਕਿ ਬਹੁਤੀ ਪੁਰਾਣੀ ਨਹੀਂ ਹੈ ਇਸ ਲਈ ਇਹ ਸ਼ੇਖ ਫਰੀਦੁੱਦੀਨ ਸ਼ਕਰਗੰਜ ਦੀ ਕ੍ਰਿਤ ਨਹੀਂ, ਸਗੋਂ ਉਨ੍ਹਾਂ ਦੇ ਪਿਛਲੇਰੇ ਗੱਦੀ ਨਸ਼ੀਨ ਸ਼ੇਖ ਇਬਰਾਹੀਮ ਫਰੀਦ ਸਾਨੀ ਦੀਆਂ ਰਚਨਾਵਾਂ ਇਹ ਹਨ।? ਇਹ ਸ਼ੇਖ ਇਬਰਾਮੀ ਫਰੀਦ ਸਾਨੀ ਪਹਿਲੇ ਸਿੱਖ ਗੁਰੂ ਸ੍ਰੀ ਨਾਨਕ ਦੇਵ ਜੀ ਦੇ ਸਮਕਾਲੀ ਸਨ ਤੇ ਗੁਰੂ ਸਾਹਿਬ ਨਾਲ ਇਨ੍ਹਾਂ ਦੀ ਇਕ ਗੋਸ਼ਟਿ ਵੀ ਹੋਈ ਸੀ ਜਿਸ ਦਾ ਜ਼ਿਕਰ ਸਿਖ-ਇਤਿਹਾਸ ਵਿਚ ਆਉਂਦਾ ਹੈ। ਪਰ ਜੇ ਨਿਰਾ ਜ਼ਬਾਨ ਨਾਲ ਦੇ ਹੇਰ-ਫੇਰ ਨੂੰ ਹੀ ਲਿਆ ਜਾਵੇ ਤਾਂ ਰਾਜਸਥਾਨੀ ਦਾ ਪ੍ਰਸਿੱਧ ਲੋਕ-ਗੀਤ 'ਢੋਲਾ ਮਾਰੂ ਰਾ ਦੂਹਾ', ਜੋ ਬਾਰ੍ਹਵੀਂ ਸਦੀ ਦੀ ਕ੍ਰਿਤ ਮੰਨੀ ਜਾਂਦੀ ਹੈ, ਲਫ਼ਜ਼ਾਂ ਦੇ ਮੁਕਾਬਲੇ ਲਈ ਫਰੀਦ ਜੀ ਦੀ ਬਾਣੀ ਨਾਲ ਮਿਲਦਾ ਜੁਲਦਾ ਹੈ ਜਿਵੇਂ ਕਿ ਅਗੇ ਉਦਾਹਰਣ ਦਿਤੇ ਜਾਂਦੇ ਹਨ :

(1) ਸੀਆਲੇ ਤਉ ਸੀ ਪੜੇ ਉਨ੍ਹਾਲੇ ਲੂ ਵਾਇ।
ਵਰਸਾਲੇ ਭੁਇ ਚੀਕਣੀ ਚਾਲਣ ਰੁਤ ਨਾ ਕਾਇ।

(ਢੋਲਾ ਮਾਰੂ ਰਾ ਦੂਹਾ)

(2) ਕਤਿਕਿ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ।
ਸੀਆਲੇ ਸੋਹੰਦੀਆ ਪਿਰ ਗਲਿ ਬਾਹੜੀਆਂ ।

(ਆਸਾ ਫ਼ਰੀਦ ਜੀ)

ਤਾਂ ਫਿਰ ਇਹ ਫ਼ਰੀਦ ਜੀ ਦੀ ਬਾਣੀ ਸ਼ੇਖ਼ ਫ਼ਰੀਦ ਸ਼ਕਰ ਗੰਜ ਜੀ ਦੀ ਹੀ ਕਿਉਂ ਨਾ ਮੰਨੀ ਜਾਵੇ । ਮੇਰਾ ਤਾਂ ਹੁਣ ਇਹੋ ਨਿਸ਼ਚਾ ਹੈ ਕਿ ਇਹ ਬਾਣੀ ਸ਼ੇਖ਼ ਇਬਰਾਹੀਮ ਫ਼ਰੀਦ ਸਾਨੀ ਦੀ ਨਹੀਂ, ਸਗੋਂ ਪਹਿਲੇ ਸ਼ੇਖ਼ ਫ਼ਰੀਦ ਹੋਰਾਂ ਦੀ ਹੀ ਹੈ । ਜਵਾਹਰੇ ਫ਼ਰੀਦੀ (ਮੋਤੀ ਬਾਗ਼ ਹਥ ਲਿਖਤ ਨੰ: 409) ਵਿਚ ਸ਼ੇਖ਼ ਫ਼ਰੀਦ ਸ਼ਕਰਗੰਜ ਦੀ ਪੁਰਾਣੀ ਪੰਜਾਬੀ ਦਾ ਨਮੂਨਾ ਵੀ ਦਿੱਤਾ ਹੈ ਜੋ ਇਸ ਪ੍ਰਕਾਰ ਹੈ:—

ਫ਼ਰੀਦਾ ਧੜ ਸੂਲੀ ਸਿਰ ਪਿੰਜਰੇ ਕਲੀਆਂ ਟੂੰਗਨ ਕਾਗ ॥
ਰੱਬ ਅਜਹੂੰ ਨਾ ਬਾਹੁੜੇ ਸੋ ਧੰਨ ਅਸਾਡੇ ਭਾਗ ॥

(ਪੱਤਰਾ ੧੭੨ ਅ)

ਤੇ ਇਸ ਦਾ ਵਰਤਮਾਨ ਰੂਪ —"ਤਨ ਸੁਖਾ ਪਿੰਜਰ ਥੀਆ... ।
(ਸ਼ਲੋਕ ਫ਼ਰੀਦ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਮਿਲਦਾ ਹੈ । ਮੈਂ ਸਮਝਦਾ ਹਾਂ, ਇਹੋ ਇਸ ਸਲੋਕ ਦਾ ਸਹੀ ਤੇ ਸੰਸ਼ੋਧਿਤ ਰੂਪ ਹੈ । ਹਾਂ, ਜੇ ਇਸ ਵਿਚ ਪਹਿਲਾਂ ਜਾਂ ਪਿਛੋਂ ਫ਼ਾਰਸੀ ਲਿਖਾਰੀਆਂ ਦੀ ਮਿਹਰਬਾਨੀ ਨਾਲ ਕੁਝ ਲਫ਼ਜ਼ੀ ਹੇਰ-ਫੇਰ ਹੋਏ ਹੋਣ ਤਾਂ ਇਕ ਕੁਦਰਤੀ ਗੱਲ ਹੈ, ਕਿਉਂਕਿ ਇਹੋ ਜਿਹੇ ਹੇਰ ਫੇਰ 'ਢੋਲਾ ਮਾਰੂ ਰਾ ਦੂਹਾ' ਜਿਹੇ ਲੋਕ-ਗੀਤਾਂ ਵਿਚ ਵੀ ਹੁੰਦੇ ਰਹੇ ਹਨ, ਤੇ ਨਾਗਰੀ ਪ੍ਰਚਾਰਣੀ ਸਭਾ ਬਨਾਰਸ ਵਲੋਂ ਛਪੀ ਹੋਈ ਇਸ ਪੁਸਤਕ ਦੀ ਭੂਮਿਕਾ ਵਿਚ ਇਨ੍ਹਾਂ ਅਦਲਾ ਬਦਲੀਆਂ ਨੂੰ ਤਸਲੀਮ ਕੀਤਾ ਹੈ ਤੇ ਅਜਿਹੇ ਪਾਠ-ਭੇਦ ਬਹੁ ਗਿਣਤੀ ਵਿਚ ਛਾਪੇ ਵੀ ਹਨ ।

ਜਿਵੇਂ ਕਿਸੇ ਚੰਗੇ ਕਵੀ ਦਾ ਜੀਵਨ ਤੇ ਉਸ ਦੀ ਕਾਵਿ-ਕ੍ਰਿਤ ਕਿਸੇ ਹਦ ਤਕ ਇਕ-ਮਿਕ ਹੀ ਹੁੰਦੇ ਹਨ, ਅਰਥਾਤ-ਕਵੀ ਜੀਵਨ ਵਿਚ ਜੋ ਵੀ ਘਟਨਾਵਾਂ ਵਾਪਰਦੀਆਂ ਹਨ ਉਨ੍ਹਾਂ ਦਾ ਪ੍ਰਤੀ ਬਿੰਬ ਉਸਦੀ ਕਵਿਤਾ ਵਿਚੋਂ ਪੂਰੀ ਤਰ੍ਹਾਂ ਝਲਕਦਾ ਹੈ, ਐਨ ਇਹੋ ਹਾਲ ਫ਼ਰੀਦ ਜੀ ਦੇ ਉਨ੍ਹਾਂ ਸ਼ਬਦ-ਸ਼ਲੋਕਾਂ ਦਾ ਹੈ ਜੋ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਸੀਂ ਨਿਤ ਪੜ੍ਹਦੇ ਹਾਂ । ਇਹ ਸ਼ਬਦ-ਸ਼ਲੋਕ ਕੀ ਹਨ ? ਫ਼ਰੀਦ ਜੀ ਦੀਆਂ ਜੀਵਨ-ਘਟਨਾਵਾਂ ਦੇ ਮੂੰਹ ਬੋਲਦੇ ਚਿਤ੍ਰ ਹਨ ਜੋ ਉਹ ਆਪਣੀ ਕਲਮ ਨਾਲ ਚਿਤ੍ਰ ਕੇ ਸਾਡੇ ਦੇਖਣ-ਵਿਚਾਰਨ ਲਈ ਛੱਡ ਗਏ ਹਨ, ਜਿਵੇਂ ਕਿ ਇਕ ਉਦਾਹਰਣ ਹੈ—

---

?ਪਿਛੇ ਜਿਹੇ ਇਕ ਲੇਖ ਵਿਚ ਮੈਂ ਵੀ ਇਨ੍ਹਾਂ ਸ਼ਬਦ-ਸ਼ਲੋਕਾਂ ਨੂੰ ਫ਼ਰੀਦ ਸਾਨੀ ਦੀ ਰਚਨਾ ਹੀ ਮੰਨਿਆਂ ਸੀ, ਪਰ ਹੁਣ ਮੇਰੇ ਇਹ ਵਿਚਾਰ ਬਦਲ ਗਏ ਹਨ ।

ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ।
ਬਾਹਰ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥ ੫੦ ॥ ੧ ।

ਇਸ ਸਲੋਕ ਵਿਚ ਅਜੋਧਨ ਦੇ ਕਾਜ਼ੀ ਸ਼ਹਾਬੁੱਦੀਨ ਵਲੋਂ ਭੜਕਾ ਕੇ ਭੇਜੇ ਹੋਏ ਉਸ ਕਾਤਲ ਕਲੰਦਰ ਵਲ ਇਸ਼ਾਰਾ ਹੈ ਜੋ ਮੂੰਹੋਂ ਮੀਆਂ ਮਿਠੂ ਬਗਲ ਵਿਚ ਛੁਰੀ ਰੱਖ ਕੇ ਫ਼ਰੀਦ ਜੀ ਨੂੰ ਕਤਲ ਕਰਨ ਵਾਸਤੇ ਆਇਆ ਸੀ । ਇਸੇ ਤਰ੍ਹਾਂ ਕਿਸੇ ਸ਼ਹਿਰ ਦੇ ਦਰਵਾਜ਼ੇ ਅੱਗੇ ਵੱਜਦੀ ਘੜਿਆਲ ਬਾਰੇ ਦੋ ਸਲੋਕ ਹਨ :

(1) ਫ਼ਰੀਦਾ ਦਰ ਦਰਵਾਜ਼ੈ ਜਾਇ ਕੈ ਕਿਉਂ ਡਿਠੋ ਘੜੀਆਲੁ ।
ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ॥ ੩੯ ॥
(2) ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ ।
ਸੋ ਹੇੜਾ ਘੜੀਆਲ ਜਿਉਂ ਡੁੱਖੀ ਰੈਣ ਵਿਹਾਇ ॥ ੪੦ ॥

ਪਰ ਇਹ ਘੜੀਆਲ, ਜੋ ਘੜੀਆਂ ਦਾ ਹਿਸਾਬ ਦੱਸਣ ਲਈ ਮਸ਼ਹੂਰ ਸ਼ਹਿਰਾਂ ਵਿਚ ਪੁਰਾਤਨ ਸਮੇਂ ਤੋਂ ਵੱਜਦੀ ਚਲੀ ਆਈ ਹੈ, ਫ਼ਰੀਦ ਜੀ ਨੇ ਦਿੱਲੀ ਦੇ ਇਸੇ ਦਰਵਾਜ਼ੇ ਅੱਗੇ ਵਜੇਂਦੀ ਦੇਖੀ ਸੀ ਜਾਂ ਮੁਲਤਾਨ ਅਥਵਾ ਕਿਸੇ ਹੋਰ ਸ਼ਹਿਰ ਵਿਚ। ਨਿਦੋਸ਼ੀ ਘੜੀਆਲ ਉਤੇ ਸੱਟਾਂ ਪੈਂਦੀਆਂ ਦੱਸ ਕੇ ਆਪਣੇ ਦੋਸ਼ਾਂ ਅਥਵਾ ਔਗੁਣਾਂ ਭਰੇ ਸ਼ਰੀਰ ਨਾਲ ਉਸ ਦਾ ਦ੍ਰਿਸ਼ਟਾਂਤ ਦੇਣਾ ਕਿਤਨਾ ਭਾਵ ਪੂਰਿਤ ਤੇ ਸਿਖਿਆਦਾਇਕ ਹੈ, ਇਸ ਦਾ ਅਨੁ-ਮਾਨ ਸੰਤ-ਬਾਣੀ ਦੇ ਕਾਵਿ-ਰਸਿਕ ਹੀ ਲਾ ਸਕਦੇ ਹਨ ।

ਇਸ ਬ੍ਰਹਮ-ਗਿਆਨ ਦੇ ਬਾਵਜੂਦ ਵੀ ਫ਼ਰੀਦ ਜੀ ਇਸਲਾਮ ਦੀਆਂ ਮਜ਼ਬ੍ਹੀ ਪਾਬੰਦੀਆਂ ਤੋਂ ਆਪਣੇ ਜੀਵਨ ਵਿਚ ਕਦੇ ਬਾਹਰ ਨਹੀਂ ਨਿਕਲੇ ਜਾਪਦੇ । ਉਹ ਦਿਨ ਵਿਚ ਪੰਜ ਵੇਲੇ ਨਿਮਾਜ਼ ਪੜ੍ਹਦੇ ਤੇ ਹਮੇਸ਼ਾਂ ਪੱਕੇ ਸ਼ਰਈ ਮੁਸਲਮਾਨਾਂ ਵਾਂਗੂ ਕੁਰਾਨ ਨੂੰ ਰੱਬੀ ਕਲਾਮ ਸਮਝਦੇ ਤੇ ਹਜ਼ਰਤ ਮੁਹੰਮਦ ਦੀ ਨਵੱਬਤ ਅੱਗੇ ਸਿਰ ਝੁਕਾਉਂਦੇ ਦਿਸਦੇ ਹਨ । (ਦੇਖੋ, ਰਾਹਤੁਲ ਕਲੂਬ ਅਤੇ ਇਸਰਾਰ-ਉਲ-ਔਲੀਆ) ਇਸੇ ਕਰਕੇ ਉਹ ਜਿੱਥੇ —

(1) ਫ਼ਰੀਦਾ ਬੇ ਨਿਵਾਜਾ ਕੁਤਿਆ, ਏਹ ਨ ਭਲੀ ਰੀਤਿ ।
ਕਬ ਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦।

(2) ਉਠ ਫ਼ਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ।
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥

ਇਨ੍ਹਾਂ ਸ਼ਬਦਾਂ ਨਾਲ ਨਿਮਾਜ਼ ਪੜ੍ਹਨ ਦੀ ਤਾਕੀਦ ਕਰਦੇ ਹਨ, ਉਥੇ ਨਾਲ ਹੀ ਸ਼ਬੇ-ਮਿਅਰਾਜ ਦੀ ਉਪਮਾ ਕਰਦੇ ਵੀ ਥੱਕਦੇ ਨਹੀਂ, ਜਿਵੇਂ ਕਿ ਉਹ ਲਿਖਦੇ ਹਨ :

ਫਰੀਦਾ ਰਾਤ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ।
ਜਿਨ੍ਹਾਂ ਨੈਣ ਨੀਂਦ੍ਰਾਵਲੇ ਤਿਨ੍ਹਾਂ ਮਿਲਣੁ ਕੁਆਉ ॥੯੦॥
ਪਹਿਲੈ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ ।
ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥

ਸ਼ਬਿ-ਮਿਅਰਾਜ, ਇਸਲਾਮ ਦੇ ਮੁਤਾਬਿਕ ਉਹ ਰਾਤ ਹੈ ਜਦ ਹਜ਼ਰਤ ਮੁਹੰਮਦ ਸਾਹਿਬ ਜ਼ਬਰਾਈਲ ਫਰਿਸ਼ਤੇ ਨਾਲ ਅਸਮਾਨਾਂ ਵਲ ਉਡ ਕੇ ਖੁਦਾਵੰਦ ਕਰੀਮ ਨੂੰ ਮਿਲਣ ਵਾਸਤੇ ਗਏ ਸਨ ਤੇ ਇਹ ਰਾਤ ਹਰੇਕ ਸਾਲ ਰਮਜ਼ਾਨ ਦੇ ਮਹੀਨੇ ਦੀ 27ਵੀਂ ਤਾਰੀਖ਼ ਨੂੰ ਹੁੰਦੀ ਹੈ, ਜਿਸ ਕਰਕੇ ਮੁਸਲਮਾਨ ਇਸ ਰਾਤ ਜਾਗਣਾ, ਰੱਬ ਦੀ ਬੰਦਗੀ ਜਾਂ ਕੁਰਾਨ ਦੀ ਤਿਲਾਵਤ ਕਰਨਾ ਬਹੁਤ ਹੀ ਪੁਨੀਤ ਸਮਝਦੇ ਹਨ । ਇਸੇ ਕਰਕੇ ਫ਼ਰੀਦ ਜੀ ਨੇ ਵੀ, ਜੋ ਕਿ ਇਸਲਾਮ ਉਤੇ ਬੜਾ ਨਿਸ਼ਚਾ ਰਖਦੇ ਸਨ, ਸ਼ਬੇ ਮਿਅਰਾਜ, ਦੀ ਇਸ ਮਹਿਮਾ ਨੂੰ ਉਪਰੋਕਤ ਦੋਹਾਂ ਹੀ ਸ਼ਲੋਕਾਂ ਵਿਚ ਮੰਨਿਆਂ ਹੈ ਤੇ ਇਸ ਰਾਤ ਨੂੰ ਜਾਗਣ ਦੇ ਬੜੇ ਪੁੰਨ-ਫਲ ਲਿਖੇ ਹਨ । ਇਸੇ ਤਰ੍ਹਾਂ ਉਨ੍ਹਾਂ ਨੇ ਇਸਲਾਮੀ ਅਕੀਦੇ ਨੂੰ ਮੁਖ ਰੱਖ ਕੇ ਇਨਸਾਨੀ ਰੂਹਾਂ ਦਾ ਵਾਸਾ ਕਬਰਾਂ ਵਿਚ ਮੰਨਿਆ ਹੈ—"ਗੋਰਾਂ ਸੇ ਨਿਮਾਣੀਆਂ ਬਹਿਸਨਿ ਰੂਹਾਂ ਮੱਲਿ ।" (97)

ਆਪਣੇ ਧਰਮ ਵਿਚ ਪੱਕੇ ਰਹਿ ਕੇ ਵੀ ਹੋਰ ਧਰਮਾ-ਵਿਲੰਬੀਆਂ ਨਾਲ ਕਿਵੇਂ ਪਿਆਰ ਪਾਈਦਾ ਹੈ ਤੇ ਬਿਨਾ ਕਿਸੇ ਮਜ਼ਹਬੀ ਵਲ-ਵਿਤਕਰੇ ਤੋਂ ਕੇਵਲ ਇਨਸਾਨੀਅਤ ਦੇ ਹਿਤੂ ਬਣ ਕੇ, ਕਿਵੇਂ ਅਸੀਂ ਲੋਕ-ਦਿਲਾਂ ਉਤੇ ਕਾਬੂ ਪਾ ਸਕਦੇ ਹਾਂ, ਇਹ ਖ਼ੂਬੀਆਂ ਸਾਨੂੰ ਸ਼ੇਖ਼ ਫ਼ਰੀਦ ਦੇ ਜੀਵਨ ਵਿਚੋਂ, ਉਨ੍ਹਾਂ ਦੀ ਬਾਣੀ ਤੱਪ ਸਾਧਨਾਂ ਵਿਚੋਂ ਤੇ ਉਨ੍ਹਾਂ ਦੀ ਬਾਣੀ ਵਿਚੋਂ ਮਿਲਦੀਆਂ ਹਨ, ਇਸ ਲਈ ਮਨੁੱਖ ਮਾਤ੍ਰ ਦੀ ਏਕਤਾ ਲਈ ਇਸ ਸੰਤ-ਬਾਣੀ ਦਾ ਜਿਤਨਾ ਵੀ ਵਧੇਰੇ ਪ੍ਰਚਾਰ ਹੋਵੇ, ਉਤਨਾ ਹੀ ਥੋੜਾ ਹੈ ।

---

# ਫ਼ਰੀਦ–ਇਤਿਹਾਸਕ ਦ੍ਰਿਸ਼ਟੀਕੋਣ ਤੋਂ

ਹਜ਼ਰਤ ਸ਼ੇਖ ਫ਼ਰੀਦਉ੍ਦ-ਦੀਨ ਮਸਊਦ ਗੰਜੇ-ਸ਼ਕਰ 1173—1265 ਈ.—

ਸ਼ੇਖ ਫ਼ਰੀਦ ਜੀ [1] 569 ਹਿਜਰੀ ਮੁਤਾਬਿਕ 1173 ਈ: ਵਿਚ ਕਸਬਾ ਖੋਤਵਾਲ ਜ਼ਿਲਾ ਮੁਲਤਾਨ ਵਿੱਚ ਪੈਦਾ ਹੋਏ। ਆਪ ਜੀ ਦੇ ਪਿਤਾ ਦਾ ਨਾਂ ਜਮਾਲ ਦੀਨ ਸੁਲੇਮਾਨ ਸੀ, [2] ਜੋ ਮਹਮੂਦ ਗਜ਼ਨਵੀ (993-1030 ਈ.) ਦੇ ਭਣੇਵੇਂ ਸਨ। ਆਪ ਦੇ ਖ਼ਾਨਦਾਨ ਦੇ ਬਜ਼ੁਰਗਾਂ ਦੀ ਸੰਗਲੀ ਪਗੰਬਰ ਹਜ਼ਰਤ ਮਹੰਮਦ ਸ਼ਾਹਿਬ ਨਾਲ ਜੋੜ ਦਿਤੀ ਜਾਂਦੀ ਹੈ। ਫ਼ਰੀਦ ਜੀ ਦੇ ਨਕੜ-ਦਾਦਾ ਫ਼ਰਖ਼ ਸ਼ਾਹ ਕਾਬਲ ਦੇ ਹਾਕਮ ਸਨ, ਪਰ ਜਦ ਚੰਗੇਜ਼ ਖਾਂ ਨੇ ਈਰਾਨ, ਕਾਬਲ ਤੇ ਕੰਧਾਰ ਨੂੰ ਬੁਰੀ ਤਰ੍ਹਾਂ ਬਰਬਾਦ ਕੀਤਾ ਤੇ ਜਿਸ ਤੋਂ ਸਭ ਤੋਂ ਜ਼ਿਆਦਾ ਸੱਟ ਕਾਬਲ ਨੂੰ ਵੱਜੀ, ਤਾਂ ਫ਼ਰੀਦ ਜੀ ਦੇ ਬਜ਼ੁਰਗ ਉਸ ਗੜ ਬੜ ਵਿਚ ਸ਼ਹੀਦੀ ਪਾ ਗਏ ਸਨ। ਇਨ੍ਹਾਂ ਦੇ ਪਿਤਾ ਜਮਾਲ ਦੀਨ ਨੇ ਆਪਣੇ ਬਾਕੀ ਕੁਣਬੇ ਦੇ ਜੀਆਂ ਨਾਲ ਹਿੰਦੁਸਤਾਨ ਵਲ ਮੁਹਾਰਾਂ ਮੋੜੀਆਂ। ਬਾਦਸ਼ਾਹ ਨੇ ਇਨ੍ਹਾਂ ਦੇ ਪਿਤਾ ਨੂੰ ਮੁਲਤਾਨ ਦੇ ਨਜ਼ਦੀਕ ਹੀ ਇਕ ਪਿੰਡ ਖੋਤਵਾਲ ਬਖਸ਼ ਦਿਤਾ ਜਿਥੇ ਇਨ੍ਹਾਂ ਦਾ ਜਨਮ ਹੋਇਆ, ਪਰ ਉਨ੍ਹਾਂ ਦਾ ਪਾਲਣਾ ਪੋਸਣਾ ਮੁਲਤਾਨ ਹੋਇਆ। ਇਨ੍ਹਾਂ ਦੇ ਬਜ਼ੁਰਗ ਪਹਿਲੋਂ ਪਹਿਲ ਕਸੂਰ ਬੈਠੇ, ਜੋ ਲਾਹੌਰ ਦੇ ਪਰਗਣੇ ਵਿਚ ਸੀ। ਫਿਰ ਬਾਦਸ਼ਾਹ ਦੇ ਹੁਕਮ ਅਨੁਸਾਰ ਮੁਲਤਾਨ ਚਲੇ ਗਏ, ਜਿੱਥੇ ਉਨ੍ਹਾਂ ਨੂੰ ਇਕ ਪਿੰਡ ਬਖਸ਼ਿਆ ਗਿਆ ਸੀ [3]।

---

[1] ਇੰਪੀਰੀਅਲ ਗ਼ਜ਼ਟੀਅਰ ਜਿਲਦ 19 ਪੰਨਾ 332 ਮੁਫ਼ਤੀ ਗ਼ੁਲਾਮ ਸਰਵਰ ਖ਼ਜ਼ੀਨਤੁਲ-ਅਸਫ਼ੀਆ ਪੰਨਾ 288 ਪਰ 572 ਹਿਜਰੀ 1176 ਈ. ਦਿੰਦਾ ਹੈ ਅਤੇ ਤਾਰੀਖ ਫ਼ਰਿਸ਼ਤਾ ਪੰਨਾ 621 ਪਰ 584 ਹਿਜਰੀ 1188 ਈ. ਸੰਨ ਦਿਤਾ ਗਿਆ ਹੈ।

[2] ਮੁਫ਼ਤੀ ਗ਼ੁਲਾਮ ਸਰਵਰ (ਪਰ ਕੁਝ ਇਤਹਾਸਕਾਰ ਕਮਾਲਦੀਨ ਲਿਖਦੇ ਹਨ)।

[3] "ਦਰ ਸ਼ਹਿਰ ਕਸੂਰ ਕਿ ਮਜ਼ਾਫ਼ਾਤ ਲਾਹੌਰ ਅਸਤ ਸਕੂਨਤ ਨਮੂਦਾ ਹਸਬੁਲ ਹੁਕਮ ਬਾਦਸ਼ਾਹ ਹਿੰਦ ਬਮੁਲਤਾਨ ਰਫ਼ਤ।"

ਫਰੀਦ ਜੀ ਦੀ ਮਾਂ ਨੇ ਉਨ੍ਹਾਂ ਦਾ ਨਾਂ ਫਰੀਦਉਦ-ਦੀਨ ਮਸਊਦ [4] ਰਖਿਆ। ਆਪ ਅਜੇ ਛੋਟੇ ਹੀ ਸਨ ਕਿ ਆਪ ਜੀ ਨੇ ਕਈ ਅਣੋਖੀਆਂ ਗਲਾਂ ਕੀਤੀਆਂ ਜੋ ਆਮ ਤੌਰ ਤੇ ਮਹਾਂਪੁਰਖਾਂ ਦੇ ਨਾਂ ਨਾਲ ਜੋੜੀਆਂ ਜਾਂਦੀਆਂ ਹਨ। ਇਕ ਦਿਹਾੜੇ ਆਪ ਜੀ ਦੇ ਮਾਤਾ ਜੀ ਰਾਤ ਦੀ ਨਮਾਜ਼ ਪੜ੍ਹ ਰਹੇ ਸਨ। ਤਾਂ ਅੰਦਰ ਚੋਰ ਆ ਗਿਆ। ਜਦ ਉਸ ਚੋਰ ਦੀ ਨਜ਼ਰ ਉਸ ਨੇਕ ਜੁਆਨੀ ਪਰ ਪਈ ਤਾਂ ਚੋਰ ਉਸੇ ਥਾਂ ਅੰਨ੍ਹਾਂ ਹੋ ਗਿਆ। ਦੌੜਣ ਲਈ ਰਸਤਾ ਨ ਮਿਲੇ। ਆਖਰ ਤੰਗ ਆ ਕੇ ਫਰੀਦ ਜੀ ਦੀ ਮਾਂ ਨੂੰ ਹਾਕ ਮਾਰ ਕੇ ਤਰਲਾ ਪਾਇਆ ਕਿ ਐ ਸਵਾਣੀ ਜੇ ਮੇਰੀਆਂ ਅੱਖਾਂ ਮੁੜ ਮੈਨੂੰ ਮਿਲ ਜਾਣ; ਮੈਂ ਸਾਰੀ ਉਮਰ ਚੋਰੀ ਨਹੀਂ ਕਰਾਂਗਾ ਅਤੇ ਮੁਸਲਮਾਨ ਧਰਮ ਧਾਰਨ ਕਰ ਲਵਾਂਗਾ[5] ਫ਼ਰੀਦ ਜੀ ਨੇ ਜੋ ਅਜੇ ਬਿਲਕੁਲ ਬੱਚੇ ਹੀ ਸਨ, ਇਹ ਤਰਲਾ ਸੁਣਕੇ ਰੱਬ ਅਗੇ ਪ੍ਰਾਰਥਨਾ ਕੀਤੀ। ਚੋਰ ਦੀ ਨਜ਼ਰ ਮੁੜ ਆਈ[6]। ਉਹ ਚੋਰ ਸਣੇ-ਟਬਰ ਫ਼ਰੀਦ ਦੇ ਘਰ ਆਇਆ ਤੇ ਮੁਰੀਦ ਬਣ ਗਿਆ। ਉਸ ਚੋਰ ਦੀ ਕਬਰ ਪਿੰਡ ਖੋਤਵਾਲ ਵਿਚ ਅਜੇ ਤੀਕ ਮੌਜੂਦ ਹੈ, ਜਿੱਥੇ ਫ਼ਰੀਦ ਜੀ ਦੇ ਪਿਤਾ ਅਤੇ ਤਾਇਆ ਏਜ਼ਾਉਦਦੀਨ ਦੀਆਂ ਕਬਰਾਂ ਵੀ ਮੌਜੂਦ ਹਨ।

**ਵਿਦਿਆ** :—ਫਰੀਦ ਜੀ ਨੂੰ ਛੋਟੀ ਉਮਰ ਵਿਚ ਹੀ ਵਿਦਿਆ ਵਲ ਲੱਗਾ ਦਿਤਾ ਗਿਆ ਸੀ। ਉਨ੍ਹਾਂ ਦਿਨਾਂ ਵਿਚ ਅਜ ਕਲ੍ਹ ਵਾਂਗੂੰ ਬੜੇ ਬੜੇ ਤੇ ਥਾਂ ਥਾਂ ਕਾਲਜ ਤੇ ਸਕੂਲ ਨਹੀਂ ਸਨ, ਅਤੇ ਨ ਹੀ ਯੂਨੀਵਰਸਟੀਆਂ। ਵਿਦਵਾਨਾ ਦੇ ਬੜ ਬੜੇ ਤਕੀਏ ਹੋਇਆ ਕਰਦੇ ਸਨ ਤੇ ਵਿਦਿਆਰਥੀ ਵਿਦਵਾਨਾਂ ਪਾਸ ਹੀ ਟਿਕਿਆ ਕਰਦੇ ਸਨ। ਅਠਾਰਾਂ ਸਾਲ ਦੀ ਆਯੂ ਵਿਚ ਫ਼ਰੀਦ ਜੀ ਨੇ, ਉਸ ਸਮੇਂ ਦੇ ਮਹਾਂ ਵਿਦਵਾਨ ਮੌਲਾਨਾ-ਮਿਨਹਾਜਉਦ-ਦੀਨ ਤਰੰਦੀ ਪਾਸ ਮਾਅਰਫਤ ਦੀ ਵਿਦਿਆ ਸਿਖਣੀ ਅਰੰਭ ਕੀਤੀ। ਕੁਰਾਨ ਸ਼ਰੀਫ ਨੂੰ ਜ਼ਬਾਨੀ ਯਾਦ ਕੀਤਾ ਤੇ ਦਿਨ ਰਾਤ ਪੜ੍ਹਦੇ ਰਹਿੰਦੇ। ਆਪਣੇ ਉਸਤਾਦ ਵਾਲੀ ਮਸੀਤ ਵਿਚ ਹੀ ਡੇਰਾ ਲਾਇਆ ਹੋਇਆ ਸੀ। ਇਕ ਦਿਹਾੜੇ ਉਸੇ ਮਸੀਤ ਵਿਚ ਮਹਾਂ ਗਿਆਨੀ ਖੁਆਜਾ ਕੁਤਬਉਦ-ਦੀਨ ਬਖਤਿਆਰ ਕਾਕੀ ਨੇ ਵੀ ਨਮਾਜ਼ ਗੁਜ਼ਾਰੀ। ਨਮਾਜ਼ ਪੜ੍ਹਦਿਆਂ, ਜਦ ਫ਼ਰੀਦ ਜੀ ਨੇ ਖੁਆਜਾ ਸਾਹਿਬ ਦੇ ਨੂਰਾਨੀ ਚਿਹਰੇ ਵਲ ਤਕਿਆ ਤਾਂ ਇਕੋ ਵਾਰ ਹੀ ਟੁੰਬੇ ਗਏ, ਅਤੇ ਚਰਨਾਂ ਤੇ ਸੀਸ ਟੇਕ ਦਿਤਾ। ਖੁਆਜਾ ਜੀ ਨੇ ਫ਼ਰੀਦ ਜੀ ਨੂੰ ਪੁਛਿਆ ਕਿ ਤੇਰੀ ਬਗਲ ਵਿਚ ਕੀ ਹੈ? ਫ਼ਰੀਦ ਜੀ ਨੇ ਉੱਤਰ ਦਿੱਤਾ :

---

(4) ਨੇਕ-ਭਾਗਵਾਨ, ਕਰਮਾਂ ਵਾਲਾ।

(5) ਮਹੱਮਦ ਕਾਸਮ ਫਰਿਸ਼ਤੇ ਨੇ ਚੋਰ ਨੂੰ ਗੈਰ ਮੁਸਲਮਾਨ ਦਸਿਆ ਹੈ।

(6) ਮਹੱਮਦ ਕਾਸਮ ਫਰਿਸ਼ਤਾ ਲਿਖਦਾ ਹੈ ਕਿ ਮਾਂ ਦੀ ਅਰਦਾਸ ਤੇ ਨਜ਼ਰ ਠੀਕ ਹੋਈ।

"ਨਾਅਫਾ (1) ਵਿਕਾ (2)" ਖੁਆਜਾ ਜੀ ਬੜੇ ਖੁਸ਼ ਹੋਏ ਤੇ ਫ਼ਰੀਦ ਨੂੰ ਵਰ ਦਿੱਤਾ ਕਿ ਉਹ ਇਕ ਦਿਨ ਮਾਅਰਫਤ ਦੇ ਇਲਮ ਦਾ ਮਹਾਂ ਵਿਦਵਾਨ ਹੋਵੇਂਗਾ। ਫ਼ਰੀਦ ਜੀ ਖੁਆਜਾ ਜੀ ਦੀ ਸੰਗਤ ਨਾਲ ਰੱਬੀ ਪਿਆਰ ਵਿਚ ਰੰਗ ਗਏ।

ਕੁਝ ਸਮੇਂ ਬਾਅਦ ਖੁਆਜਾ ਜੀ ਅਪਣੇ ਅਸਲੀ ਘਰ ਦਿੱਲੀ ਨੂੰ ਮੁੜੇ। ਫ਼ਰੀਦ ਜੀ ਵੀ ਆਪਣੇ ਗੁਰੂ ਦੇ ਪਿਆਰ ਵਿਚ ਵਿੰਨ੍ਹੇ ਹੋਏ ਨਾਲ ਹੀ ਚਲ ਪਏ। ਖੁਆਜਾ ਜੀ ਨੇ ਫ਼ਰੀਦ ਨੂੰ ਆਖਿਆ ਕਿ ਰੱਬੀ ਮੰਜ਼ਲ ਨੂੰ ਮਾਰਨ ਲਈ ਦੁਨਿਆਵੀ ਗਿਆਨ ਦੀ ਪਰਾਪਤੀ ਵੀ ਜ਼ਰੂਰੀ ਹੈ। ਇਸ ਲਈ ਅਜੇ ਦੁਨਿਆਵੀ ਗਿਆਨ ਪਰਾਪਤ ਕਰਨ ਵਿਚ ਮਸ਼ਗੂਲ ਰਹਿ। ਫਿਰ ਦਿੱਲੀ ਪੁਜਣ ਲਈ ਆਖਿਆ। ਖੁਆਜਾ ਜੀ ਨੇ ਫ਼ਰੀਦ ਜੀ ਨੂੰ ਸਮਝਾਇਆ ਕਿ ਸਿਆਣਿਆਂ ਦੇ ਕਥਨ ਅਨੁਸਾਰ "ਅਗਿਆਨੀ ਫੱਕਰ ਸ਼ੈਤਾਨ ਦੀ ਨਾਲੀ ਹੁੰਦੀ ਹੈ। ਫ਼ਰੀਦ ਫਿਰ ਵੀ ਪਿਆਰ ਵਿਚ ਬਧਾ ਹੋਇਆ ਤਿੰਨ ਮੰਜ਼ਲਾਂ ਹੋਰ ਖੁਆਜਾ ਜੀ ਦੇ ਨਾਲ ਹੀ ਚਲਦਾ ਗਿਆ ਤੇ ਫਿਰ ਖੁਆਜਾ ਜੀ ਦੇ ਹੁਕਮ ਅਨੁਸਾਰ ਪੰਜ ਸਾਲ ਲਈ ਦੁਨਿਆਵੀ ਗਿਆਨ ਪਰਾਪਤ ਕਰਨ ਲਈ ਕੰਧਾਰ (3) ਚਲਾ ਗਿਆ। ਉਸ ਸਮੇਂ ਦੇ ਸਿਰਕੱਢ ਸੂਫੀ ਸੰਤ ਵਿਦਵਾਨਾਂ ਪਾਸੋਂ ਵਿਦਿਆ ਪਰਾਪਤ ਕੀਤੀ, ਜਿਵੇਂ ਸ਼ੇਖੁਲ ਮੁਸ਼ਾਇਖ਼ ਬਹਾਦਉਦ-ਦੀਨ ਉਮਰ ਸਹਿਰਵਰਦੀ, ਸ਼ੇਖ ਸੈਫਉਦਦੀਨ ਖਿਜ਼ਰੀ ਤੇ ਸ਼ੇਖ ਬਹਾਉਦਦੀਨ ਜ਼ਿਕਰੀਆ ਇਤ ਆਦਿ, ਪਾਸੋਂ ਜ਼ਹੁਦ ਕਮਾਉਣਾ ਤੇ ਇੰਦਰੀਆਂ ਨੂੰ ਵਸ ਕਰਨਾ ਸਿਖਿਆ। ਸੈਫਉਦ-ਦੀਨ ਖਿਜ਼ਰੀ ਦੀ ਸਿਖਿਆ ਕਿ "ਐ ਪੁਤਰ ਜਦ ਤੀਕ ਤੇਰਾ ਦਿਲ ਵਿਸ਼ਿਆਂ ਵਿਕਾਰਾਂ ਤੋਂ ਖਾਲੀ ਨਹੀਂ ਹੁੰਦਾ ਤੇਰੇ ਮਨ ਵਿਚ ਵਾਹਿਗੁਰੂ ਨਹੀਂ ਵਸ ਸਕਦਾ।" (4) ਉਸ ਦੇ ਮਨ ਵਿਚ ਇਹ ਸਿਖਿਆ ਸਦਾ ਹੀ ਗੂੰਜਦੀ ਰਹੀ।

ਪੰਜਾਂ ਸਾਲਾਂ ਪਿਛੋਂ ਖੁਆਜਾ ਜੀ ਬਖਤਿਆਰ ਕਾਕੀ ਜੀ ਦੀ ਸੇਵਾ ਵਿਚ ਫ਼ਰੀਦ

---

(1) ਨਫਾ ਦੇਣ ਵਾਲੀ।

(2) ਲਭਣਾ—ਮਾਅਰਫਤ ਤੇ ਗਿਆਨ ਨੂੰ ਜਾਣਨਾ। ਨਾਅਫਾ ਵਿਕਾ-ਇਕ ਪਰਸਿਧ ਧਾਰਮਕ ਅਸੂਲਾਂ ਦੀ ਪੁਸਤਕ ਦਾ ਨਾਂ।

(3) ਖ਼ਜ਼ੀਨਤੁਲ-ਅਸਫ਼ੀਆ ਦੇ ਕਰਤਾ ਜਿਲਦ ਪਹਿਲੀ ਪੰਨਾ 288 ਪਰ ਕੰਧਾਰ ਦੀ ਥਾਂ ਬਗਦਾਦ ਲਿਖਦੇ ਹਨ ਜੋ ਬਾਕੀ ਪਰਸਿਧ ਸਮਕਾਲੀ ਇਤਿਹਾਸਕਾਰਾਂ ਨਾਲ ਮਿਲਦਾ ਹੈ।

(4) ਤਾ ਖਾਨਾ-ਏ-ਦਿਲ ਅਜ਼ ਅਗਿਆਰ ਨ ਯਾਬੀ।
ਬਾਮ ਹੋਰੇ ਈ ਖਾਨਾ ਪੁਰ ਅਜ਼ ਯਾਰ ਨ ਯਾਬੀ।
(ਮਹੰਮਦ ਕਾਸਮ ਫਰਿਸ਼ਤਾ-ਜਿਲਦ ਦੂਜੀ ਸਫ਼ਾ 622)

ਜੀ ਦਿੱਲੀ ਹਾਜ਼ਰ ਹੋਏ । ਮੁਰਸ਼ਿਦ ਮੁਰੀਦ ਨੂੰ ਵੇਖਦੇ ਹੀ ਖਿੜ ਗਿਆ ਤੇ ਅਪਣੇ ਪਾਸ ਠਹਿਰਨ ਲਈ ਥਾਂ ਦਿੱਤੀ । ਹੋਰ ਵਿਦਿਆ ਦੇਣੀ ਆਰੰਭ ਕੀਤੀ । ਫਰੀਦ ਜੀ ਦੀ ਪਾਰਸਾਈ ਦੀ ਪਾਰਸਾਈ ਦੀ ਧੁਮ ਪੈ ਗਈ । ਲੋਕੀ ਵਹੀਰਾ ਘਤੀ ਦਰਸ਼ਨਾਂ ਨੂੰ ਆਉਣ ਲਗੇ । ਫਰੀਦ ਜੀ, ਲੋਕਾਂ ਦੀ ਜ਼ਿਆਦਾ ਆਵਾਜਾਈ ਤੋਂ ਬਹੁਤ ਤੰਗ ਆ ਗਏ । ਅਤੇ ਕੁਝ ਸਮੇਂ ਪਿਛੋਂ ਖੁਆਜਾ ਜੀ ਤੋਂ ਛੁਟੀ ਲੈ ਕੇ ਹਾਂਸੀ ਆ ਠਹਿਰੇ, ਪਰ ਲੋਕਾਂ ਨੇ ਉਥੇ ਵੀ ਪਿਛਾ ਨ ਛੱਡਿਆ ਤੇ ਦਿੱਲੀ ਵਾਂਗੂੰ ਹੀ ਦਰਸ਼ਨਾਂ ਨੂੰ ਆਉਣ ਲਗੇ । ਖੁਆਜਾ ਜੀ ਦੀ ਮੌਤ ਦੀ ਖਬਰ ਪੁਜਣ ਤੇ ਫਰੀਦ ਜੀ ਮੁੜ ਦਿੱਲੀ ਆ ਗਏ ਤੇ ਉਨ੍ਹਾਂ ਦੇ ਖਿਰਕਾ (1) ਆਸਾ (2) ਤੇ ਮਸਲਾ (3) ਸੰਭਾਲਕੇ ਉਨ੍ਹਾਂ ਦੀ ਖਾਨਗਾਹ (4) ਪਰ ਹੀ ਰਹਿਣ ਲਗੇ ।

ਕੁਝ ਸਮਾਂ ਇੰਜ ਹੀ ਦਿੱਲੀ ਲੰਘਦਾ ਰਿਹਾ । ਇਕ ਦਿਨ ਮਸੀਤ ਵਿਚੋਂ ਨਮਾਜ਼ ਪੜ੍ਹਕੇ ਮੁੜੇ ਹੀ ਸਨ ਕਿ ਇਕ ਆਦਮੀ ਪੈਰ ਫੜਕੇ ਧਾਹੀਂ ਮਾਰ ਮਾਰ ਰੋਣ ਲਗਾ । ਆਖਿਆ ਸੂ ਕਿ "ਮੈਂ ਹੰਸੀ ਤੋਂ ਆਇਆ ਹਾਂ, ਸਾਰੇ ਲੋਕੀ ਤੁਹਾਡੇ ਪਿਆਰ ਵਿਚ ਵਿਆਕੁਲ ਹੋਏ ਫਿਰਦੇ ਹਨ, ਤੁਹਾਨੂੰ ਲੈ ਆਉਣ ਲਈ ਮੈਨੂੰ ਭੇਜਿਆ ਹੈ ।" ਆਖਰ ਖਹਿੜਾ ਨ ਛੁਟਦਾ ਵੇਖਕੇ ਦਿੱਲੀ ਤੋਂ ਫਿਰ ਹੰਸੀ ਚਲੇ ਗਏ । ਲੋਕਾਂ ਨੇ ਹੰਸੀ ਵਿਖੇ ਪਹਿਲਾਂ ਵਾਂਗੂੰ ਹੀ ਛਾਉ-ਣੀਆਂ ਪਾ ਲਈਆਂ ਤੇ ਦਿਨ ਬਦਿਨ ਮਰੀਦਾਂ ਦੀ ਗਿਣਤੀ ਹੱਦੋਂ ਵਧਦੀ ਗਈ । ਫਰੀਦ ਸਾਹਿਬ ਇਸ ਗਹਿਮਾ ਗਹਿਮ ਤੋਂ ਤੰਗ ਪੈ ਗਏ ਤੇ ਕਿਸੇ ਇਕਾਂਤ ਥਾਂ ਲਈ ਉਤਾਵਲੇ ਹੋ ਗਏ । ਹਾਂਸੀ ਛੱਡ ਦਿਤੀ, ਤੇ ਬਿਰਕਤ ਹੋ ਕੇ ਫਿਰਦੇ ਫਿਰਾਂਦੇ ਪਿੰਡ ਅਜੋਧਨ ਆ ਨਿਕਲੇ । ਇਹ ਪਿੰਡ ਉਜਾੜ ਵਾਂਗੂੰ ਲਗਦਾ ਸੀ । ਇਥੋਂ ਦੇ ਲੋਕ ਰੁਖੇਪਣ ਲਈ ਬਹੁਤ ਪਰਸਿਧ ਸਨ ਅਤੇ ਭਗਤੀ ਤੋਂ ਸੈਂਕੜੇ ਕੋਹਾਂ ਦੂਰ ।

**ਪਾਕਪਟਨ** :—ਪਾਕਪਟਨ ਦਾ ਪੁਰਾਤਨ ਨਾਂ ਅਜੁਧਨ ਸੀ ਜੋ ਉਸ ਸਮੇਂ ਦੇ ਜੋਧੀਆਂ ਕੁਬੀਲੇ ਦੇ ਨਾਂ ਪੁਰ ਰਖਿਆ ਗਿਆ ਸੀ । ਸਕੰਦਰ ਦੇ ਸਮੇਂ ਦੇ ਯੂਨਾਨੀ ਇਤਿਹਾਸਕਾਰਾਂ ਨੇ ਅਜੁਧਨ ਨੂੰ ਕਈ ਨਾਵਾਂ ਨਾਲ ਪੁਕਾਰਿਆ ਹੈ ਜਿਵੇਂ ਓਹਾਈਦਰਕਾ(5) ਸਿਦਰਕਾ(6) ਸੂਦਰਕਾ(7) ਸਰੋਕਸਾ(8) ਤੇ ਹਿਦਰਕਾ(9) । ਇਹ ਸ਼ਹਿਰ ਸਦੀਆਂ ਤੋਂ ਹੀ ਪਰਸਿਧ ਦਰਿਆ ਸਤਲੁਜ ਦਾ ਪਤਣ ਚਲਿਆ ਆ ਰਿਹਾ ਹੈ । ਡੇਰਾ ਗ਼ਾਜ਼ੀ ਖਾਂ ਤੇ ਡੇਰਾ ਇਸਮਾਈਲ ਖਾਂ ਵਲੋਂ ਆਉਂਦੀਆਂ ਦੋ ਵਡੀਆਂ ਸੜਕਾਂ ਇਥੇ ਆ ਕੇ ਮਿਲਦੀਆਂ ਹਨ, ਪਹਿਲੀ ਸੜਕ ਮਨਕੇਰਾ, ਸ਼ੋਰਕੋਟ ਤੇ ਹੱੜਪਾ ਵਿਚ ਦੀ ਲੰਘਦੀ ਹੋਈ ਅਤੇ ਦੂਜੀ ਸੜਕ ਮੁਲਤਾਨ ਵਿਚ ਦੀ ਹੁੰਦੀ ਹੋਈ ਇਥੇ ਇਕ ਦੂਜੀ ਨੂੰ ਆ ਮਿਲਦੀਆਂ ਹਨ । ਮੁਸਲਮਾਨ ਜਰਵਾਣਿਆ ਦਾ

(1) ਗੋਦੜੀ । (2) ਲਾਠੀ-ਡੰਡਾ । (3) ਕੂਰੀ-ਕੰਬਲੀ (4) ਕਬਰ-ਮਕਬਰਾ
5 Ohydrakae 6 Sydrakae 7 Sudrakae 8 Surakasac
9 Hydarkae

ਭਾਰਤ ਵਲ ਵਧਣ ਲਈ ਪਾਕਪਟਨ ਪਤਣ ਬੜਾ ਪਰਸਿਧ ਪਤਣ ਰਿਹਾ ਹੈ। ਸਭ ਤੋਂ ਪਹਿਲੋਂ ਅਜੁਧਨ ਦੇ ਕਿਲੇ ਨੂੰ ਸੁਬਗਤਗੀਨ ਨੇ 977-78 ਈ: ਵਿਚ ਜਿਤਿਆ, ਫਿਰ 1079-80 ਈ: ਵਿਚ ਇਬਰਾਹੀਮ ਗਜ਼ਨਵੀ ਨੇ ਤੇ ਫਿਰ ਤੈਮੂਰ ਨੇ 1398 ਈ: ਵਿਚ ਇਸ ਇਲਾਕੇ ਨੂੰ ਬੁਰੀ ਤਰ੍ਹਾਂ ਲੁਟਿਆ ਤੇ ਵਸਨੀਕਾਂ ਨੂੰ ਮਾਰਿਆ। ਤੈਮੂਰ ਦੇ ਹਲੇ ਸਮੇਂ ਅਜੁਧਨ ਦੇ ਵਸਨੀਕ ਭਟਨੇਰ ਵਲ ਦੌੜ ਗਏ ਪਰ ਕੁਝ ਲੋਕ ਜੋ ਦੌੜ ਨ ਸਕੇ, ਬਾਬਾ ਫਰੀਦ ਗੰਜੇ-ਸ਼ੁਕਰ ਦੇ ਮਕਬਰੇ ਵਿਚ ਵਲੇ ਗਏ। ਤੈਮੂਰ ਧਾੜਵੀ ਨੇ ਫਰੀਦ ਜੀ ਦੀ ਅਜ਼ਮਤ ਦੇ ਸਦਕੇ ਉਨ੍ਹਾਂ ਦੀਆਂ ਜਾਨਾਂ ਬਖਸ਼ ਦਿਤੀਆਂ।

ਬਾਬਾ ਫਰੀਦ ਜੀ ਦੇ ਪਵਿਤ੍ਰ ਚਰਨਾਂ ਨਾਲ ਅਜੁਧਨ ਦਾ ਨਾਂ ਪਾਕਪਟਨ ਪੈ ਗਿਆ ਦਸਿਆ ਜਾਂਦਾ ਹੈ। ਰਵਾਇਤ ਇਸ ਤਰ੍ਹਾਂ ਬਿਆਨ ਕੀਤੀ ਜਾਂਦੀ ਹੈ ਕਿ ਬਸ਼ਾਰ-ਤਵਾਹ(10) ਦਾ ਨਾਲਾ ਜਦ ਖੋਦਿਆ ਗਿਆ ਤਾਂ ਇਹ ਨਾਲਾ ਇਤਨਾ ਡੂੰਘਾ ਹੋ ਗਿਆ ਕਿ ਇਥੇ ਪਤਣ ਦੀ ਲੋੜ ਜਾਪੀ, ਜਿੱਥੇ ਕਿ ਅਜ ਸ਼ਹਿਰ ਤੇ ਤਹਿਸੀਲ ਵਿਚਕਾਰ ਪੁਲ ਬਣਿਆ ਹੋਇਆ ਹੈ। ਇਕ ਸ਼ਾਮ ਨੂੰ ਫਰੀਦ ਜੀ ਪਤਣ ਵਲ ਆਏ ਤੇ ਕਲੋਲਾਂ ਕਰਦੀਆਂ, ਨਾਲੇ ਦੀਆਂ ਲਹਿਰਾਂ ਵਿਚ, ਸੂਰਜ ਦੀਆਂ ਝਲ ਮਲੌਂਦੀਆਂ ਰਿਸ਼ਮਾਂ ਨੂੰ

---

10 The legend goes that when the Bisharatwah was dug, the stream ran so deep and strong that it was necessary to have a ferry over it, where there is now a bridge between the town and tahsil. One evening, Baba Farid came down to the ferry and saw the sun shining on the rippling waves, people in bright attire bathing and drawing water, while the boats glided backwards and forwards. Enraptured with the sight, he exclaimed : "Ai kya pak pattan ?" 'Oh, what a beautiful ferry, "and after that the old name of the town Ajudhan was given, up, and Pak-Pattan adopted. The truth of the story is doubtful. The name may have been changed to Pak-Pattan on account of a ferry over the Bjsharatwah, but the town was known as Ajudhan in Tamerlane's time. In the Ain-i-Akbri it is called simply pattan or "the ferry." Pak is probably an epithet applied to the town on account of its containing the tomb, and having been the residence of such a famous saint, much the same way is mecca is called sharif.

ਤਕਿਆ । ਸੁੰਦਰ ਸਰੀਰਾਂ ਵਾਲੇ ਅਸ਼ਨਾਨ ਕਰ ਰਹੇ ਸਨ । ਕੁਝ ਪਤਣ ਤੋਂ ਪਾਣੀ ਢੋ ਰਹੇ ਸਨ । ਬੇੜੀਆਂ ਅਗੇ ਪਿਛੇ ਨਾਲੇ ਦੀ ਹਿੱਕੜੀ ਤੇ ਅਠਖੇਲੀਆਂ ਕਰ ਰਹੀਆਂ ਸਨ । ਫ਼ਰੀਦ ਜੀ ਇਸ ਦਰਿਸ਼ ਨਾਲ ਵਿੰਨੇ ਗਏ ਤੇ ਆਪ ਮੁਹਾਰੇ ਬੋਲ ਉਠੇ "ਇਹ ਕੀ । ਪਾਕ-ਪੱਤਣ ?"(1) ਉਸ ਦਿਨ ਤੋਂ ਅਜੁਧਨ ਸ਼ਹਿਰ ਤੋਂ ਪਾਕ ਪਤਣ (2) ਨਾਂ ਪਰਸਿਧ ਹੋ ਗਿਆ । ਆਈਨ-ਏ-ਅਕਬਰੀ ਵਿਚ ਪਾਕ-ਪਤਣ ਨੂੰ ਕੇਵਲ ਪੱਤਣ ਹੀ ਲਿਖਿਆ ਹੈ ।

## ਫ਼ਰੀਦ ਜੀ ਦੀ ਅਜ਼ਮਤ ਤੇ ਦੁਸ਼ਮਣਾਂ ਦੀ ਈਰਖਾ

ਦਰਸ਼ਨ ਅਭਲਾਸ਼ੀਆਂ ਦੀ ਇੱਥੇ ਵੀ ਤੋਟ ਨ ਰਹੀ । ਮਨ ਟਿਕ ਚੁਕਾ ਸੀ । ਸਾਰੇ ਧਰਮਾਂ ਦੇ ਲੋਕ ਫ਼ਰੀਦ ਜੀ ਨੂੰ ਉਚ-ਦਾ-ਪੀਰ ਮੰਨਣ ਲੱਗ ਪਏ । ਜ਼ਿਆਦਾ ਭੀੜ ਹੋਣ ਦੇ ਕਾਰਨ, ਲੋਕਾਂ ਨੂੰ ਇਕ ਇਕ ਦੋ ਦੋ ਕਰਕੇ ਆਉਣ ਲਈ ਆਖਿਆ ਜਾਂਦਾ । ਲੋਕੀਂ ਆਉਂਦੇ ਤੇ ਬਚਨ ਬਿਲਾਸ ਕਰਕੇ ਚਲੇ ਜਾਂਦੇ । ਰੱਬੀ ਪਿਆਰ ਦੀ ਸਿਖਿਆ ਦਿਤੀ ਜਾਂਦੀ । ਫ਼ਰੀਦ ਜੀ ਦੀ ਕੀਰਤੀ ਵਧਦੀ ਗਈ । ਉਥੋਂ ਦੇ ਕਾਜ਼ੀ ਨੇ, ਦੀਪਾਲਪੁਰ ਦੇ ਜਾਗੀਰਦਾਰਾਂ ਤੇ ਸਰਕਾਰੀ ਅਫ਼ਸਰਾਂ ਨੂੰ ਫ਼ਰੀਦ ਜੀ ਦੇ ਉਲਟ ਭੜਕਾਇਆ । ਕਈ ਤਰ੍ਹਾਂ ਦੀਆਂ ਤਕਲੀਫ਼ਾਂ ਦਿਤੀਆਂ । ਆਖਰ ਮੁਲਤਾਨ ਦੇ ਹਾਕਮ ਪਾਸ ਸ਼ਕੈਤ ਕੀਤੀ ਕਿ ਇਕ ਸੂਫ਼ੀ ਮਸੀਤ ਵਿਚ ਬੈਠ ਕੇ ਨਚਦਾ, ਗਾਉਂਦਾ ਤੇ ਕੀਰਤਨ ਕਰਾਉਂਦਾ ਹੈ । ਸੂਬੇ ਦੇ ਬੜੇ ਕਾਜ਼ੀ (3) ਤੋਂ ਸ਼ਰ੍ਹਾ ਫ਼ਤਵਾ ਪੁਛ ਕੇ ਭੇਜਿਆ ਜਾਵੇ, ਜੋ ਐਸੇ ਕਾਫ਼ਰ ਨੂੰ ਉਸ ਮੁਤਾਬਕ ਕਰੜੀ ਸਜ਼ਾ ਦਿਤੀ ਜਾਵੇ । ਮੁਲਤਾਨ ਦੇ ਬੜੇ ਕਾਜ਼ੀ ਨੇ ਉਸ ਸੂਫ਼ੀ ਦਾ ਨਾਂ ਲਿਖ ਭੇਜਣ ਲਈ ਤਾਕੀਦ ਕੀਤੀ। ਜਦ ਮੁਲਤਾਨ ਦੇ ਬੜੇ ਕਾਜ਼ੀ ਨੇ ਬਾਬਾ ਫ਼ਰੀਦ ਗੰਜੇ ਸ਼ਕਰ ਦਾ ਨਾਂ ਪੜ੍ਹਿਆ ਤਾਂ ਪਾਕਪਟਨ ਦੇ ਕਾਜ਼ੀ ਨੂੰ ਬਹੁਤ ਝਾੜ ਪਾਈ ਕਿ ਐਸੇ ਪੂਜੇ ਹੋਏ ਫ਼ਰੀਦ ਦੇ ਵਿਰੁਧ ਨਾਲਿਸ਼ ਕਿਉਂ ਕੀਤੀ ਗਈ ਹੈ ।

ਉਸ ਕਾਜ਼ੀ ਨੇ ਅਜੇ ਵੀ ਬਸ ਨ ਕੀਤੀ, ਈਰਖਾ ਦੀ ਅਗ ਹੋਰ ਭੜਕ ਉੱਠੀ । ਉਥੇ ਦੇ ਗੁੰਡਿਆਂ ਨੂੰ ਹਥਾਂ ਵਿਚ ਲੈ ਕੇ ਬਾਬਾ ਫ਼ਰੀਦ ਜੀ ਦੀ ਜਾਨ ਪਰ ਕਈ ਹਮਲੇ ਕਰਾਏ ਜੋ ਕਲੰਦਰਾਂ ਦਾ ਭੇਸ ਧਾਰ ਕੇ ਜਾਂਦੇ ਤੇ ਫ਼ਰੀਦ ਜੀ ਦੀ ਜਾਨ ਮਾਰਨ ਦੀ ਕੋਸ਼ਸ਼ ਕਰਦੇ । ਪਰ ਜਦ ਫ਼ਰੀਦ ਜੀ ਦਾ ਨੂਰਾਨੀ ਚੇਹਰਾ ਵੇਖਦੇ ਉਨ੍ਹਾਂ ਦਿਆਂ ਹਥਾਂ ਵਿਚੋਂ ਛੁਰੀਆਂ ਡਿਗ ਪੈਂਦੀਆਂ, ਸਰੀਰ ਕੰਬਣ ਲਗ ਪੈਂਦੇ ।

---

(1) ਪਵਿਤਰ ਲਾਂਘਾ

(2) Pure Ferry

(3) Chief Qazi ਕਾਜ਼ੀਉਲ ਕਜ਼ਾਤ

ਉਨ੍ਹਾਂ ਦੇ ਨਾਂ ਨਾਲ ਬੜੀਆਂ ਬੜੀਆਂ ਕਰਾਮਾਤਾਂ ਜੋੜੀਆਂ ਜਾਂਦੀਆਂ ਹਨ। ਜਿਵੇਂ ਦੁਸ਼ਮਣਾਂ ਦੇ ਦਿਲ ਉਨ੍ਹਾਂ ਦੀ ਰੂਹਾਨੀ ਸ਼ਕਤੀ ਅਗੇ ਬਰਫ ਵਾਂਗੂੰ ਪਿਘਲ ਜਾਂਦੇ। ਸ਼ਰਧਾਲੂਆਂ ਦੇ ਮਨਾਂ ਤੋਂ ਕੁਫਰ ਦੇ ਬਚਨ ਦੂਰ ਹੋ ਜਾਂਦੇ। ਕੁਕਰਮੀਆਂ ਦੇ ਮਨ ਸਿਧੇ ਰਸਤੇ ਤੁਰ ਜਾਂਦੇ। ਸਿਹੁਲ ਮਸ਼ਾਇਖ ਦਾ ਕਰਤਾ ਬਿਆਨ ਕਰਦਾ ਹੈ ਕਿ ਬਾਬਾ ਫਰੀਦ ਜੀ ਦਾ ਇਕ ਸ਼ਰਧਾਲੂ ਭਾਈ ਜੋਗਾ ਸਿੰਘ ਵਾਂਗੂੰ ਫਰੀਦ ਜੀ ਦੇ ਦਰਸ਼ਨਾਂ ਨੂੰ ਚਲ ਪਿਆ। ਰਸਤੇ ਵਿੱਚ ਕਿਸੇ ਸੁੰਦਰੀ ਦੇ ਤ੍ਰਿਆ ਜਾਲ ਵਿਚ ਫਸਕੇ ਦਿਲ ਛਡ ਬੈਠਾ। ਫਰੀਦ ਸਾਹਿਬ ਆਤਮਕ ਸਹਾਰਾ ਦਿੰਦੇ ਗਏ ਤੇ ਭਗਤ ਕੁਝ ਸਮੇਂ ਲਈ ਬਚਦਾ ਗਿਆ, ਪਰੰਤੂ ਸੁੰਦਰੀ ਫਿਰ ਵੀ ਮਨ ਨੂੰ ਫਹੁੰਦੀ ਗਈ। ਆਖਰ ਮਨੁਖੀ ਦਿਲ ਹਾਰ ਖਾ ਗਿਆ ਤੇ ਉਸ ਸੁੰਦਰੀ ਨਾਲ ਵਿਆਹ ਕਰਕੇ ਰੰਗ ਰਲੀਆਂ ਵਿਚ ਗਰਕ ਹੋਣ ਲਈ ਤਿਆਰ ਹੋ ਗਿਆ। ਕਿਸੇ ਅਗੱਮੀ ਸ਼ਕਤੀ ਨੇ ਮੂੰਹ ਪਰ ਕਸਕੇ ਚਪੇੜ ਮਾਰੀ ਜਿਸ ਨਾਲ ਉਹ ਫਿਰ ਸਾਵਧਾਨ ਹੋਇਆ। ਫਰੀਦ ਜੀ ਪਾਸ ਪੁਜਣ ਤੇ ਫਰੀਦ ਜੀ ਨੇ ਸਵਾਲ ਪੁਛਿਆ ਕਿ ਇਥੇ ਆਉਣ ਲਈ ਰਸਤੇ ਵਿੱਚ ਡਗਮਗਾਉਣ ਦਾ ਕੀ ਭਾਵ? ਭਗਤ ਚਰਨੀਂ ਢੇ ਪਿਆ ਤੇ ਭੁਲ ਬਖਸ਼ਾਈ।

ਪੁਸਤਕ ਰਾਹਤੁਲ ਕਲੂਬ ਦਾ ਕਰਤਾ ਅਪਣੀ ਫਰੀਦ ਜੀ ਦੀ ਅਖੀਂ ਡਿੱਠੀ ਇਕ ਅਜ਼ਮਤ ਦਾ ਬਿਆਨ ਕਰਦਾ ਹੈ ਕਿ ਫਰੀਦ ਜੀ ਨੇ ਪਾਕਪਟਨ ਵਿੱਚ ਇਕ ਟੁਕੜਾ ਜ਼ਮੀਨ ਦਾ ਖਰੀਦਿਆ। ਬੇਚਣ ਵਾਲੇ ਨੇ ਦੀਪਾਲਪੁਰ ਦੇ ਹਾਕਮ ਅੱਗੇ ਫਰੀਦ ਜੀ ਵਿਰੁਧ ਸ਼ਕੈਤ ਕੀਤੀ ਕਿ ਉਹ ਟੁਕੜਾ ਜ਼ਮੀਨ ਦੇ ਅਸਲੀ ਮਾਲਕ ਨੂੰ ਦਵਾਇਆ ਜਾਵੇ। ਫਰੀਦ ਜੀ ਪਾਸ ਤਲਬੀ ਦਾ ਸਰਕਾਰੀ ਪਰਵਾਨਾ ਪੁਜਾ। ਫਰੀਦ ਜੀ ਨੇ ਹਾਕਮ ਅੱਗੇ ਆਪ ਜਾਣ ਤੋਂ ਇਨਕਾਰ ਕਰ ਦਿੱਤਾ ਤੇ ਅਖਵਾ ਭੇਜਿਆ ਕਿ ਇਸ ਗਲ ਦਾ ਸਬੂਤ ਜ਼ਮੀਨ ਦੇ ਟੁਕੜੇ ਕੋਲੋਂ ਹੀ ਪੁਛ ਲਿਆ ਜਾਵੇ। ਇਸ ਗਲ ਦੀ ਸਾਰੇ ਇਲਾਕੇ ਵਿਚ ਧੁੰਮ ਪੈ ਗਈ। ਹਾਕਮ ਮੌਕੇ ਤੇ ਆਇਆ। ਖ਼ਲਕਤ ਵੀ ਹੁਮ ਹੁਮਾ ਕੇ ਪੁਜੀ। ਹਾਕਮ ਨੇ ਦਾਅਵਾ ਕਰਨ ਵਾਲੇ ਨੂੰ ਆਖਿਆ ਕਿ ਜ਼ਮੀਨ ਦੇ ਟੁਕੜੇ ਕੋਲੋਂ ਪੁੱਛੇ ਕਿ ਉਹ ਕਿਸਦਾ ਹੈ? ਸਵਾਲੀ ਦੀ ਆਵਾਜ਼ ਤੇ ਕੋਈ ਉਤਰ ਨ ਆਇਆ। ਆਖਰ ਫਰੀਦ ਸਾਹਿਬ ਦੇ ਇਕ ਮੁਰੀਦ ਨੇ ਧਰਤੀ ਦੇ ਟੁਕੜੇ ਤੋਂ ਪੁਛਿਆ। "ਐ ਧਰਤੀ ਦੇ ਟੁਕੜੇ, ਫਰੀਦ ਗੰਜੇ ਸ਼ਕਰ ਦਾ ਸਵਾਲ ਹੈ ਕਿ ਤੂੰ ਕਿਸਦਾ ਏਂ?" ਰਬ ਦਾ ਕਰਨਾ, ਧਰਤੀ ਵਿਚੋਂ ਆਵਾਜ਼ ਆਈ ਕਿ "ਫਰੀਦ ਗੰਜੇ ਸ਼ਕਰ ਦਾ।"

ਦੀਪਾਲਪੁਰ ਦੇ ਹਾਕਮ ਨੇ ਇਕ ਵੇਰ ਪਾਕਪਟਨ ਦੇ ਹਿੰਦੂਆਂ ਪਰ ਧਾਵਾ ਬੋਲਿਆ ਕਿਉਂਕਿ ਉਥੇ ਦੇ ਹਿੰਦੂ ਮੁਸਲਮਾਨ ਨਹੀਂ ਬਣਦੇ ਸਨ। ਜਿਨ੍ਹਾਂ ਹਿੰਦੂਆਂ ਨੇ ਮੁਸਲਮਾਨੀ ਕਬੂਲ ਨਾ ਕੀਤੀ ਉਨ੍ਹਾਂ ਦੇ ਸਭ ਜੀਆਂ ਨੂੰ ਕੈਦੀ ਬਣਾ ਲਿਆ।

ਬੁਢੇ, ਨਢੇ ਨੱਢੀਆਂ ਤੇ ਤੀਵੀਆਂ ਬਚੇ ਸਭ ਅਗੇ ਹਕ ਲਏ । ਇਨ੍ਹਾਂ ਕੈਦੀਆਂ ਵਿਚ ਇਕ ਗ਼ਰੀਬ ਤੇਲੀ ਮੁਸਲਮਾਨ ਦੀ ਬੜੀ ਸੁੰਦਰ ਇਸਤਰੀ ਵੀ ਸੀ । ਇਨ੍ਹਾਂ ਦਾ ਦੋਹਾਂ ਦਾ ਆਪਸ ਵਿਚ ਡਾਢਾ ਪਿਆਰ ਸੀ । ਉਸ ਤੇਲੀ ਨੇ ਹਾਕਮ ਦੇ ਅਫ਼ਸਰਾਂ ਅਗੇ ਹਜ਼ਾਰਾਂ ਤਰਲੇ ਕੀਤੇ ਪਰ ਉਸ ਵਿਚਾਰੇ ਦੀ ਕਿਸੇ ਨ ਸੁਣੀ । ਆਖ਼ਰ ਬਾਬਾ ਫ਼ਰੀਦ ਜੀ ਅੱਗੇ ਆ ਗੋਡੇ ਟੇਕੇ । ਫ਼ਰੀਦ ਜੀ ਦਾ ਮਨ ਹਿਲਿਆ ਤੇ ਤਰਸ ਦੇ ਘਰ ਆਕੇ ਦਰਗਾਹ ਵਿੱਚ ਬੇਨਤੀ ਕੀਤੀ, ਜੋ ਸੁਣੀ ਗਈ । ਤੇਲੀ ਨੂੰ ਆਖਿਆ ਕਿ ਤਿੰਨਾਂ ਦਿਨਾਂ ਨੂੰ ਤੇਰੀ ਔਰਤ ਮਿਲ ਜਾਏਗੀ । ਅਮੀਰਦੇ ਨੇ ਹਾਕਮ ਨੂੰ ਫੁਰਨਾ ਫੁਰਿਆ ਤੇ ਤਿੰਨਾਂ ਦਿਨਾਂ ਬਾਅਦ ਉਹ ਔਰਤ ਤੇਲੀ ਨੂੰ ਆ ਮਿਲੀ (1) ।

ਫ਼ਰੀਦ ਜੀ ਦੀਆਂ ਅਜ਼ਮਤਾਂ (ਕਰਾਮਾਤਾਂ) ਦੀ ਧੁੰਮ ਸਾਰੇ ਪੈ ਗਈ ਸੀ । ਏਥੇ ਤਕ ਜਦ ਸੁਲਤਾਨ ਨਸੀਰ ਉਦ ਦੀਨ (1246-66 ਈ ) ਮੁਲਤਾਨ ਤੇ ਉੱਚ ਦੀ ਚੜ੍ਹਾਈ ਸਮੇਂ ਪਾਕਪਟਨ ਵਿੱਚ ਦੀ ਲੰਘਿਆ, ਉਸਨੇ ਫ਼ਰੀਦ ਜੀ ਦੀ ਵਡਿਆਈ ਤੇ ਪਾਰਸਾਈ ਨੂੰ ਵੇਖ ਕੇ ਚਾਰ ਬੜੇ ਪਿੰਡ ਦਾਨ ਕੀਤੇ। ਬਹੁਤ ਸਾਰੀ ਨਕਦੀ ਦੀ ਭੇਟਾ ਵੀ ਕੀਤੀ । ਫ਼ਰੀਦ ਜੀ ਨੇ ਪਿੰਡਾਂ ਦਾ ਦਾਨ ਪ੍ਰਵਾਨ ਨ ਕੀਤਾ ਕਿ "ਫ਼ਕਰਾਂ ਨੇ ਪਿੰਡਾਂ ਤੋਂ ਕੀ ਲੈਣਾ ?" ਨਕਦੀ ਦਾ ਸਮਾਨ ਖਰੀਦਕੇ ਫ਼ਕੀਰਾਂ ਤੇ ਜ਼ਰੂਰਤ ਮੰਦਾਂ ਵਿਚ ਵੰਡ ਦਿੱਤਾ ।

## ਗੰਜੇ ਸ਼ਕਰ

ਫ਼ਰੀਦ ਜੀ ਨੂੰ ਗੰਜੇ ਸ਼ਕਰ ਦੇ ਨਾਂ ਨਾਲ ਪੁਕਾਰਿਆ ਜਾਂਦਾ ਹੈ। ਇਹ ਨਾਂ ਪੈਣ ਨਾਲ ਬਾਰੇ ਵੀ ਕਈ ਰਵਾਇਤਾਂ ਹਨ, ਪਰ ਜ਼ਿਆਦਾ ਪਰਸਿਧ ਇਸ ਪਰਕਾਰ ਹਨ :-

ਜਦ ਫ਼ਰੀਦ ਜੀ ਦਿੱਲੀ ਵਿੱਚ, ਗਜ਼ਨੀਨ ਦਰਵਾਜ਼ੇ ਦੇ ਨੇੜੇ ਖ਼ੁਆਜਾ ਕੁਤਬਉਦ ਦੀਨ ਬਖਤਿਆਰ ਕਾਕੀ ਜੀ ਦੀ ਸੇਵਾ ਵਿੱਚ ਰਿਹਾ ਕਰਦੇ ਸਨ ਇਕ ਦਿਨ ਬਰਸਾਤ ਦਾ ਮੌਸਮ ਸੀ ਤੇ ਰੋਜ਼ੇ ਦੇ ਦਿਨ ਸਨ । ਕਈਆਂ ਦਿਨਾ ਤੋਂ ਖਾਣਾ ਨਹੀਂ ਸੀ ਖਾਧਾ । ਸਰੀਰ ਕਾਫੀ ਨਢਾਲ ਹੋ ਗਿਆ ਸੀ । ਰਸਤੇ ਚਿੱਕੜ ਨਾਲ ਭਰੇ ਪਏ ਸਨ । ਮੁਰਸ਼ਦ ਦੇ ਦਰਸ਼ਨਾਂ ਦੀ ਤਾਂਘ ਸੀ । ਲਕੜੀਆਂ ਦੀਆਂ ਉੱਚੀਆਂ ਖੜਾਵਾਂ ਪਾ ਕੇ ਚਲ ਪਏ । ਰਸਤੇ ਵਿਚ ਪੈਰ ਉਖੜਨ ਨਾਲ ਚਿੱਕੜ ਵਿੱਚ ਡਿਗ ਗਏ ਤੇ ਕੁਝ ਚਿੱਕੜ ਫ਼ਰੀਦ ਜੀ ਦੇ ਮੂੰਹ ਵਿੱਚ ਪੈ ਗਿਆ ਜੋ ਸਾਰੇ ਦਾ ਸਾਰਾ ਸ਼ਕਰ ਬਣ ਗਿਆ । ਖ਼ੁਆਜਾ ਜੀ ਦੀ ਸੇਵਾ ਵਿੱਚ ਪੁਜਕੇ ਸਾਰਾ ਮਾਜਰਾ ਦਸਿਆ । ਖ਼ੁਆਜਾ ਜੀ ਨੇ ਅਗੋਂ ਫ਼ੁਰਮਾਇਆ ਕਿ "ਮੂੰਹ ਵਿੱਚ ਦੀ ਮਿੱਟੀ

---

(1) ਤਾਰੀਖ਼ ਏ-ਫ਼ਰਿਸ਼ਤਾ, ਜਿਲਦ ਦੂਜੀ ਪੰਨਾ 629 ।

ਵੀ ਹੀ ਨਹੀਂ ਬਣੀ ਬਲਕਿ ਰਬ ਨੇ ਤੇਰਾ ਸਾਰਾ ਸ੍ਰੀਰ ਹੀ ਸ਼ੁਕਰ ਬਣਾ ਦਿੱਤਾ ਹੈ। ਇਸ ਕਰਕੇ ਸਾਰੇ ਲੋਕ ਫਰੀਦ ਜੀ ਨੂੰ ਗੰਜੇ ਸ਼ਕਰ ਆਖਣ ਲਗੇ (2)।

ਦੂਸਰੀ ਰਵਾਇਤ ਇਹ ਹੈ ਰਿ ਕੁਝ ਵਣਜਾਰੇ ਨਿਮਕ ਦੇ ਊਠ ਲਦਕੇ ਦਿੱਲੀ ਵੇਚਣ ਜਾ ਰਹੇ ਸਨ। ਇਹ ਵਣਜਾਰੇ, ਫਰੀਦ ਜੀ ਦੀ ਉਪਮਾ ਸੁਣਕੇ, ਕੁਝ ਸ਼ਕਰ ਲੈਕੇ ਸੇਵਾ ਵਿਖੇ ਹਾਜ਼ਰ ਹੋਏ ਕਿ ਉਨ੍ਹਾਂ ਦਾ ਮਾਲ ਚੰਗੇ ਭਾ ਵਿਕ ਜਾਵੇ। ਫਰੀਦ ਜੀ ਨੇ ਸਮਝਿਆ ਕਿ ਸ਼ਕਰ ਲਿਆਏ ਹਨ, ਸ਼ੈਦ ਬੋਰੀਆਂ ਵਿੱਚ ਵੀ ਸ਼ਕਰ ਹੈ। ਆਖਿਆ ਸੂ "ਸ਼ਕਰ ਚੰਗੇ ਭਾ ਵਿਕ ਜਾਏਗੀ। ਦਿੱਲੀ ਪੁਜਣ ਤੇ ਪਤਾ ਲਗਾ ਕਿ ਨਿਮਕ ਦੀਆਂ ਬੋਰੀਆਂ (3) ਸ਼ਕਰ ਬਣ ਗਈਆਂ ਸਨ, ਤੇ ਭਾ ਵੀ ਚੰਗੇ ਵਿਕੀਆਂ। ਇਸ ਗਲ ਦੀ ਸਾਰੇ ਧੁੰਮ ਪੈ ਗਈ। ਜਿਸ ਕਰਕੇ ਵੀ ਲੋਕੀ ਫਰੀਦ ਜੀ ਨੂੰ ਗੰਜੇ ਸ਼ੱਕਰ ਆਖਣ ਲਗ ਪਏ।

ਤੀਜੀ ਰਵਾਇਤ ਇਹ ਹੈ ਕਿ ਫਰੀਦ ਜੀ ਨੂੰ ਬਚਪਨ ਤੋਂ ਹੀ ਮਿੱਠੀਆਂ ਚੀਜ਼ਾਂ ਖ਼ਾਣ ਦੀ ਆਦਤ ਸੀ। ਫਰੀਦ ਜੀ ਦੀ ਮਾਤਾ ਜੀ ਦੀ ਇਹ ਤੀਬਰ ਇੱਛਾ ਸੀ ਕਿ ਫਰੀਦ ਤੜਕੇ ਸਾਰ ਹੀ ਨਮਾਜ਼ ਗੁਜ਼ਾਰਿਆ ਕਰੇ। ਮਾਤਾ ਜੀ ਨੇ ਫਰੀਦ ਨੂੰ ਆਖਿਆ ਕਿ ਜੋ ਬਚੇ ਤੜਕੇ ਦੀ ਨਮਾਜ਼ ਪੜ੍ਹਦੇ ਹਨ, ਖੁਦਾ ਉਨ੍ਹਾਂ ਤੇ ਬੜਾ ਪਰਸੰਨ ਹੁੰਦਾ ਹੈ। ਇਸ ਤਰ੍ਹਾਂ ਲਾਲਚ ਵਜੋਂ ਸ਼ਕਰ ਦੀ ਇਕ ਪੁੜੀ ਫਰੀਦ ਦੇ ਸਰਹਾਣੇ ਰਖ ਦਿੱਤੀ ਜਾਂਦੀ ਤੇ ਫਰੀਦ ਜੀ ਤੜਕੇ ਦੀ ਨਵਾਜ਼ ਗੁਜ਼ਾਰਕੇ ਸ਼ਕਰ ਦੀ ਪੁੜੀ ਛਕ ਜਾਂਦੇ। ਇਸੇ ਤਰ੍ਹਾਂ ਬਚਪਨ ਦੇ ਦਿਨ ਲੰਘਦੇ ਗਏ ਤੇ ਫਰੀਦ ਜੀ ਦਾ ਨਵਾਜ਼ ਲਈ ਦਿਲ ਲਗਦਾ ਗਿਆ। ਫਰੀਦ ਜੀ ਜਦ ਬਾਰਾਂ ਸਾਲ ਦੇ ਹੋ ਗਏ ਤਾਂ ਮਾਂ ਨੇ ਸਮਝਿਆ ਕਿ ਬੱਚਾ ਹੁਸ਼ਿਆਰ ਹੋ ਗਿਆ ਹੈ ਇਸ ਲਈ ਹੁਣ ਸ਼ਕਰ ਦੀ ਪੁੜੀ ਦਾ ਲਾਲਚ ਬੰਦ ਕਰ ਦੇਣਾ ਚਾਹੀਦਾ ਹੈ। ਆਪਣੇ ਪੁਤਰ ਦੇ ਸਰਹਾਣੇ ਸ਼ਕਰ ਰਖਣੀ ਬੰਦ ਕਰ ਦਿੱਤੀ। ਪਰ ਫਰੀਦ ਜੀ ਨੂੰ ਸ਼ਕਰ ਉਂਜ ਦੀ ਉਂਜ ਪੁਜਦੀ ਰਹੀ। ਮਾਂ ਨੇ ਜਦ ਵੇਖਿਆ ਕਿ ਪੁਤਰ ਸ਼ਕਰ ਦੀ ਸ਼ਕੈਤ ਨਹੀਂ ਕਰਦਾ, ਉਸ ਨੂੰ ਸ਼ਕ ਗੁਜ਼ਰਿਆ। ਰਾਖੀ ਕਰਨ ਤੇ ਪਤਾ ਲਗਾ ਕਿ ਫਰੀਦ ਪਹਿਲੇ ਵਾਂਗੂ ਹੀ ਨਵਾਜ਼ ਪੜ੍ਹਨ ਤੋਂ ਪਿਛੋਂ ਸ਼ਕਰ ਖਾਂਦਾ ਹੈ। ਮਾਂ ਦੀ ਸ਼ੰਕਾ ਹੋਰ ਵਧੀ। ਖਿਆਲ ਗੁਜ਼ਰਿਆ ਕਿ ਕੋਈ ਪਰੀਤਾਂ ਵਾਲੀ ਕਾਰਾ ਨ ਕਰ ਜਾਂਦੀ ਹੋਵੇ ਇਸ ਕਰਕੇ ਹੋਰ ਰਾਖੀ ਰਖੀ। ਪਤਾ ਲਗਾ ਕਿ ਫਰੀਦ ਜੀ ਦੇ ਸਰਹਾਣੇ ਹੇਠ ਕਿਸੇ ਅਗੰਮੀ ਸ਼ਕਤੀ ਤੋਂ ਸ਼ਕਰ ਆਉਂਦੀ ਹੈ। ਇਹ ਗਲ ਵੀ ਸਾਰੇ ਪਰਸਿਧ ਹੋ ਗਈ ਤੇ ਇਸ ਕਰਕੇ ਵੀ ਫਰੀਦ ਜੀ ਨੂੰ ਗੰਜੇਸ਼ਕਰ ਆਖਣ ਲਗ ਪਏ।

---

(2) ਮਹੰਮਦ ਕਾਸਿਮ ਫਰਿਸ਼ਤਾ-ਤਾਰੀਖੇ-ਫਰਿਸ਼ਤਾ।

(3) ਤਜ਼ਕਿਰਾਤੁਲ-ਆਸ਼ਕੀਨ।

ਚੌਥੀ ਰਵਾਇਤ ਇਹ ਪ੍ਰਸਿਧ ਹੈ ਕਿ ਫ਼ਰੀਦ ਜੀ ਦਾ ਮਨ ਲਗਾਤਾਰ ਰੋਜ਼ੇ (ਵਰਤ) ਰਖਣ ਨਾਲ ਏਨਾ ਨਿਰਮਲ ਹੋ ਗਿਆ ਤੇ ਸਰੀਰ ਇਤਨਾ ਸਾਫ਼ ਹੋ ਗਿਆ, ਕਿ ਉਹ ਆਪਣੀ ਭੁਖ ਪਿਆਸ ਨੂੰ ਬੁਝਾਉਣ ਲਈ ਜੋ ਕੁਝ ਵੀ ਮੂੰਹ ਵਿਚ ਪਾਉਂਦੇ, ਭਾਵੇਂ ਉਹ ਮਿੱਟੀ ਤੇ ਪੱਥਰ ਹੀ ਕਿਉਂ ਨ ਹੁੰਦੇ ਸਭ ਸ਼ਕਰ ਬਣ ਜਾਂਦੇ (1)। ਇਸ ਕਰਕੇ ਵੀ ਆਪ ਜੀ ਨੂੰ ਗੰਜੇ ਸ਼ਕਰ ਆਖਿਆ ਜਾਂਦਾ ਸੀ।

**ਔਲਾਦ:**—ਫ਼ਰੀਦ ਜੀ ਦੇ ਬੀਬੀ ਹਜ਼ਬਰਾ ਦੇ ਪੇਟੋਂ ਛੇ ਲੜਕੇ ਤੇ ਤਿੰਨ ਲੜਕੀਆਂ ਪੈਦਾ ਹੋਈਆਂ। ਅਗੇ ਉਨ੍ਹਾਂ ਸਾਰਿਆਂ ਬੱਚਿਆਂ ਦੀ ਕਾਫ਼ੀ ਔਲਾਦ ਹੋਈ ਪਰ ਸਭ ਤੋਂ ਛੋਟੇ ਲੜਕੇ ਸ਼ੈਖ ਅਬਦੁੱਲਾ ਦੀ ਕੋਈ ਉਲਾਦ ਨਹੀਂ ਸੀ, ਕਿਉਂਕਿ ਉਹ ਕਾਫ਼ਰਾਂ (2) ਦੇ ਹਥੋਂ ਛੋਟੀ ਉਮਰ ਵਿਚ ਹੀ ਸ਼ਹੀਦ ਹੋ ਗਏ ਸਨ। ਉਸਦੀ ਕਬਰ ਫ਼ਰੀਦ ਜੀ ਦੇ ਮਕਬਰੇ ਦੇ ਨਾਲ ਹੀ ਪਾਕਪਟਨ ਸ਼ਹਿਰ ਦੇ ਬਾਹਰ ਵਲ ਅਜੇ ਤੀਕ ਬਾਕੀ ਹੈ। ਦੂਸਰਾ ਲੜਕਾ ਬਦੀਦਉਲਾ ਸੀ, ਜੋ ਅਤ ਦਾ ਧਰਮਾਤਮਾ ਸੀ। ਉਸਦੀ ਬੜੀ ਸ਼ੁਹਰਤ ਸੀ। ਬਾਕੀ ਬਚਿਆਂ ਵਿਚੋਂ ਸ਼ੈਖ ਬਦਰਉਦ-ਦੀਨ ਸੁਲੇਮਾਨ ਫ਼ਰੀਦ ਜੀ ਦੀ ਮਿਰਤੂ ਪਿਛੋਂ ਗੱਦੀ ਪਰ ਬੈਠੇ। ਸ਼ੈਖ ਬਦਰਉਦ-ਦੀਨ ਜੀ ਦੇ ਛੇ ਲੜਕੇ ਤੇ ਪੰਜ ਲੜਕੀਆਂ ਸਨ। ਇਨ੍ਹਾਂ ਦੀਆਂ ਕਬਰਾਂ ਵੀ ਪਾਕਪਟਨ ਵਿਚ ਮੌਜੂਦ ਹਨ। ਇਸ ਲੜਕੇ ਨੂੰ ਖ਼ਾਨਦਾਨ ਚਿਸ਼ਤੀ ਦੀ ਗੱਦੀ ਵੀ ਪਰਾਪਤ ਹੋਈ ਸੀ। ਇਸ ਲੜਕੇ ਦਾ ਨਾਂ ਸ਼ੈਖ ਬਹਾਉਦ-ਦੀਨ ਸੀ ਜਿਸਦਾ ਲਕਬ (3) ਸ਼ਹਾਬ-ਉਦ ਦੀਨ ਤੇ ਖਤਾਬ (4) ਗੰਜਲ (5) ਇਲਮ ਸੀ। ਉਸਦੇ ਪੰਜ ਪੁਤਰ ਸਨ। ਇਕ ਲੜਕਾ ਸ਼ੇਖ ਨਸੀਰ ਉਦ-ਦੀਨ ਉਰਫ਼ ਨੁਸਰਉਲਾ ਸੀ (6)। ਜਿਸਦੇ ਛੇ

---

(1) ਸੰਗ ਦਰ ਦਸਤੇ ਓ ਗੌਹਰ ਗਰਦੱਦ। ਜ਼ਹਿਰ ਦਰ ਕਾਮੇ ਓ ਸ਼ੱਕਰ ਗਰਦੱਦ।

Another version of the story is that the saint, when hungry used to tie a wooden cake (ਰੋਟੀ) or a bunch (ਗੁਛਾ) of wooden dates to his stomach, and that composed his sole nourishment for thirty years. The truth of the story is vouched for by the preservation of the identical cake and dates to this very day. They are kept at this shrine at Pak—Pattan, and are objects reverence and worship to the faithful. Panjab gazetteer. Montgomery District,

(2) ਖ਼ਜ਼ੀਨਤੁ-ਅਸਫ਼ੀਆ, ਜਿਲਦ ਪਹਿਲੀ ਪੰਨਾ 301 "ਸ਼ੇਖ ਅਬਦੁਲਾ ਨਾਮ ਦਾਸ਼ਤ-ਹਚ ਔਲਾਦ ਨਬੂਦ ਵ ਮੁਫਸਦਾਨ ਓਰਾ ਦਰ ਖੁਰਦ ਸਾਲੀ ਸ਼ਹੀਦ ਕਰਦੰਦ।"

(3) ਵਡਿਆਈ ਦਾ ਨਾਂ। (4) ਉਹ ਵਡਿਆਈ ਦਾ ਨਾਂ ਜੋ ਵਕਤ ਦੇ ਬਾਦਸ਼ਾਹ ਵਲੋਂ ਪਰਾਪਤ ਹੋਵੇ। (5) ਵਿਦਿਆ ਦਾ ਭੰਡਾਰ। (6) ਵਲੀ ਅੱਹਦ-ਗੱਦੀ ਪਰ ਬੈਠਣ ਵਾਲਾ।

ਪੁਤਰ ਸਨ। ਫ਼ਰੀਦ ਜੀ ਦੀ ਪਹਿਲੀ ਲੜਕੀ ਦਾ ਨਾਂ ਬੀਬੀ ਫ਼ਾਤਿਮਾਂ, ਦੂਜੀ ਦਾ ਨਾਂ ਸ਼ਰੀਫ਼ਾਂ ਤੇ ਤੀਜੀ ਦਾ ਨਾਂ ਬੀਬੀ ਮਸਤੂਰਾ ਸੀ।

ਫ਼ਰੀਦ ਜੀ ਦੇ ਖ਼ਲੀਫ਼ਿਆਂ [1] ਦੀ ਗਿਣਤੀ ਸਤਰ ਹਜ਼ਾਰ ਤਕ ਦਸੀ ਜਾਂਦੀ ਹੈ। ਕੋਈ ਦਸਦਾ ਹੈ ਕਿ ਪੰਜਾਹ ਹਜ਼ਾਰ ਛ ਸੌ ਸੀ ਵੇਰਵਾ ਵੀ ਇਸ ਪਰਕਾਰ ਦਸਦੇ ਹਨ ਕਿ ਦਸ ਹਜ਼ਾਰ ਧਰਤੀ ਪਰ ਸਨ, ਅਠਾਰਾਂ ਹਜ਼ਾਰ ਦਰਿਆਵਾਂ ਵਿੱਚ, ਸਤ ਹਜ਼ਾਰ ਕੋਹਕਾਫ਼ ਪਰਬਤ ਪਰ, ਪੰਜ ਸੌ ਚਾਲੀ ਹਵਾ ਵਿੱਚ, ਚਾਰ ਸੌ ਅਸਮਾਨ ਉਤੇ ਤੇ ਚਾਲੀ ਹਜ਼ਾਰ ਅਸਮਾਨ ਵਿੱਚ ਤੇ ਸਤ ਹਜ਼ਾਰ ਸਤ ਸੌ ਗੈਬ ਹਨ, ਜਿਨ੍ਹਾਂ ਨੂੰ ਕੇਵਲ ਰਬ ਹੀ ਜਾਣਦਾ ਸੀ [2]।

**ਮੌਤ:**—ਫ਼ਰੀਦ ਜੀ ਦੇ ਮਿਰਤੂ ਦੇ ਦਿਹਾੜੇ ਪਰ ਪਹਿਲੀ ਮਹੱਰਮ ਤੋਂ ਪੰਜ ਤਾਰੀਖ ਤਕ ਬੜਾ ਭਾਰੀ ਮੇਲਾ ਲਗਦਾ ਹੈ, ਜੋ ਫ਼ਰੀਦ ਜੀ ਦਾ ਸਾਲਾਨਾ ਉਰਸ [3] ਕਹਾਉਂਦਾ ਹੈ। ਇਸ ਮੇਲੇ ਪਰ ਕਰੋੜਾਂ ਸ਼ਰਧਾਲੂ ਸਾਲ ਭਰ ਦੀਆਂ ਸੁਖਣਾ ਲੈਕੇ ਹਾਜ਼ਰ ਹੁੰਦੇ ਹਨ। ਫ਼ਰੀਦ ਜੀ ਦੇ ਮਕਬਰੇ ਦੀਆ ਪ੍ਰਕਰਮਾਂ ਕਰਦੇ ਤੇ ਮੁਰਾਦਾਂ ਪਰਾਪਤ ਕਰਦੇ ਹਨ। ਮਕਬਰੇ ਦੇ ਨਾਲ ਹੀ ਪੰਜ ਫੁਟ ਉੱਚਾ ਤੇ ਢਾਈ ਫੁਟ ਚੌੜਾ ਦਰਵਾਜ਼ਾ ਹੈ ਜਿਸ ਨੂੰ ਬਹਿਸ਼ਤੀ ਭੀੜਾ ਦਰਵਾਜ਼ਾ ਆਖਦੇ ਹਨ ਪੰਜ ਤਾਰੀਖ ਦੀ ਦੁਪਹਿਰ ਤੋਂ ਸਾਰੀ ਰਾਤ ਇਸ ਦਰਵਾਜ਼ੇ ਪਰ ਅਤਿ ਦੀ ਭੀੜ ਹੁੰਦੀ ਹੈ। ਵਧ ਤੋਂ ਵਧ ਲੋਕੀਂ ਇਸ ਸਮੇਂ ਵਿਚ ਬਹਿਸ਼ਤੀ [4] ਦਰਵਾਜ਼ੇ ਵਿੱਚ ਦੀ ਲੰਘਣਾ ਚਾਹੁੰਦੇ ਹਨ, ਕਿਉਂਕਿ ਇਸ ਪਿੱਛੇ ਵੀ ਇਕ ਕਹਾਣੀ ਹੈ। ਜਦ ਕਿ ਫ਼ਰੀਦ ਜੀ ਚਲਾਣਾ ਕਰ ਗਏ ਤਾਂ ਦੂਜੀ ਰਾਤ ਜਦ ਸੁਲਤਾਨੁਲ ਮਸ਼ਾਇਖ ਨਜ਼ਾਮਉ-ਦੀਨ ਸਾਹਿਬ ਜੋ ਆਪ ਪੁਜੇ ਹੋਏ ਸੰਤ ਸਨ, ਉਹਨਾਂ ਦੇ ਮਕਬਰੇ ਪਾਸ ਗਏ ਤਾਂ ਹਜ਼ਰਤ ਮਹੱਮਦ ਸਾਹਿਬ ਨੂੰ ਮਕਬਰੇ ਦੇ ਇਸ ਭੀੜੇ ਦਰਵਾਜ਼ੇ ਅਗੇ ਖੜੇ ਵੇਖਿਆ। ਹਜ਼ਰਤ ਮਹੱਮਦ ਨੇ ਨਜ਼ਾਮਉਦਦੀਨ ਨੂੰ ਫ਼ੁਰਮਾਇਆ "ਕਿ ਜੋ ਜੀਵ ਸਾਲਾਨਾ ਉਰਸ ਵਾਲੇ ਦਿਨ ਇਸ ਦਰਵਾਜ਼ੇ ਵਿੱਚ ਦੀ ਲੰਗੇਗਾ ਉਹ ਸੁਰਗ ਵਿਚ ਜਾਵੇਗਾ ਤੇ ਉਸ ਦੇ ਸਾਰੇ ਦੁਖ ਨਾਸ [5] ਹੋਣਗੇ।" ਉਸ ਦਿਨ ਤੋਂ ਇਸ ਦਰਵਾਜ਼ੇ ਦਾ ਨਾਂ ਬਹਿਸ਼ਤੀ ਦਰਵਾਜ਼ਾ ਪੈ ਗਿਆ।

---

[1] ਫ਼ਰੀਦ ਜੀ ਦੀ ਗੱਦੀ ਪਰ ਬੈਠਣ ਵਾਲਿਆਂ ਪੁਰਸ਼ਾਂ ਦੀ ਗਿਣਤੀ 32 ਤਕ ਦਿੱਤੀ ਗਈ ਹੈ। "ਅਖਬਾਰੁਲ ਖ਼ਬਾਰ।"

[2] ਤਾਰੀਖ ਫ਼ਰਿਸ਼ਤ ਮਹੱਮਦ ਕਾਸਿਮ ਫ਼ਰਿਸ਼ਤਾ, ਜਿਲਦ ਦੂਜੀ, ਪੰਨਾ 590।

[3] ਮਰਨ ਵਾਲੇ ਦਿਨ ਦੇ ਖਾਣ ਦੀ ਮਜਲਸ।

[4] ਖ਼ਜ਼ੀਨਤੁਲ-ਅਸਫ਼ੀਆ ਜਿਲਦ ਪਹਿਲੀ ਪੰਨਾ 303।

[5] ਯਾ ਨਜ਼ਾਮ ਮਨ ਦਾਖ਼ਲ ਹੀ ਹਜ਼ਾਉਲ ਬਾਬ ਕਾਨ ਆਮਨਾ।

ਯਾਅਨੀ ਹਰਕਿ ਦਰੀਂ ਦਰਵਾਜ਼ਾ ਦਾਖ਼ਲ ਸ਼ਵੱਦ ਦਰ ਅਮਾਂ ਅਸਤ।

ਇਸ ਦਰਵਾਜ਼ੇ ਦੀ ਉਸ ਦਿਨ ਤੋਂ ਬੜੀ ਹੀ ਮਹੱਤਤਾ ਹੋ ਗਈ ਹੈ। ਇਥੋਂ ਤੱਕ ਕਿ ਨੀਯਤ ਸਮੇਂ ਦੇ ਅੰਦਰ ਅੰਦਰ ਬਹਿਸ਼ਤੀ ਦਰਵਾਜ਼ਾ ਲੰਘਣ ਲਈ ਇੱਕ ਦੂਜੇ ਦੇ ਉਪਰ ਖਲੋ ਖਲੋ ਕੇ ਤਿੰਨ ਤਿੰਨ ਤੈਹਾਂ ਬਣ ਜਾਇਆ ਕਰਦੀਆਂ ਹਨ। ਬਹਿਸ਼ਤ ਵਿੱਚ ਜਾਣ ਦੀ ਤੀਬਰਤਾ ਸ਼ਰਧਾਲੂਆਂ ਦੇ ਹੱਥ ਪੈਰ ਭੰਨ ਦਿੰਦੀ ਹੈ ਤੇ ਕਈ ਵਿਚਾਰੇ ਤਾਂ ਸ਼ਹੀਦ ਹੀ ਹੋ ਜਾਂਦੇ ਹਨ। ਸ਼ਰਧਾ ਏਨੀ ਜ਼ਿਆਦਾ ਹੁੰਦੀ ਹੈ ਕਿ ਮਰਨ ਵਾਲੇ ਲੋਕਾਂ ਦੇ ਦਿਲਾਂ ਵਿਚ ਇਹ ਵਿਸ਼ਵਾਸ ਹੁੰਦਾ ਹੈ ਕਿ ਉਹ ਸਿੱਧੇ ਸੁਰਗ ਜਾ ਰਹੇ ਹਨ।

ਹਜ਼ਰਤ ਸ਼ੇਖ ਫ਼ਰੀਦ-ਉਦ ਦੀਨ ਮਸਊਦ ਗੰਜੇ ਸ਼ਕਰ ਦੇ ਜਾ ਨਸ਼ੀਨ ਅਜ ਤੀਕ ਗੱਦੀ ਪਰ ਬੈਠੇ ਹਨ ਤੇ ਉਨ੍ਹਾਂ ਦੀ ਬੜੀ ਮਹਾਨਤਾ ਹੁੰਦੀ ਹੈ। ਅੰਗਰੇਜ਼ੀ ਰਾਜ ਪਾਸੋਂ ਵੀ ਬੜੀ ਭਾਰੀ ਨਕਦ ਜਾਗੀਰ, ਮਕਬਰੇ ਦੇ ਨਾਂ, ਲਗੀ ਹੋਈ ਹੈ। ਇਸ ਤੋਂ ਬਿਨਾ ਮਕਬਰੇ ਦੇ ਨਾਂ ਬੜੀ ਤਕੜੀ ਜ਼ਮੀਨ ਹੈ। ਬਾਬਾ ਫ਼ਰੀਦ ਜੀ ਪਾਕਪਟਨ 584 ਹਿਜਰੀ ਮੁਤਾਬਿਕ 1188 ਈ: ਵਿੱਚ ਆਏ ਸਨ। ਫ਼ਰੀਦ ਜੀ ਦੇ ਜਾ-ਨਸ਼ੀਨਾਂ ਦੀ ਫ਼ਹਿਰਿਸਤ 1845 ਈ: ਤਕ ਮਿਲਦੀ ਹੈ। ਜੋ ਇਸ ਪਰਕਾਰ ਹੈ :—

| | ਨਾਂ | ਤਾਰੀਖ ਗੱਦੀ ਬੈਠਣ ਦੀ | | |
|---|---|---|---|---|
| 1. | ਬਦਰਉਦ-ਦੀਨ | 664 | ਹਿੱਜਰੀ | 1265 ਈ: |
| 2. | ਅਲਾਉਦ-ਦੀਨ | 668 | ,, | 1269 ਈ: |
| 3. | ਮੁਆਜ਼ੁਉਦ-ਦੀਨ | 722 | ,, | 1322 ਈ: |
| 4. | ਫ਼ਜ਼ਲਉਦ-ਦੀਨ | 738 | ,, | 1337 ਈ: |
| 5. | ਮਨੋਹਰ | 755 | ,, | 1354 ਈ: |
| 6. | ਨੂਰਉਦ-ਦੀਨ | 805 | ,, | 1402 ਈ: |
| 7. | ਬਹਾਵਲਉਦ-ਦੀਨ | 823 | ,, | 1420 ਈ: |
| 8. | ਮਹੱਮਦ | 855 | ,, | 1451 ਈ: |
| 9. | ਅਹਿਮਦ | 879 | ,, | 1474 ਈ: |
| 10. | ਅਤਾ-ਉਲਾ | 901 | ,, | 1495 ਈ: |
| 11. | ਮਹੱਮਦ | 918 | ,, | 1512 ਈ: |
| 12. | ਇਬਰਾਹੀਮ | 940 | ,, | 1533 ਈ: |
| 13. | ਤਜਉਦ-ਦੀਨ | 982 | ,, | 1574 ਈ: |

| ਨਾਂ | | ਤਾਰੀਖ ਗੱਦੀ ਬੈਠਣ ਦੀ | | |
|---|---|---|---|---|
| 14. | ਫੈਜ਼ਉੱਲਾ | 1008 | ,, | 1599 ਈ: |
| 15. | ਇਬਰਾਹੀਮ | 1010 | ,, | 1601 ਈ: |
| 16. | ਮਹੱਮਦ ਦੀਨ | 1019 | ,, | 1610 ਈ: |
| 17. | ਮਹੱਮਦ ਅਸਰਫ | 1057 | ,, | 1647 ਈ: |
| 18. | ਮਹੱਮਦ ਸਈਯਦ | 1090 | ,, | 1679 ਈ: |
| 19. | ਮਹੱਮਦ ਯੂਸਫ | 1120 | ,, | 1708 ਈ: |
| 20. | ਮਹੱਮਦ | 1135 | ,, | 1722 ਈ: |
| 21. | ਮਹੱਮਦ ਗੁਲਾਮ ਰਸੂਲ | 1179 | ,, | 1765 ਈ: |
| 22. | ਮਹੱਮਦ ਯਾਰ | 1223 | ,, | 1808 ਈ: |
| 23. | ਸਰਫਊਦ-ਦੀਨ | 1243 | ,, | 1827 ਈ. |
| 24. | ਅੱਲਾ-ਜਵਾਇਆ | 1261 | ,, | 1845 ਈ: |

# ਫ਼ਰੀਦ-ਕਾਵਿ ਦੀ ਪ੍ਰੰਪਰਾ

ਬਹੁਤ ਵੱਡੀ ਗੱਲ ਜਿਸ ਵਲ ਹੁਣ ਤਕ ਉੱਕਾ ਹੀ ਧਿਆਨ ਨਹੀਂ ਦਿੱਤਾ
ਗਿਆ, ਇਹ ਹੈ ਕਿ ਉੱਤਰੀ ਭਾਰਤ ਦੀਆਂ ਆਧੁਨਿਕ ਬੋਲੀਆਂ ਦਾ ਬਾਬਾ ਫ਼ਰੀਦ ਸਰਬ
ਪ੍ਰਥਮ ਕਵੀ ਹੈ, ਜਿਸ ਦੀ ਰਚਨਾ ਪ੍ਰਾਪਤ ਹੈ। ਆਦਿ ਕਵੀ ਹੋਣ ਦਾ ਦਾਅਵਾ ਕਰਨਾ
ਅਤੇ ਇਸ ਦਾਅਵੇ ਨੂੰ ਸਹੀ ਸਿਧ ਕਰ ਸਕਣਾ ਸਾਧਾਰਨ ਗੱਲ ਨਹੀਂ। ਇਸ ਲਈ ਅਸੀਂ
ਆਪਣੇ ਉਪਰੋਕਤ ਵਿਚਾਰ ਦੀ ਪੁਸ਼ਟੀ ਵਿਚ ਜ਼ਰੂਰੀ ਮਸਾਲਾ ਭੇਟ ਕਰਾਂਗੇ।

ਇਸ ਵਿਚ ਸ਼ਕ ਨਹੀਂ ਕਿ ਬੋਧੀ ਸਿਧ ਕਵੀ ਬਹੁਤ ਥੁਹੜੀ ਹਦ ਤਕ ਅਪਭ੍ਰੰਸ਼
ਦੇ ਪੜਾ ਨੂੰ ਟੱਪ ਨਹੀਂ ਸਕੇ। ਇਨ੍ਹਾਂ ਦੀਆਂ ਰਚਨਾਵਾਂ ਵਿਚ ਪ੍ਰਾਕ੍ਰਿਤ ਦੀ ਲਾਗ ਵੀ ਸੀ
ਪਰ ਉਹ ਤਤਕਾਲੀਨ ਅਪਭ੍ਰੰਸ਼ ਵਿਚ ਰਚਨਾਕਾਰ ਸਨ। ਸਮਾਂ ਉਨ੍ਹਾਂ ਦਾ 8ਵੀਂ ਜਾਂ 9ਵੀਂ
ਸਦੀ ਮਿਥਿਆ ਗਿਆ ਹੈ। ਗਾਹਾ ਜਾਂ ਗਾਥਾ ਪ੍ਰਾਕ੍ਰਿਤ ਦਾ ਪਰਧਾਨ ਛੰਦ ਸੀ, ਅਪਭ੍ਰੰਸ਼ ਦੀ
ਖ਼ਾਸ ਦੋਹਾ ਹੈ ਅਤੇ ਦੋਹੇ ਨੂੰ ਬਹੁਤ ਵੱਡਾ ਰਿਵਾਜ ਵੀ ਸਿਧ ਕਵੀਆਂ ਨੇ ਦਿੱਤਾ। ਲੇਖ ਦੇ
ਅਗਲੇ ਹਿੱਸੇ ਵਿਚ ਅਸੀਂ ਫੇਰ ਦੋਹੇ ਵਲ ਮੁੜਾਂਗੇ। ਇਨ੍ਹਾਂ ਨੇ ਹੀ ਗਾਏ ਜਾਣ ਵਾਲੇ ਸ਼ਬਦ
ਰਚਣ ਦੀ ਪਿਰਤ ਪਾਈ।

ਨਾਥ ਪੰਥੀ ਜੋਗੀ ਕਵੀਆਂ ਨੇ ਵੀ ਪਦਿਆਂ ਤੇ ਸਲੋਕਾਂ ਵਿਚ ਪੱਛਮੀ ਅਪਭ੍ਰੰਸ਼ ਦੀ
ਰੱਜ ਕੇ ਵਰਤੋਂ ਕੀਤੀ। ਇਨ੍ਹਾਂ ਦੀ ਬਾਣੀ ਵਿਚ ਨਵੀਆਂ ਬੋਲੀਆਂ ਖ਼ਾਸ ਕਰ ਪੁਰਾਣੀ
ਪੰਜਾਬੀ ਦੀ ਲਾਗ ਹੈ, ਪਰ ਨਾਥਜੋਗੀ ਸੰਪਰਦਾ ਦੇ ਸ਼ਬਦਕਾਰਾਂ ਦੀ ਬੋਲੀ ਵਰਤਮਾਨ
ਪੰਜਾਬੀ ਦੇ ਆਦਿ ਸਰੂਪ ਵਿਚ ਢਲਣ ਤੋਂ ਪਹਿਲਾਂ ਦੀ ਹੈ। ਗੋਰਖ ਨਾਥ ਦੇ ਕਾਲ ਨੂੰ
ਪੂਰਨ ਭਰੋਸੇ ਨਾਲ ਨਿਸ਼ਚਤ ਨਹੀਂ ਕੀਤਾ ਜਾ ਸਕਿਆ। ਹਿੰਦੀ ਦੇ ਪਰਸਿਧ ਵਿਦਵਾਨ
ਰਾਹੁਲ ਸੰਕਤਰਾਇਨ, ਉਸ ਦਾ ਸਮਾਂ 845 ਈ. ਦੇ ਲਾਗੇ ਚਾਗੇ ਦਾ ਸੀ, ਅਰਥਾਤ ਉਹ
ਨੌਵੀਂ ਸਦੀ ਦੇ ਪਿਛਲੇ ਅੱਧ ਅਤੇ ਦਸਵੀਂ ਦੇ ਪਹਿਲੇ ਅੱਧ ਵਿਚ ਹੋਇਆ। ਸ਼ੁਕਲ
ਅਚਾਰਜ ਅਨੁਸਾਰ ਗੋਰਖ ਨਾਥ ਤੇਰ੍ਹਵੀਂ ਸਦੀ ਵਿਚ ਹੋਇਆ ਤੇ ਇਸ ਤਰ੍ਹਾਂ ਉਹ ਫ਼ਰੀਦ
ਤੋਂ ਪਿਛੋਂ ਦਾ ਹੋ ਜਾਂਦਾ ਹੈ। ਗਲ ਜਚਦੀ ਨਹੀਂ। ਵਧੇਰਿਆਂ ਦਾ ਮਤ ਇਸ ਨੂੰ ਗਿਆ-
ਰ੍ਹਵੀਂ ਸਦੀ ਦਾ ਮੰਨਣ ਦੇ ਹੱਕ ਵਿਚ ਹੈ। ਚਰਪਟ ਦਾ ਕਾਲ 14ਵੀਂ ਸਦੀ ਦਾ
ਅਨੁਮਾਨਿਆ ਗਿਆ ਹੈ ਜੋ ਕਾਫ਼ੀ ਅਧੁਨਿਕ ਹੋ ਜਾਂਦਾ ਹੈ। ਇਹ ਠੀਕ ਹੈ ਕਿ ਗੋਪੀ ਚੰਦ,

ਚਰਪਟ, ਚੌਰੰਗੀ ਆਦਿ ਦੂਜੇ ਨਾਥ ਪੰਥੀ ਗੋਰਖ ਨਾਥ ਤੋਂ ਪਿਛੋਂ ਹੀ ਹੋਏ। ਇਸ ਤਰ੍ਹਾਂ ਇਨ੍ਹਾਂ ਦਾ ਸਮਾਂ ਭਾਵੇਂ ਕਾਫ਼ੀ ਅਗੇਤਰਾ ਠਹਿਰਦਾ ਹੈ ਪਰ ਇਨ੍ਹਾਂ ਦੀਆਂ ਜੀਵਨੀਆਂ ਹਨੇਰੇ ਵਿਚ ਹਨ। ਨਿਸਚੇ ਨਾਲ ਕਹਿਣਾ ਮੁਸ਼ਕਲ ਹੈ ਕਿ ਕੌਣ ਕਦੋਂ ਹੋਇਆ। ਬਾਬਾ ਫ਼ਰੀਦ ਨਾਲ, ਡਾਕਟਰ ਮੋਹਨ ਸਿੰਘ ਅਨੁਸਾਰ, ਕਈ ਜੋਗੀਆਂ ਨਾਥਾਂ ਦਾ ਮੇਲ ਹੋਇਆ ਤੇ ਉਨ੍ਹਾਂ ਤੋਂ ਪਹਿਲਾਂ ਕੁਝ ਮਸ਼ਹੂਰ ਸੂਫ਼ੀ ਫ਼ਕੀਰਾਂ ਨਾਲ ਵੀ, ਪਰ ਇਨ੍ਹਾਂ ਵਿਚੋਂ ਕੋਈ ਪਰਸਿਧ ਨਾਥ ਕਵੀਆਂ ਵਿਚੋਂ ਵੀ ਸੀ, ਅਜੇਹੀ ਗਿਆਤ ਪ੍ਰਾਪਤ ਨਹੀਂ। ਨਾਥ ਬਾਣੀ ਵਿਚ ਬਹੁਤ ਕੁਝ ਅਪਭ੍ਰੰਸ਼ ਹੈ, ਬਹੁਤ ਕੁਝ ਵਰਤੋਂ ਨਾਲ ਵਿਗੜਿਆ ਤੇ ਬਦਲਿਆ ਹੋਇਆ ਵੀ ਹੈ ਪਰ ਕਿਧਰੇ ਕਿਧਰੇ ਇਹਨਾਂ ਦੀਆਂ ਰਚਨਾਵਾਂ ਪੁਰਾਣੀ ਪੰਜਾਬੀ ਦੇ ਅਤੀ ਸਮੀਪ ਪਹੁੰਚਦੀਆਂ ਜਾਪਦੀਆਂ ਹਨ, ਮਿਸਾਲ ਲਈ :

ਅਬੂਝ ਬੂਝ ਲੈ ਹੋ ਪੰਡਿਤਾ ਅਕੱਥ ਕਥ ਲੈ ਕਹਾਣੀ।
ਸੀਸੀ ਨਵਾਵਤ ਸਤ ਗੁਰੂ ਮਿਲਿਆ ਜਾਗਤ ਰੈਣ ਵਿਹਾਣੀ।
ਰਾਜ ਬਲੀ ਪਾਂਡੇ (ਪ੍ਰਾਕ੍ਰਿਤ ਹਿੰਦੀ, ਪੰਨਾ 406)

ਗੋਰਖ ਨਾਥ ਦੇ ਨਾਂ ਵਾਲੀਆਂ ਅੱਜ ਕਲ੍ਹ ਮਿਲਦੀਆਂ 80 ਰਚਨਾਵਾਂ ਵਿਚੋਂ ਡਾ. ਬੜਥਵਾਲ ਨੇ ਕੁਲ 14 ਨੂੰ ਪੁਰਾਣੀਆਂ ਮੰਨਿਆ ਹੈ ਪਰ ਇਹ ਪੁਰਾਣੀਆਂ ਰਚਨਾਵਾਂ ਕਿੰਨੀਆਂ ਪੁਰਾਣੀਆਂ ਹਨ, ਇਸ ਸਬੰਧੀ ਪੱਕੀ ਗੱਲ ਕੋਈ ਨਹੀਂ। ਇਸ ਬੇ ਭਰੋਸਗੀ ਸਦਕਾ ਅਸੀਂ ਨਾਥ ਪੰਥੀ ਰਚਨਾਵਾਂ ਨੂੰ ਮੂਲ ਵਿਚ ਅਪਭ੍ਰੰਸ਼ ਰਚਨਾਵਾਂ ਮੰਨਦੇ ਹਾਂ ਅਤੇ ਉਨ੍ਹਾਂ ਵਿਚ ਕਿਤੇ ਕਿਧਰੇ ਅਪਭ੍ਰੰਸ਼ ਦੀਆਂ ਉਤਰਾਧਿਕਾਰੀ ਨਵੀਆਂ ਬੋਲੀਆਂ ਜਾਂ ਪੰਜਾਬੀ ਦੀ ਪਾਹ ਵੇਖਦੇ ਹਾਂ, ਉਸ ਨੂੰ ਪਿਛੋਂ ਵਾਪਰੀ ਤਬਦੀਲੀ ਮੰਨਣ ਤੇ ਮਜਬੂਰ ਹਾਂ।

**ਅਵਹੱਟ** :—ਅਚਾਰਜ ਹੇਮ ਚੰਦਰ ਦੇ ਪਿਛੋਂ ਦੀ ਅਪਭ੍ਰੰਸ਼ ਨੂੰ 'ਅਵਹੱਟ' ਦਾ ਨਾਂ ਦਿਤਾ ਗਿਆ ਹੈ। ਅਵਹੱਟ ਦਾ ਕਾਲ ਗਿਆਰ੍ਹਵੀਂ ਸਦੀ ਨੂੰ ਮੰਨਿਆ ਜਾਂਦਾ ਹੈ ਤੇ ਇਸ ਤੋਂ ਕੁਝ ਅੱਗੇ ਵੀ। ਇਕ ਤਰ੍ਹਾਂ ਅਵਹੱਟ ਅਪਭ੍ਰੰਸ਼ ਤੇ ਨਵੀਆਂ ਬੋਲੀਆਂ ਦਾ ਵਿਚਲਾ ਪੜਾ ਹੈ। ਅਵਹੱਟ ਦੇ ਨਮੂਨੇ ਸਾਨੂੰ 'ਪ੍ਰਾਕ੍ਰਿਤ ਪੈਂਗਲਮ' ਵਿਚ ਮਿਲਦੇ ਹਨ। ਇਹ ਪੁਸਤਕ ਇਕ ਸੰਗ੍ਰਿਹ ਹੈ ਅਤੇ ਇਸ ਵਿਚ ਸੰਗ੍ਰਹਿਤ ਰਚਨਾਵਾਂ ਇਕ ਸਮੇਂ ਦੀਆਂ ਵੀ ਨਹੀਂ ਹਨ। ਸ਼ੇਖ਼ ਫ਼ਰੀਦ ਤਾਂ ਨਿਰਸੰਦੇਹ ਇਕ ਨਵੀਂ ਬੋਲੀ ਦਾ ਕਵੀ ਹੈ। 'ਪ੍ਰਾਕ੍ਰਿਤ ਪੈਂਗਲਮ ਦੇ ਕਵੀਆਂ ਨੂੰ ਭਾਵੇਂ ਉਹ ਕਿਸੇ ਕਾਲ ਦੇ ਵੀ ਕਿਉਂ ਨਾ ਹੋਣ, ਨਵੀਂ ਬੋਲੀ ਦੇ ਕਵੀ ਨਹੀਂ ਕਿਹਾ ਜਾ ਸਕਦਾ। ਜਿਵੇਂ ਉਪਰ ਆ ਚੁਕਾ ਹੈ, ਇਹ ਕਵੀ ਅਵਹੱਟ ਵਿਚ ਲਿਖਦੇ ਹਨ ਜੋ ਨਵੀਆਂ ਬੋਲੀਆਂ ਦਾ ਅਪਭ੍ਰੰਸ਼ ਪਿਛਲਾ ਤੇ ਉਹਨਾਂ ਤੋਂ ਅਗੇਤਰਾ ਰੂਪ ਹੈ।

'ਪ੍ਰਾਕ੍ਰਿਤ ਪੈਂਗਲਮ' ਕੀ ਭਾਸ਼ਾ ਮੇਂ ਹਮੇਂ ਸ਼ੌਰਸੈਨੀ ਅਵਹੱਟ ਯਾ ਪੂਰਬੀ ਰਾਜ਼ਿ-

ਸਥਾਨੀ ਬ੍ਰੱਜ ਭਾਸ਼ਾ ਤਥਾ ਖੜੀ ਬੋਲੀ ਕੇ ਆਦਿ ਰੂਪ ਮਿਲਤੇ ਹੈਂ"

(ਹਿੰਦੀ ਸਾਹਿਤਯ ਕਾ ਬ੍ਰਿਹਤ ਇਤਿਹਾਸ ਪੰਨਾ 367)

ਇਸ ਤੋਂ ਪਿਛੋਂ ਹਿੰਦੀ ਸਾਹਿਤ ਦੇ ਇਤਿਹਾਸਕਾਰਾਂ ਨੇ ਜਿਸ ਸਮੇਂ ਨੂੰ ਹਿੰਦੀ ਦੇ ਅਰੰਭ ਦਾ ਸਮਾਂ ਮੰਨਿਆ ਹੈ, ਉਸ ਦਾ ਨਾਮਕਰਨ ਕਰਦਿਆਂ ਕਿਸੇ ਨੇ ਇਸ ਨੂੰ ਵੀਰ ਗਾਥਾ ਕਾਲ, ਕਿਸੇ ਨੇ 'ਆਦਿ ਕਾਲ' ਨਾਂ ਰਖੇ ਹਨ। ਰਾਹੁਲ ਜੀ ਨੇ 760 ਈ. ਤੋਂ 1300 ਈ. ਤਕ ਦੇ ਸਮੇਂ ਨੂੰ ਸਿਧ-ਸਾਮੰਤੀ ਯੁਗ ਦਾ ਨਾਂ ਦਿੱਤਾ ਹੈ। ਡਾਕਟਰ ਰਾਮ ਕੁਮਾਰ ਵਰਮਾ ਨੇ ਇਸ ਕਾਲ ਨੂੰ 'ਚਾਰਣ ਕਾਲ' ਵਜਿਆ ਹੈ। ਅਸੀਂ ਏਥੇ ਇਸ ਨਾਮਕਰਨ ਦੇ ਝਗੜੇ ਵਿਚ ਨਹੀਂ ਪੈਣਾ। ਦੇਖਣਾ ਇਹ ਹੈ ਕਿ ਇਸ ਕਾਲ ਦੇ ਪਹਿਲੇ ਰਚਨਹਾਰ ਕਉਣ ਹੋਏ ? ਅਤੇ ਸ਼ੇਖ ਫਰੀਦ ਦੇ ਰਚਨ ਕਾਲ ਇਨ੍ਹਾਂ ਦਾ ਕਰਮ-ਨਾਤਾ ਕੀਤਾ ਹੈ।

**ਵੀਰ ਗਾਥਾ ਕਾਲ ਵਿਚਾਰ :**—ਅਚਾਰਜ ਸ਼ੁਕਲ ਨੇ 'ਵੀਰ ਗਾਥਾ ਕਾਲ' ਦਾ ਸਾਹਿਤ ਵਿਚ, ਹੇਠ ਲਿਖੀਆਂ ਇਕ ਦਰਜਨ ਰਚਨਾਵਾਂ ਨੂੰ ਸ਼ਾਮਿਲ ਕੀਤਾ ਹੈ :

(1) ਵਿਜੇ ਪਾਲ ਰਾਸੋ
(2) ਹਮੀਰ ਰਾਸੋ
(3) ਕੀਰਤਿ ਲਤਾ
(4) ਕੀਰਤਿ ਪਤਾਕਾ
(5) ਖੁਮਾਣ ਰਾਸੋ
(6) ਬੀਸਲ ਦੇਵ ਰਾਸੋ
(7) ਪ੍ਰਿਥਵੀ ਰਾਜ ਰਾਸੋ
(8) ਜਯ ਚੰਦ ਪ੍ਰਕਾਸ਼
(9) ਜਯਮਯ ਕਿ ਜਸ ਚੰਦ੍ਰਿਕਾ
(10) ਪਰਮਾਲ ਰਾਸੋ
(11) ਖੁਸਰੋ ਦੀਆਂ ਬੁਝਾਰਤਾਂ
(12) ਵਿਦਿਆਪਤੀ ਪਦਾਵਲੀ

ਡਾ. ਮੋਤੀ ਲਾਲ ਮੇਨਾਰੀਆ, ਜੋ ਇਕ ਰਾਜਿਸਥਾਨੀ ਵਿਦਵਾਨ ਹਨ, ਅਨੁਸਾਰ ਰਾਜਸਥਾਨੀ ਰਚਨਾਵਾਂ ਦਾ ਅਰੰਭਕ ਕਾਲ 1550 ਤੋਂ ਸ਼ੁਰੂ ਹੋ ਕੇ 1700 ਵਿਚ ਮੁਕਦਾ ਹੈ। ਉਹ ਆਪਣੀ ਪਰਸਿਧ ਪੁਸਤਕ 'ਰਾਜਿਸਥਾਨ ਕਾ ਪਿੰਗਲ ਸਾਹਿਤ' ਦੇ ਪੰਨਾ 31 ਤੇ ਲਿਖਦੇ ਹਨ :

"ਬ੍ਰਿਜਭਾਸ਼ਾ ਕੀ ਜੋ ਸਾਹਿਤਜਕ ਸਾਮੱਗਰੀ ਅਭੀ ਤਕ ਉਪਲੱਬਧ ਹੂਈ ਹੈ ਉਸ ਕੇ ਪ੍ਰੌੜਤਾ ਸੇ ਗਿਆਤ ਹੋਤਾ ਹੈ ਕਿ ਸਾਹਿਤਜ ਰਚਨਾ ਕੇ ਯੋਗਯ ਬਨਨੇ ਮੇਂ ਬ੍ਰਜ ਭਾਸ਼ਾ ਕੋ 200, 250 ਵਰਸ਼ ਕਾ ਸਮਯ ਲਗਾ ਥਾ। ਇਸ ਅਨੁਮਾਨ ਕੇ ਆਧਾਰ ਪਰ ਬ੍ਰਜ ਭਾਸ਼ਾ ਮੇਂ ਸਾਹਿਤਯ ਕਾ ਸ੍ਰੀ ਗਨੇਸ਼ ਸੰਮਤ 1550 ਕੇ ਆਸ ਪਾਸ ਮਾਨਾ ਜਾ ਸਕਤਾ ਹੈ।" ਡਾ: ਗ੍ਰੀਅਰਸਨ ਦਾ ਅਤੇ ਉਸ ਦੇ ਮਗਰ ਲੱਗੇ ਕਈ ਇਕ ਵਿਦਵਾਨਾਂ ਦਾ ਹੁਣ ਤਕ ਇਹੋ ਵਿਚਾਰ ਰਿਹਾ ਹੈ ਕਿ ਖੁਮਾਣ ਰਾਸੋ, ਬੀਸਲ ਦੇਵ ਰਾਸੋ, ਪ੍ਰਿਥਵੀ ਰਾਜ ਰਾਸੋ ਤੇ ਵਿਜੇ ਪਾਲ ਰਾਸੋ ਆਦਿ 1550 ਤੋਂ ਪਹਿਲੋਂ ਦੀਆਂ ਰਚਨਾਵਾਂ ਸਨ। ਡਾਕਟਰ ਮੇਨਾਰੀਆ ਨੇ ਉਪਰੋਕਤ ਪੁਸਤਕ ਵਿਚ ਡਾ. ਗਰੀਅਰਸਨ ਅਤੇ ਉਸ ਦੇ ਪੈਰੋਕਾਰਾਂ ਦੀ ਇਸ ਧਾਰਨਾ ਦੀ ਚੋਖੀ ਚੀਰ ਫਾੜ ਕੀਤੀ ਹੈ ਅਤੇ ਨਿਰਸੰਦੇਹ ਸਿੱਧ ਕੀਤਾ ਹੈ ਕਿ ਵਾਸਤਵ ਵਿਚ 1550 ਤੋਂ ਪਹਿਲੋਂ ਬ੍ਰਿਜ ਭਾਸ਼ਾ ਵਿਚ ਕਿਧਰੇ ਵੀ ਕੋਈ ਰਚਨਾ ਨਹੀਂ ਹੋਈ ਸੀ। ਖੁਮਾਣ ਰਾਸੋ ਤੇ ਬੀਸਲ ਦੇਵ ਰਾਸੋ ਤਾਂ ਹੈਨ ਹੀ ਰਾਜਿਸਥਾਨੀ ਭਾਸ਼ਾ ਦੇ ਗ੍ਰੰਥ ਅਤੇ ਪ੍ਰਿਥਵੀ ਰਾਜ ਰਾਸੋ ਨੂੰ ਡਾ. ਮੇਨਾਰੀਆ ਬ੍ਰਿਜਭਾਸ਼ਾ ਮਿਥਦਾ ਹੈ ਅਤੇ ਇਸ ਤਰ੍ਹਾਂ 'ਵਿਜਯ ਪਾਲ ਰਾਸੋ' ਨੂੰ ਵੀ ਬ੍ਰਿਜੀ ਦੀ ਰਚਨਾ ਪਰਵਾਨ ਕਰਦਾ ਹੈ। ਡਾਕਟਰ ਸਾਹਿਬ ਅਨੁਸਾਰ ਇਸ ਸਚਾਈ ਨੂੰ ਇਤਿਹਾਸਕਾਰਾਂ ਵੀ ਪਰਵਾਨ ਕਰ ਲਿਆ ਹੈ ਕਿ ਪ੍ਰਿਥਵੀ ਰਾਜ ਰਾਸੋ ਇਕ ਅਣ-ਇਤਿਹਾਸਕ ਕਿਰਤ ਹੈ ਜੋ ਉਸ ਦੇ ਚਰਿਤਰ-ਨਾਇਕ ਪ੍ਰਿਥਵੀ ਰਾਜ ਚੂਹਾਨ ਦੇ ਸਮੇਂ ਤੋਂ ਬਹੁਤ ਮਗਰੋਂ ਲਿਖਿਆ ਗਿਆ। ਇਸ ਵਿਚ ਸ਼ੱਕ ਨਹੀਂ ਕਿ ਪ੍ਰਿਥਵੀ ਰਾਜ ਰਾਸੋ ਦਾ ਕਰਤਾ ਪੰਜਾਬ ਦੇ ਸ਼ਹਿਰ ਲਾਹੌਰ ਵਿਚ ਜੰਮਿਆ। ਇਹ ਤੱਥ ਉਸ ਨੇ ਆਪਣੀ ਇਸੇ ਵਿਚਾਰ ਗੋਚਰੀ ਪੁਸਤਕ ਵਿਚ ਲਿਖਿਆ ਹੈ। ਪਰ ਕਦੋਂ ? ਇਸ ਦਾ ਉੱਤਰ ਜਾਂ ਅਪਣੀ ਜੀਵਨੀ ਸਬੰਧੀ ਕੋਈ ਹੋਰ ਲੇਖ ਕਿਧਰੇ ਨਹੀਂ ਆਇਆ। ਡਾਕਟਰ ਮੇਨਾਰੀਆ ਦਾ ਅਨੁਮਾਨ ਹੈ ਕਿ ਪ੍ਰਿਥਵੀ ਰਾਜ ਰਾਸੋ ਸੰ. 1640 ਤੇ 1670 ਦੇ ਵਿਚਕਾਰ ਰਚੀ ਗਈ। ਇਸ ਤਰ੍ਹਾਂ ਇਸ ਪੁਸਤਕ ਦਾ ਵਰਣ-ਕਾਲ ਗੁਰੂ ਅਰਜਨ ਦਾ ਸਮਕਾਲ ਹੋ ਜਾਂਦਾ ਹੈ ਅਤੇ ਇਹ ਖਿਆਲ ਕਿ ਚੰਦ, ਪ੍ਰਿਥਵੀ ਰਾਜ ਚੂਹਾਨ ਦਾ ਸਮਸਾਮਿਅਕ ਤੇ ਸਾਮੰਤ ਸੀ, ਨਿਰਮੂਲ ਹੋ ਕੇ ਰਹਿ ਜਾਂਦਾ ਹੈ।

ਖੁਮਾਣ ਰਾਸੋ ਦਾ ਰਚਣ-ਕਾਲ ਕਈ ਭਰਮੀ ਲੋਕਾਂ ਦੇ ਖਿਆਲ ਅਨੁਸਾਰ 10ਵੀਂ ਸਦੀ ਹੈ। ਇਹ ਵੀ ਗਲਤ ਹੈ। ਇਸ ਕਾਵਿ ਦਾ ਰਚਣ-ਕਾਲ ਮੇਵਾੜ ਦੇ ਮਹਾਰਾਣਾ ਅਮਰ ਸਿੰਘ ਦੇ ਪੁਤਰ ਸੰਗ੍ਰਾਮ ਸਿੰਘ (ਦੂਜਾ) ਦਾ ਰਾਜ-ਕਾਲ ਸੀ ਜੋ ਇਸ ਗ੍ਰੰਥ ਦੀ ਅੰਦਰਲੀ ਗਵਾਹੀ ਤੋਂ ਹੀ ਸਿਧ ਹੈ। ਇਸੇ ਪਰਕਾਰ ਵਿਜਯ ਪਾਲ ਰਾਸੋ ਦੀ ਭਾਸ਼ਾ ਵੀ 11ਵੀਂ ਸਦੀ ਦੀ ਨਹੀਂ। ਇਸ ਦਾ ਰਚਣ-ਕਾਲ 1600 ਜਾਂ ਉਸ ਤੋਂ ਵੀ ਪਿਛੋਂ ਦਾ

ਨਿਰਨਿਆ ਗਿਆ ਹੈ । ਜਯਚੰਦ ਪਰਕਾਸ਼ ਅਤੇ ਜਯਮਯੰਕ ਜਸ ਚੰਦ੍ਰਿਕਾ, ਇਹ ਦੋਨੋਂ ਗ੍ਰੰਥ ਤਾਂ ਮਿਲਦੇ ਹੀ ਨਹੀਂ । ਇਨ੍ਹਾਂ ਦੇ ਰਚਨਾ-ਕਾਲਾਂ ਬਾਰੇ ਵੀ ਐਵੇਂ ਅਟਕਲ ਪੱਚੂ ਜਹੇ ਨਿਰਣੇ ਕੀਤੇ ਗਏ ਹਨ, ਅਨੁਮਾਨਿਤ ਇਹ ਵੀ ਕੋਈ ਪੁਰਾਣੀਆਂ ਰਚਨਾਵਾਂ ਨਹੀਂ ਹਨ । ਪਰ ਮਾਲ-ਰਾਸੋ ਵਿਚ ਤਾਂ ਬੰਦੂਕ, ਕਿਰਚ, ਫਿਰੰਗੀ ਆਦਿ ਸ਼ਬਦ ਵਰਤੇ ਗਏ ਹਨ ਅਤੇ ਇਸ ਰਚਨਾ ਬਾਰੇ ਹੁਣ ਭੁਲੇਖਾ ਨਹੀਂ ਕਿ ਇਹ ਬਹੁਤ ਪਿਛੋਂ ਦੀ ਰਚਨੀ ਨਹੀਂ ਹੈ । ਡਾਕਟਰ ਭੋਲਾ ਸ਼ੰਕਰ ਵਿਆਸ ਦਾ ਇਹ ਖਿਆਲ ਕਿ ਰਾਮਾਇਣ ਦੇ ਕਰਤਾ ਤੁਲਸੀ ਦਾਸ ਨੂੰ ਇਸ ਰਚਨਾ ਦਾ ਪਤਾ ਨਹੀਂ ਸੀ, ਅਰਥਾਤ ਇਹ ਤੁਲਸੀ ਦਾਸ ਕਾਲ ਤੋਂ ਵੀ ਪਿਛੋਂ ਦੀ ਰਚਨਾ ਹੈ, ਠੀਕ ਹੀ ਜਾਪਦਾ ਹੈ ।

ਜਿਥੋਂ ਤਕ ਕਵੀ 'ਵਿਦਿਆਪਤੀ' ਦਾ ਸਬੰਧ ਹੈ, ਉਸ ਦਾ ਜਨਮ ਬਿਕਰਮੀ ਚੌਦਵੀਂ ਸਦੀ ਦੇ ਅੰਤਲੇ ਦਿਨਾਂ ਵਿਚ ਹੋਇਆ ਸੀ । ਇਸ ਤਰ੍ਹਾਂ ਉਸ ਦਾ ਜੀਵਨ ਕਾਲ 15ਵੀਂ ਸਦੀ ਬਿਕਰਮੀ ਬਣਦਾ ਹੈ । ਇਨ੍ਹਾਂ ਸਾਲਾਂ ਵਿਚ ਹੀ ਉਸ ਨੇ ਆਪਣੇ ਪਦਿਆਂ ਦੀ ਰਚਨਾ ਕੀਤੀ ਹੋਵੇਗੀ । ਪਦਾਵਲੀ ਤੋਂ ਛੁਟ ਵਿਦਿਆਪਤੀ ਦੀਆਂ ਦੋ ਹੋਰ ਰਚਨਾਵਾਂ 'ਕੀਰਤਿ ਲਤਾ' ਤੇ 'ਕੀਰਤਿ ਪਤਾਕਾ' ਦਾ ਪਤਾ ਲੱਗਾ ਹੈ । ਇਹ ਹੱਥ-ਲਿਖਤਾਂ ਦੇ ਰੂਪ ਵਿਚ ਨੇਪਾਲ ਦੇ ਰਾਜ ਪੁਸਤਕਾਲੇ ਵਿਚੋਂ ਲੱਭੀਆਂ ਹਨ । ਬੋਲੀ ਇਨ੍ਹਾਂ ਦੀ ਪੁਰਾਣੀ ਅਵਹੱਟ ਹੈ, ਭਾਵੇਂ ਇਨ੍ਹਾਂ ਦਾ ਰਚਨਾ ਕਾਲ 15ਵੀਂ ਸਦੀ ਦਾ ਹੀ ਹੋ ਸਕਦਾ ਹੈ ।

ਅਮੀਰ ਖੁਸਰੋ ਸ਼ਹਿਨਸ਼ਾਹ ਅਲਾਉਦੀਨ ਖਿਲਜੀ ਦਾ ਸਮਕਾਲੀ ਹੋ ਚੁੱਕਾ ਹੈ । ਉਸ ਨੇ ਪੰਜਾਬ ਦੀ ਇਕ ਬੋਲੀ ਨੂੰ ਲਾਹੌਰੀ ਦਾ ਨਾਂ ਦਿਤਾ ਹੈ ਤੇ ਹੋ ਸਕਦਾ ਹੈ ਉਸ ਦੀ ਮੁਰਾਦ ਲਾਹੌਰ ਤੋਂ ਪੰਜਾਬ ਦੀ ਤਤਕਾਲੀ ਕੇਂਦਰੀ ਬੋਲੀ ਹੋਵੇ । ਖੁਸਰੋ ਰਚਿਤ ਕਈ ਗ੍ਰੰਥ ਮਿਲਦੇ ਹਨ ਅਤੇ ਹਿੰਦੀ ਵਾਲੇ ਤਾਂ ਖੁਸਰੋ ਨੂੰ ਹਿੰਦੀ ਦਾ ਮੋਢੀ ਕਵੀ ਵੀ ਮੰਨਦੇ ਹਨ । ਪਰ ਸਾਫ ਹੈ ਕਿ ਖੁਸਰੋ ਵੀ ਸ਼ੇਖ ਫਰੀਦ ਤੋਂ ਮਗਰੋਂ ਹੀ ਹੋਇਆ ਹੈ । ਖੁਸਰੋ ਦਾ ਜਨਮ ਸੰਨ 1254 ਹੈ ਤੇ ਇਸ ਤਰ੍ਹਾਂ ਉਹ ਸ਼ੇਖ ਫ਼ਰੀਦ ਤੋਂ ਕੋਈ ਸਦੀ ਕੁ ਪਿਛੋਂ ਹੋ ਗੁਜ਼ਰਿਆ ਹੈ । ਉਸ ਬਾਰੇ ਪਰਸਿੱਧ ਹੈ ਕਿ ਉਹ ਖਿਲਜੀ ਬਾਦਸ਼ਾਹ ਦੀ ਸੰਗਤ ਵਿਚ ਲਾਹੌਰ, ਮੁਲਤਾਨ ਤੇ ਦਿੱਲੀ ਦੇ ਸੂਬਿਆਂ ਵਿਚ ਗਮਨ ਕਰਦਾ ਰਿਹਾ ਸੀ ਅਤੇ ਉਸ ਨੇ ਪੰਜਾਬੀ ਬੋਲੀ ਵਿਚ ਇਕ ਵਾਰ ਵੀ ਲਿਖੀ ਸੀ । ਇਸ ਤਰ੍ਹਾਂ ਬਾਮੀਨੁਦੀਨ ਮਹੱਮਦ ਹਸਨ ਖੁਸਰੋ (ਇਹ ਉਸ ਦਾ ਪੂਰਾ ਨਾਂ ਸੀ) ਦੀ ਮਹੱਤਤਾ ਕੁਝ ਵੀ ਕਿਉਂ ਨ ਹੋਵੇ, ਇਹ ਗੱਲ ਪਰਤੱਖ ਹੈ ਕਿ ਉਹ ਬਾਬਾ ਫ਼ਰੀਦ ਤੋਂ ਪਿਛੋਂ ਹੋਇਆ ।

ਹੁਣ ਰਹੀ ਮੀਰਾਂਬਾਈ ਦੀ ਗਲ । ਮੀਰਾਂਬਾਈ ਰਾਜਸਥਾਨ ਦੀ ਸੁਪਰਸਿਧ ਭਜਨ ਰਚਿਤਾ ਦਾ ਜਨਮ 1555 ਬਿਕਰਮੀ ਦਾ ਮਿਥਿਆ ਗਿਆ ਹੈ । ਇਤਿਹਾਸਕਾਰਾਂ ਅਨੁ-

ਸਾਰ ਮੀਰਾਂਬਾਈ ਮੇੜਤੇ ਦੇ ਰਾਠੌਰ ਰਾਓ ਦੂਦਾ ਜੀ ਦੇ ਚੌਥੇ ਪੁੱਤ, ਰਤਨ ਸਿੰਘ ਦੀ ਇਕਲੌਤੀ ਧੀ ਸੀ। ਵਿਆਹ ਮੀਰਾਂ ਬਾਈ ਦਾ ਮੇਵਾੜ ਦੇ ਰਾਣਾ ਸਾਂਗਾ ਦੇ ਜੇਠੇ ਪੁਤ ਕੰਵਰ ਭੋਜ ਰਾਜ ਨਾਲ ਸੰ: 1573 ਵਿਚ ਹੋਇਆ ਸੀ ਪਰ ਛੇਤੀ ਹੀ ਮੀਰਾਂ ਵਿਧਵਾ ਹੋ ਗਈ। ਇਸ ਤਰ੍ਹਾਂ ਮੀਰਾਂ ਬਾਈ ਦੇ ਸਮੇਂ ਬਾਰੇ ਹੁਣ ਭੁਲੇਖਾ ਨਹੀਂ ਰਿਹਾ। ਮੀਰਾਂ ਬਾਈ ਨੇ ਦੋ ਪ੍ਰਕਾਰ ਦੀ ਰਚਨਾ ਕੀਤੀ ਹੈ—ਬ੍ਰਿਜੀ ਤੇ ਡਿੰਗਲ ਦੀ। ਇਹ ਪਿਛਲੀ ਭਾਂਤ ਦੀ ਰਚਨਾ ਦੀ ਸ਼ਬਦਾਵਲੀ ਦਾ ਰੰਗ ਰੂਪ ਫਰੀਦ ਦੀ ਰਚਨਾ ਨਾਲ ਮੇਲ ਖਾਂਦਾ ਹੈ ਪਰ ਮੀਰਾਂ ਬਾਈ ਅਤੇ ਬਾਬਾ ਫਰੀਦ ਦੇ ਸਮਿਆਂ ਵਿਚ ਸਦੀਆਂ ਦਾ ਫ਼ਰਕ ਹੈ।

ਇਕ ਮਨੌਤ ਇਹ ਵੀ ਹੈ ਕਿ ਮੀਰਾਂ ਬਾਈ ਦਾ ਗੁਰੂ ਭਗਤ ਰਵਿਦਾਸ ਸੀ। ਮੀਰਾਂ ਬਾਈ ਦੇ ਰਚੇ ਸਮਝੇ ਜਾਂਦੇ ਕੁਝ ਪਦਿਆਂ ਜਾਂ ਭਜਨਾਂ ਵਿਚ ਵੀ ਇਸ ਦਾ ਜ਼ਿਕਰ ਆਉਂਦਾ ਹੈ:—

"ਮੀਰਾਂ ਨੇ ਗੋਬਿਦ ਮਿਲਿਆ ਜੀ, ਗੁਰੂ ਮਿਲਿਆ ਰੈਦਾਸ"

"ਗੁਰੂ ਰੈਦਾਸ ਮਿਲੇ ਮੋਹਿ ਪੂਰ ਸੇ ਕਲਮ ਭਿੜੀ"

"ਗੁਰੂ ਮਿਲਿਆ ਰੈਦਾਸ ਜੀ ਦੀਨੀ ਗਿਆਨ ਕੀ ਗੁਟਕੀ"

(ਡਾ: ਮੇਨਾਰੀਆ, ਰਾਜਿਸਥਾਨ ਕਾ ਪਿੰਗਲ ਸਾਹਿਤ ਪੰਨਾ ੬੦)

ਪਰ ਇਹ ਗਲ ਠੀਕ ਨਹੀਂ। ਭਗਤ ਰਵਿਦਾਸ ਸੁਆਮੀ ਰਾਮਾਨੰਦ ਦੇ ਸਿਖ ਸੀ ਅਤੇ ਰਾਮਾਨੰਦ ਦਾ ਜਨਮ ਸੰ. 1356 ਦਾ ਹੈ। ਡਾਕਟਰ ਪੀਤਾਂਬਰ ਦੱਤ ਬੜਥਵਾਲ ਨੇ ਆਪਣੀ ਪੁਸਤਕ 'ਹਿੰਦੀ ਕਾਵਿ ਮੇਂ ਨਿਰਗੁਣ ਸੰਪਰਦਾਇ' ਵਿਚ ਇਹੋ ਸੰਮਤ ਦਿੱਤਾ ਹੈ, ਇਸ ਤਰ੍ਹਾਂ ਮੀਰਾਂ ਤੇ ਰਵਿਦਾਸ ਦੀਆਂ ਉਮਰਾਂ ਵਿਚਕਾਰ ਸਦੀਆਂ ਦਾ ਅੰਤਰ ਸਿਧ ਹੁੰਦਾ ਹੈ। ਦੂਜੇ ਪਾਸੇ ਇਹ ਵੀ ਪਤਾ ਲਗਦਾ ਹੈ ਕਿ ਭਗਤ ਰਵਿਦਾਸ ਤੋਂ ਵੀ ਬਾਬਾ ਫਰੀਦ ਦੇਰ ਪਹਿਲੋਂ ਹੋ ਗੁਜ਼ਰੇ ਹਨ।

ਉਪਰੋਕਤ ਵਿਚਾਰ ਅਨੁਸਾਰ ਸਪਸ਼ਟ ਹੈ ਕਿ ਜਿਨ੍ਹਾਂ ਕਵੀਆਂ ਨੂੰ ਹਿੰਦੀ ਸਾਹਿਤ ਦੇ ਇਤਿਹਾਸਕਾਰਾਂ ਨੇ ਹਿੰਦੀ ਦੇ ਕਦਿ ਕਵੀ ਮੰਨਿਆ ਹੈ, ਉਹ ਬਾਬਾ ਫ਼ਰੀਦ ਤੋਂ ਸਾਰੇ ਪਿਛੋਂ ਹੋਏ ਸਿੱਟਾ ਇਹ ਨਿਕਲਦਾ ਹੈ ਕਿ ਉਤਰੀ ਭਾਰਤ ਦੀਆਂ ਸਾਰੀਆਂ ਅਧੁਨਿਕ ਬੋਲੀਆਂ, ਜਿਨ੍ਹਾਂ ਵਿਚ ਪੰਜਾਬ ਰਾਜਿਸਥਾਨ, ਯੂ. ਪੀ. ਬਿਹਾਰ ਆਦਿ ਇਲਾਕਿਆਂ ਦੀਆਂ ਬੋਲੀਆਂ ਸ਼ਾਮਿਲ ਹਨ ਵਿਚੋਂ ਸਭ ਤੋਂ ਪਹਿਲਾਂ ਪੰਜਾਬੀ ਬੋਲੀ ਦਾ ਕਵੀ ਹੋਇਆ ਅਤੇ ਉਹ ਸੀ ਬਾਬਾ ਫਰੀਦ। ਸਾਡਾ ਉਪਰਲਾ ਵਿਸ਼ਲੇਸ਼ਨ ਗੁਜਰਾਤੀ ਤੇ ਮਰਾਠੀ ਦੇ ਆਦਿ ਕਵੀਆਂ ਤੇ ਆਦਿ ਰਚਨਾਵਾਂ ਬਾਰੇ ਵੀ ਲਾਗੂ ਹੁੰਦਾ ਹੈ।

**ਫਰੀਦ ਦਾ ਸਮਾਂ**—ਫਰੀਦ ਸ਼ਕਰਗੰਜ ਦਾ ਜਨਮ 1173 ਈ: ਤੇ ਦੇਹਾਂਤ

1265 ਈ: ਦਾ ਹੈ। ਬਾਰ੍ਹਵੀਂ ਸਦੀ ਦੀ ਗੱਲ ਕਰਦਾ ਹੋਇਆ ਡਾ: ਮੋਹਣ ਸਿੰਘ ਆਪਣੀ ਅੰਗ੍ਰੇਜ਼ੀ ਪੁਸਤਕ 'ਪੰਜਾਬੀ ਸਾਹਿਤ ਦਾ ਇਤਿਹਾਸ' ਵਿਚ ਪੰਨਾ ੨੧ (੧੯੫੦ ਐਡੀਸ਼ਨ) ਵਿਚ ਲਿਖਦਾ ਹੈ :

''ਬਾਰ੍ਹਵੀਂ ਸਦੀ ਨੇ ਨ ਕੇਵਲ ਮੁਸਲਮਾਨਾਂ ਦੀ ਤਾਕਤ ਨੂੰ ਸਘਠਿਤ ਹੁੰਦੇ ਦੇਖਿਆ, ਜਿਸ ਨਾਲ ਇਸ ਦੀ ਰਾਜਧਾਨੀ ਲਾਹੌਰ ਤੋਂ ਹਟ ਕੇ ਦਿੱਲੀ ਬਣ ਗਈ, ਸਗੋਂ ਮੁਢਲੇ ਇਸਲਾਮੀ ਰਹੱਸਵਾਦ ਦਾ ਪਸਾਰ ਵੀ । ਇਹ ਰਹੱਸਵਾਦ ਮੁਲਤਾਨ, ਲਾਹੌਰ ਅਤੇ ਦਿੱਲੀ ਦੇ ਤਿੰਨ ਕੇਂਦਰਾਂ ਤੋਂ ਅਜਿਹੀ ਸ਼ਿੱਦਤ ਤੇ ਜਲੌ ਨਾਲ ਫੈਲਿਆ ਜਿਹਾ ਪਿਛੋਂ ਕਦੇ ਨ ਫੈਲ ਸਕਿਆ । ਸ਼ੇਖ ਜਾਂ ਬਾਬਾ ਫ਼ਰੀਦ, ਇਕੋ ਜੋ ਇਤਿਹਾਸ ਵਿਚ ਪਰਸਿਧਤਾ ਨੂੰ ਪ੍ਰਾਪਤ ਹੋਇਆ ਅਤੇ ਜੋ ਸਿੰਧ ਸਾਗਰੀ ਕਾਵਿ ਰਚਨਾ ਦਾ ਪਿਤਾ ਸੀ, ਸਮਸ਼ਤਬਰੇਜ਼, ਮਉਨੁੱਦੀਨ, ਬਹਾਉਦੀਨ ਜ਼ਕਰੀਆ, ਬਖਤਿਆਰ ਕਾਕੀ, ਨਜ਼ਾਮਦੀਨ, ਬੁਰਹਾਨ, ਦਾਊਦ, ਅਮੀਰ ਖੁਸਰੋ, ਬਖ਼ਸ਼ੀ ਫਕੀਰੁਦੀਨ, ਹੁਸਾਮਦੀਨ ਯਾਹੀਆ ਜ਼ਿਆਉੱਦੀਨ ਬਰਨੀ ਜਿਨ੍ਹਾਂ ਵਿਚ ਢੇਰ ਸਾਰੇ ਆਪਸ ਵਿਚ ਮਿਲਦੇ ਗਿਲਦੇ ਵੀ ਰਹੇ, ਦਾ ਅੱਟਾ ਸੱਟਾ ਸਮਕਾਲੀ ਹੋ ਗੁਜ਼ਰਿਆ ਹੈ। ਉਹ ਦਿੱਲੀ ਅਤੇ ਮੁਲਤਾਨ ਦੋਨਾ ਥਾਵਾਂ ਤੇ ਜਾਂਦਾ ਆਉਂਦਾ ਰਿਹਾ ਅਤੇ ਉਸ ਨੇ ਫ਼ਾਰਸੀ ਦੇ ਨਾਲ ਨਾਲ ਆਪਣੀ ਦੇਸੀ ਬੋਲੀ ਵਿਚ ਕਵਿਤਾ ਰਚੀ. . . . .''

ਉਪਰੋਕਤ ਸਯੀਅਦ ਮੁਹੰਮਦ ਮੁਬਾਰਕ ਚਿਸ਼ਤੀ ਦੀ ਕਿਤਾਬ 'ਸਿਆਰੁਔਲੀਆ ਅਤੇ ਦਾਰਾ ਸ਼ਿਕੋਹ ਦੀ ਰਚਨਾ 'ਸਫ਼ੀਨਾ ਤੁਲ ਔਲੀਆ' ਦੇ ਅਧਾਰ ਤੇ ਲਿਖਿਆ ਗਿਆ ਹੈ।

ਡਾਕਟਰ ਮੋਹਣ ਸਿੰਘ ਨੇ ਸ਼ੇਖ ਫ਼ਰੀਦ ਨੂੰ ਸਿੰਧ ਸਾਗਰੀ ਕਾਵਿ ਦਾ ਪਿਤਾ ਮਨਿਆ ਹੈ। ਇਹ ਵੀ ਇਕ ਹੋਰ ਸਬੂਤ ਹੈ ਕਿ ਫ਼ਰੀਦ ਤੋਂ ਪਹਿਲਾਂ ਘਟੋ ਘੱਟ ਸਿੰਧ ਸਾਗਰੀ ਦਾ ਹੋਰ ਕੋਈ ਕਵੀ ਨਹੀਂ ਹੋਇਆ।

ਸਿੰਧ ਸਾਗਰੀ ਤੋਂ ਮੁਰਾਦ ਉਸ ਬੋਲੀ ਤੋਂ ਹੈ ਜੋ ਬਾਬਾ ਫ਼ਰੀਦ ਦੇ ਜੀਵਨ-ਕਾਲ ਵਿਚ ਪੱਛਮੀ ਪੰਜਾਬ ਵਿਚ ਬੋਲੀ ਜਾਂਦੀ ਸੀ ।

ਡਾਕਟਰ ਸਾਹਿਬ ਦਾ ਮੱਤ ਹੈ ਕਿ ਇਸੇ ਸਿੰਧ ਸਾਗਰੀ ਜਾਂ ਪੱਛਮੀ ਪੰਜਾਬ ਜਾਂ ਲਹਿੰਦੀ ਵਿਚੋਂ ਉਰਦੂ ਦਾ ਨਿਕਾਸ ਹੋਇਆ। ਇਸੇ ਖਿਆਲ ਅਨੁਸਾਰ ਸਿੰਧ ਸਾਗਰੀ ਕਸ਼ਮੀਰੀ, ਸਿੰਧੀ, ਗੁਜਰਾਤੀ, ਮਰਾਠੀ, ਦਖਣੀ ਦਾ ਬਹੁਤ ਸਾਰਾ ਮੇਲ ਹੈ ਅਤੇ ਇਸ ਦੇ ਅਪਣੇ ਘੇਰੇ ਵਿਚ ਪੋਠੋਹਾਰੀ ਧੰਨ, ਮੁਲਤਾਨੀ, ਡੇਰਾਜਾਤੀ, ਝੰਗੀ, ਬਹਾਵਲਪੁਰੀ, ਪੁਣਛੀ ਡੋਗਰੀ ਤੇ ਸ਼ਾਹਪੁਰੀ ਵਿਭਾਸ਼ਾਵਾਂ ਆ ਜਾਂਦੀਆਂ ਹਨ। ਜਿਸ ਦਾ ਅਰਥ ਇਹ ਹੋਇਆ

ਕਿ ਮਾਝੇ ਦੀਆਂ ਸਰਹੱਦਾਂ ਤੋਂ ਉਤੱਰ ਤੇ ਉਤੱਰ ਪੱਛਮ ਵਲ ਦਾ ਸਾਰਾ ਪੰਜਾਬ (ਜੁੜਿਆ, ਇਕ ਪੰਜਾਬ, ਤੋਂ ਭਾਵ ਹੈ) ਉਪਰ ਵਲ ਕਸ਼ਮੀਰ ਦੇ ਉਰਲੇ ਪਹਾੜੀ ਖਿਤਿਆਂ ਤੋਂ ਲੈ ਕੇ ਧੁਰ ਬਹਾਵਲ ਪੁਰ, ਮੁਲਤਾਨ ਦੇ ਇਲਾਕਿਆਂ ਤਕ ਅਤੇ ਦੂਜੇ ਪਾਸੇ ਪਸ਼ਤੋ ਬਲੋਚੀ ਬੋਲਦੇ ਗੈਰ ਪੰਜਾਬੀ ਇਲਾਕਿਆਂ ਦੀਆਂ ਹੇਠਲੀਆਂ ਹੱਦਾਂ ਤਕ ਅਰਥਾਤ ਪਾਕਿਸਤਾਨੀ ਪੰਜਾਬ ਦਾ ਬਹੁਤ ਵੱਡਾ ਭਾਗ ਇਹੋ ਬੋਲੀ ਬੋਲਦਾ ਸੀ। ਡਾਕਟਰ ਮੋਹਨ ਸਿੰਘ ਦੀ ਉਪ-ਰੋਕਤ ਧਾਰਨਾ ਵਲ ਬਹੁਤ ਘਟ ਧਿਆਨ ਦਿੱਤਾ ਗਿਆ ਹੈ ਪਰ ਇਸ ਵਿੱਚ ਇੱਕ ਬਹੁਤ ਵੱਡਾ ਇਤਿਹਾਸਕ ਸੱਚ ਲੁਕਿਆ ਹੋਇਆ ਸੀ। ਇਸ ਵਿਚ ਸ਼ੱਕ ਨਹੀਂ ਕਿ ਥੋੜ੍ਹੇ ਥੋੜ੍ਹੇ ਉਪ ਭਾਸ਼ਾਈ ਅੰਤਰਾਂ ਨਾਲ ਇਹ ਸਾਰਾ ਪ੍ਰਦੇਸ ਫ਼ਰੀਦ ਦੇ ਸਮੇਂ ਵਿਚ ਉਹੋ ਬੋਲੀ ਬੋਲਦਾ ਸੀ, ਜਿਸ ਵਿਚ ਕਿ ਫ਼ਰੀਦ ਪਹਿਲੇ ਦੀ ਰਚਨਾ ਹੋਈ। ਪਰ ਪੰਜਾਬ ਦੇ ਦ੍ਰਿਸ਼ਟ-ਕੋਣ ਤੋਂ ਇਸ ਬੋਲੀ ਨੂੰ ਸਿੰਧ ਸਾਗਰੀ ਦੀ ਥਾਂ ਲਹਿੰਦੀ ਦਾ ਨਾਂ ਦਈ ਰਖਣਾ ਵਧੇਰੇ ਯੋਗ ਹੋਵੇਗਾ।

ਇਸ ਲਹਿੰਦੀ ਦਾ ਖੇਤਰ ਪੱਛਮੀ ਤੇ ਉਤਰ ਪੱਛਮੀ ਪੰਜਾਬ ਹੀ ਨਹੀਂ ਸੀ ਸਗੋਂ ਮੇਰੀ ਜਾਚ ਵਿਚ, ਇਸ ਵਿਚ ਉਤਰੀ ਸਿੰਧ ਅਤੇ ਪਛਮੀ ਰਾਜਿਸਥਾਨ ਅਰਥਾਤ ਮਾਰਵਾੜ ਜਾਂ ਬੀਕਾਨੇਰ ਦੇ ਭਾਗ ਵੀ ਸ਼ਾਮਲ ਸਨ। ਇਸ ਤਰ੍ਹਾਂ ਰਾਜਿਸਥਾਨ ਦੀ ਡਿੰਗਲ ਲਹਿੰਦੀ ਪੰਜਾਬ ਦਾ ਇਕ ਖਾਸ ਭਾਗ ਹੀ ਸੀ। ਫਰਕ ਵੀ ਜੋ ਮਾਤਰਾ ਬਣੀ ਉਹ ਸਥਾਨਿਕ, ਭੂਗੋਲਿਕ, ਇਤਿਹਾਸਕ ਤੇ ਸਭਿਆਚਾਰਕ ਵਖੇਵਿਆਂ, ਕਾਰਨਾਂ ਕਰਕੇ ਸੀ ਪਰ ਬਹੁਤੀ ਉਘੇ ਰੂਪ ਵਿੱਚ ਕਦੇ ਵੀ ਨਹੀਂ ਸੀ। ਮੁਲਤਾਨ ਤੇ ਉਸ ਦਾ ਆਸ ਪਾਸ ਅਠਵੀਂ ਸਦੀ ਤੋਂ ਅਰਬ ਮੁਸਲਮਾਨਾਂ ਦੇ ਰਾਜ ਵਿਚ ਸ਼ਾਮਲ ਹੋ ਗਿਆ ਸੀ। ਅੱਗੇ ਜਾ ਕੇ ਇਹ ਇਲਾਕਾ 11ਵੀਂ ਦੇ ਅਰੰਭ ਤੋਂ ਹੀ ਇਸਲਾਮੀ ਪਠਾਣੀ ਰਾਜ ਦੀ ਵਲਗਣ ਵਿੱਚ ਆ ਗਿਆ, ਪਰ ਇਸ ਦੇ ਨਾਲ ਲਗਦਾ ਰਾਜਿਸਥਾਨੀ ਇਲਾਕਾ ਰਾਜਪੂਤ ਸਾਮੰਤਾਂ ਦੇ ਰਾਜ ਹੇਠ ਚਿਰ ਤਕ ਚਲਿਆ ਆਉਂਦਾ ਰਿਹਾ। ਪੰਜਾਬ ਦੇ ਲਹਿੰਦੀ ਬੋਲਦੇ ਇਲਾਕੇ ਦੀ ਵਸੋਂ ਦੀ ਬਹੁਸਮਤੀ ਤੇ ਕਿਤੇ ਕਿਤੇ ਢੇਰ ਬਹੁਸਮਤੀ ਹਿੰਦੂ ਤੋਂ ਮੁਸਲਮਾਨ ਵੀ ਬਣ ਗਈ ਅਤੇ ਇਨ੍ਹਾਂ ਵਿਚ ਕੁਝ ਅਨੁਪਾਤ ਪਰਦੇਸ ਮੁਸਲਮਾਨ ਆਬਾਦਕਾਰਾਂ ਦਾ ਵੀ ਸ਼ਾਮਿਲ ਹੋ ਗਿਆ। ਬਾਬਾ ਫ਼ਰੀਦ ਦੇ ਸਮੇਂ ਤਕ ਉਪਰ ਦੱਸੇ ਵਿਤਕਰਾ-ਪਾਊ ਤੇ ਵਧਾਊ ਪਰਭਾਵ ਕਾਫ਼ੀ ਪੈ ਚੁੱਕੇ ਸਨ, ਇਸ ਨਾਲ ਲਹਿੰਦੀ ਬੋਲੀ ਵਿਚ ਕੁਝ ਨਵੇਂ ਫ਼ਾਰਸੀ ਤੇ ਅਰਬੀ ਦੇ ਧਰਮ ਹਕੂਮਤ ਆਦਿ ਸਬੰਧੀ ਸ਼ਬਦ ਸ਼ਾਮਲ ਜ਼ਰੂਰ ਹੋਏ ਪਰ ਜ਼ਬਾਨਾਂ ਦਾ ਢਾਂਚਾ ਏਨੇ ਕੁ ਅਸਰਾਂ ਅਧੀਨ ਬਦਲਿਆ ਨਹੀਂ ਕਰਦਾ। ਅਸੀਂ ਵੇਖਾਂਗੇ ਕਿ ਸ਼ੇਖ ਫ਼ਰੀਦ ਦੀ ਬੋਲੀ, ਛੰਦਾਬੰਦੀ ਦੀ ਰੀਤ ਭਾਰਤੀ ਹੈ, ਅਧਿਸਮਾਨੀ ਹੈ, ਇਸ ਦੀ ਪ੍ਰੰਪਰਾ ਦੀ ਲੀਹ ਪ੍ਰਾਕ੍ਰਿਤ ਤੋਂ ਉੱਤਰ ਕੇ ਅਪਭ੍ਰੰਸ਼ ਵਿਚੋਂ ਦੀ ਲੰਘਦੀ ਹੋਈ, ਬਾਬਾ ਫ਼ਰੀਦ ਤਕ ਪਹੁੰਚਦੀ ਹੈ, ਇਹ ਰੀਤ ਅਸੀਂ

ਨਾਲ ਲਗਦੇ ਰਾਜਿਸਥਾਨੀ ਦੀ ਡਿੰਗ ਉਪ-ਭਾਖਾ ਤੇ ਉਸ ਦੀ ਛੰਦਾ-ਬੰਦੀ ਵਿਚ ਹੋਰ ਅਗੇਰੇ ਤੁਰਦੀ ਵੇਖ ਸਕਦੇ ਹਾਂ।

ਮੁਲਤਾਨ ਦੇ ਇਲਾਕੇ ਤੋਂ ਛੁਟ ਬੀਕਾਨੇਰ ਦੇ ਨਾਲ ਲਗਦਾ ਕੁਝ ਹੋਰ ਇਲਾਕਾ ਅਜੇਹਾ ਵੀ ਹੈ ਜੋ ਮੁਲਤਾਨ ਤੇ ਸਿੰਧ ਦੇ ਅਰਬ ਰਾਜ ਤੋਂ ਕਈ ਸਦੀਆਂ ਪਿਛੋਂ ਤਕ ਅਰਥਾਤ ਮਹਿਮੂਦ ਗਜ਼ਨਵੀ ਦੇ ਪੰਜਾਬ ਨੂੰ ਸਰ ਕਰ ਲੈਣ ਦੇ ਦਿਨਾਂ ਤਕ ਇਸਲਾਮੀ ਤੇ ਬਾਹਰੀ ਪਰਭਾਵ ਤੋਂ ਬਚਿਆ ਰਿਹਾ ਅਤੇ ਜੋ ਭੂਗੋਲਿਕ ਤੌਰ ਤੇ ਪੱਛਮੀ ਰਾਜਿਸਥਾਨ ਨਾਲ ਬਹੁਤ ਚਿਰ ਤਕ ਇਕ ਮਿਕ ਰਹਿ ਚੁੱਕਾ ਹੈ, ਉਹ ਹੈ ਪੰਜਾਬ ਦੇ ਮਾਲਵੇ ਦਾ 'ਜੰਗਲ'। ਇਹ ਇਲਾਕਾ ਕਾਫ਼ੀ ਸਮੇਂ ਤਕ ਬੀਕਾਨੇਰ ਆਦਿ ਨਾਲ ਰਾਜਸੀ ਤੌਰ ਤੇ ਵੀ ਜੁੜਿਆ ਰਿਹਾ ਹੈ। ਮਹਿਮੂਦ ਗਜ਼ਨਵੀ ਨਾਲ ਪੰਜਾਬ ਜਾਂ ਉਤਰੀ ਭਾਰਤ ਵਿਚ ਜ਼ਬਰਦਸਤ ਟੱਕਰ ਲੈਣ ਵਾਲੇ ਸ਼ਾਹੀ ਬ੍ਰਾਹਮਣ ਰਾਜੇ ਸਨ ਜਿਨ੍ਹਾਂ ਦੀ ਰਾਜਧਾਨੀ ਬਠਿੰਡਾ ਸੀ: ਬੀਕਾਨੇਰ ਨੂੰ ਰਾਜਿਸਥਾਨ ਵਿਚ ਜੰਗਲ ਕਿਹਾ ਜਾਂਦਾ ਹੈ ਅਤੇ ਬਠਿੰਡੇ ਦੇ ਲਾਗ ਪਾਸ ਦੇ ਮਾਲਵੇ ਦੇ ਇਲਾਕੇ ਨੂੰ ਅਜ ਤਕ ਵੀ ਲੋਕ ਜੰਗਲ ਕਹਿੰਦੇ ਹਨ। ਇਹ ਜੰਗਲ ਪ੍ਰਾਦੇਸ ਇਕ ਪਾਸੇ ਲੁਧਿਆਣੇ, ਦੂਜੇ ਪਾਸੇ ਪਟਿਆਲੇ, ਸੰਗਰੂਰ ਦੇ ਜ਼ਿਲ੍ਹਿਆਂ ਵਿਚ ਚਲਾ ਜਾਂਦਾ ਹੈ। ਪੁਰਾਣੀ ਰਿਆਸਤ ਫਰੀਦ ਕੋਟ ਅਤੇ ਜ਼ਿਲ੍ਹਾ ਫੀਰੋਜ਼ਪੁਰ ਦਾ ਬਹੁਤ ਸਾਰਾ ਹਿੱਸਾ 'ਜੰਗਲ' ਦਾ ਇਲਾਕਾ ਕਹਾਉਂਦਾ ਹੈ। ਬੀਕਾਨੇਰ ਦਾ ਜੰਗਲ, ਬਠਿੰਡੇ ਦਾ ਜੰਗਲ, ਬਹਾਵਲਪੁਰ ਦਾ ਜੰਗਲ ਅਤੇ ਮਿੰਟਗੁਮਰੀ, ਲਾਇਲਪੁਰ ਦੀਆਂ ਬਾਰਾਂ, ਇਹ ਲੰਬਾ ਚੌੜਾ ਇਲਾਕਾ ਭੂਗੋਲਕ ਇਕਾਈ ਦਾ ਇਲਾਕਾ ਸੀ ਅਤੇ ਬਹੁਤ ਵੱਡੀ ਹਦ ਤਕ ਭਾਸ਼ਾਈ, ਸੰਸਕ੍ਰਿਤਕ ਤੇ ਨਸਲੀ ਤੌਰ ਤੇ ਵੀ ਇਕਸਾਰ ਰਹੇ ਹਨ। ਢੋਲਾ ਸੱਮੀ ਦੀ ਪਿਆਰ-ਕਥਾ ਇਸ ਸਾਰੇ ਇਲਾਕੇ ਦੀ ਸਾਂਝੀ ਪਿਆਰ-ਕਥਾ ਸੀ। ਇਸੇ ਕਾਰਣ ਲਹਿੰਦੀ ਬੋਲੀ ਅਤੇ ਉਸ ਦੀਆਂ ਉਪ ਬੋਲੀਆਂ ਵਿਚ ਵੀ 'ਢੋਲ' ਦਾ ਨਾਂ ਸਭ ਤੋਂ ਪਹਿਲਾਂ ਪ੍ਰੀਤਮ-ਵਾਚਕ ਪਿਆਰ ਚਿਨ੍ਹ ਵਜੋਂ ਵਰਤਿਆ ਗਿਆ। ਬਾਰ ਦੇ ਜੰਗਲਾਂ ਦੇ ਮੁਸਲਮਾਨ ਜਾਂਗਲੀਆਂ ਦੀ ਵਸੋਂ ਆਪਣੇ ਆਪ ਨੂੰ ਰਾਜਪੂਤ ਦਸਦੀ ਹੈ ਤੇ ਉਨ੍ਹਾਂ ਦੇ ਲੋਕ ਗੀਤਾਂ ਦਾ ਨਾਂ 'ਢੋਲ' ਹੈ, ਉਹਨਾਂ ਦੀਆਂ ਔਰਤਾਂ ਦਾ ਨਾਚ ਦਾ ਨਾਂ ਸੱਮੀ ਹੈ ਤੇ ਸੱਮੀ-ਢੋਲ ਦੀ ਪਤਨੀ-ਪ੍ਰੀਤਮਾ ਤੇ ਇਸ ਪ੍ਰੀਤ ਰੋਮਾਂਸ ਦੀ ਨਾਇਕਾ ਸੀ। ਸੱਮੀ ਨਾਚ ਦੇ ਗੀਤਾਂ ਵਿੱਚ 'ਸੱਮੀ ਮੇਰੀਵਣ' ਦੀ ਅਸਥਾਈ ਤੁਕ ਆਉਂਦੀ ਹੈ ਇਹ 'ਮੇਰੀਵਣ' ਅਸਲ ਵਿਚ 'ਮਰਵਣ' ਦਾ ਰੂਪਾਂਤਰ ਹੈ। ਬੀਕਾਨੇਰ ਵਿਚ ਉਕਤ ਨਾਇਕਾ ਦਾ ਨਾਂ 'ਮਰਵਣ' ਕਰ ਕੇ ਆਉਂਦਾ ਹੈ। 'ਢੋਲ ਮਾਰੂ ਰਾ ਦੂਹਾ' ਦੇ ਪ੍ਰਸਿਧ ਡਿੰਗਲ ਮਹਾਂਕਵਿ ਵਿਚ ਵੀ ਢੋਲ ਦੀ ਪਤਨੀ ਨੂੰ ਮਰਵਣ ਨਾਂ ਦਿੱਤਾ ਹੋਇਆ ਹੈ। ਇਸ ਤਰ੍ਹਾਂ 'ਮਰਵਣ' ਕੁਝ ਵਿਗੜ ਕੇ ਬਾਰ ਦੇ ਲੋਕ-ਗੀਤਾਂ ਵਿਚ 'ਮੇਰੀਵਣ' ਹੋ ਗਿਆ ਹੈ।

ਬਾਬਾ ਫਰੀਦ ਦੀ ਰਚਨਾ ਵਿਚ ਜੋ ਆਦਿ ਗੁਰੂ ਗ੍ਰੰਥ ਵਿੱਚ ਸੁਰੱਖਿਅਤ ਹੈ ਢੋਲ ਮਰਵਣ ਦੀ ਵਾਰਤਾ ਵਲ ਇਕ ਥਾਂ ਬੜਾ ਸਿਧਾ ਸੰਕੇਤ ਮਿਲਦਾ ਹੈ:—

ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ।

ਇਸ ਤੁਕ ਦੇ ਅਰਥ ਹੁਣ ਤਕ ਔਖ ਪੈਦਾ ਕਰਦੇ ਰਹੇ ਹਨ। ਸਭ ਤੋਂ ਵੱਡਾ ਭੁਲੇਖਾ ਪਾਊ ਸ਼ਬਦ 'ਕਸੁੰਭੜੈ' ਹੈ। ਕਈਆਂ ਨੇ ਇਸ ਨੂੰ ਅਲੰਕਾਰ ਸਮਝਿਆ ਹੈ ਤੇ ਅਲੰਕਾਰਿਕ ਅਰਥ ਕਰ ਦਿੱਤੇ ਹਨ, ਬਹੁਤੇ 'ਕਸੁੰਭੇ' ਨੂੰ ਕੇਸੂ ਜਾਂ ਢੱਕ ਦਾ ਫੁਲ ਸਮਝਦੇ ਰਹੇ ਹਨ, ਜਿਸ ਦਾ ਰੰਗ ਬਹੁਤ ਕੱਚਾ ਹੁੰਦਾ ਹੈ। ਕਈਆਂ ਨੇ 'ਜਲ ਜਾਸੀ' ਦੇ ਅਰਥਾਂ ਨਾਲ ਢੁਕਦੇ ਅਰਥ ਅਨੁਮਾਨ ਕੇ ਕਸੁੰਭੜੇ ਨੂੰ ਅੰਗਿਆਰ ਜਾਂ ਚੰਗਿਆੜੀ ਦੱਸਿਆ ਹੈ ਤੇ ਢੋਲ ਐਵੇਂ ਸੰਬੋਧਕ ਪਦ ਸਮਝ ਲਿਆ ਹੈ। ਪਰ ਜੇਕਰ ਅਸੀਂ ਇਸ ਤੁਕ ਦਾ ਅਰਥ ਢੋਲ ਦੇ ਕਿੱਸੇ ਨੂੰ ਮੁਖ ਰਖ ਕੇ ਕਰੀਏ ਤਾਂ ਇਸ ਤੁਕ ਦੇ ਅਰਥ ਅਪਣੇ ਆਪ ਖੁਲ੍ਹ ਜਾਂਦੇ ਹਨ ਅਤੇ ਭੁਲੇਖਾ ਨਹੀਂ ਰਹਿ ਜਾਂਦਾ।

ਢੋਲ ਦੀ ਵਾਰਤਾ ਦੇ ਅੰਤਲੇ ਭਾਗ ਵਿਚ ਇਕ ਘਟਨਾ ਵਾਪਰਦੀ ਹੈ। ਢੋਲ ਆਪਣੀ ਪਤਨੀ ਨੂੰ ਉਸ ਦੇ ਪੇਕਿਉਂ ਲੈਕੇ ਨਰਵਰ ਕੋਟ ਵਲ ਪਰਤ ਰਿਹਾ ਹੈ। ਊਠ ਤੇ ਸਵਾਰ ਹੈ। ਇਸ ਜੋੜੀ ਮਗਰ ਇਕ ਉਮਰੂ ਨਾਂ ਦਾ ਬਦਮਾਸ਼ ਲਗ ਜਾਂਦਾ ਹੈ ਅਤੇ ਮਰਵਣੀ ਨੂੰ ਉਧਾਲਣ ਲਈ ਢੋਲ ਨੂੰ ਬੇਹੋਸ਼ ਕਰਨ ਦੀ ਸਾਜ਼ਸ਼ ਤਿਆਰ ਕਰਦਾ ਹੈ। ਉਹ ਢੋਲ ਕੋਲ ਪਹੁੰਚ ਕੇ ਉਸ ਨੂੰ ਕਹਿੰਦਾ ਹੈ ਕਿ ਆਪਾਂ ਕਿਤੇ ਬੈਠ ਕੇ ਕਸੁੰਭਾ ਪੀਈਏ। ਟੀਕਾਕਾਰ ਨੇ ਕਸੁੰਭੇ ਦਾ ਅਰਥ ਪਾਣੀ ਵਿਚ ਘੁਲੀ ਹੋਈ ਅਫੀਮ ਕੀਤਾ ਹੈ। ਭੋਲਾ ਢੋਲ ਕਪਟੀ ਉਮਰੂ ਦੀ ਚਾਲ ਵਿੱਚ ਆ ਜਾਂਦਾ ਹੈ ਤੇ ਮਰਵਣੀ ਨੂੰ ਊਠ ਕੋਲ ਛੱਡ ਕੇ ਆਪ ਹਟ ਕੇ ਉਮਰੂ ਨਾਲ ਕਸੁੰਭਾ ਪੀਣ ਲਈ ਤਿਆਰ ਹੋ ਜਾਂਦਾ ਹੈ ਤਾਂ ਇਕ ਮਿਰਾਇਣ (ਢੋਲਣ) ਗਾ ਕੇ ਢੋਲ ਤੇ ਸੱਸੀ ਨੂੰ ਉਮਰੂ ਦੀ ਸਾਜ਼ਿਸ਼ ਤੋਂ ਖਬਰਦਾਰ ਕਰਦੀ ਹੈ। ਬਾਬਾ ਫਰੀਦ ਦੀ ਦ੍ਰਿਸ਼ਟੀ ਗੋਚਰ ਤੁਕ ਇਉਂ ਜਾਪਦੀ ਹੈ ਜਿਵੇਂ ਉਸ ਢੋਲਣ ਵਲੋਂ ਢੋਲ ਨੂੰ ਸੂਚਿਤ ਕਰਨ ਲਈ ਕਹੀ ਗਈ ਹੋਵੇ।

ਹਥ ਨ ਲਾਇ ਕਸੁੰਭੜੇ ਜਲਿ ਜਾਸੀ ਢੋਲਾ।

ਉਪਰੋਕਤ ਵਿਚਾਰ ਤੋਂ ਮੇਰੀ ਮਨਸ਼ਾ ਫਰੀਦ ਦੀ ਕਵਿਤਾ ਦਾ ਸਾਡੇ ਨਾਲ ਲਗਦੇ ਰਾਜਿਸਥਾਨੀ ਇਲਾਕੇ ਦੀ ਲੋਕ ਪ੍ਰੰਪਰਾ ਨਾਲ ਸਬੰਧ ਦੱਸ ਕੇ, ਇਸ ਗੱਲ ਵਲ ਸੰਕੇਤ ਕਰਨ ਤੋਂ ਹੈ ਕਿ ਫਰੀਦ ਦੇ ਅਧਿਐਨ ਲਈ ਜ਼ਰੂਰੀ ਹੈ ਕਿ ਅਸੀਂ ਡਿੰਗਲ ਭਾਸ਼ਾ, ਸਾਹਿਤ, ਸੰਸਕ੍ਰਿਤੀ ਦਾ ਆਸਰਾ ਤਲਾਸ਼ ਕਰੀਏ।

ਡਾਕਟਰ ਮੋਹਣ ਸਿੰਘ ਤੋਂ ਛੁਟ ਹੋਰ ਵੀ ਅਧਿਕਾਰ ਯੁਕਤ ਭਾਸ਼ਾ-ਗਿਆਨੀਆਂ

ਨੇ ਸਾਡੀ ਇਸ ਧਾਰਨਾ ਨੂੰ ਕਿ ਲਹਿੰਦੀ ਤੇ ਪੱਛਮੀ (ਡਿੰਗਲ) ਦਾ ਬਹੁਤ ਨੇੜੇ ਦਾ ਸਾਕ ਹੈ, ਬੜੀ ਸਪਸ਼ਟ ਭਾਂਤ ਪਰਵਾਨ ਕੀਤਾ ਹੈ। ਡਾ. ਮੇਨਾਰੀਆ ਆਪਣੀ ਪੁਸਤਕ 'ਰਾਜਿਸਥਾਨੀ ਭਾਸ਼ਾ ਔਰ ਸਾਹਿਤਯ' ਵਿਚ ਇਕ ਥਾਂ ਲਿਖਦਾ ਹੈ "ਵਾਸਤਵ ਮੇਂ ਨ ਤੋ ਰਾਜਿਸਥਾਨੀ ਹਿੰਦੀ ਕੀ ਜਨਨੀ ਹੈ ਔਰ ਨ ਹਿੰਦੀ ਕੀ ਵਿਭਾਸ਼ਾ, ਯਿਹ ਦੋ ਸਵਤੰਤਰ ਭਾਸ਼ਾਏਂ ਹੈਂ" ਇਸੇ ਪੁਸਤਕ ਦੀ ਭੂਮਿਕਾ ਦੇ ਦੂਜੇ ਪੰਨੇ ਤੇ ਰਾਜਿਸਥਾਨੀ ਦੇ ਖੇਤਰ ਫਲ ਬਾਰੇ ਲਿਖਦੇ ਹੋਏ ਉਹ ਕਹਿੰਦਾ ਹੈ —"ਇਸ ਸਮਯ ਯਹ ਲਗ ਭਗ ਸਾਰੇ ਰਾਜਿਸਥਾਨ ਏਵੰ ਮਾਲਵਾ ਪ੍ਰਾਂਤ ਕੀ ਭਾਸ਼ਾ ਹੈ ਔਰ ਮਧਯ ਪ੍ਰਾਂਤ ਤਥਾ ਪੰਜਾਬ ਕੇ ਭੀ ਕੁਛ ਭਾਗੋਂ ਮੇਂ ਬੋਲੀ ਜਾਤੀ ਹੈ।" 'ਪੰਜਾਬ ਕੇ ਕੁਛ ਭਾਗ' ਇਹੋ ਹੀ ਹਨ ਜੋ ਬੀਕਾਨੇਰ, ਮੇਵਾੜ ਦੀ ਸਰਹੱਦ ਨਾਲ ਲਗਦੇ ਹਨ। ਇਹ ਤਾਂ ਅੱਜ ਕਲ੍ਹ ਦੀ ਗੱਲ ਹੈ। ਅੱਜ ਤੋਂ 8, 9 ਸੌ ਸਾਲ ਪਹਿਲੋਂ ਤਾਂ ਪੰਜਾਬ ਦਾ ਇਹ ਭਾਗ ਕਿਤੇ ਵਧੇਰੇ ਲੰਬਾ ਚੌੜਾ ਸੀ ਅਤੇ ਬਾਬਾ ਫ਼ਰੀਦ ਦਾ ਇਲਾਕਾ ਜ਼ਰੂਰ ਹੀ ਇਸੇ ਖੇਤਰ ਵਿਚ ਪੈਂਦਾ ਸੀ। ਇਹੋ ਕਾਰਣ ਹੈ ਕਿ ਡਾਕਟਰ ਮੋਹਣ ਸਿੰਘ ਨੇ ਫ਼ਰੀਦ, ਇਬਰਾਹੀਮ, ਕਬੀਰ, ਕਮਾਲ, ਏਥੋਂ ਤਕ ਕਿ ਗੋਰਖ ਨਾਥ, ਚਰਪਟ ਨਾਥ, ਚੰਦਬਰਦਾਈ, ਹਮੀਰ ਤੇ ਖ਼ੁਸਰੋ ਨੂੰ ਉਨ੍ਹਾਂ ਦੀਆਂ ਰਚਨਾਵਾਂ ਵਿਚੋਂ ਇਕ ਖਾਸ ਵੰਨਗੀ ਦੇ ਅਧਾਰ ਤੇ 11ਵੀਂ ਤੇ 15ਵੀਂ ਸਦੀ ਦੇ ਲਹਿੰਦੀ ਪਰਧਾਨ ਪੰਜਾਬੀ ਦੇ ਕਵੀ ਆਖਿਆ ਹੈ। ਇਕ ਗੱਲ ਤਾਂ ਜ਼ਰੂਰੀ ਕਹੀ ਜਾ ਸਕਦੀ ਹੈ ਕਿ ਇਨ੍ਹਾਂ ਚਾਰ ਪੰਜ ਸਦੀਆਂ ਵਿਚ ਲਹਿੰਦੀ ਤੇ ਡਿੰਗਲ ਭਾਸ਼ਾ ਵਿਚ ਬਹੁਤ ਘਟ ਫਰਕ ਸੀ। ਡੱਖਣੀ ਨੂੰ ਉੱਕਤ ਡਾਕਟਰ ਸਾਹਿਬ ਨੇ ਸਿੰਧ ਸਾਗਰੀ ਨਾਲ ਰਲਦੀ ਬੋਲੀ ਦੱਸ ਕੇ ਅਤੇ ਇਸ ਦਾ ਅਸਥਾਨ ਭਾਰਤ ਦਾ ਦੱਖਣ (ਹੈਦਰਾਬਾਦ) ਦੱਸ ਕੇ ਟਪਲਾ ਖਾਧਾ ਹੈ। ਅਸਲੀਅਤ ਇਹ ਹੈ ਕਿ ਡਖਣੀ ਜਾ ਦਖਣੀ, ਲਹਿੰਦੀ ਦਾ ਹੀ ਇਕ ਹੋਰ ਨਾਂ ਹੈ। ਇਕੋ ਥਾਂ ਦੀ ਭਾਸ਼ਾ ਪੂਰਬੀ ਪੰਜਾਬੀਆਂ ਲਈ ਲਹਿੰਦੀ ਅਤੇ ਉੱਤਰ ਵਾਲਿਆਂ ਲਈ ਦਖਣੀ ਜਾਂ ਡਖਣੀ ਸੀ।

ਨਵੀਨਤਮ ਖੋਜ ਨੇ ਸਿਧ ਕਰ ਦਿੱਤਾ ਹੈ ਕਿ ਡਿੰਗਲ ਕਾਵਿ ਦੀ ਹੋਂਦ 15ਵੀਂ ਸਦੀ ਤੋਂ ਪਹਿਲੋਂ ਨਹੀਂ ਸੀ। ਚੰਦਬਰਦਾਈ ਜੋ ਪ੍ਰਿਥਵੀ ਰਾਜ ਰਾਸੋ ਦਾ ਕਰਤਾ ਹੈ ਤੇ ਲਾਹੌਰ ਦਾ ਜੰਮ ਅਤੇ ਜਿਸ ਦੀ ਰਚਨਾ ਨੂੰ ਪ੍ਰਿਥਵੀ ਰਾਜ ਦੇ ਸਮੇਂ ਦਾ ਮਿਥਿਆ ਜਾਂਦਾ ਸੀ, ਉਸ ਦੇ ਮਹਾਂ ਕਾਵਿ ਨੂੰ 17ਵੀਂ ਸਦੀ ਦੀ ਕਿਰਤ ਠਹਿਰਾਇਆ ਜਾ ਚੁੱਕਾ ਹੈ।

ਇਸ ਲਈ ਫ਼ਰੀਦ ਕਾਵਿ ਦੀ ਪ੍ਰੰਪਰਾ ਨੂੰ ਵਰਤਮਾਨ ਭਾਰਤੀ ਬੋਲੀਆਂ ਦੀ ਆਦਿ ਕਾਲੀਨ ਪ੍ਰੰਪਰਾ ਵਿਚੋਂ ਟੋਲਣਾ ਬੇਅਰਥ ਹੈ। ਇਹਨਾਂ ਵਿਚੋਂ ਤਾਂ ਫ਼ਰੀਦ ਪ੍ਰੰਪਰਾ ਦੇ ਅੱਗੇ ਤੁਰਦੇ ਜਾਣ ਦੇ ਉਦਾਹਰਣ ਹੀ ਮਿਲ ਸਕਦੇ ਹਨ। ਫ਼ਰੀਦ ਦੀ ਕਵਿਤਾ ਦੀ ਪ੍ਰੰਪਰਾ ਇਸ ਲਈ ਸਾਫ਼ ਤੇ ਸਿਧੇ ਤੌਰ ਤੇ ਅਪਭ੍ਰੰਸ਼ ਕਾਵਿ ਰਚਨਾ ਨਾਲ ਜੁੜੀ ਹੋਈ ਹੈ। ਭਾਵੇਂ

ਦਸਿਆ ਜਾਂਦਾ ਹੈ ਕਿ ਫਰੀਦ ਨੇ ਫਾਰਸੀ ਵਿਚ ਵੀ ਰਚਨਾ ਕੀਤੀ ਅਤੇ ਕਈ ਖੋਜੀਆਂ ਨੇ ਉਸ ਦੀ ਫ਼ਾਰਸੀ ਰਚਨਾ ਦੇ ਉਦਾਹਰਨ ਵੀ ਪ੍ਰਾਪਤ ਕਰ ਲਏ ਹਨ ਪਰ ਫ਼ਰੀਦ ਦੀ ਪੰਜਾਬੀ ਕਵਿਤਾ ਉਤੇ ਫ਼ਾਰਸੀ ਕਾਵਿ ਪ੍ਰੰਪਰਾ ਦਾ ਲੇਸ਼ ਮਾਤਰ ਵੀ ਸ਼ੱਕ ਨਹੀਂ ਪੈਂਦਾ। ਫ਼ਰੀਦ, ਜਿਥੋਂ ਤਕ ਉਸ ਦੀ ਪੰਜਾਬੀ ਬਾਣੀ ਦਾ ਸਬੰਧ ਹੈ ਨਿਰੋਲ ਦੇਸੀ ਧਾਰਾ ਦਾ ਕਵੀ ਸੀ, ਸ਼ਬਦਾਵਲੀ, ਬਿੰਬਾਵਲੀ ਤੇ ਛੰਦ ਵਿਧਾਨ ਵਿਚ ਉਸ ਨੇ ਫ਼ਾਰਸੀ ਤੋਂ ਕੁਝ ਨਹੀਂ ਲਿਆ ਜਾਪਦਾ, ਏਥੋਂ ਤਕ ਕਿ ਫ਼ਾਰਸੀ ਸ਼ਬਦਾਵਲੀ ਨੂੰ ਵੀ ਉਸ ਨੇ ਤਦਭਵ ਰੂਪ ਵਿਚ ਕਬੂਲਿਆ ਹੈ ਅਤੇ ਉਹ ਵੀ ਕੇਵਲ ਉਸੇ ਹਦ ਤਕ, ਜਿਸ ਹਦ ਤਕ ਉਹ ਪੰਜਾਬੀ ਬੋਲੀ ਵਿਚ ਰਚ ਕੇ ਘੁਲ ਮਿਲ ਚੁੱਕੀ ਹੈ।

ਫ਼ਰੀਦੀ ਪ੍ਰੰਪਰਾ 15ਵੀਂ, 16ਵੀਂ ਤੇ ਸਤਾਰ੍ਹਵੀਂ ਸਦੀ ਦੇ ਡਿੰਗਲ ਸਾਹਿਤ ਵਿਚ ਜਾਰੀ ਰਹੀ, ਖਾਸ ਕਰਕੇ ਛੰਦ ਵਿਧਾਨ ਦੇ ਪੱਖ ਤੋਂ ਅਤੇ ਸਿਖ ਗੁਰੂਆਂ ਤੇ ਕਈ ਇਕ ਭਗਤ ਕਵੀਆਂ ਵਿਚ ਫ਼ਰੀਦੀ ਸਲੋਕ ਮੁੜ ਮੁੜ ਉਦੈਮਾਨ ਹੁੰਦਾ ਰਿਹਾ। ਫ਼ਰੀਦ ਨਵੀਆਂ ਬੋਲੀਆਂ ਦੇ ਪਿਰਥਮ ਕਵੀ ਸਨ। ਇਸ ਲਈ ਜਿਥੋਂ ਤਕ ਉਹਨਾਂ ਦੀ ਕਾਵਿ ਪ੍ਰੰਪਰਾ ਦਾ ਸਬੰਧ ਹੈ, ਇਸ ਦੀ ਲੀਹ ਉਸ ਤੋਂ ਪਹਿਲੋਂ ਦੇ ਅਪਭ੍ਰੰਸ਼ ਕਾਵਿ ਸਾਹਿਤ ਵਿਚੋਂ ਵੀ ਲੱਭੀ ਜਾ ਸਕਦੀ ਹੈ।

**ਅਪਭ੍ਰੰਸ਼ ਵਿਚਾਰ :**

ਅਪਭ੍ਰੰਸ਼ ਨੂੰ ਤਿੰਨ ਪਰਕਾਰਾਂ ਵਿਚ ਵੰਡਿਆ ਜਾਂਦਾ ਹੈ :

1. ਪੂਰਬੀ
2. ਦੱਖਣੀ
3. ਪੱਛਮੀ

ਪਛਮੀ ਅਪਭ੍ਰੰਸ਼ ਦੇ ਉਦਾਹਰਨ ਸਾਨੂੰ ਕਵੀ ਕਾਲੀਦਾਸ, ਜੋਇੰਦੂ, ਰਾਮ ਸਿੰਘ, ਧਨਪਾਲ ਤੇ ਹੇਮ ਚੰਦਰ ਆਦਿ ਦੀਆਂ ਕਿਰਤਾਂ ਵਿਚੋਂ ਮਿਲਦੇ ਹਨ। ਇਹ ਪੱਛਮੀ ਅਪਭ੍ਰੰਸ਼ ਵਧੇਰੇ ਕਰਕੇ ਦੋਹੇ ਛੰਦ ਵਿਚ ਹੈ। ਸੰਸਕਿਰਤ ਤੇ ਉਸ ਤੋਂ ਪਿਛੋਂ ਪ੍ਰਾਕ੍ਰਿਤ ਦੀ ਕਵਿਤਾ ਵਿਚ ਵੀ ਤੁਕਾਂਤ ਨਹੀਂ ਸੀ ਹੁੰਦਾ, ਤੁਕਾਂਤ ਦਾ ਰਿਵਾਜ ਅਪਭ੍ਰੰਸ਼ ਵਿਚ ਜਾ ਕੇ ਪਿਆ। ਕਾਲੀ ਦਾਸ ਦੇ ਨਾਟਕ ਵਿਕਰਮ-ਉਰਵਸ਼ੀ ਵਿਚ ਦੋਹੇ ਮਿਲਦੇ ਹਨ। ਪ੍ਰਾਕ੍ਰਿਤ ਦਾ ਗਾਥਾ ਛੰਦ ਪਰਧਾਨ ਛੰਦ ਸੀ ਪਰ ਅਪਭ੍ਰੰਸ਼ ਨੇ ਦੋਹੇ ਦੀ ਕਾਢ ਕੱਢੀ ਤੇ ਉਸ ਨੂੰ ਖੂਬ ਵਿਗਸਾਇਆ। ਵਿਕਰਮ ਉਰਵਸ਼ੀ ਦਾ ਇਕ ਦੋਹਾ ਦੇਖੋ :

ਮੱਇ ਜਾਣਿਉ ਮਿਅਲੋਇਣਿ ਨਿਸਯਰੁ ਕੋਇ ਹਰੇਇ
ਜਾਣ ਣ ਣਵ ਤੜਿ ਸਾਮਲੋ ਧਾਰਾਹਰੁ ਵਰਸੇਇ।

ਇਹ ਦੋਹੇ ਨੂੰ ਬਹੁਤ ਘਟ ਬਦਲਾਇਆ, ਨਵੀਨ ਪੰਜਾਬੀ ਦੇ ਨੇੜੇ ਇਸ ਤਰ੍ਹਾਂ ਕੀਤਾ ਜਾ ਸਕਦਾ ਹੈ :

ਮੈਂ ਜਾਣਿਉ ਮਿਰਗਲੋਚਣੀ ਨਿਸਰੂ ਕੋਈ ਹਰੇ
ਜਾਣਾ ਨ ਨਵ ਤੜਿ ਸ਼ਾਮਲ ਧਾਰਾਰੂ ਵਰਸੇ ।

ਬਹੁਤ ਵੱਡੀ ਸੰਖਿਆ ਵਿਚ ਜੈਨ ਧਾਰਮਕ ਸਾਹਿਤ ਇਸ ਅਪਭ੍ਰੰਸ਼ ਵਿਚ ਰਚਿਆ ਗਿਆ ਹੈ। ਬੁਧ ਧਰਮ ਸਬੰਧੀ ਦੋਹੇ ਤੇ ਪਦੇ ਵੀ ਅਪਭ੍ਰੰਸ਼ ਵਿਚ ਰਚੇ ਗਏ ਮਿਲਦੇ ਹਨ। ਡਾਕਟਰ ਸਹੀਦੁੱਲਾ ਅਤੇ ਡਾਕਟਰ ਬਾਗਚੀ ਨੇ ਹਰਪਰਸ਼ਾਦ ਸ਼ਾਸਤਰੀ ਦੁਆਰਾ ਇਕੱਤਰ ਕੀਤੇ ਗਏ ਕਾਨ੍ਹਪਾ ਤੇ ਸਰਹਪਾ ਦੇ ਦੋਹਿਆਂ ਨੂੰ ਆਪਣੀ ਵਿਚਾਰ ਦਾ ਅਧਾਰ ਬਣਾਇਆ ਹੈ। ਹੇਠ ਲਿਖਿਆ ਦੋਹਾ ਕਾਨ੍ਹਪਾ ਰਚਿਤ ਹੈ :

ਜਿਸ ਲੋਣ ਵਿਲਿੱਜਇ ਪਾਣਿਏਹਿ ਤਿਮ ਘਰਣੀ ਲਇ ਚਿੱਤ ।
ਸਮਰਸ ਜਾਈ ਤਵਖਣੇ ਜਇ ਪਣੁ ਤੇ ਸਮ ਚਿੱਤ ॥

ਸਰਹਪਾ ਦਾ ਇਕ ਦੋਹਾ ਇਸ ਤਰ੍ਹਾਂ ਹੈ :

ਧੀਰੰ ਧੀਰੰ ਚੰਦਰਮਣਿ ਜਿਮ ਉਜੋਅ ਕਰੇਇ ।
ਪਰਮ ਮਹਾਂਸੁਖ ਇੱਕ ਖਣ ਦੂਰ ਅਸੇਸ ਕਰੇਇ ॥

ਪਹਿਲੇ ਦੋਹੇ ਨੂੰ ਪੰਜਾਬੀ ਰੂਪ ਦੇਣ ਲਈ ਏਨੀ ਕੁ ਤਬਦੀਲੀ ਕਰਨੀ ਕਾਫ਼ੀ ਹੋਵੇਗੀ :—

ਜਿਓ ਲੂਣ ਵਲਿੱਜ ਪਾਣੀਏਂ ਤਿਉਂ ਘਰਨੀ ਲਾ ਚਿੱਤ ।
ਸਮਰਸ ਜਾਵੇ ਤਵੱਖਣੇ ਜੋ ਪੁਣ ਤੇ ਸਮ ਚਿਤ ॥

ਦੂਜੇ ਦੋਹੇ ਨੂੰ ਪੰਜਾਬੀ ਦੇ ਨੇੜੇ ਲਿਆਉਣਾ ਹੋਰ ਵੀ ਸਹਿਜ ਹੈ :

ਧੀਰੇ ਧੀਰੇ ਚੰਦਰਮਣ ਜਿਉਂ ਉਜੋਤ ਕਰੇ ।
ਪਰਮ ਮਹਾਂਸੁਖ ਇਕ ਖਿਣ ਦੂਰ ਅਸੇਸ ਕਰੇ ।

ਦੋਹਿਆਂ ਤੋਂ ਛੁਟ ਇਨ੍ਹਾਂ ਸਾਧਾਂ ਸੰਤਾਂ ਨੇ ਅਪਭ੍ਰੰਸ਼ ਵਿਚ ਪਦੇ ਵੀ ਰਚੇ। ਅਗੇ ਜਾ ਕੇ ਇਹੋ ਪਦੇ ਸ਼ਬਦ ਕਹਾਏ ਜੋ ਰਾਗਾਂ ਵਿਚ ਲਿਖੇ ਹੁੰਦੇ ਸਨ। "ਸਿੱਧਾਂ ਦੇ ਪਦੇ ਭੈਰਵੀ ਪੱਟ ਮੰਜਰੀ, ਕਾਮੋਦ ਵਰਗੀਆਂ ਰਾਗ ਰਾਗਣੀਆਂ ਵਿਚ ਬੰਨ੍ਹੇ ਹੁੰਦੇ ਸਨ" ।

ਸੁਰਮਗਤੀ ਦਾ ਦੋਰ ਕਾਵਿ ਪੱਛਮੀ ਅਪਭ੍ਰੰਸ਼ ਵਿਚ ਰਚਿਆ ਗਿਆ। ਪਿਆਰਾ ਸਿੰਘ ਪਦਮ ਨੇ ਆਪਣੀ ਪੁਸਤਕ 'ਪੰਜਾਬੀ ਬੋਲੀ ਦਾ ਇਤਿਹਾਸ' ਵਿਚ ਅਚਾਰਜ ਹੇਮ ਚੰਦਰ ਤੋਂ ਲੈ ਕੇ ਬਹੁਤ ਸਾਰੇ ਸੂਰਮਗਤੀ ਦੇ ਦੋਹੇ ਪੇਸ਼ ਕੀਤੇ ਹਨ।

ਅਪਭ੍ਰੰਸ਼ ਨੇ ਹੌਲੀ ਹੌਲੀ ਅਪਣਾ ਰੂਪ ਬਦਲਨਾ ਸ਼ਰੂ ਕੀਤਾ ਤੇ ਉਹ ਮੁਲਤਾਨ ਦੇ ਕਵੀ ਅਧਹਿਮਾਨ ਦੇ ਸਨੇਹ ਰਾਸੋ ਜਾਂ ਸੰਦੇਸ਼ ਰਾਸਕ ਦੀ ਬੋਲੀ ਵਿਚ ਢਲ ਗਈ। ਇਕ ਅੰਦਾਜ਼ੇ ਅਨੁਸਾਰ ਅਧਹਿਮਾਨ (ਅਬਦੁਲ ਰਹਿਮਾਨ) 12ਵੀਂ ਸਦੀ ਵਿਚ ਪੰਜਾਬ ਵਿਚ ਹੋਇਆ। ਇਸ ਤਰ੍ਹਾਂ ਬਾਬਾ ਫ਼ਰੀਦ ਤੇ ਅਧਹਿਮਾਨ ਦੇ ਸਮਿਆਂ ਵਿਚ ਬਹੁਤਾ ਫ਼ਰਕ ਨਹੀਂ ਹੋ ਸਕਦਾ। ਇਸ ਕਾਵਿ ਵਿਚ ਪਹਿਲਵਰਤੀ ਕਾਵਿ-ਰੂੜੀਆਂ ਦੀ ਬੜੀ ਰਜਵੀਂ ਵਰਤੋਂ ਕੀਤੀ ਗਈ ਹੈ। ਇਸ ਨੂੰ ਅਸੀਂ ਕਵੀ ਕਾਲੀ ਦਾਸ ਦੇ ਮੇਘਦੂਤ ਨਾਲ ਰਲਦਾ ਮਿਲਦਾ ਕਾਵਿ ਕਹਿ ਸਕਦੇ ਹਾਂ।

ਇਸ ਤਰ੍ਹਾਂ ਪੱਛਮੀ ਅਪਭ੍ਰੰਸ਼ ਸਹਿਤ ਤੇ ਭਾਸ਼ਾ ਤੇ ਇਸ ਦੇ ਨਾਲ ਲਗਦੀ ਤੇ ਅਧੁਨਿਕਤਾ ਵਲ ਝੁਕੀ ਹੋਈ ਸੰਦੇਸ਼ ਰਾਸਕ ਦੀ ਭਾਸ਼ਾ ਤੇ ਕਾਵਿ-ਰੂੜੀ ਫ਼ਰੀਦ ਦੀ ਲਹਿੰਦੀ ਕਾਵਿ-ਰਚਨਾ ਦੀ ਜਨੇਰੀ ਹੈ। ਅਪਭ੍ਰੰਸ਼ ਦੀਆਂ ਪ੍ਰੰਪਰਾਵਾਂ ਵਿਚੋਂ ਫ਼ਰੀਦ ਨੇ ਕਿਹੜੀ ਅਪਣਾਈ, ਇਸ ਦਾ ਨਿਰਣਾ ਲਾਹੇ-ਵੰਦ ਹੋ ਸਕਦਾ ਹੈ।

ਮੋਟੇ ਤੌਰ ਤੇ ਉਪਲੱਭਦ ਅਪਭ੍ਰੰਸ਼ ਸਾਹਿਤ ਵਿਚੋਂ ਤਿੰਨ ਪ੍ਰੰਪਰਾਵਾਂ ਦੀ ਗਵਾਹੀ ਮਿਲਦੀ ਹੈ।

1. ਜੈਨ ਪ੍ਰੰਪਰਾ
2. ਸ਼ਿੰਗਾਰ ਤੇ ਵੀਰ ਰਸ ਦੇ ਭਾਵ-ਚਿਤਰਨ ਦੀ ਪ੍ਰੰਪਰਾ।
3. ਅਧਿਆਤਮਕ ਤੇ ਰਹੱਸਵਾਦੀ ਪ੍ਰਗਟਾਉ ਦੀ ਪ੍ਰੰਪਰਾ ਜਿਸ ਵਿਚ ਭੇਖ ਦਾ ਵਿਰੋਧ ਵੀ ਸ਼ਾਮਿਲ ਹੈ।

ਪਹਿਲੀ ਪ੍ਰੰਪਰਾ ਦਾ, ਜੋ ਜੈਨ ਧਰਮੀਆਂ ਨੇ ਅਪਣਾਈ ਫ਼ਰੀਦ ਦੀ ਕਵਿਤਾ ਉਤੇ ਕੋਈ ਪ੍ਰਭਾਵ ਨਹੀਂ ਦਿਸਦਾ। ਵਿਚਾਰਾਂ ਵਿਚ ਸੰਭਵ ਹੈ ਕੋਈ ਅੰਸ਼ ਜੈਨ ਵਿਚਾਰਧਾਰਾ ਵਿਚੋਂ ਆਇਆ ਹੋਵੇ, ਜਿਵੇਂ ਫ਼ਰੀਦ ਦਾ ਅਹਿੰਸਾਵਾਦ :

ਫ਼ਰੀਦ ਜੋ ਤੈ ਮਾਰਨ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ।
ਅਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁਮਿ. ॥

ਜੈਨ ਸਾਹਿਤ ਰਚਨਾ ਦੀ ਧਾਰਾ ਜੈਨੀਆਂ ਤੋਂ ਬਾਹਰ ਨਹੀਂ ਗਈ ਤੇ ਪੰਜਾਬ ਵਿਚ ਤੇ ਖ਼ਾਸ ਕਰ ਫ਼ਰੀਦ ਦੇ ਇਲਾਕੇ ਵਿਚ, ਜੇ ਕਦੇ ਜੈਨ ਮਤ ਨੇ ਜੜ ਫੜੀ ਵੀ ਤਾਂ ਫ਼ਰੀਦ ਦੇ ਸਮੇਂ ਤਕ ਇਹ ਮੂਲੋਂ ਉਖੜ ਚੱਕੀ ਸੀ। ਪੰਜਾਬ ਵਿਚ ਨਿਰਗੁਣ ਫ਼ਰੀਦ ਵਰਗੇ ਮੁਸਲਮਾਨ ਪਹਿਲਿਆਂ ਕਵੀਆਂ ਵਿਚ ਇਸਲਾਮੀ ਅੰਸ਼ ਕੁਦਰਤੀ ਭਾਰੂ ਸੀ, ਜਿਸ ਦਾ ਜੈਨ ਵਿਚਾਰ ਪਰਨਾਲੀ ਨਾਲ ਕੋਈ ਮੇਲ ਨਹੀਂ ਸੀ।

ਜਿਵੇਂ ਕਿ ਪਹਿਲੇ ਦੱਸਿਆ ਜਾ ਚੁੱਕਾ ਹੈ, ਦੋਹਰਾ ਅਪਭ੍ਰੰਸ਼ ਦਾ ਵਿਸ਼ੇਸ਼ ਛੰਦ ਹੈ। ਪ੍ਰਾਕ੍ਰਿਤ ਵਿਚ ਪਹਿਲੋਂ ਪਹਿਲ ਮਾਤ੍ਰਿਕ ਛੰਦ ਵਰਤੇ ਜਾਣ ਲੱਗੇ। ਸੰਸਕ੍ਰਿਤ ਵਿਚ ਵਰਣਿਕ ਛੰਦ ਚਲਦੇ ਰਹੇ। ਲੋਕ-ਗੀਤਾਂ ਦੇ ਛੰਦ ਮਾਤ੍ਰਿਕ ਹੁੰਦੇ ਹਨ। ਪ੍ਰਾਕ੍ਰਿਤ ਨੇ ਮਾਤ੍ਰਿਕ ਛੰਦ ਦੀ ਰੀਤ ਲੋਕ-ਗੀਤਾਂ ਤੋਂ ਅਪਣਾਈ ਜਾਪਦੀ ਹੈ। ਅਪਭ੍ਰੰਸ਼ ਨੇ ਮਾਤ੍ਰਿਕ ਛੰਦ ਨਾਲ ਤੁਕਾਂਤ ਦਾ ਵਾਧਾ ਕੀਤਾ। ਦੋਹਾ ਅੜਿਲ ਛੰਦ ਸਿਰਜੇ ਗਏ। ਬੁਧ ਸਿਧ ਕਵੀਆਂ ਨੇ ਦੋਹੇ ਤੋਂ ਇਲਾਵਾ ਸੋਰਠਾ, ਅੜਿਲ, ਦੁਪਦਾ, ਰੋਲਾ ਆਦਿ ਛੰਦਾਂ ਦਾ ਵੀ ਪਰਿਯੋਗ ਕੀਤਾ। ਬੋਧੀ ਸਿੱਧਾਂ ਨੇ ਹੀ ਰਾਗਾਂ ਅਨੁਸਾਰ ਸ਼ਬਦ ਰਚਣ ਦੀ ਲੀਹ ਤੋਰੀ। ਨਾਥ ਜੋਗੀ ਕਵੀਆਂ ਨੇ ਦੋਹਿਆਂ ਤੇ ਪਦਿਆਂ ਦੀ ਪਰਥਾ ਨੂੰ ਅਪਣਾਇਆ ਤੇ ਸਿੱਧਾਂ ਦੀ ਕਾਵਿ-ਪਰੰਪਰਾ ਨੂੰ ਅੱਗੇ ਤੋਰਿਆ। ਫਰੀਦ ਵਿਚ ਜਾ ਕੇ ਇਹ ਪ੍ਰੰਪਰਾ ਆਧੁਨਿਕ ਭਾਸ਼ਾ ਦੇ ਦੌਰ ਵਿਚ ਪਹੁੰਚ ਗਈ।

ਇਸ ਤਰ੍ਹਾਂ ਫਰੀਦ ਦੂਸਰੀ ਵੀਰ ਤੇ ਸ਼ਿੰਗਾਰ ਰਸ ਦੀ ਪ੍ਰੰਪਰਾ ਦਾ ਕਵੀ ਵੀ ਨਹੀਂ ਹੈ। ਉਹ ਬਹੁਤ ਵੱਡੀ ਹੱਦ ਤਕ ਤੀਜੀ ਅਰਥਾਤ ਅਧਿਆਤਮਕ ਕਾਵਿ ਪ੍ਰੰਪਰਾ ਦਾ ਪੈਰੋਕਾਰ ਹੈ। ਇਸ ਪ੍ਰੰਪਰਾ ਵਿਚ ਸਿਧ ਤੇ ਨਾਥ ਕਵੀਆਂ ਦੁਆਰਾ ਭੇਖ ਖੰਡਣ ਦੀ ਰੀਤ ਵੀ ਸ਼ਾਮਿਲ ਹੈ। ਸ਼ੇਖ਼ ਫਰੀਦ ਇਨ੍ਹਾਂ ਦਾ ਨੀਂਹ ਤੇ ਖੜੋਤਾ ਭੇਖ ਨੂੰ ਨਿੰਦਦਾ ਤੇ ਕਰਨੀ ਤੇ ਜ਼ੋਰ ਦਿੰਦਾ ਹੈ।

ਛੰਦਾਂ ਵਿਚੋਂ ਉਸ ਨੇ ਦੋਹਰਾ, ਤੇ ਸੋਰਠਾ ਤੇ ਗੀਤ-ਮਈ ਪਦਿਆਂ ਦੀ ਵਰਤੋਂ ਕੀਤੀ। ਉਦਾਹਰਨ ਲਈ ਸ਼ੇਖ਼ ਫਰੀਦ ਦੇ ਆਦਿ ਗੁਰੂ ਗ੍ਰੰਥ ਸਾਹਿਬ ਵਿਚੋਂ ਕੁਝ ਇਕ ਸਲੋਕ ਦਰਜ ਕੀਤੇ ਜਾਂਦੇ ਹਨ :

1 ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ।
ਫਰੀਦਾ ਕਿੜੀ ਪਵੰਦਈ ਖੜਾ ਨ ਆਪੁ ਮੁਹਾਇ॥

2. ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ।
ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ।

3. ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ।
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ॥

4. ਫਰੀਦਾ ਇਨੀ ਨਿਕੀ ਜੰਘੀਐ ਥਲ ਡੂਗਰ ਭਵਿਓਮਿ।
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ।

ਸੋਰਠੇ ਦਾ ਉਦਾਹਰਨ:

ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ।
ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ॥

ਇਸੇ ਤਰ੍ਹਾਂ 'ਬੇੜਾ ਬੰਧ ਨ ਸਕਿਓ' ਵਾਲਾ ਸ਼ਬਦ ਰਾਗ ਵਿਚ ਲਿਖਿਆ ਗਿਆ ਹੈ ਅਤੇ ਚਹਿਆਂ ਪਦਾਂ ਦੀ ਪ੍ਰੰਪਰਾ ਨੂੰ ਅੱਗੇ ਤੋਰਦਾ ਹੈ।

ਡਾਕਟਰ ਮੋਹਣ ਸਿੰਘ ਨੇ ਆਪਣੀ ਕਿਤਾਬ 'ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼' ਵਿਚ ਫ਼ਰੀਦ ਰਚਿਤ ਕੁਝ ਹੋਰ ਦੋਹਿਆਂ, ਸੋਰਠਿਆਂ ਤੇ ਸ਼ਬਦਾਂ ਨੂੰ ਦਰਜ ਕੀਤਾ ਹੈ, ਜੋ ਉਨ੍ਹਾਂ ਨੂੰ ਹਿੰਦੀ ਕਲਮੀ ਨੁਸਖ਼ਿਆਂ ਵਿਚ ਮਿਲੇ ਹਨ। ਇਨ੍ਹਾਂ ਬਾਰੇ ਨ ਤਾਂ ਡਾਕਟਰ ਸਾਹਿਬ ਨੇ ਆਪ ਤੇ ਨ ਹੀ ਕਿਸੇ ਹੋਰ ਸੱਜਣ ਨੇ ਕੋਈ ਵਧੇਰੇ ਰੌਸ਼ਨੀ ਪਾਈ ਹੈ। ਇਨ੍ਹਾਂ ਵਿਚੋਂ ਵੰਨਗੀ ਮਾਤਰ ਅੰਕਤ ਕਰਦਾ ਹਾਂ :

1. ਫ਼ਰੀਦਾ ਮਾਉ ਮਹਿੰਡੀ ਕੰਮਲੀ ਜੀਵਨ ਰਖਿਆ ਨਾਉਂ।
   ਜਾ ਦਿਨ ਪੁੱਨੇ ਮੌਤ ਦੇ ਨਾ ਜੀਵਨ ਨਾ ਨਾਉਂ ॥

2. ਫ਼ਰੀਦਾ ਕੂਕੇਂਦੜਾ ਕੂਕ ਕਦੇ ਤਾਂ ਰਬ ਸੁਣੇਸੀਆ।
   ਨਿਕਲ ਵੈਸੀ ਕੂਕ ਤਾਂ ਫਿਰ ਕੂਕ ਨਾ ਹੋਸੀਆ ॥

ਆਸਾ ਛੰਤੁ :

ਸਾਹਿਬ ਸਿਓ' ਮਾਣ ਕਿਵੇਹਾ ਮਾਣ ਕੀਜੈ ਨੀ
ਕਿਆ ਕੁਝ ਭੇਟ ਸਾਹਿਬ ਕਉ ਮਾਏ ਦੀਜੈ ਨੀ
ਕਿਆ ਕੁਝ ਭੇਟ ਸਾਹਿਬ ਕਉ ਦੀਜੈ ਪੱਲੈ ਮੇਰੈ ਨਾਹੀ
ਜੇ ਸਹੁਰੇਰੇ ਨਦਰ ਨ ਫੇਰੈ ਤਾ ਧਨ ਰਾਵੇ ਤਾਹੀ
ਸੋ ਵੱਖਰ ਮੇਰੇ ਪੱਲੂ ਨਾਹੀ ਜਿਤ ਸਾਹਿਬ ਕਾ ਮਨ ਰੀਝੈ
ਸਾਹਿਬ ਸਿਉ ਮਾਣ ਕਿਵੇਹਾ ਮਾਇ ਕੀਜੈ ਨੀ

ਇਹ ਟੂਕਾਂ ਏਥੇ ਦੇਣ ਤੋਂ ਮੇਰਾ ਭਾਵ ਬਾਬਾ ਫ਼ਰੀਦ ਦੀ ਉਸ ਬਾਣੀ ਵਲ ਵਿਦਵਾਨਾਂ ਤੇ ਖੋਜੀਆਂ ਦਾ ਧਿਆਨ ਦੁਆਉਣਾ ਹੈ, ਜੋ ਆਦਿ ਗ੍ਰੰਥ ਸਾਹਿਬ ਵਿਚ ਸਾਂਭੀ ਨਹੀਂ ਗਈ। ਸ਼ੇਖ਼ ਫ਼ਰੀਦ ਰਚਿਤ 'ਪਟੋਤੀ ਨਾਮਾ' ਦਾ ਜ਼ਿਕਰ ਵੀ ਆਇਆ ਹੈ। ਇਸ ਤਰ੍ਹਾਂ ਹੋਰ ਰਚਨਾਵਾਂ ਵੀ ਲੱਭਣ ਦਾ ਯਤਨ ਹੋਣਾ ਚਾਹੀਦਾ ਹੈ। ਅਸੀਂ ਇਨ੍ਹਾਂ ਨਵੀਆਂ ਲਭੀਆਂ ਰਚਨਾਵਾਂ ਬਾਰੇ ਖੋਜ ਕੀਤੇ ਬਗੈਰ ਕਝ ਨਹੀਂ ਲਿਖ ਸਕਦੇ। ਇਕ ਗੱਲ ਜਿਹੜੀ ਸਾਡੀ ਉਤਸੁਕਤਾ ਨੂੰ ਟੁੰਬਣੋਂ ਨਹੀਂ ਰਹਿ ਸਕਦੀ, ਉਹ ਹੈ ਫ਼ਰੀਦ ਦੀ ਕਵਿਤਾ ਵਿਚ ਨਿਰਗੁਣ ਭਗਤੀ ਧਾਰਾ ਵਲ ਭਰਪੂਰ ਇਸ਼ਾਰਾ, ਭਗਤੀ ਲਹਿਰ ਪਹਿਲੇ ਫ਼ਰੀਦ ਤੋਂ ਪਿਛੋਂ ਜਿਮਦੀ ਜਨਮਦੀ ਤੇ ਪਰਵਾਨ ਚੜ੍ਹਦੀ ਹੈ। ਇਹ ਗੱਲ ਸ਼ੱਕ ਪੈਦਾ ਕਰਦੀ ਹੈ ਕਿ ਗ਼ਾਲਬਨ ਭਗਤੀ ਰਸ ਦੀਆਂ ਰਚਨਾਵਾਂ ਪਹਿਲੇ ਫ਼ਰੀਦ ਦੀਆਂ ਨਹੀਂ ਸਗੋਂ ਕਾਫ਼ੀ ਪਿਛਲੇਰੇ ਉਸ ਦੇ ਗੱਦੀਦਾਰ ਦੀਆਂ ਹਨ। ਜਾਂ ਇਹ ਵੀ ਕਿ ਉਹ ਫ਼ਰੀਦ ਕੋਈ ਹੋਰ ਹੀ, ਕੋਈ ਘਟ

ਪਰਸਿਧ ਤੇ ਇਸ ਗੱਦੀ ਨਾਲ ਅਸਬੰਧਿਤ ਵਿਯਕਤੀ ਹੀ ਹੋਵੇ ।

ਇਨ੍ਹਾਂ ਮਹੱਤਵ ਪੂਰਨ ਸਵਾਲ਼ਾਂ ਦਾ ਉੱਤਰ ਦੇਣ ਦਾ ਏਥੇ ਜਤਨ ਨ ਕਰਦੇ ਹੋਏ ਅਸੀਂ ਆਪਣੇ ਆਪ ਨੂੰ ਰਤੀ ਗਈ ਬੋਲੀ ਤੋਂ ਛੰਦਾਂ ਤਕ ਸੰਕੁਚਿਤ ਰਖਦੇ ਹਾਂ । ਇਸ ਵਿਚ ਸ਼ਕ ਨਹੀਂ ਕਿ ਗੁਰੂ ਗ੍ਰੰਥ ਸਾਹਿਬ ਵਿਚ ਸਾਂਭੀ ਗਈ ਫ਼ਰੀਦ ਬਾਨੀ ਵਧੇਰ ਪਰਮਾਣੀਕ ਹੈ ਅਤੇ ਚਾਹੇ ਇਸ ਵਿਚ ਵੀ ਵਰਤੀ ਗਈ ਬੋਲੀ ਦੇ ਪਰਤੱਖ ਫਰਕਾਂ ਤੋਂ ਕਰਤਾ ਬਾਰੇ ਸ਼ਕ ਕੀਤਾ ਜਾ ਸਕਦਾ ਹੈ ਕਿ ਇਹ ਰਚਨਾ ਇਕ ਤੋਂ ਵਧ ਵਿਯੱਕਤੀਆਂ ਦੀ ਤੇ ਸਦੀਆਂ ਦੇ ਫਰਕ ਨਾਲ ਰਚੀ ਹੋਈ ਹੋਵੇ, ਫਿਰ ਵੀ ਇਸ ਨੂੰ ਅਸੀਂ ਲਹਿੰਦੀ ਤੋਂ ਛੁਟ ਹੋਰ ਕਿਸੇ ਬੋਲੀ ਦੀ ਰਚਨਾ ਨਹੀਂ ਆਖ ਸਕਦੇ ।

ਪ੍ਰੋ: ਸੰਤ ਸਿੰਘ ਸੇਖੋਂ ਨੇ ਫ਼ਰੀਦ ਦੀ ਬੋਲੀ ਬਾਰੇ ਵਿਚਾਰ ਕਰਦਿਆਂ ਇਕ ਥਾਂ ਲਿਖਿਆ ਹੈ ਕਿ ਭਵਿਓਮ, ਥੀਓਮ ਸ਼ਬਦ ਰੂਪਾਂ ਵਿਚ ਕਿਰਿਆਵਾਂ ਦੇ ਅੰਤ ਵਿਚ 'ਮਿ' ਦੀ ਵਰਤੋਂ ਪਰਗਟ ਕਰਦੀ ਹੈ ਕਿ ਪੁਰਾਣੀ ਮੁਲਤਾਨੀ ਵਿਚ ਉਪਰੋਕਤ ਮਿਕਾਰਅੰਤਕ ਕਿਰਿਆ ਰੂਪ ਪਰਚਲਤ ਸਨ । ਅਸਲ ਵਿਚ ਇਹ ਉਪ-ਸਰਗ ਸੰਸਕ੍ਰਿਤ ਵਿਚੋਂ ਪ੍ਰਾਕ੍ਰਿਤ ਤੇ ਅਪਭ੍ਰੰਸ਼ ਰਾਹੀਂ ਲਹਿੰਦੀ ਵਿਚ ਆਈ ਹੈ ਤੇ ਲਹਿੰਦੀ ਦੀ ਸਗੁਟਤਾ ਦੀ ਨਿਸ਼ਾਨੀ ਹੈ । ਥੀ ਦੇ ਤਿੰਨ ਰੂਪ ਥੀਓਸ, ਥੀਓਨੁ; ਥੀਓਮੁ ਇਕ ਪਰਕਾਰ ਦੀ ਵਿਆਕਰਣਕ ਬਣਤਰ ਨੂੰ ਪਰਗਟ ਕਰਦੇ ਹਨ । ਫੇਰ ਅੱਗੇ ਜਾ ਕੇ 16ਵੀਂ, ਸਤਾਰ੍ਹਵੀਂ ਸਦੀ ਵਿਚ ਗੁਰੂ ਅਰਜਨ ਦੀ ਬਾਣੀ ਵਿਚ ਇਸ ਉਪਸਰਗ ਦੀ ਵਰਤੋਂ ਲਹਿੰਦੀ ਲਿਖਣ ਵਿਚ ਕੀਤੀ ਗਈ ਹੈ. ਜਿਵੇਂ :

ਤੈਂਡੈ ਸਿਮਰਣਿ ਹਭੁ ਕਿਛਿ ਲੱਧਮੁ ਬਿਖਮੁ ਨ ਡਿੱਠਮੁ ਕੋਇ... — ਵਿਚ ।

ਇਹ ਸ਼ਬਦਾਂਤੀ ਰੂਪ ਫ਼ਾਰਸੀ ਦੇ ਓਪਰੇ ਪਰਭਾਵ ਕਰਕੇ ਨਹੀਂ ਸੀ ਹੋ ਸਕਦਾ ਜਿਵੇਂ ਕਿ ਕਝ ਵਿਦਵਾਨਾਂ ਦਾ ਖਿਆਲ ਹੈ । ਇਸੇ ਤਰ੍ਹਾਂ

ਜਿਨ੍ਹਾਂ ਪਛਾਤਾ ਸਚੁ ਚੁੰਮਾ ਪੈਰ ਮੂੰ

ਵਿਚ 'ਮੂੰ' ਸ਼ਬਦ ਆਧੁਨਿਕ ਮੈਂ ਦੀ ਥਾਂ ਵਰਤਿਆ ਗਿਆ ਹੈ ਅਤੇ ਸ਼ਬਦ ਦਾ ਇਹ ਰੂਪ ਲਹਿੰਦੀ ਦਾ ਸਾਧਾਰਨ ਰੂਪ ਰਿਹਾ ਹੈ । 'ਢੋਲਾ ਮਾਰੂ ਰਾ ਦੂਹਾ' ਡਿੰਗਲ ਦੇ ਕਾਵਿ ਗ੍ਰੰਥ ਵਿਚ ਇਸ ਰੂਪ ਦੇ ਉਦਾਹਰਨ ਦੇਖੇ ਜਾ ਸਕਦੇ ਹਨ ।

'ਢੋਲਾ ਮਾਰੂ ਰਾ ਦੂਹਾ' ਕੱਲੋਲ ਕਵੀ ਰਚਿਤ ਡਿੰਗ ਦਾ ਪਹਿਲਾ ਗ੍ਰੰਥ ਹੈ, ਜੋ ਮਿਲਦਾ ਹੈ । ਇਸ ਦਾ ਨਿਰਮਾਣ ਕਾਲ ਸੰ. 1530 ਅਰਥਾਤ ਪੰਦਰ੍ਹਵੀਂ ਸਦੀ ਈ. ਦਾ ਪਿਛਲ ਪੱਖ ਹੈ, ਜੋ ਫ਼ਰੀਦ ਜੀ ਤੋਂ ਘਟੋ ਘਟ ਦੋ ਸਦੀਆਂ ਪਿਛੋਂ ਦਾ ਸਮਾਂ ਹੈ । ਗੁਰੂ

ਨਾਨਕ ਦਾ ਰਚਣ ਕਾਲ ਕਾਫੀ ਪਿਛਲੇਰਾ ਬੈਠਦਾ ਹੈ। 'ਢੋਲਾ ਮਾਰੂ ਰਾ ਦੂਹਾ' ਦੀ ਭਾਸ਼ਾ ਦਾ ਫਰੀਦ ਦੀ ਭਾਸ਼ਾ ਨਾਲ ਨੇੜ ਹੋਣਾ ਸਮਝ ਵਿਚ ਆ ਸਕਦਾ ਹੈ। ਇਸ ਨੂੰ ਸਮਝਣ ਲਈ ਇਸ ਗ੍ਰੰਥ ਵਿਚੋਂ ਕੁਝ ਤੁਕਾ ਪੇਸ਼ ਹਨ:—

1. ਭਰੈ ਪੱਲਟੈ ਭੀ ਭਰੈ, ਭੀ ਭਰ ਭੀ ਪਲਟੇਹਿ।
ਢਾਡੀ ਹਾਥ ਸੰਦੇਸੜਾ ਧਨ ਵਿਲੰਤਿ ਦੇਹਿ॥
2. ਡੂਗਰ ਕੇਰਾ ਵਾਹਲਾ, ਓਛਾਂ ਕੇਰਾ ਨੇਹ।
ਵਹਤਾ ਵਹੈ ਉਤਾਵਲਾ ਝਟਕ ਦਿਖਾਵੈ ਛੇਹ॥
3. ਏ ਵਾੜੀ ਏ ਵਾਵੜੀ ਏ ਸਰ ਕੇਰੀ ਪਾਲ।
ਵੈ ਸਾਜਣ ਵੈ ਦੀਹੜਾ ਰਹੀ ਸੰਭਾਲ ਸੰਭਾਲ॥
4. ਬਿੱਜੁਲੀਆ ਨੀਲੱਜੀਆ ਜਲਹਰ ਤੂ ਹੀ ਲੱਜਿ।
ਸੂਨੀ ਸੇਜ ਵਿਦੇਸ ਪਿਰ ਮਧੁਰੈ ਮਧਰੈ ਗੱਜਿ॥
5. ਰਾਤ ਸਖੀ ਇਣ ਤਾਲ ਮੈਂ ਕਾਇਜ ਕੁਰਲੀ ਪੰਖਿ।
ਉਬੈ ਸਰਿ ਘਰ ਆਪਣੈਂ ਬਿਹੂੰ ਨ ਮੇਲੀ ਅੰਖਿ॥

ਡਿੰਗਲ ਦੇ ਬੀਰ ਰਸ ਦੇ ਤਿੰਨੇ ਦੋਹੇ ਇਸੇ ਅਰਥ ਇਥੇ ਦਰਜ ਕਰਦਾ ਹਾਂ :

ਬਾਲਾ ਚਾਲ ਮ ਬੀਸਰੈ ਮੋ ਥਣ ਜਹਰ ਸਮਾਣ।
ਰੀਤ ਮਰੰਤੀ ਢੋਲ ਕੀ ਉਠ ਥਓ ਘਮਸਾਣ॥
ਵੀਰਾ ਲੇਵਣ ਆਵਿਓ ਪੀ ਰਣ ਹੋਇਆ ਵਹੀਰ।
ਅਵ ਤੋ ਬਲਵਾ ਜਾਵਸਿਆਂ ਅਵ ਨਹਿ ਆਵਾਂ ਪੀਰ॥
ਸੁਰ ਪੁਰ ਤਕ ਨਿਭ ਜਾਵਸੀ ਜਾ ਜੋੜੀ ਜਾ ਪ੍ਰੀਤ।
ਸਖੀ ਪਿਓ ਰੈ ਦੇਸੜੇ ਸੰਗ ਸੰਗ ਬਲਵਾ ਰੀ ਰੀਤ॥

ਡਿੰਗਲ ਵਿਚ ਦੀ ਦੀ ਥਾਂ ਰੀ, ਦੇ ਦੀ ਥਾਂ ਰੇ ਵਰਤਦੇ ਹਨ। ਇਹ ਰੀਤ ਪੰਜਾਬ ਵਿਚ ਹਾਂਸੀ ਹਿਸਾਰ ਦੇ ਇਲਾਕੇ ਵਿਚ ਵੀ ਮੌਜੂਦ ਹੈ। ਹਿੰਦੀ ਵਿਚ ਕੇ ਕੀ ਵਰਤਿਆ ਜਾਂਦਾ ਹੈ। ਇਸ ਤਰ੍ਹਾਂ ਨ ਦੀ ਥਾਂ ਣ ਆਮ ਬਦਲ ਜਾਂਦਾ ਹੈ। ਸੰਦੇਸ਼ ਦੀ ਥਾਂ ਸੰਦੇਸੜਾ, ਸਨੇਹ ਦੀ ਥਾਂ ਸਨੇਹੜਾ ; ਇਹ 'ੜ' ਦਾ ਵਾਧੂ ਪਛੇਤਰ ਲਾਉਣਾ ਵੀ ਇਸ ਬੋਲੀ ਦੀ ਵਿਸ਼ੇਸ਼ਤਾ ਹੈ। ਕਰਤਾ ਕਾਰਨ ਨੇ ਡਿੰਗਲ ਵਿਚ ਏ ਹੋ ਜਾਂਦਾ ਹੈ। ਪੁਰਾਣੀ ਲਹਿੰਦੀ ਵਿਚ ਵੀ ਇਵੇਂ ਹੀ ਹੁੰਦਾ ਹੈ। ਕਰਮ ਸੰਪਰਦਾਨ ਕਾਰਨ 'ਨੂੰ' ਡਿੰਗਲ ਤੇ ਲਹਿੰਦੀ ਵਿਚ ਨੇ ਹੋ ਜਾਂਦਾ ਹੈ। ਵਾਲੀ ਜਾਂ ਵਾਲਾ ਲਹਿੰਦੀ ਤੇ ਡਿੰਗਲ ਵਿਚ ਕੇਰੀ, ਕੇਰਾ ਜਾਂ ਹੰਦੀ, ਹੰਦਾ ਕਰਕੇ ਆਉਂਦਾ ਹੈ। ਪੰਜਾਬੀ ਦਾ ਮੱਝ ਲਹਿੰਦੀ ਜਾਂ ਡਿੰਗਲ ਵਿਚ ਮਾਂਝ ਜਾਂ ਮੰਝ ਕਰਕੇ ਆਉਂਦਾ ਹੈ।

ਇਕ ਵਚਨ ਮੂਲ ਰੂਪ ਕਾਰਕ 'ਮੈਂ' ਡਿੰਗਲ ਤੇ ਲਹਿੰਦੀ ਵਿਚ ਮੂੰ ਜਾਂ ਮਟਿ ਰਿਹਾ ਹੈ। ਇਸੇ ਤਰ੍ਹਾਂ ਸਬੰਧ ਕਾਰਕ 'ਮੇਰੀ' ਦਾ ਲਹਿੰਦੀ-ਡਿੰਗਲ ਮ੍ਹਾਰੋ ਤੇ ਮ੍ਹਾਰਾ ਸੀ। ਅਸੀਂ ਨੂੰ ਰਾਜਿਸਥਾਨੀ ਵਿਚ ਹੁਣ ਤਕ 'ਆਪਾ' ਕਹਿੰਦੇ ਹਨ ਜੋ ਠੇਠ ਪੰਜਾਬੀ ਰੂਪ ਵੀ ਹੈ। ਡਿੰਗ ਓ-ਪਰਧਾਨ ਬੋਲੀ ਹੈ। ਸਬਦਾਂ ਤਲੇ ਕੰਨੇ ਦੀ ਥਾਂ ਆਮ ਤੌਰ ਤੇ ਓ ਹੋ ਜਾਂਦਾ ਹੈ। ਪੁਰਾਣੀ ਲਹਿੰਦੀ ਤੇ ਡਿੰਗਲ ਵਿਚ ਇਹ ਫ਼ਰਕ ਵੀ ਬਹੁਤ ਘਟ ਸੀ। ਸਦੀ ਥਾਂ ਹ ਵਰਤਣਾ ਬਹੁਤ ਆਮ ਸੀ, ਸੱਭ ਦੀ ਥਾਂ ਹੱਭ ਤੇ ਸੰਦੀ ਦੀ ਹੰਦੀ ਚਲਦਾ ਸੀ। ਇਸ ਤਰ੍ਹਾਂ ਤਿਨਾਹ, ਕੋਈ ਭੀ (ਜਿਸ ਦਾ ਅਰਥ ਫਿਰ ਦ ਹਨ) ਆਪ, ਆਪਣ, ਹੇਕੜੇ, ਸਰਵਰ, ਤਲ, ਜਲਹਰ, ਕੇਲ ਕਰਲੀਆਂ, ਬਾਹੜੀਆਂ, ਕੰਤ, ਪਿਰ ਦੇਸੜੇ, ਜਾਵਸੀ, ਵਹਿਲਾ, ਵਹੈ, ਦੀਹੜਾ, ਬਿਜਲੀਆਂ, ਨਿਹੁੰ, ਡੋਗਰ, ਪਾਲ, ਲੱਜਿ, ਪੰਖੀ ਇਤਿਆਦ ਹਜ਼ਾਰਾਂ ਸ਼ਬਦ ਰੂਪ ਤੇ ਕ੍ਰਿਰਿਆ ਰੂਪ ਵੀ ਬਹੁਤ ਵੱਡੀ ਹੱਦ ਤਕ ਇਕੋ ਹੀ ਹਨ। ਇਸੇ ਤਰ੍ਹਾਂ ਜਿਤ, ਕਿੜੀ ਗਾਖੜੀ, ਸਹੁ, ਰੱਤਾ, ਪਿਰਹੜੀ, ਝਤਿ, ਵਿਡਾਣੀ, ਵਾਰਿਆ, ਗਹਿਲਾ, ਨੀਹਣ ਆਦਿ ਸ਼ਬਦ ਵੀ ਸਾਂਝੇ ਹਨ। ਭਿਜਉ, ਸਿਜਉ, ਵਰਸਊ, ਤੁਟਊ ਵਿਚ ਲਹਿੰਦੀ ਤੇ ਡਿੰਗਲ ਦੀ ਉਕਾਰ ਪਰਧਾਨਤਾ ਦਿਸਦੀ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਬਾ ਫ਼ਰੀਦ ਦੀ ਬਾਣੀ ਵਿਚ ਸ਼ਬਦਾਂ ਦੀ ਗਿਣਤੀ ਦੋ ਹਜ਼ਾਰ ਦੇ ਲਗ ਭਗ ਹੈ, ਜਿਨ੍ਹਾਂ ਵਿਚ ਇਕ ਅੰਦਾਜ਼ੇ ਅਨੁਸਾਰ ਫ਼ਾਰਸੀ, ਅਰਬੀ ਦੇ ਤਤਸਮ ਤੇ ਤਦਭਵ (ਤਦਭਵਾਂ ਦੀ ਮਾਤਰਾ ਬਹੁਤ ਜ਼ਿਆਦਾ ਹੈ) ਦੋਨੋ ਰਲਾ ਕੇ ਗਿਣਤੀ ਦੋ ਸੌ ਦੇ ਕਰੀਬ ਬੈਠਦੀ ਹੈ ਜੋ ਕੁਲ ਦਾ 10% ਬਣਦਾ ਹੈ। ਇਹ ਨਵੇਂ ਫ਼ਾਰਸੀ ਅਰਬੀ ਦੇ ਸ਼ਬਦ ਧਰਮ ਤੇ ਹਕੂਮਤ ਨਾਲ ਬਹੁਤਾ ਸਬੰਧ ਰਖਦੇ ਹਨ। ਬਾਬਾ ਫ਼ਰੀਦ ਨੇ ਪਹਿਲੀ ਵਾਰ ਪਰਮਾਤਮਾ ਲਈ ਰੱਬ ਤੇ ਸਾਹਿਬ ਆਦਿ ਪਦ ਵਰਤੇ ਜੋ ਦੇਸੀ ਨਹੀਂ ਪਰਦੇਸੀ ਹਨ, ਪਰ ਜੋ ਸਾਡੀ ਬੋਲੀ ਵਿਚ ਬੇਮਲੂਮੇ ਤੌਰ ਤੇ ਰਚਮਿਚ ਚੁਕੇ ਹਨ। ਇਸ ਤਰ੍ਹਾਂ ਪਰਦੇਸੀ ਤੇ ਬਾਹਰਲੇ ਸ਼ਬਦਾਂ ਨੂੰ ਗ੍ਰਹਿਣ ਕਰਨ ਨਾਲ ਬੋਲੀ ਦਾ ਨੀਹੀ ਢਾਂਚਾ ਨਹੀਂ ਬਦਲਦਾ। ਸਗੋਂ ਫ਼ਰੀਦ ਜੀ ਵਲੋਂ ਫ਼ਾਰਸੀ ਸ਼ਬਦਾਵਲੀ ਨੂੰ ਨਿਰੋਲ ਤਦਭਵ ਰੂਪ ਵਿਚ ਵਰਤਣਾ ਕਈ ਵਾਰੀ ਸ਼ਕ ਪੈਦਾ ਕਰ ਦਿੰਦਾ ਹੈ ਕਿ ਕੀ ਇਹ ਸ਼ੇਖ਼ ਫ਼ਰੀਦ ਉਹੀ ਸ਼ੇਖ਼ ਫ਼ਰੀਦ ਹਨ ਜਿਨ੍ਹਾਂ ਬਾਰੇ ਪਰਸਿਧ ਹੈ ਕਿ ਉਹ ਫ਼ਾਰਸੀ ਅਰਬੀ ਦੇ ਵਿਦਵਾਨ ਤੇ ਫ਼ਾਰਸੀ ਵਿਚ ਕਵਿਤਾ ਕਰਨ ਵਾਲੇ ਸਨ।

ਇਸ ਤਰ੍ਹਾਂ ਬਾਬਾ ਫ਼ਰੀਦ ਉਤਰੀ ਭਾਰਤ ਦੀਆਂ ਵਰਤਮਾਨ ਕੁਲ ਬੋਲੀਆਂ ਦਾ ਪਿਰਥਮ ਕਵੀ ਸੀ। ਉਹ ਡਿੰਗਲ ਵਰਗੀ ਲਹਿੰਦੀ ਪੰਜਾਬੀ ਵਿਚ ਕਵਿਤਾ ਲਿਖਦਾ ਸੀ ਅਤੇ ਉਸ ਨੇ ਅਧਿਆਤਮਕ ਕਵਿਤਾ ਦੀ ਸਿੱਧਾਂ ਨਾਥਾਂ ਦੀ ਅਪਭ੍ਰੰਸ਼ ਕਾਵਿ ਪ੍ਰੰਪਰਾ ਨੂੰ ਪੰਜਾਬੀ ਵਿਚ ਉਤਾਰਿਆ।

# ਫ਼ਰੀਦ ਦੇ ਕਾਵਿ ਦੀ ਲੋਕ-ਯਾਤਰਾ

ਪੰਜਾਬ ਤੇ ਮੁਸਲਮਾਨਾਂ ਦਾ ਹਮਲਾ ਹੋ ਚੁਕਾ ਸੀ। ਪੰਜਾਬ ਦੇ ਆਦਿ ਕਵੀ ਗੋਰਖ, ਚਰਪਟ, ਚੌਰੰਗੀ ਅਤੇ ਚੰਦ ਬਰਦਾਈ ਵੀ ਆਪਣਾਂ ਕਾਵਿ ਕਾਲ ਬਿਤਾ ਚੁਕੇ ਸਨ ਜਦੋਂ ਈ. ਸੰਨ 1173 ਵਿਚ ਫ਼ਰੀਦ ਜੀ ਦਾ ਜਨਮ ਹੋਇਆ। ਫ਼ਰੀਦ ਜੀ ਜਾਤੀ ਦੇ ਅਫ਼ਗਾਨ ਮੁਸਲਮਾਨ ਸਨ ਪਰ ਕਬੀਰ ਅਤੇ ਗੁਰੂ ਨਾਨਕ ਵਾਂਗ ਇਹਨਾ ਦਾ ਮਾਣ ਹਰ ਇਕ ਜਾਤੀ ਅਤੇ ਧਰਮ ਦੇ ਲੋਕ ਇਕ ਸਮਾਨ ਕਰਦੇ ਸਨ। ਇਹਨਾਂ ਨੂੰ ਮਸੂਦ, ਬਾਬਾ, ਫ਼ਰੀਦ ਸ਼ਕਰ ਗੰਜ ਜਾਂ ਬਾਬਾ ਫ਼ਰੀਦ ਦੇ ਨਾਉਂ ਨਾਲ ਵਖੋ ਵਖ ਮਤਾਂ ਨੂੰ ਮੰਨਣ ਵਾਲੇ ਸਿਮਰਣ ਕਰਦੇ ਹਨ। ਇਨ੍ਹਾਂ ਦਾ ਜਨਮ ਖੋਤਵਾਲ ਨਾਮ ਦੇ ਪਿੰਡ ਵਿਚ ਹੋਇਆ ਸੀ ਜਿਹੜਾ ਮੁਲਤਾਨ ਵਿਚ ਹੈ। ਇਨ੍ਹਾਂ ਨੂੰ ਜੇਕਰ ਸੂਫ਼ੀ ਕਵੀਆਂ ਦਾ ਪੜਬਾਬਾ ਵੀ ਕਹਿ ਦਿਤਾ ਜਾਵੇ, ਤਾਂ ਵੀ ਵਧੀਕੀ ਨਹੀਂ ਹੋਵੇਗੀ। ਫ਼ਰੀਦ ਜੀ ਦਿੱਲੀ ਅਤੇ ਹਾਂਸੀ ਵੀ ਜਾ ਕੇ ਰਹੇ। ਖ਼ਵਾਜਾ ਕੁਤੁਬੁਦੀਨ ਕਾਕੀ ਦੀ ਗੱਦੀ ਦੇ ਇਹ ਅਧਿਕਾਰੀ ਕਾਲਾਂਤਰ ਵਿਚ ਮੰਨੇ ਗਏ ਹਨ। ਇਹ ਤਤਕਾਲੀ ਲੋਕ ਮਾਨਸ ਦੇ ਦਿਲਾਂ ਤੇ ਆਪਣੀ ਸੰਪ੍ਰਦਾਇਕ ਏਕਤਾ ਦਾ ਪ੍ਰਭਾਵ ਜਮਾਂਦੇ ਰਹੇ। ਈ: ਸੰਨ 1265 ਵਿਚ ਆਪ ਜੀ ਨੇ ਨਿਜ਼ਾਮੁੱਦੀਨ ਔਲੀਆ ਨੂੰ ਆਪਣਾ ਉਤਰਾ-ਧਿਕਾਰੀ ਘੋਸ਼ਿਤ ਕੀਤਾ ਅਤੇ ਆਪ ਸਮਾਧੀ ਲੈਣ ਲਈ ਅਜਮੇਰ ਵਲ ਚਲੇ ਗਏ। ਇਸੇ ਪਰੰਪਰਾ ਦਾ ਅਧਿਕਾਰੀ ਨਿਜ਼ਾਮੁਦੀਨ ਔਲੀਆਂ ਦਾ ਸ਼ਿੱਸ਼ ਅਤੇ ਹਿੰਦੀ ਪੰਜਾਬੀ, ਉਰਦੂ ਦਾ ਆਰੰਭਿਕ ਕਵੀ ਅਮੀਰ ਖੁਸਰੋ ਹੋਇਆ, ਜਿਸ ਨੂੰ ਨਾਲ ਹੀ ਸ਼ਰੇਸ਼ਠ ਲੋਕ-ਸਾਹਿੱਤਕਾਰ ਵੀ ਸਵੀਕਾਰ ਕੀਤਾ ਜਾਂਦਾ ਹੈ।

ਜਦੋਂ ਈ. ਸੰਨ 1604 ਵਿਚ ਸਿਖਾਂ ਦੇ ਪੰਜਵੇਂ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦਾ ਸੰਕਲਨ ਕੀਤਾ ਤਦ ਉਹ ਫ਼ਰੀਦ ਜੀ ਦੀ ਬਾਣੀ ਨੂੰ ਸੰਕਲਿਤ ਕਰਨ ਦਾ ਖਿਆਲ ਨਾ ਛੱਡ ਸਕੇ। ਗੁਰੂ ਗ੍ਰੰਥ ਸਾਹਿਬ ਵਿਚ, ਜਿਹੜਾ ਕਿ ਸਿਖਾਂ ਦਾ ਧਾਰਮਿਕ ਗ੍ਰੰਥ ਹੈ ਫ਼ਰੀਦ ਜੀ ਦੀ ਬਾਣੀ ਨੂੰ ਮਾਣ ਪੂਰਿਤ ਅਸਥਾਨ ਪ੍ਰਾਪਤ ਹੈ। ਇਹੋ ਜਿਹਾ ਕੋਈ ਵੀ ਸਿਖ ਧਰਮ ਨੂੰ ਮੰਨਣ ਵਾਲਾ ਨਾ ਹੋਵੇਗਾ ਜਿਹੜਾ ਸਵੇਰੇ ਅੰਮ੍ਰਿਤ ਵੇਲੇ ਨਿਤਾ ਪ੍ਰਤੀ ਹੀ ਬਾਬਾ ਫ਼ਰੀਦ ਜੀ ਦੀ ਬਾਣੀ ਦਾ ਪਾਠ ਨਾ ਕਰਦਾ ਹੋਵੇ।

ਆਪ ਜੀ ਦੀ ਬਾਣੀ ਦੀ ਲੋਕ ਪ੍ਰੀਯਤਾ ਇਸ ਤੋਂ ਸਪਸ਼ਟ ਝਲਕਦੀ ਹੈ ਕਿ ਆਪ ਜੀ ਦੀ ਬਾਣੀ ਨੂੰ ਲੋਕਾਂ ਨੇ ਨਾਗਰੀ ਲਿਪੀ ਵਿਚ ਹੱਥਾਂ ਨਾਲ ਲਿਖ ਕੇ ਸੰਗ੍ਰਹਿਤ ਕੀਤਾ। ਜਿਸ ਦੀਆਂ ਹੱਥ ਲਿਖੀਆਂ ਪ੍ਰਤੀ ਲਿਪੀਆਂ ਹੁਣ ਵੀ ਕਦੇ ਕਦੇ ਜੇਪੁਰ ਜੋਧਪੁਰ ਆਦਿ ਦੇ ਨੇੜੇ ਤੇੜੇ ਪ੍ਰਾਪਤ ਹੋ ਜਾਂਦੀਆਂ ਹਨ।

ਫਰੀਦ ਹੀ ਪੰਜਾਬੀ ਦਾ ਉਹ ਪ੍ਰਥਮ ਕਵੀ ਹੈ ਜਿਹਦੀ ਭਾਸ਼ਾ ਨੂੰ ਅਸੀਂ ਸੌ ਫੀ ਸਦੀ ਪੰਜਾਬੀ ਕਹਿ ਸਕਦੇ ਹਾਂ। ਇਨ੍ਹਾਂ ਤੋਂ ਪਹਿਲਾਂ ਹੋਣ ਵਾਲੇ ਕਵੀ ਮਛੰਦਰ ਜਲੰਧਰ, ਗੋਰਖ, ਚਰਪਟ, ਚੌਰੰਗੀ ਰਤਨ ਨਾਥ, ਭਰਥਰੀ ਜਾਂ ਗੋਪੀ ਚੰਦ ਅਤੇ ਚੰਦਰਬਰਦਾਈ ਦੀ ਭਾਸ਼ਾ ਵਿਚ ਭਾਵੇਂ ਹੀ ਪੰਜਾਬੀ ਦੇ ਸ਼ਬਦ ਮਿਲਦੇ ਹੋਣ ਜਾਂ ਪੰਜਾਬੀ ਦੇ ਲੋਕ ਛੰਦ ਭੀ ਮਿਲ ਜਾਣ ਪਰ ਪੰਜਾਬੀ ਦਾ ਉਹ ਲੋਕ ਸਰੂਪ ਤਾਂ ਕਿਤੇ ਭੀ ਨਹੀਂ ਮਿਲਦਾ ਜਿਸਨੂੰ ਅਸੀਂ ਪੂਰਣ ਰੂਪ ਨਾਲ ਪੰਜਾਬੀ ਕਹਿ ਦੇਵੀਏ। ਫਰੀਦ ਜੀ ਕਿਉਂਕਿ 'ਲਹਿੰਦਾ' ਪ੍ਰਦੇਸ ਦੇ ਵਸਨੀਕ ਸਨ ਇਸ ਕਰਕੇ ਇਨ੍ਹਾਂ ਦੀ ਭਾਸ਼ਾ ਨੂੰ 'ਲਹਿੰਦੀ' ਕਿਹਾ ਜਾਂਦਾ ਹੈ। ਡਾ, ਜਾਰਜ ਗ੍ਰੀਅਰਸਨ ਨੇ ਆਪਣੀ ਪੁਸਤਕ "ਲਿੰਗਇਸਟਿਕ ਸਰਵੇ ਆਫ ਇੰਡੀਆ" ਦੇ ਭਾਗ ੦ ਵਿਚ ਲਹਿੰਦੀ ਨੂੰ ਪੰਜਾਬੀ ਨਾਲੋਂ ਅਡਰਾ ਮੰਨਿਆ ਹੈ ਜੋ ਉਚਿਤ ਨਹੀਂ ਪ੍ਰਤੀਤ ਹੁੰਦਾ। ਲਹਿੰਦੀ ਅਸਲ ਵਿਚ ਪੰਜਾਬੀ ਦੀ ਹੀ ਉਪਭਾਸ਼ਾ ਕਹੀ ਜਾਣੀ ਚਾਹੀਦੀ ਹੈ। ਲਹਿੰਦਾ ਦਾ ਅਰਥ ਹੈ 'ਢਲਦਾ ਹੋਇਆ' ਅਰਥਾਤ ਢਲਦੇ ਹੋਏ ਸੂਰਜ ਦੀ ਦਿਸ਼ਾ ਵਾਲਾ ਪ੍ਰਦੇਸ਼ ਪੱਛਮ। ਨਸੀਹਤ ਨਾਮਾ ਆਪ ਜੀ ਦੀ ਬਾਣੀ ਦਾ ਅਦੁਤੀ ਸੰਗ੍ਰਹਿ ਹੈ। ਅਜ ਭੀ ਆਪਦੀ ਬਾਣੀ ਅਖਾਣਾਂ ਦੇ ਰੂਪ ਵਿਚ ਪੰਜਾਬ ਲੋਕਾਂ ਵਿਚ ਵਧੇਰੇ ਪ੍ਰਚਲਿਤ ਹੈ। ਪੰਜਾਬ ਦਾ ਲੋਕ ਅਚਨਚੇਤ ਹੀ ਅਖਾਣ ਰੂਪ ਵਿਚ ਫਰੀਦ ਜੀ ਦੀ ਬਾਣੀ ਬੋਲ ਉਠਦਾ ਹੈ.

ਫਰੀਦਾ ਮਾਂ ਉਹ ਮਹਿੰਡੀ ਕਮਲਾ<br>
ਜਿਨ ਜੀਵਨ ਰਖਿਆ ਨਾਉਂ।<br>
ਜਾਂ ਦਿਨ ਪੁੰਨੇ ਮੌਤ ਦੇ<br>
ਨਾਂ ਜੀਵਨ ਨਾ ਨਾਉਂ।

ਹਿੰਦੀ ਅਤੇ ਦੂਜੀਆਂ ਪ੍ਰਾਂਤਿਕ ਭਾਸ਼ਾਵਾਂ ਵਿਚ 'ਕਾਗ' ਜਾਂ 'ਕਾਂ' ਤੇ ਵਖੋ ਵਖ ਕਵੀਆਂ ਨੇ ਆਪਣੀ ਕਾਵਿ ਰਚਨਾ ਕੀਤੀ ਹੈ ਉਦਾਹਰਣਾਂ ਵਜੋਂ ਵਿਦਿਆਪਤੀ ਦੀ ਇਕ ਰਚਨਾ ਵੇਖੋ।

"ਮੋਰੇ ਰੇ ਅੰਗਨਾ ਚੰਨਨ ਕੇਰ ਗਛਵਾ<br>
ਤਾ ਚੜ੍ਹ ਕਰ ਰਏ ਕਾਗ ਰੇ<br>
ਸੋਨੇ ਚੋਂਚ ਮੜ੍ਹਾ ਦੇਉਂ ਬਾਇਸ<br>
ਜੋ ਪੀਵ ਆਇ ਹਮਾਰ ਰੇ ॥

ਪਰ ਫਰੀਦ ਜੀ ਦਾ ਰੰਗ ਨਿਰਾਲਾ ਹੀ ਹੈ । ਉਹਨਾਂ ਨੇ ਵੇਖੋ 'ਕਾਗ' ਤੇ ਕਿਸ ਸੁੰਦਰਤਾ ਨਾਲ ਅਤੇ ਭਾਵਨਾ ਪੂਰਤਿ ਢੰਗ ਨਾਲ ਕਾਵਿ ਰਚਨਾ ਕੀਤੀ ਹੈ ।

"ਕਾਗਾ ਚੂੰਢ ਨ ਪੀਂਜਰਾ ਬਸੈ ਤਾਂ ਉਡੱਰਿ ਜਾਹਿ ।
ਇਸ ਪਿੰਜਰੇ ਮੇਰਾ ਸਹੁ ਵਸੈ, ਮਾਸ ਨ ਤਿੱਦੂ ਖਾਇ ॥"
"ਫਰੀਦਾ ਤਨ ਸੁਕਾ ਪਿੰਜਰ ਥੀਆ ਤਲੀਆਂ ਖੂੰਡਰਿ ਕਾਗ ।
ਅਜੈ ਸੁ ਰੱਬ ਨ ਬਹੁੜਿਆ ਦੇਖ ਬੰਦੇ ਦੇ ਭਾਗ ।"

ਫਰੀਦ ਜੀ ਦੀ ਬਾਣੀ ਦਾ ਇਕ ਹੋਰ ਨਮੂਨਾ ਭੀ ਵੇਖੋ ਜੋ ਕਿ ਰੂਪਾਂਤਰਿਤ ਹੋ ਕੇ ਆਪਣੀ ਲੋਕਯਾਤਰਾ ਕਰਦਾ ਹੋਇਆ ਗੁਜਰਾਤੀ (ਸੌਰਾਸ਼ਟਰ) ਰਾਜਸਥਾਨੀ ਅਤੇ ਮਾਲਵੀ (ਮਧ ਪ੍ਰਦੇਸ਼) ਤਿੰਨ ਲੋਕ ਬੋਲੀਆਂ ਵਿਚ ਪ੍ਰਸਿਧ ਅਤੇ ਅਦੁੱਤੀ ਲੋਕ ਗੀਤ ਮੰਨਿਆ ਜਾਂਦਾ ਹੈ । ਅਜ ਤੀਕ ਕਿਸੇ ਭੀ ਆਲੋਚਕ ਜਾਂ ਖੋਜੀ ਦੀ ਨਜ਼ਰ ਬਾਬਾ ਫਰੀਦ ਜੀ ਦੇ ਇਸ ਦੋਹੇ ਤੇ ਨਹੀਂ ਗਈ । ਨਿਸਚੇ ਹੈ ਕਿ ਜਦੋਂ ਫਰੀਦ ਜੀ ਪੰਜਾਬ ਤੋਂ ਦਿੱਲੀ (ਈ: ਸੰਨ 1171) ਅਤੇ ਦਿੱਲੀ ਤੋਂ ਅਜਮੇਰ ਵਲ ਗਏ ਤਾਂ ਉਹਨਾਂ ਦਾ ਇਹ ਦੋਹਾ ਉਥੋਂ ਦੇ ਲੋਕਾਂ ਵਿਚ ਇਨਾ ਪ੍ਰਸਿਧ ਹੋਇਆ ਕਿ ਹੌਲੀ ਹੌਲੀ ਉਸ ਦਾ ਸਰੂਪ ਵੀ ਕੁਝ ਬਦਲਿਆ ਅਤੇ ਕਾਲਾਂਤਰ ਵਿਚ ਲੋਕਾਂ ਨੇ ਇਸ ਨੂੰ ਪੂਰਣ ਰੂਪ ਨਾਲ ਆਪਣੀ ਹੀ ਰਚਨਾ ਘੋਸ਼ਿਤ ਕਰ ਦਿੱਤਾ, ਇਹ ਭੀ ਸੰਭਵ ਹੈ ਕਿ ਫਰੀਦ ਜੀ ਦੇ ਕਾਵਿ ਨੂੰ ਜਿਨ੍ਹਾਂ ਲੋਕਾਂ ਨੇ ਜੈਪੁਰ ਅਤੇ ਜੋਧਪੁਰ ਦੇ ਲਾਗੇ ਚਾਗੇ ਆਪਣੇ ਹੱਥਾਂ ਨਾਲ ਲਿਖਕੇ ਸੰਗ੍ਰਹਿ ਕੀਤਾ ਉਹਨਾਂ ਦੀਆਂ ਆਉਣ ਵਾਲੀਆਂ ਪੀੜ੍ਹੀਆਂ ਨੇ ਇਸ ਦਾ ਰੂਪ ਪਰਿਵਰਤਿਤ ਕਰ ਦਿਤਾ ਹੋਵੇ । ਫਰੀਦ ਜੀ ਦਾ ਅਸਲ ਦੋਹਾ ਨਿਮਨ ਪ੍ਰਕਾਰ ਹੈ ।

"ਕਾਗਾ ਕਰੰਗ ਢੰਡੋਲਿਆ, ਸਗਲਾ ਖਾਇਆ ਮਾਸੁ ।
ਇਹ ਦੋਇ ਨੈਨਾ ਮਤ ਛੋਹਿਓ, ਪਿਰ ਦੇਖਣ ਕੀ ਆਸ ।

ਇਸੇ ਦੋਹੇ ਦਾ ਪਰਿਵਰਤਿਤ ਰੂਪ ਦੂਜੀਆਂ ਲੋਕ ਭਾਸ਼ਾਵਾਂ ਵਿਚ ਇਸ ਪ੍ਰਕਾਰ ਮਿਲਦਾ ਹੈ ।

ਕਾਗਾ ਸਬ ਤਨ ਖਾਇਓ, ਸਗਲਾ ਖਾਈਓ ਮਾਸ ।
ਦੋ ਨੈਨਾਂ ਮਤ ਖਾਈਓ ਰੇ ਕਾਗਾ, ਪੀਆ ਮਿਲਨ ਕੀ ਆਸੁ ।

ਇਸ ਪ੍ਰਕਾਰ ਹੋਰ ਭੀ ਵਧੇਰਾ ਕਾਵਿ ਪ੍ਰਾਪਤ ਹੋ ਸਕਦਾ ਹੈ ਜੋ ਲੋਕਾਂ ਵਿਚ ਪ੍ਰਚਲਿਤ ਹੋਇਆ ਪਰ ਇਸ ਕਾਵਿਕ ਲੋਕ ਯਾਤਰਾ ਲਈ ਵਧੇਰੀ ਖੋਜ ਲੋੜੀਂਦੀ ਹੈ ।

— — —

# ਸ੍ਰੀ ਫ਼ਰੀਦ ਜੀ ਕਾ ਪੱਧਤੀ ਨਾਮਾ

ਸਨ 1952 ਈ: ਵਿਚ ਮੈਂ ਯੂ. ਪੀ. ਵਲ ਪੰਜਾਬੀ ਦੀਆਂ ਹਥ ਲਿਖੀਆਂ ਪੁਸਤਕਾਂ ਦੀ ਖੋਜ ਕਰਨ ਗਿਆਂ ਸਾਂ। ਮੈਂ ਇਸ ਪ੍ਰਦੇਸ਼ ਦੀਆਂ ਸਾਰੀਆਂ ਯੂਨੀਵਰਸਿਟੀ ਦੀਆਂ ਲਾਇਬਰੇਰੀਆਂ ਡਿਠੀਆਂ ਸਨ। ਅਸਲ ਵਿਚ ਤੇ ਮੈਂ "ਪ੍ਰਿਥਵੀ ਰਾਜ ਰਾਸੋ" ਦੀ ਇਕ ਸਭ ਤੋਂ ਪੁਰਾਣੀ ਪ੍ਰਤੀ ਜੋ ਆਗਰਾ ਯੂਨੀਵਰਸਿਟੀ ਵਿਚ ਦੱਸੀ ਜਾਂਦੀ ਹੈ ਵੇਖਣਾ ਚਾਹੁੰਦਾ ਸਾਂ। ਮੇਰੀ ਇਹ ਧਾਰਣਾ ਹੈ ਜੋ ਇਕ ਹਿੰਦੀ ਦੇ ਖੋਜੀ ਸਾਹਿਤਕਾਰ ਦਾ ਲੇਖ ਪੜ੍ਹ ਕੇ ਸਗੋਂ ਮਜਬੂਤ ਤੇ ਦ੍ਰਿੜ੍ਹ ਹੀ ਹੋਈ ਹੈ ਕਿ 'ਪ੍ਰਿਥਵੀ ਰਾਜ ਰਾਸੋ' ਭਾਵੇਂ ਕਿਸੇ ਵੀ ਭਾਸ਼ਾ ਵਿਚ ਕਿਉਂ ਨਾ ਹੋਵੇ ਪਰ ਇਸ ਵਿਚ ਜੇ ਨਿਬਟ ਪੰਜਾਬੀ ਦਾ ਛੰਦ ਕੋਈ ਨਾ ਵੀ ਹੋਵੇ ਤਦ ਵੀ ਪੰਜਾਬੀ ਦੇ ਸ਼ਬਦਾਂ ਤੋਂ ਇਹ ਸਖਣੀ ਨਹੀਂ ਹੋ ਸਕਦੀ! ਕਿਉਂਕਿ ਇਸ ਦਾ ਲੇਖਕ 'ਚੰਦ' ਪੰਜਾਬ ਦਾ ਜੰਮ ਪਲ ਖਾਸ ਲਹੌਰੀਆ ਜਿਉ ਸੀ। ਪਰ ਮੈਂ ਉਹ ਕਈ ਕਾਰਨਾਂ ਕਰਕੇ ਵੇਖ ਨਾ ਸਕਿਆ, ਜਿਸ ਦਾ ਬਖਾਨ ਕਰਨਾ ਹੁਣ ਐਵੇਂ ਗਲ ਵਧਾਉਣ ਤੋਂ ਸਿਵਾ ਹੋਰ ਕੁਝ ਨਹੀਂ।

ਮੈਂ ਜਦ ਬਨਾਰਸ ਗਿਆ ਸਾਂ, ਤਦ ਇਸ ਖਿਆਲ ਨਾਲ ਕਿ ਏਥੇ ਪੰਜਾਬੀ ਤੇ ਹਿੰਦੀ ਬ੍ਰਿਜਭਾਸ਼ਾ ਦੇ ਪ੍ਰਸਿਧ ਵਿਦਵਾਨ ਸ੍ਰੀ ਮਾਨ ਭਾਈ ਸਾਹਿਬ ਭਾਈ ਗੁਰਦਾਸ ਜੀ ਏਨਾ ਚਿਰ ਰਹੇ ਹਨ, ਉਨ੍ਹਾਂ ਦੀ ਕੋਈ ਨਿਸ਼ਾਨੀ ਜਾਂ ਹਥਲਿਖਤ ਮਿਲ ਜਾਇ ਤਦ ਮਹਾਨ ਖੁਸ਼ੀ ਮੈਨੂੰ ਇੱਕਲੇ ਨੂੰ ਨਹੀਂ ਸਗੋਂ ਸਾਰੇ ਪੰਜਾਬੀ ਸਾਹਿੱਤ ਸੰਸਾਰ ਨੂੰ ਇਕੋ ਜੇਹੀ ਹੋਵੇਗੀ। ਪ੍ਰਮਪਰਾ ਅਨੁਸਾਰ ਭਾਈ ਸਾਹਿਬ ਜਿਥੇ ਕਾਂਸ਼ੀ ਵਿਚ ਰਹੇ ਸਨ ਉਸ ਸਥਾਨ ਦਾ ਨਾਂ 'ਚੇਤਨ ਬੜ' ਜਾਂ 'ਚੇਤਨ ਮਠ' ਕਰਕੇ ਪ੍ਰਸਿਧ ਹੈ। ਇਹ ਅੱਜ ਕਲ੍ਹ ਨਿਰਮਲ ਸੰਪ੍ਰਦਾਇ ਦੇ ਕਬਜ਼ੇ ਵਿਚ ਹੈ, ਜਿਸ ਦੇ ਮਹੰਤ ਸਾਹਿਬ ਸ੍ਰੀ ਭਗਵਾਨ ਸਿੰਘ ਜੀ ਜੋ 'ਬਾਵਨ ਭਗਵਾਨ' ਜੀ ਦੇ ਨਾਂ ਤੋਂ ਪ੍ਰਸਿਧ ਨੇ, ਹੈਨ। ਇਹ ਬਹੁਤ ਮਿਲਨਸਾਰ ਬਨਾਰਸ ਦੇ ਤੁਰਦੇ ਫਿਰਦੇ, ਖਾਂਦੇ ਪੀਂਦੇ ਸੱਜਨ ਆਦਮੀ ਹਨ। ਇਨ੍ਹਾਂ ਕੋਲੋਂ ਸਾਨੂੰ ਇਕ ਤਸਵੀਰ ਵੀ ਪ੍ਰਾਪਤ ਹੋਈ ਜੋ ਭਾਈ ਗੁਰਦਾਸ ਜੀ ਦੀ ਉਸ ਸਮੇਂ ਦੀ ਯਾਦ ਕਰਾਉਂਦੀ ਹੈ ਜਦ ਭਾਈ ਬਿਧੀ ਚੰਦ ਨੂੰ ਪੰਚਮ ਸਤਿਗੁਰੂ ਅਰਜਨ ਦੇਵ ਨੇ, ਭਾਈ ਗੁਰਦਾਸ ਜੀ ਨੂੰ ਪੰਜਾਬ ਮੋੜ ਲਿਆਉਣ ਲਈ ਭੇਜਿਆ ਸੀ। ਚੇਤਨ ਬੜ ਸਬੰਧੀ ਚਲ ਰਹੇ ਵਿਚਾਰਾਂ ਨੂੰ ਕਿ ਇਹ ਭਾਈ ਗੁਰਦਾਸ ਜੀ ਦਾ ਉਸ ਸਮੇਂ ਦਾ ਰਿਹਾਇਸ਼ੀ ਇਤਿਹਾਸਕ ਸਥਾਨ ਹੈ, ਉਨ੍ਹਾਂ ਗਲਤ ਦਸਿਆ। ਕਿਉਂਕਿ

ਓਹ ਕਹਿੰਦੇ ਸਨ ਕਿ ਪੁਰਾਣੇ ਮਾਲ ਦੇ ਕਾਗਜ਼ਾਂ ਵਿਚ ਇਸ ਗੱਲ ਦਾ ਕੋਈ ਇੰਦਰਾਜ ਨਹੀਂ ਜਿਸ ਤੋਂ ਇਹ ਸਾਬਤ ਹੋ ਸਕੇ। ਓਨ੍ਹਾਂ ਸਾਨੂੰ ਸਬੰਧਤ ਕਾਗਜ਼ ਪੱਤਰ ਵੀ ਵਿਖਾਏ ਸਨ ਜਿਨ੍ਹਾਂ ਤੋਂ ਜਾਪਦਾ ਸੀ ਕਿ ਉਹ ਭਾਈ ਗੁਰਦਾਸ ਜੀ ਤੋਂ ਬਹੁਤ ਪਿਛੋਂ ਦਾ ਇਕ ਨਿਰਮਲ ਸਥਾਨ ਮਾਤ੍ਰ ਹੀ ਹੈ ਹੋਰ ਕੋਈ ਵੀ ਤਵਾਰੀਖੀ ਮਹਾਨਤਾ ਇਸ ਦੀ ਨਹੀਂ। ਹੋ ਸਕਦਾ ਹੈ ਇਹ ਗੱਲ ਉਨ੍ਹਾਂ ਅਕਾਲੀਆਂ ਦੀ ਡੇਰੇ ਖੋਹੂ ਧੱਕੜਸ਼ਾਹੀ ਤੋਂ ਡਰਦਿਆਂ ਹੀ ਬਣਾ ਲਈ ਹੋਵੇ, ਜਾਂ ਸਚਾਈ ਹੀ ਇਹ ਹੋਵੇ ? ਇਹ ਖੋਜ ਕਿਸ ਕਰਨੀ ਹੋਈ ਪਰ ਸਮੁੱਚੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਇਹ ਡੇਰਾਸਚੱਜੇ ਤੇ ਸਿਆਣੇ ਹੱਥਾਂ ਵਿਚ ਹੈ। ਬਾਵਨ ਭਗਵਾਨ ਸ਼ੀਂਘ ਰਾਣੇ ਸਾਊ ਮਿਲਨਸਾਰ ਸੱਜਨ ਹਨ।

ਭਾਈ ਗੁਰਦਾਸ ਦਾ ਇਤਿਹਾਸਕ ਪਿਛੋਕੜ ਸਬੰਧ ਸ੍ਰੀ ਕਾਂਸ਼ੀ ਨਰੇਸ਼ ਨਾਲ ਮਿਲਾਇਆ ਜਾਂਦਾ ਹੈ ਕਿ ਭਾਈ ਸਾਹਿਬ ਓਥੇ ਰਹਿ ਕੇ ਕਥਾ ਸਰਵਣ ਕਰਾਂਦੇ ਰਹੇ ਹਨ। ਅਸੀਂ ਕਾਂਸੀ ਨਰੇਸ਼ ਦਾ ਨਿਜੀ ਪੁਸਤਕਾਲਯਾ ਵੇਖਣ ਦੀ ਖਾਹਸ਼ ਜਾਹਿਰ ਕੀਤੀ, ਇਕ ਦੰਦ ਕਥਾ ਬਨਾਰਸ ਆ ਕੇ ਅਸਾਂ ਇਹ ਵੀ ਸੁਣੀ ਕਿ ਕਾਂਸੀ ਨਰੇਸ਼ ਦੇ ਨਿਵਾਸ ਸਥਾਨ ਤੇ ਇਕ ਪੰਜਾਬੀ-ਗਰਮੁਖੀ-ਲਿਪੀ ਵਿਚ ਲਿਖਿਆ ਪੁਸਤਕ ਹੈ, ਜਿਸ ਦਾ ਹਰ ਸੰਗ੍ਰਾਂਦ ਨੂੰ ਪ੍ਰਕਾਸ਼ ਕਰਕੇ ਕੜ੍ਹਾਹ-ਪ੍ਰਸ਼ਾਦ ਦੀ ਦੇਗ ਕਰਕੇ ਪੂਜਨ ਕੀਤਾ ਜਾਂਦਾ ਹੈ। ਅਸਾਂ ਸੁਣਦਿਆਂ ਹੀ ਇਹ ਨਿਸਚਾ ਕਰ ਲਿਆ ਸੀ ਕਿ ਇਹ ਪਵਿਤ੍ਰ ਪੁਸਤਕ ਆਦਿ ਬੀੜ ਤੋਂ ਬਿਨਾਂ ਹੋਰ ਕੋਈ ਨਹੀਂ। ਪਰ ਦਸਣ ਵਾਲ ਆਹਦੇ ਸਨ ਕਿ ਉਹ ਪਵਿਤ੍ਰ ਪੁਸਤਕ ਭਾਈ ਸਾਹਿਬ ਭਾਈ ਗੁਰਦਾਸ ਦੇ ਹਥਾਂ ਦਾ ਹੈ। ਅਸੀਂ ਉਸ ਦੇ ਦਰਸ਼ਨ ਕਰਨ ਦੀ ਚਾਹ ਪ੍ਰਗਟ ਕੀਤੀ, ਜਿਸਨੂੰ ਪੂਰਿਆਂ ਕਰ ਦੇਣ ਦਾ ਲਹੌਰੀ ਟੋਲੇ ਦੇ ਵਿਦਵਾਨ ਹਰਦਿਲ ਅਜ਼ੀਜ਼ ਬ੍ਰਹਮਚਾਰੀ, ਦੇਸ਼ ਭਗਤ ਮਹੰਤ ਗੁਰਦੀਪ ਸਿੰਘ ਜੀ ਕੇਸਰੀ ਜਾਂ ਨੇ ਭਰੋਸਾ ਦਿਵਾਇਆ। ਓਹ ਤੇ ਅਜੇ ਕਿਸੇ ਸਜਨ ਦੀ ਖੋਜ ਕਰ ਹੀ ਰਹੇ ਸਨ ਪਰ ਸ੍ਰੀ ਬਾਵਨ ਭਗਵਾਨ ਜੀ ਇਕ ਪਤਰ ਲੈ ਕੇ ਸਾਡੇ ਕੋਲ ਆ ਗਏ। ਇਹ ਪਤ੍ਰ ਕਾਂਸੀ ਨਰੇਸ ਦੇ ਮਿਲਟਰੀ ਸੈਕ੍ਰੇਟ੍ਰੀ ਵਲੋਂ ਸੀ ਜਿਸ ਵਿਚ ਸਾਨੂੰ ਕਾਂਸ਼ੀ ਨਰੇਸ਼ ਦੀ ਲਾਇਬਰੇਰੀ ਵਿਖਾਨ ਦਾ ਪ੍ਰਬੰਧ ਕਰ ਦੇਣ ਲਈ ਲਿਖਿਆ ਗਿਆ ਸੀ। ਬਨਾਰਸ ਤੇ ਕਾਂਸ਼ੀ ਨਰੇਸ਼ ਦੇ ਮਹਿਲਾਤ ਵਿਚ ਗੰਗਾ ਵਗ ਰਹੀ ਹੈ ਓਹ ਬੇੜੀਆਂ ਤੇ ਪਾਰ ਕਰ ਕੇ ਅਸੀਂ ਮੈਂ ਤੇ ਸ੍ਰੀ ਦੇਵੇਂਦ ਸਿੰਘ ਜੀ ਵਿਦਿਆਰਥੀ ਜੀ ਨਾਭਾ, ਨਿਸਚਿਤ ਸਥਾਨ ਤੇ ਪੁਜ ਗਏ। ਪਤਰ ਲੈ ਕੇ ਸਾਨੂੰ ਲਾਇਬਰੇਰੀ ਭਵਨ ਵਿਚ ਪੁਚਾਇਆ ਗਿਆ ਪਰ ਕਿਸਮਤ ਨੇ ਇਥੇ ਵੀ ਸਾਥ ਨਾ ਦਿਤਾ। ਲਾਇਬਰੇਰੀਅਨ ਸਾਹਿਬ ਲਖਨਊ ਗਏ ਹੋਏ ਸਨ ਜਿਨ੍ਹਾਂ ਅਜੇ 15 ਦਿਨ ਵਾਪਸ ਨਹੀਂ ਪਰਤਣਾ। ਪਰ ਕਲੱਰਕ ਨੇ ਸਾਨੂੰ

ਪੰਜਾਬੀ ਲਿਪੀ ਦੇ ਕੁਝ ਪੁਸਤਕ ਦਸੇ । ਜਿਨ੍ਹਾਂ ਦਾ ਏਥੇ ਬਖਾਨ ਕਰਨਾ ਕੋਈ ਖਾਸ ਮਹੱਤਤਾ ਵਾਲੀ ਗਲ ਨਹੀਂ ਪਰ ਏਨੀ ਜ਼ਰੂਰ ਹੈ ਕਿ ਇਹ ਪੰਜਾਬੀ ਲਿਪੀ ਦਾ ਸਾਹਿੱਤ ਪਟਿਆਲਾ ਨਰੇਸ਼ ਕਰਮ ਸਿੰਘ ਤੇ ਮਹਾਰਾਜਾ ਭੂਪੇਂਦ੍ਰ ਸਿੰਘ ਦੇ ਜ਼ਮਾਨੇ ਵਿਚ ਹੀ ਆਦਾਨ ਪ੍ਰਦਾਨ ਹੋਇਆ ਹੈ ਜਿਨ੍ਹਾਂ ਵਿਚੋਂ ਕੁਝ ਤੇ ਨਿਹਾਲ ਕਵੀ ਲਿਖਤ ਪੁਸਤਕ ਹਨ। ਇਕ ਪ੍ਰਤੀ ਦਲ ਸਿੰਘ ਸਤਸਈ ਦੀ ਵੀ ਹੈ। ਬਾਕੀ 16-18 ਪੁਸਤਕਾਂ ਬ੍ਰਿਜ ਭਾਸ਼ਾ ਦੀਆਂ ਪੰਜਾਬੀ ਲਿਪੀ ਵਿਚ ਲਿਖੀਆਂ ਹੋਈਆਂ ਹਨ । ਜਿਨ੍ਹਾਂ ਵਿਚੋਂ ਬਸੰਤ ਬਹਾਰ, ਬਸੰਤ ਸਿੰਘ ਕ੍ਰਿਤ 1911 ਸੰਮਤ ਦੀ ਰਚਨਾ ਹੈ । ਪਵਿਤ੍ਰ ਪੁਸਤਕ ਸ੍ਰੀ ਗੁਰੂ ਗਰੰਥ ਸਾਹਿਬ ਦੀ ਆਦਿ ਬੀੜ ਹੈ 790 ਸਫੇ ਹਨ। ਪਿਛਲਾ ਪਤਰਾ ਪਤਾ ਨਹੀਂ ਕਿਉਂ ਗੁੰਮ ਹੈ ਪਹਿਲੇ 2 ਪਤਰੇ ਸੁਨਹਿਰੀ ਹਨ । ਕ੍ਰਮ ਭਾਈ ਗੁਰਦਾਸ ਵਾਲਾ ਹੈ । ਲਿਖਾਈ ਬਹੁਤ ਆਹਲਾ ਹੈ : ਅਖਰਾਂ ਦੀ ਬਨਾਵਟ ਦਮਦਮੀ ਸਕੂਲ ਦੀ ਸੁਸੰਸਕ੍ਰਿਤ ਅਤੇ ਪਰਿਵਰਧਿਤ ਹੈ। ਕੇਸੋਦਾਸ ਕਵੀ ਰਚਿਤ, ਅਮਰ ਸਿੰਘ ਦੀ ਵਾਰ ਵੀ ਇਨ੍ਹਾਂ ਵਿਚ ਹੈ। ਇਹ ਸਾਰਾ ਕੁਝ ਮੈਂ ਖੋਜੀ ਵਿਦਵਾਨਾਂ ਦੀ ਝਾਤ ਪ੍ਰਆਣ ਖਾਤਰ ਹੀ ਲਿਖਿਆ ਹੈ।

## ਨਾਗਰੀ ਪ੍ਰਚਾਰਨੀ ਸਭਾ ਕਾਸ਼ੀ

ਨਾਗਰੀ ਪ੍ਰਚਾਰਨੀ ਸਭਾ ਨਾਂ ਦੀ ਬਨਾਰਸ ਵਿਚ ਇਹ ਬਹੁਤ ਵਡੀ, ਬਹੁਤ ਮਹਾਨ, ਕਮਾਲ ਦੀ ਆਹਲਾ ਸੰਸਥਾ ਹੈ। ਇਸ ਸਭਾ ਨੇ ਜਿੰਨਾ ਕੰਮ ਨਾਗਰੀ ਪੁਸਤਕਾਂ ਦੀ ਖੋਜ ਤੇ ਸੰਭਾਲ ਦਾ ਕੀਤਾ ਹੈ, ਉਸ ਦਾ ਹੋਰ ਕਿਸੇ ਨਾਲ ਮੁਕਾਬਲਾ ਨਹੀਂ ਕੀਤਾ ਜਾ ਸਕਦਾ ਇਸ ਸਭਾ ਦੀ ਆਧਾਰ ਸ਼ਿਲਾ, ਬੁਨਿਆਦ ਜਾਂ ਨੀਂਹ ਰਖਣ ਵਾਲੇ ਪੰਜਾਬੀ ਸਜਨ ਹੀ ਹਨ। ਪੰਜਾਬੀ ਜਿਸ ਕੰਮ ਨੂੰ ਹਥ ਪਾ ਲੈਣ, ਬਸ ਫਿਰ ਉਸ ਨੂੰ ਚੋਟੀ ਤੇ ਪੁਚਾ ਕੇ ਹੀ ਛਡਦੇ ਹਨ।

ਰਾਇ ਸਾਹਿਬ ਸ੍ਰੀ ਬਾਬੂ ਸ਼ਾਮ ਸੁੰਦਰ ਦਾਸ ਜੀ, ਸ੍ਰੀ ਰਾਮ ਨਰਾਇਣ ਜੀ ਮਿਸਰਾ ਸ੍ਰੀ ਰਾਮ ਚੰਦ੍ਰ ਜੀ ਵਰਮਾ ਆਦਿ ਤ੍ਰੈਵੇਂ ਸਜਨ ਸਭਾ ਦੇ ਮੋਢੀਆਂ ਵਿਚੋਂ ਹਨ ਤੇ ਆਜਨਮ ਸੇਵਾ ਕਰਦੇ ਰਹੇ, ਜਿਨ੍ਹਾਂ ਵਿਚੋਂ ਬਾਬੂ ਜੀ ਤੇ ਮਿਸ਼ਰਾ ਜੀ ਚਲ ਵਸੇ ਹਨ ਪਰ ਵਰਮਾ ਜੀ ਅਜ ਵੀ ਉਸੇ ਧੁਨ ਨਾਲ ਲਗੇ ਹੋਏ ਹਨ। ਕੋਸ਼ਕਾਰੀ ਦਾ ਜਿੰਨਾਂ ਗਿਆਨ ਵਰਮਾ ਜੀ ਨੂੰ ਹੈ, ਓਨਾ ਸ਼ਾਇਦ ਹੀ ਅਜੋਕੇ ਸਮੇਂ ਵਿਚ ਕਿਸੇ ਹੋਰ ਨੂੰ ਹੋਵੇ। ਪੰਡਤ ਬਸੰਤ ਸਿੰਘ ਜੀ ਵੈਦ, ਜੋ ਮੀਰ ਘਾਟ ਤੇ ਰਹਿੰਦੇ ਹਨ ਤੇ ਬਹੁਤ ਹੀ ਆਹਲਾ ਇਖਲਾਕ ਤੇ ਸੇਵਾ ਭਾਵ ਵਾਲੇ ਸਜਨ ਹਨ, ਨੇ ਦਸਿਆ ਸੀ ਕਿ ਵਰਮਾ ਜੀ ਦੀਵਾਨ ਮੂਲਰਾਜ ਮੁਲਤਾਨ ਵਾਲੇ ਦੇ ਪੋਤਰੇ ਹਨ। ਜੋ ਖਾਲਸਾ ਦਰਬਾਰ ਵਲੋਂ ਅੰਗਰੇਜ਼ਾਂ ਨਾਲ ਬਹੁਤ ਬਹਾਦਰੀ ਨਾਲ ਲੜੇ ਸਨ।

ਨਾਗਰੀ ਪ੍ਰਚਾਰਨੀ ਸਭਾ ਕਾਂਸ਼ੀ ਦਾ ਕੰਮ ਹਿੰਦੀ ਭਾਸ਼ਾ ਲਈ ਕੀਤੀ ਉਸ ਦੀ ਮਹਾਨ ਸੇਵਾ ਦਾ ਕਹਿਆਂ ਨਹੀਂ ਵੇਖਿਆਂ ਹੀ ਪਤਾ ਲਗਦਾ ਹੈ। ਜੇ ਇਹ ਸਭਾ ਇਕ ਵਜੂਦ ਵਿਚ ਨਾ ਆਉਂਦੀ ਤਦ ਹਜ਼ਾਰਾਂ ਹੀ ਨਾਗਰੀ ਦੀਆਂ ਹਥਲਿਖਤ ਪੁਸਤਕਾਂ ਸਿਉਂਕ ਤੇ ਚੂਹੇ ਟਿਡੀਆਂ ਦੀ ਖੁਰਾਕ ਬਣ ਕੇ ਖਤਮ ਹੋ ਜਾਂਦੀਆਂ। ਜਾਂ ਫਿਰ ਗ੍ਰਿਹ ਸੁਆਣੀਆਂ ਉਨ੍ਹਾਂ ਦੇ ਗੋਹਲੇ ਪਥ ਲੈਂਦੀਆਂ। ਵਿਦਵਾਨਾਂ ਦੀ ਕੀਤੀ ਮਿਹਨਤ ਤੇ ਖਰਚ ਸਭੋ ਕੁਝ ਅਜੇਈਂ ਚਲਿਆ ਜਾਂਦਾ। ਸਭਾ ਦਾ ਪੁਸਤਕਾਲਯਾ, ਸੰਗ੍ਰਹਿਆਲਯਾ, ਕਲਾਭਵਨ, ਆਦਿ ਵੇਖ ਕੇ ਦਿਲ ਰਜ ਜਾਂਦਾ ਹੈ। ਨਾਗਰੀ ਦੀਆਂ ਪੁਸਤਕਾਂ ਦੀ ਖੋਜ ਕਰ ਕੇ ਖਰੀਦ ਕੇ ਜਿਵੇਂ ਕਿਵੇਂ ਪ੍ਰਾਪਤ ਕਰ ਕੇ, ਜਿਸ ਸ਼ਾਨ ਤੇ ਮਾਨ ਨਾਲ ਸਭਾ ਨੇ ਸੰਭਾਲ ਕੀਤੀ ਹੈ, ਉਸ ਦੀ ਤਾਰੀਫ ਨਹੀਂ ਕੀਤੀ ਜਾ ਸਕਦੀ। ਇਹ ਜਖੀਰਾ ਜਾਂ ਖਜਾਨਾ ਬਹੁਤ ਵਡਾ ਹੈ। ਜਿਸ ਵਿਚੋਂ ਤ੍ਰੈ-ਚਾਰ ਪੁਸਤਕਾਂ ਜੋ ਵੇਖੀਆਂ ਗਈਆਂ ਸਨ। ਇਹਨਾਂ ਦੀ ਲਿਪੀ ਦੇਵ ਨਾਗਰੀ ਹੈ ਤੇ ਭਾਸ਼ਾ ਪੰਜਾਬੀ ਹੈ :—

(1) ਪ੍ਰੇਮ ਪਚੀਸੀ, ਸ੍ਰੀ ਸੋਮ ਨਾਥ ਕ੍ਰਿਤ —ਲਿਪੀ ਦੇਵ ਨਾਗਰੀ, ਭਾਸ਼ਾ ਪੰਜਾਬੀ।

(2) ਸ੍ਰੀ ਦਾਦੂ ਦਿਆਲ ਜੀ ਦੀ ਬਾਣੀ। ਲਿਪੀ ਦੇਵ ਨਾਗਰੀ, ਭਾਸ਼ਾ ਪੰਜਾਬੀ।

(3) ਜਕੜੀਆ, ਸ੍ਰੀ ਵਾਜੀਦ, ਬੋਲੀ ਪੰਜਾਬੀ—ਲਿਖਤ ਹਿੰਦੀ।

(4) ਪੱਧਤੀ ਨਾਮਾ ਸ੍ਰੀ ਫਰੀਦ ਜੀ ਕਾ। ਮਿਲੀ ਜੁਲੀ ਬੋਲੀ, ਲਿਪੀ ਹਿੰਦੀ।

ਭਾਵੇਂ ਇਹ ਤ੍ਰੈਵੇਂ-ਚਾਰੇ ਪੁਸਤਕ ਹੀ ਸਾਡੇ ਲਈ ਨਵੇਂ ਸਨ, ਪਰ ਜਿਸ ਨੇ ਸਾਨੂੰ ਬਹੁਤੀ ਖਿੱਚ ਪਾਈ ਓਹ 'ਫਰੀਦ ਜੀ ਕਾ ਪੱਧਤੀ ਨਾਮਾ' ਹੀ ਸੀ, ਅੱਜ ਦੂਜੀਆਂ ਸਬੰਧੀ ਕੁਝ ਵੀ ਨਾ ਲਿਖ ਕੇ ਇਸ ਇਕੱਲੇ ਪੱਧਤੀ ਨਾਮੇ ਦੀ ਝਾਤ ਪੁਆਣੀ ਹੈ। ਇਸ ਨੂੰ ਪੜ੍ਹਨ ਵੇਲੇ ਬਹੁਤ ਮੁਸ਼ਕਲ ਪੇਸ਼ ਆਈ। ਉਤਾਰਾ ਕਰਨ ਵਾਲਿਆਂ ਪਤਾ ਨਹੀਂ ਇਹ ਕਿਥੋਂ ਕੀਤਾ ਹੈ, ਸ਼ਬਦ ਜੋੜ ਬਹੁਤ ਹੀ ਗਲਤ ਮਲਤ ਲਿਖੇ ਹੋਏ ਮਿਲ ਰਹੇ ਸਨ। ਬਹੁਤ ਮੁਸ਼ਕਲ ਨਾਲ ਇਹ ਲਿਖਿਆ ਗਿਆ, ਜਿਨ੍ਹਾਂ ਪਦਾਂ ਦੀ ਅਸਲੋਂ ਹੀ ਕੋਈ ਸਮਝ ਨਹੀਂ ਪਈ ਉਹ ਛੱਡ ਦਿਤੇ ਗਏ ਨੇ, ਨਹੀਂ ਲਿਖੇ। ਪੱਧਤੀ ਨਾਮੇ ਦੀ ਭਾਸ਼ਾ ਸਾਧੂਕੜੀ ਜਿਹੀ ਭਾਸ਼ਾ ਹੀ ਕਹੀ ਜਾ ਸਕਦੀ ਹੈ। ਜਿਸ ਦੀ ਲਿਖਣ ਸ਼ੈਲੀ ਸ੍ਰੀ ਪਾਰਸ ਭਾਗ ਨਾਲ ਹੀ ਕੁਝ ਕੁਝ ਮਿਲਦੀ ਜੁਲਦੀ ਤੇ ਟਕਰ ਖਾਂਦੀ ਹੈ।

ਇਸ ਦਾ ਆਰੰਭ "ਅਥ ਸ੍ਰੀ ਫਰੀਦ ਜੀ ਕਾ ਪੱਧਤੀ ਨਾਮਾ ਲਿਖਅਤੇ" ਨਾਲ ਹੁੰਦਾ ਹੈ। ਪੱਧਤੀ ਸ਼ਬਦ ਸੰਸਕ੍ਰਿਤ ਦਾ ਹੈ। ਜਿਸ ਦੇ ਅਰਥ ਕੋਸ਼ਕਾਰਾਂ ਨੇ ਇੰਵ ਕੀਤੇ ਹਨ। ਪ੍ਰਾਕਿਤ ਕੋਸ਼ ਨੇ ਵੀ ਇਹ ਸ਼ਬਦ ਸੰਸਕ੍ਰਿਤ ਦਾ ਹੀ ਦਸਿਆ ਹੈ :

पद्धइ स्त्री (पद्धति) मार्ग, रास्ता, (सुपा 186) 12 पंक्ति, श्रेणी, 3. परिपाटी,

ਕ੍ਰਮ 4. ਪ੍ਰਕ੍ਰਿਯਾ ਪ੍ਰਕਰਣ, (ਧਾਤੂਅ ਸਦ ਮਹਰਾਣਵੋ) 656.

ਪੱਧਤੀ :—1. ਸੰ. ਪਦ੍ਧਤਿ ਸੰਗਯਾ-ਪੈਰਾਂ ਦਾ ਚਿੰਨ੍ਹ।

2. ਰਾਹ-ਮਾਰਗ, "ਇਹ ਪਧਤਿ ਤੇ ਮਤ ਚੁਕਹਿ ਰੇ ਮਨ"

(ਸਵੈਯੇ ਮ: 5 ਕੇ)

3. ਰੀਤ, ਰਿਵਾਜ, ਰਸਮ

4. ਧਰਮ ਸੰਸਕਾਰ ਅਤੇ ਨਿਯਮਾਂ ਦੀ ਪੋਥੀ।

5. ਤਰੀਕਾ, ਢੰਗ (ਗੁਰ ਸ਼ਬਦ ਰਤਨਾਕਰ, ਮਹਾਨ ਕੋਸ਼ ਪੰਨਾ 2227)

ਇਸ ਤੋਂ ਬਿਨਾਂ ਇਕ ਕੋਸ਼ਕਾਰ ਨੇ ਇਸ ਪੱਧਤਿ ਸ਼ਬਦ ਦਾ ਅਰਥ ਜ਼ਿੰਦਗੀ ਦੀ ਅਭੁਲ ਰੋਜ਼ਾਨਾ ਵਰਤੋਂ ਵੀ ਦਿਤਾ ਹੈ ਜੋ ਠੀਕ ਹੀ ਜਾਪਦਾ ਹੈ, ਗਲਤ ਨਹੀਂ। ਪੱਧਤਿ ਨਾਮਾ ਦੀ ਪਹਿਲੀ ਪੰਗਤੀ ਵਿਚ ਹੀ ਜੋ ਭਾਵ ਆਏ ਹਨ ਉਹ ਸ੍ਰੀ ਸ਼ੇਖ ਫ਼ਰੀਦ ਜੀ ਦੀ ਬੀੜ ਵਿਚ ਚੜ੍ਹੀ ਬਾਣੀ ਦੇ ਅਨੁਕੂਲ ਹੀ ਹਨ ਪ੍ਰਤੀਕੂਲ ਨਹੀਂ "ਬਗੈਰ ਗੁਨਾਹ ਏਕ ਘੜੀ ਨਹੀਂ ਗੁਜਰੀ ਮੁਝ ਪਰ"

"ਗੁਨਹੀ ਭਰਿਆ ਮੈਂ ਫਿਰਾਂ" ਵਾਲੇ ਸਲੋਕ ਨਾਲ ਢੁਕਦਾ ਹੈ। ਇਸ ਤੋਂ ਅਗੇ ਇਕ ਵਾਕ ਆਇਆ ਹੈ—"ਜਿਨਿ ਆਪਣਾ ਗੁਸਾ ਮਾਰਿਆ ਸੋ ਜਵਾਨ" ਬਾਣੀ ਵਿਚ ਵੀ ਤੇ ਦਰਵੇਸ਼ਾਂ, ਫ਼ਕੀਰਾਂ ਰਬ ਦੇ ਪ੍ਰੇਮੀਆਂ ਨੂੰ, ਬ੍ਰਦਾਸਤਗੀ, ਜੇਰੇ ਦੀ ਹਦਾਇਤ ਕਰਦਿਆਂ ਕਿਹਾ ਹੈ ਕਿ—"ਦਰਵੇਸ਼ਾਂ ਨੋ ਲੋੜੀਐ ਰੁਖਾਂ ਦੀ ਜੀਰਾਂਦ।" ਭਾਈ ਗੁਰਦਾਸ ਜੀ ਦੱਸਦੇ ਹਨ ਕਿ—ਫਲ ਦੇ ਵਟ ਵਗਾਇਆਂ ਅਵਗੁਣ ਕੀਤੇ ਗੁਣ ਕਰੇਂਦਾ। ਰੁਖ ਵੱਟੇ ਢੀਮਾਂ ਮਾਰਨ ਵਾਲਿਆਂ ਨੂੰ ਵੀ ਜਵਾਬ ਵਿਚ, ਫਲ ਪ੍ਰਦਾਨ ਕਰਦਾ ਹੈ, ਤਿਵੇਂ ਦਰਵੇਸ਼ਾਂ ਨੂੰ, ਜਰਨ ਸ਼ਕਤੀ, ਸਹਿਨਸ਼ੀਲਤਾ ਧਾਰਨ ਕਰਕੇ ਕੌੜੇ ਬੰਦਿਆਂ ਨਾਲ ਵੀ ਪ੍ਰੇਮ ਪਿਆਰ ਦੀ ਵਰਤੋਂ ਹੀ ਕਰਨੀ ਚਾਹੀਦੀ ਹੈ। ਫ਼ਰੀਦ ਜੀ ਆਂਹਦੇ ਨੇ—"ਫ਼ਰੀਦ ਬੁਰੇ ਦਾ ਭਲਾ ਕਰ ਗੁਸਾ ਮਨ ਨ ਹਢਾਇ।" ਪੱਧਤਿ ਦੀ ਤੁਕ ਵੀ ਇਹੋ ਆਂਹਦੀ ਹੈ—ਸੋਈ ਸੰਸਾਰ ਤੇ ਛੁਟਿਆ ਹੈ—ਬਾਣੀ ਵੀ ਇਸੇ ਗਲ ਦੀ ਸਾਖ ਭਰਦੀ ਹੈ—"ਦੇਹੀ ਰੋਗ ਨ ਲਗਈ ਪਲੈ ਸਭੁ ਕਿਛੁ ਪਾਇ"—ਸਾਹਿਬ ਦੇ ਚਾਕਰ ਨੂੰ ਗਿਲਾ ਗੁਜਾਰੀ ਕਰਨ ਦਾ ਅਧਿਕਾਰ ਨਹੀਂ। ਕਿਉਂਕਿ ਸ੍ਰੀ ਸ਼ੇਖ ਫ਼ਰੀਦ ਜੀ ਦਾ ਵਾਕ ਹੈ—"ਸਾਹਿਬ ਦੀ ਕਰ ਚਾਕਰੀ ਦਿਲ ਦੀ ਲਾਹ ਭਰਾਂਦ—" "ਜੇ ਸਾਹਿਬ ਕੀ ਦਰਗਾਹ ਮੈਂ ਇਤਬਾਰ ਚਾਹੇਂ ਤਾਂ ਕਿਸੀ ਕਾ ਗਿਲਾ ਜ਼ਬਾਨ ਪਰ ਨਾ ਲਿਆ।" ਇਹੋ ਸ਼ੇਖ ਜੀ ਨੇ ਬਾਣੀ ਵਿਚ ਕਿਹਾ ਹੈ—"ਫ਼ਰੀਦ ਜੋ ਤੈ ਮਾਰਨ ਮੁਕੀਆਂ ਤਿਨਾ ਨ ਮਾਰੇ ਘੁੰਮ—" "ਦੋਸ ਤੈਂ ਪਰ ਆਰੋਪੇ........ ਤੋਂ ਤੂੰ ਉਸ ਆਗੇ ਦੀਨ ਹੋਇ —"—"ਆਪਨੜੇ ਘਰਿ ਜਾਈਐ ਪੈਰ ਤਿਨਾ ਦੇ ਚੁਮ—" ਦਾ ਆਦੇਸ ਵੀ

ਇਸ "ਦੀਨ ਹੋਵੇ" ਵਾਕ ਨਾਲ ਹੀ ਟਕਰ ਖਾਂਦਾ ਹੈ ।—"ਏਕ ਆਪਣੀ ਫਕੀਰੀ ਜਾਹਰ ਨ ਕਰ—" ਗੁਰਬਾਣੀ ਵਿਚ ਵੀ ਭਗਤ ਜੀ ਕਿਹਾ ਹੈ ।—"ਹੋਨਿ ਨਜੀਕਿ ਖੁਦਾਇ ਦੈ ਭੇਤ ਨ ਕਿਸੈ ਦੇਨਿ" ਬੇਸ਼ਕ ਉਹ ਦਰਵੇਸ਼ ਖੁਦਾਇ ਦੇ ਨਜ਼ੀਕਿ, ਨੇੜੇ, ਨਿਕਟ ਜਾਂ ਕੋਲ ਵੀ ਕਿਉਂ ਨਾ ਵਸਦੇ ਹੋਨ ਪਰ ਉਨ੍ਹਾਂ ਵਿਚ ਜੇਰਾ ਏਨਾ ਬਲਾ ਦਾ ਹੁੰਦਾ ਹੈ ਕਿ—"ਜਿਨਿ ਰਾਮ ਪਾਇਆ ਤਿਨਿ ਛਪਾਇਆ—" ਦੀ ਉਕਤੀ ਅਨੁਸਾਰ ਓਹ ਇਸ ਰਾਜ਼ ਜਾਂ ਭੇਤ ਨੂੰ ਜਾਹਰ ਨਾ ਕਰਕੇ ਕਿਸੇ ਨਾਲ ਵੀ ਜਬਾਨ ਸਾਂਝੀ ਨਹੀਂ ਕਰਦੇ । "ਵਾਰਸ਼ ਸ਼ਾਹ ਨ ਭੇਤ ਸੰਦੂਕ ਖੁਲੇ ਭਾਂਵੇਂ ਜਾਨ ਦਾ ਜੰਦਰਾ ਟਟ ਜਾਇ" । ਫ਼ਰੀਦ ਜੀ ਕਿਹਾ ਹੈ—"ਚਤੁਰਾਈ ਨਾਲ ਕਿਛੁ ਜਾਹਰ ਨ ਕਰ, ਜਿਸ ਤੇ ਜਬਾਨ ਮੁਖ ਬੰਦ ਰਾਖ—" ਕਿਉਂਕਿ "ਚਤੁਰਾਈ ਨ ਚਤੁਰਭੁਜ ਪਾਈਐ" ਗੁਰੂ ਜੀ ਦਾ ਵੀ ਇਹ ਆਦੇਸ਼ ਹੈ । ਫ਼ਰੀਦ ਜੀ ਦੀ ਪੱਧਤਿ ਹੈ—"ਮਨ ਚਾਹੀ ਕਰੈਗਾ ਆਗੈ ਦਰਗਾਹ ਮੈਂ ਸਿਰ ਨੀਵਾਂ ਹੋਇਗਾ । ਸੋ ਨਿਮਾਣਾ ਹੋਇ ਰਹਿਣਾ, ਨਿਰਦਾਵੇ ਰਹਿਣਾ —" ਬਾਣੀ ਵਿਚ ਸ੍ਰੀ ਫ਼ਰੀਦ ਜੀ ਸਾਹਿਬ ਕਿਹਾ ਹੈ ਕਿ :—

"ਮਤਿ ਹੋਦੀ ਹੋਇ ਇਆਣਾ
ਤਾਣ ਹੋਦੇ ਹੋਇ ਨਿਤਾਣਾ"

"ਨਿਰ ਮਤਲਬ ਰਹੇ, ਜੋ ਆਪ ਆਵੈ ਤਿਸ ਪਰ ਸ਼ੁਕਰ ਕਰ ਜਮਾ ਕਰ ਨਾ ਰਾਖੇ । ਖੁਲਾਇ ਕਿ ਖਾਇ" । ਸੂਫੀਆਂ ਦੇ ਬਾਦਸ਼ਾਹ ਬੁਲ੍ਹਾ ਜੀ ਦੀ ਵੀ ਤੇ ਇਹੀ ਪਧਤਿ ਸੀ ਕਿ :

"ਇਕੜ ਵਜੇ ਦੁਕੜ ਲਗੇ ਤਪਦਾ ਰਹੇ ਚੁਲ੍ਹਾ ।
ਆਉਣ ਫ਼ਕੀਰ ਖਾ-ਖਾ ਜਾਵਨ ਰਾਜ਼ੀ ਹੋਵੇ ਬੁੱਲ੍ਹਾ—"

ਸ੍ਰੀ ਗੁਰਬਾਣੀ ਵਿਚ ਫ਼ਰੀਦ ਜੀ ਇਸ ਤੋਂ ਵੀ ਬਹੁਤ ਅਗੇਰੇ ਜਾਂਦੇ ਹੋਏ ਫ਼ਰਮਾਂਦੇ ਨੇ :—

"ਅਣ ਹੋਦੇ ਆਪ ਵੰਡਾਏ
ਕੋਈ ਐਸਾ ਭਗਤ ਸਦਾਏ ॥"

ਆਪ ਕੋਲ ਅਣਹੋਂਦ ਜਾਂ ਥੁੜ ਹੋਣ ਕਰਕੇ ਵੀ ਵੰਡ ਕੇ ਖਾਇ । ਨਾਮ ਦਾਨ ਇਸ਼ਨਾਨ ਭਗਤਾਂ ਦੀ ਪਧਤਿ ਹੈ ।

"ਬੁਰਾ ਨ ਕਹਿ ਤਿਸ ਕੂੰ
ਕਿਸੇ ਦਾ ਦਿਲ ਨ ਢਾਹ ।
ਸਭ ਕੇ ਬੀਚ ਖਾਲਕ ਕੌ ਦੇਖ ।"

ਇਸੇ ਗਲ ਨੂੰ ਜੇਰਾ ਤੇ ਧੀਰਜ ਦੇ ਸਮ੍ਰਾਟ, ਸ੍ਰੀ ਗੁਰੂ ਅਰਜਨ ਦੇਵ ਪੰਚਮ ਪਾਤਸ਼ਾਹ ਨੇ ਸ੍ਰੀ ਫ਼ਰੀਦ ਜੀ ਦੀ ਜ਼ਬਾਨੀ ਕਿਹਾ ਕਹਾਇਆ ਹੈ ਕਿ :—

ਮਹਲਾ ੫ ॥

ਫ਼ਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ।
ਮੰਦਾ ਕਿਸ ਨੋਂ ਆਖੀਐ ਜਾਂ ਤਿਸ ਬਿਨੁ ਕੋਈ ਨਾਹਿ ।

ਸ੍ਰੀ ਫ਼ਰੀਦ ਜੀ ਆਪੂੰ ਵੀ ਬਾਣੀ ਵਿਚ ਆਖਿਆ ਹੈ :—

"ਇਕ ਫਿਕਾ ਨ ਗਲਾਇ ਸਭਨਾ ਮੈਂ ਸਚਾ ਧਣੀ ।
ਹਿਆਉ ਨ ਕੈ ਹੀ ਠਾਹ ਮਾਣਕ ਸਭੁ ਅਮੋਲਵੇ ।"
"ਹਿਆਉ ਠਾਹੇ ਕਹੀ ਦਾ"

ਪੱਧਤਿ ਵਿਚ ਆਉਂਦਾ ਹੈ ਕਿ :—

"ਜੇ ਤੂੰ ਆਖਿਰ ਨੂੰ ਸਵਾਰਿਆ ਚਾਹੇਂ ਆਪ ਕੂੰ
ਤੋ ਬੜਾਈ ਤੋਂ ਮੂੰਹ ਬਾਹਰ ਕਰ ।"

ਇਸੇ ਨਾਲ ਮਿਲਦੀ ਜੁਲਦੀ ਫ਼ਰੀਦ ਜੀ ਦੇ ਸਲੋਕ ਦੀ ਵੀ ਇਕ ਇਹ ਪੰਕਤੀ ਹੈ ਕਿ :—

"ਆਪ ਸਵਾਰਹਿ ਮੈ ਮਿਲਹਿ,
ਮੈ ਮਿਲਿਆਂ ਸੁਖ ਹੋਇ ।"

ਆਪਣੇ ਆਪ ਨੂੰ ਸਵਾਰ ਲਓ ਤਦ 'ਮੈਂ' ਉਸ 'ਭੇਦੀ' ਨਾਲ ਅਭੇਦ ਹੋ ਜਾਓਗੇ । ਸਮਝੇ?

ਪਿਛਲੀ ਰਾਤਿ ਨ ਜਾਗਣ ਵਾਲਿਆਂ ਨੂੰ ਸ੍ਰੀ ਫ਼ਰੀਦ ਜੀ ਨੇ ਜੀਉਂਦੇ ਹੀ ਮਰ ਗਿਆਂ ਬਰਾਬਰ ਦਸਿਆ ਹੈ: —

"ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ।"

ਸ੍ਰੀ ਗੁਰੂ ਜੀ ਵੀ ਰਾਤ ਦੇ ਚਉਥੇ ਪਹਿਰ ਜਾਗਣ ਵਾਲੇ ਸੁਰਤ ਵੰਦਾ ਨੂੰ, ਜਿਨ੍ਹਾਂ ਦੀ ਆਪਣੀ ਮੌਜ ਦੇ ਵੇਗ ਵਿਚ ਵਸਦੇ ਦਰਿਆਵਾਂ ਨਾਲ ਦੋਸਤੀ ਹੈ, ਉਹ ਕੁਦਰਤ ਦਾ ਇਹ ਵਿਸਮਾਦੀ ਨਜ਼ਾਰਾ ਤਕਦੇ ਹੋਏ—"ਅੰਮ੍ਰਿਤ ਵੇਲੇ ਸਰ ਨਵੰਦੇ" ਹਨ ਅਤੇ ਨਾਮ ਅੰਮ੍ਰਿਤ ਦੀ ਦਾਤ ਦਾ ਵਿਰਸਾ ਹਾਸਲ ਕਰਦੇ ਸਬਰ ਸ਼ੁਕਰ ਵਿਚ ਵਸਦੇ ਹਨ । ਸ੍ਰੀ ਫ਼ਰੀਦ ਸਾਹਿਬ ਦਾ ਪਧਤਿ ਨਾਮਾ ਵੀ ਤ੍ਰੈ ਪਹਿਰ ਸੌਣ ਦਾ ਹੀ ਆਦੇਸ਼ ਦਿੰਦਾ ਹੈ:—

"ਸੋਵਣਾ ਹੈ ਸੋ ਕਾਹੇ, ਤਿੰਨ ਪਹਿਰ,
ਦੁਨੀਆਂ ਕੰਮਾਂ ਮੈਂ ਦਿਲ ਬਾਂਧ ਰਾਖਿਆ ਹੈ ।

ਇਸ ਦੇ ਦਾ ਵਿਚ ਨਾ ਆਵੈ ਤੋ ਬਹੁਤ ਭਲਾ ਹੈ :...
ਕੁਛ ਹੋਸ਼ ਮੇ ਰਹਿ।"

ਅੰਤ ਵਿਚ ਮੈਂ ਇਸ ਤੁਲਨਾਤਮਕ ਸਮੀਖਿਆ ਦੀ ਰੋਸ਼ਨੀ ਵਿਚ ਸਾਫ ਪਿਆ ਵੇਖ ਰਿਸਾ ਹਾਂ ਕਿ ਭਾਵੇਂ ਇਸ ਪਧਤਿ ਨਾਮਾ ਦਾ ਕੋਈ ਖਾਸ ਪਤਾ ਨਹੀਂ ਚਲ ਸਕਿਆ ਕਿ ਇਸਦੀ ਪ੍ਰਾਪਤੀ ਕਿਥੋਂ ਤੇ ਕਿਵੇਂ ਹੋਈ ? ਕੀ ਇਸ ਦੀ ਹੋਰ ਪ੍ਰਤੀ ਵੀ ਕਿਤੇ ਹੈ ? ਪਰ ਇਨ੍ਹਾਂ ਉਪਰੋਕਤ ਅੰਦਰਲੀਆਂ ਮੋਹਤਬਿਰ ਸ਼ਹਾਦਤਾਂ ਦੇ ਆਧਾਰ ਤੇ ਇਹ ਸ੍ਰੀ ਭਗਤ ਸ਼ੇਖ ਫ਼ਰੀਦ ਜੀ ਦੀ ਕ੍ਰਿਤ ਹੀ ਜਾਪਦਾ ਹੈ। ਇਸ ਵਿਚ ਸ਼ੱਕ ਦੀ ਗੁੰਜਾਇਸ਼ ਨਹੀਂ। ਮੈਨੂੰ ਜੋ ਕੁਝ ਉਪਲਭਧ ਹੋਇਆ ਓਹ ਪੰਜਾਬੀ ਦੁਨੀਆਂ ਦੇ ਪੇਸ਼ ਕਰ ਦਿਤਾ ਹੈ। ਹੋ ਸਕਦਾ ਹੈ ਕਿ ਇਸਦੀ ਕੋਈ ਹੋਰ ਸਾਫ ਤੇ ਸਵੱਛ ਕਾਪੀ ਪ੍ਰਾਪਤ ਹੋ ਜਾਇ। ਫ਼ਰੀਦ ਜੀ ਸਬੰਧੀ ਫ਼ਾਰਸੀ-ਉਰਦੂ ਆਦਿ ਵਿਚ ਕਾਫ਼ੀ ਸਾਹਿੱਤ ਹੈ। ਉਸ ਭਾਸ਼ਾ ਦੇ ਪਾਰੰਗਤ ਵਿਦਵਾਨ ਸ੍ਰੀ ਡਾਕਟਰ ਜੀਤ ਸਿੰਘ ਜੀ ਸੀਤਲ, ਸ੍ਰੀ ਪ੍ਰੋਫੈਸਰ ਗੁਲਵੰਤ ਸਿੰਘ ਜੀ, ਸ੍ਰੀ ਪ੍ਰੋਫੈਸਰ ਜੋਗਿੰਦਰ ਸਿੰਘ ਜੀ ਆਦਿ ਕੋਈ ਸਜਨ ਕੋਈ ਹੋਰ ਵਿਸ਼ੇਸ਼ ਜਾਣਕਾਰੀ ਕਰਾ ਸਕਣ ? ਚੀਜ਼ ਅਛੂਤੀ ਤੇ ਨਵੀਂ ਹੈ ਅਤੇ ਖੋਜ ਦੀ ਮੁਥਾਜ ਹੈ। ਜਿਸ ਦਾ ਆਰੰਭ ਇਉਂ ਹੁੰਦਾ ਹੈ:-

## ਅਥ ਸ੍ਰੀ ਫ਼ਰੀਦ ਜੀ ਦਾ ਪੱਧਤੀ ਨਾਮਾ
## ਲਿਖਅਤੇ

ਬਗੈਰ ਗੁਨਾਹ ਏਕ ਘੜੀ ਨਹੀਂ ਗੁਜਰੀ।
ਮੁਝ ਪਰ।
ਹਜੂਰਿ ਦਿਲ ਬੰਦਗੀ ਭੀ ਏਕ ਘੜੀ ਨਹੀਂ ਗੁਜਰੀ।
ਯਾ ਨਿਸਚੈ ਜਾਨਿ,
ਇਨ ਨਸਫ ਨੇ ਮੇਰਾ ਸਾਹਿਬ ਕਾ ਰਾਹ ਮਾਰਿਆ ਹੈ।
ਨਫਸ ਹੰਦ ਸਿਆਣਾ ਸੋਈ।
ਜੋ ਹਰ ਹਵਾਲ ਸ਼ੁਕਰ ਹੈ ਕਰੇ।
ਜਬ ਅਪਨੇ ਨਫਸ ਕਾ ਪਰਦਾ ਦੂਰ ਹੋਇਗਾ।
ਜਿਨਿ ਆਪਣਾ ਗੁਸਾ ਮਾਰਿਆ ਸੋ ਜਵਾਨ।
ਸੋਈ ਸੰਸਾਰ ਮੇਂ ਛੁਟਿਆ ਹੈ।
ਸਭ ਸੰਸਾਰ ਮੇਂ ਇਹ ਮਖ ਸੋਹੈ।
ਜੋ ਇੰਦ੍ਰੀਆ ਕੇ ਪਿਛੇ ਬਹਕਿਆ ਫਿਰੇ।

ਤਿਸਕੂ ਸਾਹਿਬ ਨ ਬਖਸ਼ੇਗਾ ।
ਜਿਸ ਨੇ ਨਫਸ ਮਾਰ ਸਬਰ ਪਕੜਿਆ ।
ਸਭ ਤੇ ਸਿਆਣਾ ਸੋਈ ।
ਜਿਨ ਨਫਸ ਘੋੜਾ ਬਸ ਕੀਆ ।
ਸੋ ਸਲਾਮਤੀ ਪਾਏ ਆਪ ਕੂੰ ।
ਜੋ ਬਚਿਆ ਚਾਹੇ ਨਫਸ ਤੇ ।
ਤੋ ਸੰਸਾਰ ਤੇ ਮੂੰਹ ਮੋੜੇ ।
ਇਹ ਨਫਸ ਕੀ ਮੁਰਾਦ ।
ਮੈਂ ਕਹੇਗਾ ਤੂੰ ਚਲੇਂਗਾ,
ਤੋ ਤੇਰੇ ਤਾਂਈ ਖਰਾਬੀ ਮੇ ਡਾਲੇਗਾ ।
ਇਸ ਤੇ ਇਹ ਹੋਇਗੀ ।
ਸਭ ਸੰਸਾਰ ਆਦਿ ਅੰਤ ਸੂੰ ਤਾਂਹਿ ਜਾਣ ।
ਜਾਗੇ ਸੋਈ ਇਸ ਸੰਸਾਰ ਤੇ, ਗਏ ਹੈ ।
ਜੋਸ ਤੈ ਪਰ ਅਰੋਪੇ ।
ਜੋ ਤੇਰੇ ਭਾਈ ਜਾਨੇ ।
ਤੇ ਤੂੰ ਉਸ ਆਗੇ ਦੀਨ ਹੋਇ ।
ਜਾਂ ਜੋ-ਜੋ ਕਰ ।
ਜੇ ਸਾਹਿਬ ਕੀ ਦਰਗਾਹ ਮੇਂ ਇਤਬਾਰ ਚਾਹੇਂ ।
ਤਾਂ ਕਿਸੀ ਕਾ ਗਿਲਾ ਅਪਨੀ ਜਬਾਨ ਪਰ ਨਾ ਲਿਆ ।
ਛੂਟਨੇ ਕੀ ਮੁਖ ਬਾਤ, ਜਬਾਨ ਬੰਦ ਕਰ ।
ਅਪਣੀਆਂ ਅਖਾਂ ਬੰਦ ਕਰ ਵੇਖੇਂਗਾ,
ਜਿਸ ਦੀ ਜਬਾਨ ਗਲੇ ਵਿਚ ਬੰਦ ਹੈ ।
ਸੋ ਆਦਮੀ ਅਜਾਬ ਸੂੰ ਛੁਟਿਆ ਹੈ ।
ਜਿਕਰ ਮੇਂ ਰਹਿ, ਏਦ੍ਰੀਆ ਗਾਫਿਲ ਨਾ ਛੋਡ ।
ਨਫਸ ਖੁਆਹਸ ਪਾਵ ਤਲੇ ਦੇਹ ।
ਥੋੜਾ ਦੇਹ ਖਾਣਾ ।
ਚਾਹ ਕੂੰ ਕੂਏ ਮੇ ਡਾਲ ।
ਇੰਦਰੀ ਨਿਗ੍ਰਹ ਕਰ ਰਾਖੇ ।
ਜੋ ਇੰਦਰੀ ਸੈਰ ਕਰੈਗੀ ?

ਤੋਂ ਗੁਨਾਹਾਂ ਪਰ ਕਲੋਲ ਕਰੇਗੀ ।
ਜਲ ਦਲ ਕਰ ਜ਼ਿਕਮ ਪੂਨ ਕਰੀਏ ਪਸ਼ੂ ਕੀ ਨਿਆਈ ।
ਘਣਾ ਖਾਣਾਂ ਦੇ ਨਾਂਹੀ ।
ਇਸ ਰੋਣੀ ਦੇਹ ਤਾਂਈ ।
ਸੋਵੇ ਸੋਚ ਕਰੀ ਚਹੇ ।
ਸੋਵਣਾ ਏਂ ਸੋਚ ਸੁ ਕਾਹੇ ।
ਤਿੰਨ ਪਹਿਰ ।
ਦੁਨੀਆਂ ਦੇ ਕੰਮਾਂ ਮੇਂ ਦਿਲ ਬੰਧ ਰਾਖਿਆ ਹੈ ।
ਇਸ ਦੇ ਦਾ ਵਿਚ ਨਾ ਆਵੈ ਤੋ ਬਹੁਤ ਭਲਾ ਹੈ ।
ਕਿਸ ਬਾਸਤੇ ਨਿਕਾਰੇ ਕੰਮਾਂ ਮੇਂ ਦਿਲ ਬਾਧਤਾ ।
ਕੁਛ ਹੋਸ਼ ਮੇ ਰਹਿ ।
ਬਾਹਰ ਆਇਆ ਕੀ ਸਵਾਰੇਂਗਾ, ਤੋ ਅੰਦਰਾ ਰੁਸਾਈ ਹੋਗੀ ।
ਜੇ ਤੂੰ ਆਖਿਰ ਨੂੰ ਸੰਵਾਰਿਆਂ ਚਾਂਹੇ ਆਪ ਕੂੰ ?
ਤੋਂ ਬੜਾਈ ਤੋਂ ਮੂੰਹ ਬਾਹਰ ਕਰ ?
ਬੜਾਈ ਦਾ ਜਾਮਾ ਹੰਢੈਗਾ ਨਹੀਂ ।
ਅਸਲੀਯਤ ਕੋ ਢੂੰਡ ?
ਇਬਾਦਤ ਕਰ ਔਰ ਸਾਦਾ ਰਖ ਅ ਪ ਕੂੰ ।
ਮਨ ਮੇ ਧੀਰਜ ਰਖ ।
ਟਹਿਲ ਕਰ ਫੁਕਰਾ ਕੀ
ਉਤਮ ਠੌਰ ਖਾਲੀ ਹਾਥ ।
ਹਰ ਦਮ ਡਰਦਾ ਰਹਿ ।
ਇੰਦ੍ਰੀ ਬਸ ਮੇ ਕਰ ਕੇ ਰਾਖ ।
ਜੋ ਜਹਾਨ ਮੇ ਖਾਣੇ ਪੀਣੇ ਮੇਂ ਪਿਆਰ ਕਰੇਗਾ ।
ਤੋ ਆਖਿਰ ਪਛਤਾਇਗਾ ।
ਦੁਨੀਆਂ ਤੋਂ ਮੂੰਹ ਫੇਰ ।
ਮਕਸੂਦ ਚਲਣਾ ।
ਆਖਿਰ ਬੇ ਉਮੈਦ ਹੋ ।
ਮਤਲਬ ਹਾਸਿਲ ਨਹੀਂ ।
ਖਾਣਾਂ ਖੂਬ ਪਰ ਚਿਤ ਨ ਰਾਖ

ਸਭ ਸੁਖਾਂ ਤੇ ਕਿਨਾਰਾ ਕਰਿਆ ਜਿਨ—
ਤਿਸ ਕੂੰ ਸੁਖ ਕਾ ਦਰਵਾਜਾ ਆਗੈ ਖੁਲਿਆ ਹੀ ਦੀਖੈਗਾ ।
ਏਕ ਬਡਾਈ ਤੇ ਸੈਕੜੇ ਨੁਕਸਾਨ ਹੈ ।
ਸਭ ਕੋ ਹੋੜ, ਰਸਤੇ, ਬੈਠ ਕੇ ਸੋਚ:—
ਚਿੰਤਾ, ਦਾਹਿ, ਗੁਸਾ, ਪਰੇਸ਼ਾਨੀਂ
ਬੜਾਈ ਛੋੜੇ ਤੇ ਏਤਾ ਸੁਖ ਹੈ ।
ਬੇ-ਪ੍ਰਵਾਹੀ, ਬੇਫਿਕਰੀ, ਸ਼ਾਂਤੀ, ਖਿਮਾ,
ਮਨ ਚਾਹੀ ਕਰੇਂਗਾ ਤੋ ਆਗੇ ਦਰਗਾਹ ਮੈ ਸਿਰ ਨੀਚਾ ਹੋਇਗਾ ।
ਸੋ ਨਿਮਾਣਾਂ ਹੋਇ ਰਹਿਣਾ, ਨਿਰਦਾਵੇ ਰਹਿਣਾ ।
ਨਿਰ ਮਤਲਬ ਰਹੈ । ਹਰ ਰੋਜ, ਜੋ ਆਪ ਆਵੈ
ਤਿਸ ਪਰ ਸੁਕਰ ਕਰ ਜਮਾ ਕਰ ਨ ਰਾਖੈ । ਖੁਲਾਇ ਕੇ ਖਾਇ,
ਤਿੰਨ ਬਾਤ ਤੇ ਨਫਸ ਮਰੈ ।
ਖੰਜਰੇ, ਖਾਮੋਸ਼ੀ ਏ ਸਮਸ਼ੇਰੇ ਜੂਏ
ਨੇਜੇ ਤਨਹਾਈਓ. . ਖਾਮੋਸ਼ ਖੰਜਰ, ਭੁਖ ਸਮਸੇਰ ਅਕਲ ਬਰਛੀ ।
ਜੋ ਦਮ ਅੱਲਹ ਤੇ ਨਿਆਰਾ, ਤਿਸ ਮੇਂ ਸ਼ੈਤਾਨ ਸਾਥੀ ਹੋਵਿ ਤੇਰਾ ।
ਜੋ ਦੁਨੀਆ ਮੇਂ ਦੇਵ ਕੀ ਮਾਨਿੰਦ ਚਲੈ ਨਫਸ ਸ਼ੈਤਾਨ ਤੇਰਾ ਗਲਾ ਦਾਬੈਗਾ ।
ਤਿਸ ਨਾਲ ਆਸ-ਨਾਈ ਰਹੈਗਾ ਤੋ ਖਰਾਬ ਹੋਇਗਾ ।
ਏਕ ਆਪਣੀ ਫਕੀਰੀ ਕਿਸੇ ਨੂੰ ਜਾਹਰ ਨਾ ਕਰ ।
ਆਪਣੇ ਮੂੰਹੋਂ ਕਹਿਣ ਤੇ ਸੋਭਾ ਦੁਨੀਆਂ ਕੀ, ਫੱਕਰੀ ਮਿਟੈ ।
ਜਿਸ ਕੂੰ ਦੁਨੀਆਂ ਕੀ ਸਹੈ । ਤਿਸ ਤੇ ਕਾਦਰ ਖੁਸ਼ ਰਹੈ ।...
ਤਨ ਸੰਵਾਰਨਾ ਕੁਛ ਮਰਦਾਨਗੀ ਨਹੀਂ ? ਜਿਨ ਤਨ ਸੰਵਾਰਿਆ ਤਿਨ ਸਭ ਤੇ ਰਹੇਜ । ਇਹ ਸਬਰ ਕਰ ਤਨ ਮੈ ।
ਇਸ ਤੇ ਭਲੀ ਸੇਵਾ ਔਰ ਕੋਈ ਨਹੀਂ ।
ਜਿਸ ਨੂੰ ਇਸ ਬਾਤ ਕੀ ਖਾਹਸ਼ ਕੋਈ । ਦਿਖਾਵਾ ਬੁਰਾ ਤਿਸ ਦੇ ਦੂਰ ਰਹਿ ।
ਸੋ ਕੌਣ ਹੈ ਜੋ ਖਾਲਕ ਕੂੰ ਕਬੂਲ ਕਹਾਉਣਾ ।
ਖਲਕ ਮੇਂ ਭਲਾ ਦਿਖਾਉਣਾ । ਖਲਕ ਮੇਂ ਬੜਾ ਕਹਾਉਣਾ ।
ਸੋ ਬੁਰਾ ਹੈ,
ਜਿਨ ਸੰਸਾਰ ਮੁਰਾਦ 'ਨ ਢੂੰਡੀ । ਖੁਸਹਾਲੀ ਤਿਆਗ ਮੇਂ ਹੈ । ਸੋ ਪੈਸਾ ਸ਼ੈਤਾਨ ਕਾ ਹੈ । ਜਿਨ ਕਿਹਾ ਮੈ ਕਛੁ ਨਹੀਂ । ਛਿਪ ਰਿਹਾ ਸੋ ਮਰਦਾ ਹੈ... —ਵੇਦਿ

ਬਾਤ ਤੇ ਹਾਥ ਮੁਖ ਰਾਖ । ਨਫਸ ਉਸ ਦੁਨੀਆਂ ਦੇ ਰਾਖ । ਐ ਬਿਰਾਬਰ ਜੇ ਤੂੰ ਕਾਦਰ ਕੂੰ ਚਾਹਨ ਬਾਲਾ ਹੈ ਤੋਂ ਉਸ ਦੀ ਕੀਤੀ ਤੇ ਮੂੰਹ ਨ ਖੋਲ ।

ਜੋ ਕੋਈ ਗਿਲਾ ਕਰਤਾ ਹੈ ਸੋ ਅਹਿਮਕ ਹੈ।

ਤੂੰ ਮਰਨੇ ਕੀ ਖ਼ਬਰ ਰਾਖ । ਤਾਂ ਆਪਣਾ ਮੁਖ ਚੁਪ ਵਲ ਮਰੋੜ ਕੇ ਰਾਖ ।

ਜੇ ਖ਼ਲਾਸੀ ਚਾਹੇਂ ਤੋਂ ਖਾਮੋਸ਼ ਰਹੁ ਖਲਕ ਮੇਂ,

ਜੈਸੇ ਕਣ ਛਿਪਾ ਹੈ, ਜਾ ਜਾਹਰ ਪੰਖਿ ਚੁਨ ਗਏ ।......

ਸੋ ਮੁਰੀਦ ਕਿਸ ਕੋ ਤੂੰ ਬੁਰਾ ਕਹਿ ਰੋਸੇ ਦੇਤ ਮਰ ਜ਼ਾਤਾ ਹੈ ।

ਜਿਸ ਤੇ ਬੁਰਾ ਨ ਕਹੇ ਤਿਸ ਕੂੰ । ਕਿਸੇ ਕਾ ਦਿਲ ਨ ਢਾਹ,

ਸਭ ਕੇ ਬੀਚ ਖਾਲਕ ਕੋ ਦੇਖ ।

ਜੋ ਕੋਈ ਕਾਬੇ ਸਬੀਰੀ ਕਰੈ ਨਾ । ਤਿਸ ਕਾ ਸਭ ਲੁਟ ਜ਼ਾਤਾ ਹੈ ।

ਜਿਸ ਤੇ ਅੰਮ੍ਰਿਤ ਰਹਿਤਾ ਨਹੀਂ । ਫੋਕਾ ਹੋਇ ਜਾਤਾ ਹੈ ।

ਉਸ ਕਾ ਅਮਲ ਹੋਰਸ ਮੇਂ ਜਾਏ ਰਹੇ ਹੈ, ਉਸ ਕਾ ਦਿਲ ਛਾਹਲ ਹੋਇ ਰਹੇ ।

ਚਤੁਰਾਈ ਨਾਲ ਕਿਛ ਜਾਹਰ ਨਾ ਕਰ । ਜਿਸ ਤੇ ਜ਼ਬਾਨ ਮੁਖ ਬੰਦ ਕਰ ਰਾਖ ।

ਖਲਕ ਤੇਂ ਆਪ ਕੂੰ ਨਿਰਾਸ ਰਾਖ । ਖਾਲਕ ਕੀ ਤਰਫ ਮੁਖ ਮੋਰ ।

ਤੋ ਤੇਰੇ ਅੰਦਰ ਰੋਸ਼ਨਾਈ ਹੋਇਗੀ ।

ਇਤ ਸ੍ਰੀ ਫਰੀਦ ਜੀ ਕਾ ਪਧਤਿ ਨਾਮਾ ਸੰਪੂਰਣੰ ।

---

# ਬਾਬਾ ਫ਼ਰੀਦ ਦੀ ਕਵਿਤਾ ਵਿਚ ਸੋਹਜ ਦੀ ਮਹਾਨਤਾ

ਬਾਬਾ ਫ਼ਰੀਦ ਦੀ ਕਵਿਤਾ ਗੂੜ੍ਹੀ ਨਿਰਾਸ਼ਾ, ਭਰਵੇਂ ਸੋਹਜ ਅਤੇ ਉਭਰਦੇ ਸਾਹਸ ਵਾਲੀ ਰਚਨਾ ਹੈ। ਇਸ ਦੇ ਦੂਸਰੇ ਦੋ ਵਿਸ਼ੇਸ਼ ਲੱਛਣਾਂ ਨੂੰ ਇਕ ਪਾਸੇ ਰਖ ਕੇ ਵਿਚਾਰਦੇ ਹੋਏ ਅਸੀਂ ਇਸ ਨਿਬੰਧ ਵਿਚ ਜ਼ਿਆਦਾ ਜ਼ੋਰ ਫ਼ਰੀਦ ਦੀ ਕਵਿਤਾ ਵਿਚਲੇ ਸੋਹਜ ਦਾ ਵਿਸ਼ਲੇਸ਼ਣ ਕਰਨ ਵਿਚ ਹੀ ਲਗਾਵਾਂਗੇ। ਇਸ ਕਵਿਤਾ ਵਿਚ ਸੋਹਜ ਕਈ ਪ੍ਰਕਾਰ ਨਾਲ ਨਿਰਪ੍ਰਤ ਹੋਇਆ ਹੈ। ਸ਼ੈਲੀ ਅਤੇ ਭਾਸ਼ਾ ਦਾ ਸੋਹਜ, ਭਾਵਾਂ ਦੀ ਕੋਮਲਤਾ ਦਾ ਸੋਹਜ, ਬੁਧੀ ਦੀ ਸੂਖਮਤਾ ਦਾ ਸੋਹਜ ਅਤੇ ਸਭ ਤੋਂ ਵੱਧ ਜ਼ਿੰਦਗੀ ਦੇ ਜਿਉਂਦੇ ਹੁਸਨ ਦਾ ਸੋਹਜ ਇਸ ਵਿਚ ਸ਼ਾਮਲ ਹਨ। ਇਸ ਅਣਮਿਣਵੇਂ ਸੋਹਜ ਦਾ ਕਾਰਣ ਕਈ ਵੇਰ ਪੰਜਾਬੀ ਦੇ ਕਈ ਪਰਮੁਖ ਆਲੋਚਕ ਵੀ ਇਸ ਕਵਿਤਾ ਦੀ ਯੋਗ ਮਹਾਨਤਾ ਨੂੰ ਸਮਝਣ ਵਿਚ ਭੁਲੇਖਾ ਖਾ ਜਾਂਦੇ ਹਨ। ਇਸ ਲਈ ਇਹ ਜ਼ਰੂਰੀ ਹੈ ਕਿ ਇਸ ਪ੍ਰਸੰਗ ਵਿਚ ਪੈਦਾ ਹੋ ਚੁਕੇ ਜਾਂ ਪੈਦਾ ਕੀਤੇ ਜਾ ਰਹੇ ਭੁਲੇਖਿਆਂ ਨੂੰ ਦੂਰ ਕੀਤਾ ਜਾਵੇ।

ਪਹਿਲੀ ਗਲਤੀ ਜੋ ਕਈ ਆਲੋਚਕ ਇਸ ਸੋਹਜ ਨੂੰ ਮਾਣ ਵਿਚ ਕਰਦੇ ਹਨ ਉਹ ਹੈ ਉਨ੍ਹਾਂ ਦਾ ਇਸ ਕਵਿਤਾ ਨੂੰ ਗੀਤ ਆਤਮਕ ਸਮਝਣਾ। **ਹਰ ਗੀਤ ਇਕ ਸੋਹਜ ਭਰਪੂਰ ਅਤੇ ਹਲਕੀ ਫੁਲਕੀ ਰਚਨਾ ਹੁੰਦੀ ਹੈ। ਪਰ ਹਰ ਸੋਹਜ ਭਰਪੂਰ ਕਵਿਤਾ ਗੀਤ ਨਹੀਂ ਹੁੰਦੀ।** ਕੋਈ ਮਹਾਨ ਕਵੀ ਆਪਣੇ ਮਹਾਨ ਵਿਚਾਰਾਂ ਦਾ ਪ੍ਰਗਟਾ ਕਰਦਾ ਹੋਇਆ ਵੀ ਕਿਸੇ ਰਚਨਾ ਵਿਚ ਸੋਹਜ ਦਾ ਸੰਚਾਰ ਕਰ ਜਾਂਦਾ ਹੈ। ਇਹ ਉਸ ਦੇ ਆਪਣੇ ਅੰਦਰਲੇ ਦੀ ਕੋਮਲਤਾ ਅਤੇ ਉਚੱਤਾ ਕਾਰਣ ਹੁੰਦਾ ਹੈ। ਡੂੰਘੀ ਨੀਝ ਨਾਲ ਦੇਖਿਆਂ ਪਤਾ ਲਗਦਾ ਹੈ ਕਿ ਫ਼ਰੀਦ ਦੀ ਕਵਿਤਾ ਕਿਤੇ ਵੀ **ਭਾਵਾਂ ਦਾ ਪ੍ਰਸਾਰ ਨਹੀਂ ਲੋਂਦੀ ਇਹ ਬੁੱਧੀ ਪ੍ਰਸਾਰ ਦੇਂਦੀ ਹੈ।** ਇਸ ਕਵੀ ਦੀ ਕਾਵਿ ਰਚਨਾ ਵਿਚ ਇਕ-ਸੁਰਤਾ, ਬੰਧੇਜ, ਦ੍ਰਿਸਟੀਕੋਣ ਦੀ ਏਕਤਾ, ਦ੍ਰਿਸ਼ਟੀ ਦੀ ਸਮਤਾ ਅਤੇ ਨਿਯਮ-ਬੱਧਤਾ ਕਈ ਵੇਰ ਭੁਲੇਖਾ ਪਾਉਂਦੀ ਹੈ ਕਿ ਇਨ੍ਹਾਂ ਸਾਰੇ ਸ਼ਲੋਕਾਂ ਵਿਚ **ਇਕੋ ਹੀ ਵਿਚਾਰ** ਨੂੰ ਸੋਹਜ ਵਿਚ ਡੋਬ ਕੇ ਵੱਖ ਵੱਖ ਤਰ੍ਹਾਂ ਪੇਸ਼ ਕੀਤਾ ਹੋਇਆ ਹੈ। ਪਰ ਇਕ ਵਾਧੂ ਛਲਾਵਾ ਹੀ ਹੈ। ਅਸਲ ਵਿਚ ਫ਼ਰੀਦ ਦੀ ਸਮੁੱਚੀ ਕਵਿਤਾ ਵਿਚ ਬੇ ਅੰਤ ਵਿਚਾਰ

ਸਾਮਰੂਪਤਾ ਨਾਲ ਅਭਿਵਿਅਕਤ ਹੋਏ ਹਨ। ਫਰੀਦ ਦਾ ਸੌਹਜ ਜਿੱਥੇ ਤੀਖਣ, ਲੁਭਾਊਲਾ, ਭਾਵ-ਜਗਾਊ ਅਤੇ ਦਿਲ-ਹਿਲਾਊ ਹੈ ਉਥੇ ਵਿਚਾਰ ਪਰਵਾਹ ਦਾ ਇਕ ਮਹਾਨ ਸੋਮਾ ਵੀ ਹੈ। ਮਿਸਾਲ ਵਜੋਂ ਹੇਠ ਲਿਖੀਆਂ ਪੰਕਤੀਆਂ ਅਸਾਡੇ ਉਪਰੋਕਤ ਕਥਨ ਦੀ ਪੁਸ਼ਟੀ ਕਰਦੀਆਂ ਹਨ :—

1. ਫਰੀਦਾ ਭੂਮਿ ਰੰਗਾਵਲੀ ਮੰਝਿ ਵਸੂਲਾ ਬਾਗ।
   ਜੋ ਜਨ ਪੀਰਿ ਨਿਵਾਜਿਆ ਤਿਨ੍ਹਾਂ ਅੰਚ ਨਾ ਲਾਗ॥
2. ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ।
   ਵਿਰਲੇ ਕਈ ਪਾਈਅਨਿ ਜਿਨ੍ਹਾਂ ਪਿਆਰੇ ਨੇਹ॥
3. ਫਰੀਦਾ ਮੈਂ ਭੋਲਾਵਾ ਪਗ ਦਾ ਮਤੁ ਮੈਲੀ ਹੋ ਜਾਇ।
   ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ॥
4. ਫਰੀਦਾ ਗਰਬੁ ਜਿਨਾ ਵੱਡਿਆਈਆਂ ਧਨਿ ਜੋਬਨਿ ਆਗਾਹ।
   ਖਾਲੀ ਚਲੇ ਧਨੀ ਸਿਉ ਟਿਬੇ ਜਿਉ ਮੀਹਾਹੁ॥

ਉਪਰਲੀਆਂ ਤੁਕਾਂ ਵਿਚ ਨਾ ਹੀ ਰੂਪ ਵਿਧਾਨ ਦੀ ਸੁੰਦਰਤਾ ਦੀ ਕੋਈ ਤੋਟ ਹੈ ਅਤੇ ਨਾ ਹੀ ਭਾਵਾਂ ਦੀ ਸੂਖਮ, ਸਜੀਵ, ਹਕੀਕੀ ਅਤੇ ਧੁਰ ਅੰਦਰ ਤਕ ਲਹਿ ਜਾਣ ਵਾਲੇ ਹੁਸਨ ਦੀ ਕੋਈ ਕਮੀ ਹੈ। ਅਤੇ ਇਸ ਤੋਂ ਇਲਾਵਾ ਖੂਬੀ ਇਹ ਹੈ ਕਿ ਹਰ ਸ਼ਲੋਕ ਇਕ ਬੱਝਵੇਂ ਅਤੇ ਭਰਵੇਂ ਵਿਚਾਰ ਦਾ ਸੰਚਾਲਕ ਹੈ। ਫਰੀਦ ਦੀ ਕਵਿਤਾ ਵਿਚਲਾ ਇਹੀ ਗੁਣ ਉਸ ਨੂੰ ਸਰਵ ਸਮਿਆਂ ਦੇ ਉਚੱਤਮ ਕਵੀਆਂ ਵਿਚ ਖਲਾਰਦਾ ਹੈ। ਆਧੁਨਕ ਕਵਿਤਾ ਵਿਚ ਵੀ ਅਸਾਡੀ ਇਹੀ ਮੰਗ ਹੈ ਕਿ ਬੌਧਕਤਾ ਅਤੇ ਭਾਵੁਕਤਾ ਦਾ ਇਸ ਵਿਚ ਸੁਮੇਲ ਹੋਵੇ। ਇਸ ਪ੍ਰਮਾਣ ਅਨੁਸਾਰ ਫਰੀਦ ਦੀ ਕਵਿਤਾ, ਅਤਿ ਉਤੱਮ ਟੀਚਿਆਂ ਨੂੰ ਛੋਂਹਦੀ ਹੈ।

ਫਰੀਦ ਦੀ ਰਚਨਾ ਵਿਚ ਮਨੁਖੀ ਹੁਸਨ ਦੇ ਬਿਆਨ ਤੋਂ ਉਪਰੰਤ ਕੁਝ ਅਦ੍ਰਿਸ਼ਟ ਹੁਸਨ ਦੇ ਝਲਕਾਰੇ ਵੀ ਹਨ ਅਤੇ ਜਿੱਥੇ ਉਹ ਦੁਨਿਆਵੀ ਹੁਸਨ ਨੂੰ ਬਿਆਨਦਾ 'ਭੂਮ ਰੰਗਾਵਲੀ' ਅਤੇ 'ਉਮਰ ਸੁਹਾਵੜੀ' ਆਦਿ ਬਿਸ਼ੇਸ਼ਣਾਂ ਨਾਲ ਯਾਦ ਕਰਦਾ ਹੈ ਉਥੇ 'ਚਿੰਤ ਖਟੋਲਾ ਬਾਣ ਦੁੱਖ ਬਿਰਹਿ ਹੰਡਾਵਣ ਲੇਫ' ਜੇਹੀਆਂ ਉਕਤੀਆਂ ਲਿਖ ਕੇ ਭਾਵਵਾਚਕ ਸੁਰਤੀ ਦੇ ਲਖਸ਼ ਉਘਾੜਦਾ ਹੈ। ਅਪਣੇ ਅੰਦਰਲੀ ਇਸ ਅਸਲੀਅਤ ਨੂੰ ਉਹ ਕੁਝ ਇਸ ਤਰ੍ਹਾਂ ਯਾਦ ਕਰਦਾ ਹੈ :

1. ਫਰੀਦਾ ਸ਼ਕਰ ਖੰਡ ਨਿਵਾਤ ਗੁੜੁ,
   ਮਾਖਿਉਂ ਮਾਂਝਾ ਦੁਧ।
   ਸਭੇ ਵਸਤੂ ਮਿਠੀਆਂ,

ਰੱਬ ਨਾ ਪੂਜਿਨ ਡੁਬੁ।

2. ਫਰੀਦਾ ਰੱਬ ਖਜੂਰੀ ਪਕੀਆਂ,
ਮਾਖਿਆ ਨਈ ਵਹੰਨਿ ।
ਜੋ ਜੋ ਵੰਞੈ ਡੀਹੜਾ,
ਸੋ ਉਮਰ ਹਥ ਪਵੰਨਿ ।

ਇਸ ਤੋਂ ਇਲਾਵਾ ਫ਼ਰੀਦ ਦੇ ਚਿੰਤਨ ਵਿਹਲੀ ਸੁੰਦਰਤਾ ਦਾ ਇੱਕ ਹੋਰ ਵਾਹਣ ਵੀ ਹੈ ਅਤੇ ਉਹ ਹੈ ਜੀਵਨ ਦੀ ਨਾਸ਼ਮਾਨਤਾ ਨੂੰ ਹਕੀਕੀ ਰੰਗ ਵਿਚ ਬਿਆਨ ਕੇ ਅਸਲੀਅਤ ਦੀ ਰਾਹ ਨੂੰ ਸੌਹਰੂਲਾ ਬਣਾਉਣਾ । ਇਸ ਕਰਮ ਵਿਚ ਉਹ ਕੂੜ ਪਸਾਰੇ ਨੂੰ ਹੇਚ ਸਮਝਦਾ ਹੈ ਅਤੇ ਮੰਡਪ ਮਾੜੀਆਂ ਉਸ ਨੂੰ ਇਕ ਰਾਖ ਦਾ ਢੇਰ ਦਿਸਣ ਲਗਦੀਆਂ ਹਨ ।

੨. ਫਰੀਦਾ ਕੋਠੇ ਮੰਡਪ ਮਾੜੀਆਂ,
ਉਸਾਰੇਦੇ ਭੀ ਗਏ ।
ਕੂੜਾ ਸਉਦਾ ਕਰਿ ਗਏ,
ਗੋਰੀ ਆਇ ਪਏ ।

ਫ਼ਰੀਦ ਦਾ ਸਮਾਂ ਰਾਜਾਵਾਦੀ ਨਿਜ਼ਾਮ ਦਾ ਸੀ । ਲੋਕਾਂ ਨੂੰ ਗੁਲਾਮ ਬਣਾਇਆ ਜਾਂਦਾ ਸੀ । ਇਨਸਾਨੀ ਸੁੰਦਰਤਾ ਦੀ ਮੰਡੀਆਂ ਵਿਚ ਨੀਲਾਮੀ ਹੁੰਦੀ ਸੀ ਅਤੇ ਔਰਤਾਂ ਦਾ ਮੁੱਲ ਉਨ੍ਹਾਂ ਦੇ ਜਿਸਮਾਨੀ ਹੁਸਨ ਅਨੁਸਾਰ ਤਾਰਿਆ ਜਾਂਦਾ ਸੀ । ਹਿੰਦੁਸਤਾਨ ਉਤੇ ਨਵਾਂ ਮੁਸਲਮਾਨਾਂ ਦਾ ਹਮਲਾ ਹੋਇਆ ਸੀ ਅਤੇ ਹਰ ਪਾਸੇ ਅਨਥਿਰਤਾ ਹੀ ਅਸਥਿਰਤਾ ਸੀ । ਸੋਮਨਾਥ ਦਾ ਮੰਦਰ ਤੋੜ ਦਿੱਤਾ ਗਿਆ ਸੀ । ਹਿੰਦੁਸਤਾਨ ਦਾ ਕਾਫ਼ੀ ਹਿੱਸਾ ਇਸਲਾਮੀ ਹਕੂਮਤ ਹੇਠ ਚਲਾ ਗਿਆ ਸੀ ਅਤੇ ਜੇਤੂ ਹੁਕਮਰਾਨਾਂ ਨੇ ਹਾਰੇ ਹੋਏ ਗ਼ੁਲਾਮ ਮੁਲਕ ਦੀਆਂ ਬੇ-ਅੰਤ ਇਸਤਰੀਆਂ ਆਪਣੇ ਘਰੀਂ ਵਸਾ ਲਈਆਂ ਸਨ । ਗ਼ਜ਼ਨੀ ਤੋਂ ਹਮਲੇ ਅਕਸਰ ਹੁੰਦੇ ਹੀ ਰਹਿੰਦੇ ਸਨ, ਜਿਸ ਕਾਰਣ ਪੰਜਾਬ ਦੀ ਜੀਵਨ-ਤੋਰ ਬੁਰੀ ਤਰ੍ਹਾਂ ਥਿੜਕ ਗਈ ਸੀ । ਇਸ ਥਿੜਕਨ ਦਾ ਪ੍ਰਭਾਵ ਫ਼ਰੀਦ ਦੀ ਕਵਿਤਾ ਵਿਚ ਉਸ ਦੇ ਮਨ ਰਾਹੀ ਪ੍ਰਗਟਿਆ ਹੋਇਆ ਸਾਫ਼ ਵੇਖਿਆ ਜਾ ਸਕਦਾ ਹੈ ।

1. ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ।
ਧ੍ਰਿਗੁ ਤਿਨਾ ਦਾ ਜੀਵਿਆ ਜਿਨਾ ਵਿਡਾਣੀ ਆਸ ॥

2. ਤਨੁ ਤਪੈ ਤਨੂਰ ਜਿਉਂ ਹਡ ਬਲੰਨਿ ।
ਪੈਰੀਂ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ ॥

3. ਅਜੁ ਨ ਸੁਤੀ ਕੰਤ ਸਿਉ ਅੰਗ ਮੁੜੇ ਮੁੜ ਜਾਇ ॥
ਜਾਇ ਪੁਛਹੁ ਡੁਹਾਗਣੀ ਤੁਮ ਕਿਉ ਰੈਣ ਵਿਹਾਇ ॥

ਫ਼ਰੀਦ ਭਾਵੇਂ ਕਿਸੇ **ਹੱਦ ਤਕ ਸੂਫ਼ੀ ਸੀ** ਪਰ ਸਭ ਤੋਂ ਪਹਿਲਾਂ ਉਹ ਇਸਲਾਮ ਦਾ ਇਕ ਮਹਾਨ ਧਾਰਮਕ ਪ੍ਰਚਾਰਕ ਸੀ। ਪ੍ਰੇਮ, ਮਿੱਠਤ ਅਤੇ ਸਹਿਣਸ਼ੀਲਤਾ ਉਸ ਦੀ ਸ਼ਖ਼ਸੀਅਤ ਵਿਚ ਘੁਲ ਮਿਲ ਗਏ ਹੋਏ ਸਨ ਅਤੇ ਸੁਹਿਰਦਤਾ ਦਾ ਉਹ ਇੱਕ ਵਹਿੰਦਾ ਦਰਿਆ ਸੀ। ਭਾਵੇਂ ਉਹ ਇਸਲਾਮ ਦਾ ਪ੍ਰਚਾਰਕ ਸੀ ਪਰ ਹਿੰਦੂਆਂ ਨਾਲ ਉਸ ਨੂੰ ਕੋਈ ਘੱਟ ਸਨੇਹ ਨਹੀਂ ਸੀ। ਇਹ ਉਸ ਦੇ ਡੂੰਘੇ ਪਿਆਰ ਸਦਕਾ ਹੀ ਸੀ ਕਿ ਹਿੰਦੂਆਂ ਦੀ ਇੱਕ ਭਾਰੀ ਗਿਣਤੀ ਆਪਣੇ ਆਪ ਇਸਲਾਮ ਵਿਚ ਦਾਖ਼ਲ ਹੋ ਗਈ ਸੀ। ਫ਼ਰੀਦ ਵਿਚਲੇ ਇਸ ਕਰਨ ਨੇ ਵੀ ਉਸ ਦੀ ਕਵਿਤਾ ਨੂੰ ਇਕ ਨਵੇਕਲਾ ਸੁਹਜ ਬਖਸ਼ਿਆ ਹੈ। ਇਸੇ ਚੇਤੰਨਤਾ ਨਾਲ ਉਸ ਨੇ ਹੇਠ —ਲਿਖੀਆਂ ਅਤਿ ਹੁਸੀਨ ਪੰਕਤੀਆਂ ਲਿਖੀਆਂ ਹਨ। ਬੇਸ਼ਕ ਇਸ ਚੇਤੰਨਤਾ ਵਿਚ ਇਕ ਵੰਗਾਰ, ਹਲੂਣਾ ਅਤੇ ਚੇਤਾਵਨੀ ਵੀ ਹੈ, ਫਿਰ ਵੀ ਇਸ ਵਿਚ ਛੁਪੇ ਸਨੇਹ ਦੀ ਸੁੰਦਰਤਾ ਹੈ।

ਖ ਫਰੀਦਾ ਜੋ ਤੈ ਮਾਰਨਿ ਮੁਕੀਆਂ, ਤਿੰਨਾਂ ਨ ਮਾਰੇ ਘੁੰਮਿ।
ਆਪਨੜੈ ਘਰਿ ਜਾਈਐ, ਪੈਰ ਤਿੰਨਾਂ ਦੇ ਚੁੰਮਿ ॥

ਫ਼ਰੀਦ ਦੀ ਕਵਿਤਾ ਵਿਚ ਸੁੰਦਰਤਾ ਦੀ ਸਿਖਰ ਉਥੇ ਹੈ ਜਿਥੇ ਮੌਤ ਦੀ ਨਿਰਾਸਤਾ ਦਾ ਸਾਇਆ ਜੀਵਨ ਦੀ ਅਸਲੀਅਤ ਉੱਪਰ ਖੰਭ ਫਟਕਦਾ ਹੈ। ਜੀਵਨ-ਦਰਿਆ ਦਾ ਕਿਨਾਰਾ ਢਹਿ ਰਹਿਆ ਹੈ ਮਨੁੱਖ ਰੂਪੀ ਬਿਰਛ ਇਸ ਉਪਰ ਖਲੋਤਾ ਹੈ। ਜਿਸ ਭਾਂਡੇ ਵਿਚ ਸਾਹਾਂ ਦਾ ਪਾਣੀ ਪਿਆ ਹੈ ਉਹ ਕੱਚਾ ਹੈ। ਇਹ ਭਾਂਡਾ ਖੁਰ ਜਾਏਗਾ ਅਤੇ ਉਹ ਰੁੱਖੜਾ ਡਿਗ ਪਵੇਗਾ। ਤੇ ਫੇਰ ਕੀ ਹੋਵੇਗਾ ? ਕੀ ਇਸ ਤੋਂ ਸੁਹਣਾ ਫਿਰ ਕਦੀ ਕੋਈ ਲਿਖੇਗਾ !

1. ਫਰੀਦਾ ਮਹਿਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ।
ਗੋਰਾਂ ਸੇ ਨਿਮਾਣੀਆਂ ਬਹਿਸਨਿ ਰੂਹਾਂ ਮਲਿ।
ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ।

2. ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ।
ਅਗੈ ਦੋਜਕ ਤਪਿਆ ਸੁਣੀਐ ਹੂਲ ਪਵੈ ਕਾਹਾਹਾ ॥

3. ਫਰੀਦਾ ਦਰਿਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ।
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥

ਇਨ੍ਹਾਂ ਉਪਰਲੀਆਂ ਸਤਰਾਂ ਦੀ ਸੁੰਦਰਤਾ ਇਤਨੀ ਕੁਝ ਵਧੀਕ ਹੈ ਕਿ ਇਨ੍ਹਾਂ ਦਾ ਰੂਪਕ-ਸੁਹਜ ਬੋਧਕ ਹਕੀਕਤਾਂ ਤੋਂ ਵੀ ਵਧੇਰੇ ਸੁਜੀਵ ਭਾਸਦਾ ਹੋਇਆ ਇਨ੍ਹਾਂ ਨੂੰ ਅਮਰਤਾ ਬਖ਼ਸ਼ਦਾ ਹੈ ।

ਬਾਬਾ ਫ਼ਰੀਦ ਪੰਜਾਬ ਦੇ ਹੁਣ ਤੱਕ ਹੋਏ ਕੁਝ ਪ੍ਰਮੁਖ ਵਿਅਕਤੀਆਂ ਵਿਚੋਂ ਇਕ ਸੀ । ਉਸ ਦੇ ਮਹਾਨ ਵਿਅਕਤੀਤਵ ਕਾਰਣ ਉਸ ਦਾ ਅਨੁਭਵ ਵਿਸ਼ਾਲ, ਨਿਰੋਆ ਅਤੇ ਅਰਥਕਾਰੀ ਸੀ । ਉਸ ਦੀ ਬੋਲੀ ਵਿਚਲੀ ਮਿਠਾਸ, ਸੁਹਜ ਅਤੇ ਇਸ ਵਿਚਲੀ ਸ਼ਕਤੀ ਉਸ ਦੇ ਅਨੁਭਵ ਦੀ ਦੇਣ ਹਨ । ਨਿਰਸੰਦੇਹ ਫ਼ਰੀਦ ਦੇ ਨਿਜੀ ਅਨੁਭਵ ਨੇ ਉਸ ਤੋਂ ਅਜੇਹੀ ਹੁਸੀਨ ਕਵਿਤਾ ਲਿਖਾਈ ਪ੍ਰੰਤੂ ਉਸ ਦਾ ਸੰਦੇਸ਼ ਨਿਜੀ ਤੋਂ ਅਨਿਜੀ ਹੁੰਦਾ ਹੋਇਆ ਸਰਵ-ਵਿਆਪਕ ਅਤੇ ਸਰਵ-ਕਲਿਆਨੀ ਵੀ ਸੀ ।

ਕਿਹਾ ਜਾ ਸਕਦਾ ਹੈ ਕਿ ਫ਼ਰੀਦ ਦੀ ਕਵਿਤਾ ਦੀ ਮਿਠਤ ਅਤੇ ਸੁਹਜ ਦੇ ਕਾਰਣ ਉਸ ਦੀ ਰਚਨਾ ਵਿਚਲੀ ਉਦਾਸੀ, ਤਰਸ, ਡਰ, ਹਮਦਰਦੀ, ਸਦ-ਭਾਵਾਂ ਦੀ ਡੂੰਘਾਈ ਅਤੇ ਤੀਖ਼ਣ ਬੋਧਕਤਾ ਆਦਿ ਹਨ । ਫ਼ਰੀਦ ਆਪਣੇ ਸਮੇਂ ਦੀ ਅਵਸਥਾ ਨੂੰ ਪੂਰੀ ਤਰ੍ਹਾਂ ਮਹਿਸੂਸਦਾ ਜ਼ਰੂਰ ਹੈ ਪਰੰਤੂ ਉਸ ਦਾ ਪ੍ਰਤੀਕਰਮ ਗੁਰੂ ਨਾਨਕ ਵਾਂਗੁਰ ਦਲੇਰੀ ਭਰਿਆ ਇਕ ਪਾਸਰ ਨਹੀਂ । ਉਹ ਉਪਰਲੀਆਂ ਸ਼ਰੇਣੀਆਂ ਦੇ ਖ਼ਿਲਾਫ਼ ਵਿਦਰੋਹ ਜਵਾਲਾ ਆਪਣੇ ਅੰਦਰ ਪ੍ਰਚੰਡ ਤਾਂ ਕਰਦਾ ਹੈ ਪਰ ਹੇਠਲੀਆਂ ਮਜ਼ਲੂਮ ਸ਼ਰੇਣੀਆਂ ਨੂੰ ਉਨ੍ਹਾਂ ਦੇ ਉਲਟ ਭੜਕਾਉਂਦਾ ਨਹੀਂ । **ਸਹਿਨਸ਼ੀਲਤਾ** ਅਤੇ **ਰਜ਼ਾ** ਫ਼ਰੀਦ ਦਾ ਮੁੱਖ ਸੰਦੇਸ਼ਾ ਹਨ । ਉਸ ਦੇ ਇਸੇ ਸੰਦੇਸ਼ੇ ਵਿਚ ਉਸ ਦੀ ਰਚਨਾ ਵਿਚਲੀ ਮਿਠਾਸ ਅਤੇ ਸੁਹਜ ਦਾ ਭੇਦ ਲੁਕਿਆ ਹੋਇਆ ਹੈ । ਇਨ੍ਹਾਂ ਹੀ ਕਰਮਾਂ ਅਤੇ ਪ੍ਰਤੀਕਰਮਾਂ ਨੇ ਫ਼ਰੀਦ ਨੂੰ ਕਿਸੇ ਸ਼ਰੇਣੀ ਦਾ ਕਲਾਕਾਰ ਨਹੀਂ ਬਣਾਇਆ ਸਗੋਂ ਉਹ ਸਰਵ-ਸ਼ਰੇਣੀਆਂ ਨੂੰ ਇਕੋ ਜਿਹਾ ਸੁਹਜ ਪ੍ਰਦਾਨ ਕਰਨ ਵਾਲਾ ਸਰੇਸ਼ਟ ਕਵੀ ਸਮਰਾਟ ਹੈ ।

ਇਸ ਤਰ੍ਹਾਂ ਨਾਲ ਫ਼ਰੀਦ ਦੀ ਕਵਿਤਾ ਵਿਚਲੇ ਸੁਹਜ ਦੀ ਮਹਾਨਤਾ ਬਹੁ-ਪੱਖੀ ਸਿੱਧ ਹੁੰਦੀ ਹੈ । ਇਸ ਰਾਹੀਂ ਉਸ ਦੀ ਰਚਨਾ ਵਿਚਲੀ ਨਿਰਾਸ਼ਾ ਦਾ ਡੰਗ ਕੁਝ ਖੁੰਡਾ ਹੁੰਦਾ ਹੈ । ਬੋਲੀ, ਸ਼ੈਲੀ, ਅਲੰਕਾਰ, ਭਾਵ-ਚਿੱਤਰ ਅਤੇ ਬੋਧਕ ਸੰਕੇਤ ਇਸ ਰਚਨਾ ਨੂੰ ਅਜਬ ਛਬੀ ਪ੍ਰਦਾਨ ਕਰਦੇ ਹਨ ; ਇਨ੍ਹਾਂ ਸਾਰੇ ਹੀ ਅੰਗਾਂ ਵਿਚ ਇਕ ਅਜੀਬ ਤਰ੍ਹਾਂ ਦੀ ਸੁੰਦਰਤਾ ਦ੍ਰਿਸ਼ਟਮਾਨ ਹੋਈ ਹੈ । ਇਹੀ ਕਾਰਣ ਹੈ ਕਿ ਸਦੀਆਂ ਗੁਜ਼ਰ ਗਈਆਂ ਹਨ ਅਜੇ ਤਕ ਅਸੀਂ ਇਸ ਰਚਨਾ ਵਿਚਲੇ ਸੁਹਜ ਨੂੰ ਇਕਸਾਰ ਤੀਬਰਤਾ ਨਾਲ ਮਾਣਦੇ ਆਏ ਹਾਂ । ਇਹੀ ਇਸ ਰਚਨਾ ਦੀ ਮੂਲ ਮਹਾਨਤਾ ਹੈ ।

---

# ਫਰੀਦ-ਬਾਣੀ ਵਿਚ ਵੰਨ-ਸੁਵੰਨੇ ਰੰਗ

ਨੀਲ ਗਗਨ ਵਿਚ ਕਿਸੇ ਬੱਦਲ ਨੂੰ ਗਹੁ ਨਾਲ ਵੇਖਿਆਂ ਥੋੜ੍ਹਾ ਚਿਰ ਮਗਰੋਂ ਉਸ ਦੀਆਂ ਸ਼ਕਲਾਂ ਪਤਾ ਨਹੀਂ ਕਿੰਨੇ ਕੁ ਰੂਪਾਂ ਵਿਚ ਬਣਦੀਆਂ ਨਜ਼ਰ ਆਉਣਗੀਆਂ। ਭਾਵੇਂ ਬੱਦਲ ਇਕੋ ਹੁੰਦਾ ਹੈ ਪਰ ਆਪੋ ਆਪਣੇ ਮਨ ਵਿਚ ਕਲਪੇ ਚਿੱਤਰ ਵਾਂਗ ਜਾਂ ਫੇਰ ਕੁਝ ਕੁਝ ਕੁ ਦਿਸ਼ਾ-ਭ੍ਰਮ ਨਾਲ ਉਹ ਕਦੇ ਊਠ, ਘੋੜਾ, ਆਦਮੀ ਜਾਂ ਕਿਸੇ ਵਡੇ ਪਸ਼ੂ-ਪੰਛੀ ਦੀਆਂ ਸ਼ਕਲਾਂ ਧਾਰਦਾ ਨਜ਼ਰ ਆਉਂਦਾ ਹੈ। ਠੀਕ ਇਵੇਂ ਜਿਵੇਂ ਬਾਬਾ ਫ਼ਰੀਦ ਜੀ ਦੀ ਬਾਣੀ ਭਾਵੇਂ ਸਮੁੱਚੇ ਤੌਰ ਤੇ ਇਕੋ ਹੈ, ਪਰ ਰਤਾ ਕੁ ਗਹੁ ਨਾਲ ਤਕਿਆਂ ਉਸ ਵਿਚ ਭਾਂਤ-ਭਾਂਤ ਦੇ ਰੰਗ ਉਭਰਦੇ ਨਜ਼ਰ ਆਉਣਗੇ, ਭਾਂਤ-ਸੁਭਾਂਤੀ ਵੰਨ ਸੁਵੰਨਤਾ ਦਿਸੇਗੀ। ਬਾਬਾ ਜੀ ਦੀ ਬਾਣੀ ਵਿਚ ਉਂਜ ਤਾਂ ਨੀਲ ਗਗਨ ਦੇ ਉਸ ਬੱਦਲ ਵਾਂਗ ਜਿਹੜਾ ਚਿਤਰ ਬਣਾਉ ਉਹੀ ਸਾਕਾਰ ਹੁੰਦਾ ਨਜ਼ਰੀਂ ਪਏਗਾ, ਪਰ ਏਥੇ ਮੈਂ ਬਾਣੀ ਵਿਚ ਆਏ ਤੇ ਉਭਰੇ ਮੁਖ ਮੁਖ ਰੰਗਾਂ ਉਤੇ ਹੀ ਝਾਤ ਪਾਉਣ ਦਾ ਜਤਨ ਕਰਾਂਗੀ, ਤੇ ਉਹ ਰੰਗ ਹਨ :—ਭਗਤੀ, ਵੈਰਾਗ, ਪੁਨਰਜਨਮ ਦਾ ਵਿਸ਼ਵਾਸ, ਸ੍ਵੈ-ਅਭਿਮਾਨ ਪ੍ਰਗਤੀਵਾਦੀ ਵਿਚਾਰ, ਸੰਤੋਖ ਅਤੇ ਅਲੰਕਾਰਾਂ ਦੀ ਸੁੰਦਰ ਵਰਤੋਂ। ਇਨ੍ਹਾਂ ਰੰਗਾਂ ਵਿਚੋਂ ਹੋਰ ਭੀ ਛੋਟੇ-ਛੋਟੇ ਕਈ ਰੰਗ ਵਿਚ ਉਘੜਦੇ ਹਨ ਤੇ ਉਨ੍ਹਾਂ ਦੀ ਹੋਂਦ ਤੋਂ ਵੀ ਮੂੰਹ ਨਹੀਂ ਫੇਰਿਆ ਜਾ ਸਕਦਾ। ਇਸੇ ਲਈ ਇਨ੍ਹਾਂ ਰੰਗਾਂ ਵਿਚ ਕਿਤੇ ਕਿਤੇ ਉਨ੍ਹਾਂ ਮਿਲਵੇਂ ਰੰਗਾਂ ਦੀ ਛੁਹ ਉਨ੍ਹਾਂ ਚਿਤਰਾਂ ਨੂੰ ਹੋਰ ਭੀ ਸਜੀਲਾ, ਰੰਗੀਲਾ ਤੇ ਸੁੰਦਰ ਬਣਾ ਦੇਂਦੀ ਹੈ ਜਿਨ੍ਹਾਂ ਨੂੰ ਅਸੀਂ ਆਪੋ-ਆਪਣੇ ਵਿਚਾਰ ਅਨੁਸਾਰ ਕਲਪਤ ਕਰਦੇ ਹਾਂ। ਇਸੇ ਲਈ ਮੈਂ ਉਨ੍ਹਾਂ ਰੰਗਾਂ ਦਾ ਮੋਹ ਵੀ ਰੋਕ ਨਹੀਂ ਸਕਦੀ।

**ਭਗਤੀ** :—ਸੂਫ਼ੀ ਕਵੀ ਹੋਣ ਦੇ ਨਾਤੇ ਫ਼ਰੀਦ ਦੀ ਬਾਣੀ ਵਿਚ ਸੂਫ਼ੀ ਮਤ ਦੇ ਚਹੁਆਂ ਸਿਧਾਂਤਾਂ ਨੂੰ ਅਪਨਾਂਦਿਆਂ ਹੋਇਆਂ ਹੀ ਰੱਬ ਦਾ ਸੱਚਾ ਭਗਤ ਅਖਵਾਇਆ ਜਾ ਸਕਦਾ ਹੈ—ਇਕੋ ਰੱਬ ਨੂੰ ਮੰਨਣਾ, ਕਿਸੇ ਪਹੁੰਚੇ ਹੋਏ ਫ਼ਕੀਰ ਨੂੰ ਗੁਰੂ ਧਾਰਨਾ, ਰੱਬੀ ਇਸ਼ਕ ਤੇ ਬਿਰਹਾ ਅਤੇ ਰੱਬ ਦੀ ਬੰਦਗੀ। ਜਿਥੋਂ ਤਕ ਪਹਿਲੀਆਂ ਤਿੰਨ ਗਲਾਂ ਦਾ ਸਬੰਧ ਹੈ ਸੂਫ਼ੀਆਂ ਨੇ ਉਨ੍ਹਾਂ ਤੇ ਕਾਫ਼ੀ ਜ਼ੋਰ ਲਾਇਆ ਹੈ, ਪਰ ਚੌਥੀ ਗੱਲ, ਰੱਬ ਦੀ ਬੰਦਗੀ ਲਈ

ਹੋਰਨਾਂ ਸੂਫੀਆਂ ਨੇ ਸ਼ਰ੍ਹਾ ਰੋਜ਼ੇ ਤੇ ਨਮਾਜ਼ ਆਦਿ ਦੀ ਬੰਦਸ਼ ਜ਼ਰੂਰੀ ਨਹੀਂ ਦਸੀ ਪਰ ਫ਼ਰੀਦ ਨੇ ਇਸ ਚੋਥੀ ਗੱਲ ਨੂੰ ਵੀ ਭਗਤੀ ਵਿਚ ਤੇ ਰੱਬ ਦੀ ਬੰਦਗੀ ਲਈ ਬਿਲਕੁਲ ਭੁਲਾ ਦੇਣ ਦੀ ਪਾਬੰਦੀ ਨਹੀਂ ਲਾਈ।

ਉਨ੍ਹਾਂ ਦੇ ਵਿਚਾਰ ਅਨੁਸਾਰ ਭਾਵੇਂ ਇਹ ਜ਼ਰੂਰੀ ਸ਼ੈ ਨਹੀਂ ਪਰ ਜੇ ਕੋਈ ਇਸ ਦੇ ਕਰਦਿਆਂ ਵੀ ਰੱਬ ਦੀ ਬੰਦਗੀ ਕਰਦਾ ਹੈ ਤਾਂ ਉਹ ਵੀ ਉਵੇਂ ਜਿਵੇਂ ਰੱਬ ਦਾ ਪਿਆਰ ਹਾਸਲ ਕਰਨ ਦਾ ਹੱਕਦਾਰ ਹੈ, ਜਿਵੇਂ ਕਿ ਹੋਰ ਸੂਫੀ ਆਦਿ, ਹਾਂ, ਫ਼ਰੀਦ ਇਸ ਗੱਲ ਨੂੰ ਅਵਸ਼ ਮਹੱਤਤਾ ਦੇਂਦਾ ਹੈ ਕਿ ਜੇ ਕੋਈ ਇਨ੍ਹਾਂ ਸਾਧਨਾਂ ਨੂੰ ਕੇਵਲ ਵਿਖਾਵੇ ਲਈ ਵਰਤਦਾ ਹੈ ਤੇ ਸਚੇ ਹਿਰਦੇ ਨਾਲ ਰੱਬ ਨੂੰ ਆਪਣਾ ਸਿਰ ਨਹੀਂ ਨਿਵਾਉਂਦਾ ਤਾਂ ਉਹ ਸਿਰ ਵਢਣ ਯੋਗ ਅਤੇ ਸਾੜ ਦੇਣ ਲਾਇਕ ਹੈ। ਫ਼ਰੀਦ ਦੇ ਵਿਸ਼ਵਾਸ ਅਨੁਸਾਰ ਮਨਖਾ ਜਨਮ ਲੈ ਕੇ ਵੀ ਜੇ ਉਸ ਸਿਰਜਨਹਾਰ ਦੀ ਬੰਦਗੀ ਤੋਂ ਆਪਣੇ ਆਪ ਨੂੰ ਸਖਣਾ ਰਖਣਾ ਹੈ ਤਾਂ ਫੇਰ ਉਸ ਜਨਮ ਦਾ ਕੀ ਲਾਭ ? ਇਹ ਠੀਕ ਹੈ ਕਿ ਬੰਦੇ ਲਈ ਇਹ ਜ਼ਰੂਰੀ ਨਹੀਂ ਕਿ ਉਹ ਜੰਗਲਾਂ ਵਿਚ ਜਾ ਕੇ ਹੀ ਰੱਬ ਦੀ ਭਾਲ ਕਰੇ ਤਾਂ ਹੀ ਰੱਬ ਦੀ ਪ੍ਰਾਪਤੀ ਹੋ ਸਕਦੀ ਹੈ, ਸਗੋਂ ਸੰਸਾਰ ਵਿਚ ਰਹਿੰਦਿਆਂ ਵੀ ਕਮਲ ਫੁੱਲ ਵਾਂਙ ਸੰਸਾਰ ਦੀ ਮੋਹ-ਮਾਇਆ ਤੋਂ ਨਿਰਲੇਪ ਰਹਿ ਕੇ ਰੱਬ ਦੀ ਬੰਦਗੀ ਹੋ ਸਕਦੀ ਹੈ।

ਖ਼ੁਦਾ ਦੀ ਇਸ ਭਗਤੀ ਵਿਚ ਮਸਤ ਬੰਦੇ ਦਾ ਜਦ ਦੁਨੀਆਂ ਨਾਲ ਮੋਹ ਤਿਆਗ ਹੋ ਜਾਂਦਾ ਹੈ ਤਾਂ ਉਸ ਨੂੰ ਹਰ ਸ਼ੈ ਵਿਚ ਉਸੇ ਇਕ ਰੱਬ ਦਾ ਨੂਰ ਨਜ਼ਰੀ ਆਉਣ ਲਗ ਪੈਂਦਾ ਹੈ। ਉਸ ਵੇਲੇ ਉਸ ਬੰਦੇ (ਜੀਵ) ਦੀ ਸੰਗਿਆ ਖ਼ੁਦਾ ਵਿਚ ਲੀਨ ਹੋਣ ਕਾਰਣ ਠੀਕ ਉਵੇਂ ਹੋ ਜਾਂਦੀ ਹੈ ਜਿਵੇਂ ਕਬੀਰ ਜੀ ਦੇ ਸ਼ਬਦਾਂ ਵਿਚ :—

"ਲਾਲੀ ਮੇਰੇ ਲਾਲ ਕੀ ਜਿਤ ਦੇਖੂੰ ਤਿਤ ਲਾਲ।
ਲਾਲੀ ਦੇਖਣ ਮੈਂ ਚਲੀ ਮੈਂ ਭੀ ਹੋ ਗਈ ਲਾਲ।"

ਇਸੇ ਭਾਵ ਨੂੰ ਫ਼ਰੀਦ ਆਪਣਿਆਂ ਸ਼ਬਦਾਂ ਵਿਚ ਇਉਂ ਪ੍ਰਗਟ ਕਰਦੇ ਹਨ :—

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ।
(ਫਰੀਦਾ) ਜੇ ਤੂ ਮੇਰਾ ਹੋਇ ਰਹਿਆ ਸਭੁ ਜਗੁ ਤੇਰਾ ਹੋਇ।

ਇਸ ਦੇ ਨਾਲ-ਨਾਲ ਇੰਨੀ ਗਲ ਜ਼ਰੂਰ ਹੈ ਕਿ ਇਸ 'ਮਾਇਆ' ਜਿਸ ਨੂੰ ਦੂਜੇ ਸ਼ਬਦਾਂ ਵਿਚ ਅਸੀਂ 'ਦੁਨੀਆ' ਕਹਿੰਦੇ ਹਾਂ, ਤੋਂ ਬਚਣ ਦੀ ਬਹੁਤ ਜ਼ਰੂਰਤ ਹੈ, ਕਿਉਂ ਜੋ ਜੇ ਇਸ ਦੁਨੀਆ ਜਾਂ ਮਾਇਆ ਨਾਲ ਦਿਲ ਪਰਚਾਉਂਦਾ ਰਿਹਾ ਤਾਂ ਫੇਰ ਭਾਵੇਂ ਕਿੰਨੀ ਵੀ ਬੰਦਗੀ ਕੀਤੀ ਜਾਵੇ ਪਰ ਰੱਬ ਦੀ ਪ੍ਰਾਪਤੀ ਅਸੰਭਵ ਹੈ ਤੇ ਇਹ ਦੁਨੀਆ ਤਾਂ ਕੋਈ

ਕੰਮ ਆ ਹੀ ਨਹੀਂ ਸਕਦੀ :—

ਦਿਲ ਰਤਾ ਇਸ ਦੁਨੀ ਸਿਉ ਦੁਨੀ ਨ ਕਿਤੈ ਕੰਮਿ ।
ਮਿਸਲ ਫਕੀਰਾ ਗਾਖੜੀ ਸੁ ਪਾਈਐ ਪੂਰ ਕਰੰਮਿ ॥

**ਵੈਰਾਗ** :—ਵੈਰਾਗ ਦਾ ਖੇਤਰ ਫ਼ਰੀਦ ਅਨੁਸਾਰ ਕਾਫ਼ੀ ਲਮੇਰਾ ਹੈ। ਇਸ ਵਿਚ ਅਸੀਂ ਇਸ ਸਰੀਰ ਦੀ ਨਾਸ਼ਮਾਨਤਾ, ਸੰਸਾਰ ਨੂੰ ਅਨਿਤ ਮੰਨਣਾ ਤੇ ਸੰਸਾਰਕ ਪਦਾਰਥਾਂ ਤੋਂ ਮੋਹ ਤਿਆਗ ਆਦਿ ਨੂੰ ਲੈ ਸਕਦੇ ਹਾਂ। ਇਕ ਵੈਰਾਗੀ ਨੂੰ ਇਹ ਪੱਕਾ ਵਿਸ਼ਵਾਸ ਹੁੰਦਾ ਹੈ ਕਿ ਇਹ ਸਾਰਾ ਕੁਝ ਦਿਸਦਾ ਜਗਤ ਅੰਤ ਵਿਚ ਨਾਸ਼ਮਾਨ ਹੈ। ਜੇ ਇਸ ਨੂੰ ਕਿਨਾਰੇ ਦੇ ਰੁਖ ਨਾਲ ਤੁਲਨਾ ਕਰ ਲਈਏ ਤਾਂ ਗਲਤ ਨਹੀਂ ਹੋਵੇਗਾ। ਅਤੇ ਉਸ ਰੁਖ ਵਾਂਗ ਇਸ ਦਾ ਕੀ ਭਰੋਸਾ ਕਿ ਕਦੋਂ ਉਖੜ ਜਾਵੇ। ਜਿਵੇਂ ਕਚੇ ਭਾਂਡੇ ਵਿਚ ਪਾਣੀ ਅਧਿਕ ਦੇਰ ਨਹੀਂ ਠਹਿਰ ਸਕਦਾ, ਇਵੇਂ ਜਿਵੇਂ ਇਕ ਨ ਇਕ ਦਿਨ ਇਸ ਸਰੀਰ ਦੇ ਭਾਂਡੇ ਨੇ ਵੀ ਫੁਟਣਾ ਤਾਂ ਹੈ ਹੀ।

ਦਰਅਸਲ ਵੈਰਾਗ ਰੱਬ ਪ੍ਰਾਪਤੀ ਲਈ ਇਕ ਜ਼ਰੂਰੀ ਅੰਗ ਹੈ, ਕਿਉਂ ਜੋ ਜਦੋਂ ਤਕ ਇਸ ਜੀਵ ਨੂੰ 'ਮੈਂ' ਦਾ ਗਿਆਨ ਬਣਿਆ ਰਹਿੰਦਾ ਹੈ ਉਦੋਂ ਤਕ ਹੀ ਉਹ ਇਸ 'ਮੈਂ' ਤੇ 'ਮੇਰੀ' ਦੇ ਝੰਝਟਾਂ ਵਿਚ ਫਸਿਆ ਰਹਿੰਦਾ ਹੈ। ਇਸ 'ਮੈਂ' ਤੇ 'ਮੇਰੀ' ਤੋਂ ਮੁਕਤੀ ਪਾਉਣ ਲਈ ਜੀਵ (ਮਨੁਖ) ਲਈ ਇਹ ਜ਼ਰੂਰੀ ਹੈ ਕਿ ਉਹ ਹੌਲੇ ਹੌਲੇ ਆਪਣੇ 'ਮੈਂ' ਨੂੰ ਭੁਲਣ ਦੀ ਕੋਸ਼ਸ਼ ਕਰੇ। ਇਹ ਕੋਸ਼ਸ਼ ਤਾਂ ਹੀ ਹੋ ਸਕਦੀ ਹੈ ਜੇ ਇਸ ਦ੍ਰਿਸ਼ਟਮਾਨ ਜਗਤ ਨੂੰ ਨਾਸ਼ਵਾਨ ਅਤੇ ਆਪਣੇ ਆਪ ਨੂੰ ਉਸੇ ਰੱਬ ਦੇ ਨੂਰ ਦੀ ਇਕ ਕਿਰਣ ਸਮਝ ਲਿਆ ਜਾਵੇ, ਰੱਬ ਦੇ ਨੂਰ ਉਸ ਕਿਰਣ ਦਾ ਗਿਆਨ ਕਿਸੇ ਚੰਗੇ ਮੁਰਸ਼ਦ ਜਾਂ ਸਤਗੁਰੂ ਦੀ ਛੁਹ ਨਾਲ ਹੀ ਹੋ ਸਕਦਾ ਹੈ, ਤੇ ਚੰਗੇ ਸਤਗੁਰੂ ਦੀ ਇਕੋ ਛੋਹ ਜੀਵ ਨੂੰ ਵੈਰਾਗ ਦੇ ਖੇਤਰ ਵਿਚ ਲੈ ਆਉਂਦੀ ਹੈ। ਇਸ ਗਲ ਨੂੰ ਫ਼ਰੀਦ ਇਉਂ ਸਪਸ਼ਟ ਕਰਦੇ ਹਨ :—

ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ ।
ਬੇੜੇ ਨੋ ਕਪਰ ਕਿਆ ਕਰੈ ਜੇ ਪਾਤਣ ਰਹੈ ਸੁਚੇਤਿ ॥

ਵੈਰਾਗ ਲਈ ਇਸ ਮਨੁਖ ਨੂੰ ਸਭ ਤੋਂ ਪਹਲਾ ਇਹੋ ਸਮਝਣ ਦੀ ਲੋੜ ਹੈ ਕਿ ਇਹ ਸਾਰੀ ਦੁਨੀਆ ਤੇ ਜਾਣੋ ਇਕ ਬਾਗ ਵਾਂਙ ਹੈ ਤੇ ਇਹ ਜੀਵ ਉਸ ਵਿਚ ਇਕ ਤਰ੍ਹਾਂ ਦਾ ਪੰਛੀ ਹੈ ਜੋ ਐਵੇਂ ਭਰਮ ਰਿਹਾ ਹੈ, ਕਾਲ-ਰੂਪ ਰਖਵਾਲੇ ਨੇ ਇਸੇ ਬਾਗ ਵਿਚ ਭਰਮਾਂਦਿਆਂ ਰਖ ਕੇ **ਉਸ** ਨੂੰ ਇਕ ਦਿਨ ਆ ਫੜਨਾ ਹੈ ਅਤੇ ਫੇਰ ਉਹ ਫਟਪਟਾ ਕੇ ਹੀ ਰਹਿ ਜਾਵੇਗਾ, ਇਸ ਲਈ ਉਸ ਜੀਵ-ਰੂਪ ਪੰਛੀ ਨੂੰ ਸੁਚੇਤ ਰਹਿਣ ਲਈ ਸਵੇਰ ਤੋਂ ਵਜਦੀ ਉਸ ਨੌਬਤ ਦਾ ਧਿਆਨ ਕਰ ਲੈਣਾ ਚੰਗਾ ਹੈ ਜੋ ਵਜ ਵਜ ਕੇ ਇਹ ਕਹਿ ਰਹੀ ਹੈ ਕਿ

'ਕਾਲ-ਰੂਪ ਸ਼ਿਕਾਰੀ ਆ ਰਿਹਾ ਹੈ, ਕਾਲ ਰੂਪ ਸ਼ਿਕਾਰੀ ਆ ਰਿਹਾ ਹੈ' ਚੰਗਾ ਹੈ ਕਿ ਤੂੰ ਇਸ ਝੂਠੇ ਤੇ ਬਨਾਉਟੀ ਮਨਮੋਹਣੇ ਬਾਗ ਵਿਚੋਂ ਉਡ ਜਾਵੇ :—

ਫ਼ਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ।
ਨਉਬਤ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥

ਇਹ ਸ਼ਰੀਰ ਤਾਂ ਨਾਸ਼ਮਾਨ ਹੈ, ਇਹ ਗੱਲ ਠੀਕ ਹੈ ਕਿ ਇਸ ਉਤੇ ਵੀ ਪ੍ਰਿਤੀ ਦੀਆਂ ਰੁਤਾਂ ਵਾਂਙ ਬਾਲਪਣ, ਜੁਆਨੀ ਤੇ ਬੁਢੇਪਾ ਆਉਂਦਾ ਹੈ, ਪਰ ਇਸ ਦੇ ਨਾਲ ਹੀ ਮਨੁਖ ਨੂੰ ਇਹ ਚੇਤੇ ਰਖਣਾ ਚਾਹੀਦਾ ਹੈ ਕਿ ਬਾਲਪਨਾ ਤੇ ਜੁਆਨੀ ਆ ਕੇ ਚਲੀਆਂ ਜਾਂਦੀਆਂ ਹਨ, ਪਰ ਬੁਢੇਪਾ ਆ ਕੇ ਜਾਂਦਾ ਨਹੀਂ, ਭਾਵੇਂ ਸੌ ਵਰ੍ਹਿਆਂ ਵੀ ਜੀਉਂਦਾ ਰਹੇ। ਇਸ ਲਈ ਜਦ ਇਹ ਪਤਾ ਹੈ ਕਿ ਸਰੀਰ ਦੀ ਅਵਸਥਾ ਬੁਰੀ ਹੋਣੀ ਹੈ ਤਾਂ ਫੇਰ ਇਸ ਸਰੀਰ ਨਾਲ ਏਨਾ ਮੋਹ ਕਿਉਂ ? ਇਸ ਸਰੀਰ ਤੋਂ ਵੀ ਵੈਰਾਗੀ ਬਣ ਕੇ ਕਿਉਂ ਨਾ ਇਸ ਨੂੰ ਰੱਬ ਦੀ ਬੰਦਗੀ ਵਿਚ ਲਾਇਆ ਜਾਵੇ :—

ਬਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ।
ਜੇ ਸੌ ਵਰ੍ਹਿਆਂ ਜੀਵਣਾ ਭੀ ਤਨੁ ਹੋਸੀ ਖੇਹੁ ॥

ਮੌਤ ਜ਼ਰੂਰ ਹੋਣੀ ਹੈ ਤੇ ਉਸ ਨੇ ਤਾਂ ਇਹ ਨਹੀਂ ਦੇਖਣਾ ਕਿ ਇਸ ਜੀਵ ਦੇ ਕਿੰਨੇ ਕੁ ਕੰਮ ਪੂਰੇ ਹੋਣੇ ਰਹਿ ਗਏ ਹਨ ਜਾਂ ਕਿੰਨੇ ਕੁ ਪੂਰੇ ਹੋ ਗਏ ਹਨ। ਉਹ ਤਾਂ ਇਸ ਸਰੀਰ-ਰੂਪੀ ਗੜ੍ਹ (ਕਿਲ੍ਹੇ) ਨੂੰ ਲੁਟੇਗੀ ਹੀ ਤੇ ਜਗਾਈਆਂ ਰੌਸ਼ਨੀਆਂ ਬੁਝਾ ਜਾਏਗੀ ਫੇਰ ਕਿਉਂ ਨਾ ਉਸ ਸੱਚੇ ਮਾਲਕ ਵਲ ਧਿਆਨ ਲਾਇਆ ਜਾਵੇ। ਇਸ ਗੱਲ ਨੂੰ ਫ਼ਰੀਦ ਜੀ ਇਉਂ ਕਹਿੰਦੇ ਹਨ :—

ਦਿਹੁ ਦੀਵੀ ਬਲੰਦਿਆਂ ਮਲਕੁ ਬਹਿਠਾ ਆਇ ।
ਗੜ੍ਹ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥

**ਪਰਲੋਕਵਾਦ**—ਇਸਲਾਮ ਮਤ ਅਨੁਸਾਰ ਤੇ ਭਾਰਤੀ ਮਤ ਅਨੁਸਾਰ ਭਾਵੇਂ ਪਰਲੋਕ ਦੀ ਹੋਂਦ ਹੈ, ਪਰ ਭਾਰਤੀ ਮਤ ਤਾਂ ਮਨੁਖ ਦੇ ਕੀਤੇ ਕੰਮ ਦਾ ਨਬੇੜਾ ਉਸ ਦੇ ਕਰਮਾਂ ਅਨੁਸਾਰ ਤੁਰਤ ਦੇਣ ਦੇ ਹੱਕ ਵਿਚ ਹੈ, ਜਿਸ ਵਿਚ ਇਸ ਜੀਵ ਦੁਆਰਾ ਕੀਤੇ ਕੰਮਾਂ, ਚੰਗਿਆਂ ਜਾਂ ਮੰਦਿਆਂ, ਦਾ ਨਿਪਟਾਰਾ ਕਰਕੇ ਉਸ ਲਈ ਸਜ਼ਾ ਜਾਂ ਸੁਖ ਬਖਸ਼ ਦਿਤੇ ਜਾਂਦੇ ਹਨ। ਉਹ ਜੀਵ ਭਾਵੇਂ ਉਨ੍ਹਾਂ ਨੂੰ ਇਕ ਜਨਮ ਵਿਚ ਭੁਗਤ ਲੇਵੇ ਜਾਂ ਕਈ ਜਨਮਾਂ ਵਿਚ। ਇਸ ਤਰ੍ਹਾਂ ਭਾਰਤੀ ਮਤ ਅਨੁਸਾਰ ਪਰਮਾਤਮਾ ਇਕ ਨਿਆਂਕਾਰੀ ਸਿਧ ਹੁੰਦਾ ਹੈ, ਪਰੰਤੂ ਇਸਲਾਮ ਮਤ ਇਕੋ ਦਿਨ ਰੱਬ ਨੂੰ ਨਿਆਇ ਕਰਨ ਵਾਲਾ ਕਹਿੰਦਾ ਹੈ ਤੇ

ਨਾਲ ਹੀ ਇਹ ਵੀ ਕਿ ਉਹ ਭਾਵੇਂ ਕਿੰਨੇ ਵੀ ਖੋਟੇ ਜਾਂ ਮੰਦੇ ਕਰਮ ਕਰ ਲੈਵੇ ਪਰ ਪੈਗੰਬਰ ਉਨ੍ਹਾਂ ਦਾ ਸਹਾਈ ਹੋਵੇਗਾ ਤੇ ਰੱਬ ਨੂੰ ਕਹਿ ਕੇ ਸਾਰੇ ਗੁਨਾਹ ਮੁਆਫ ਕਰਵਾ ਦੇਵੇਗਾ ਤੇ ਉਸ ਨੂੰ ਦਯਾ ਲਈ ਪ੍ਰੇਰਤ ਕਰ ਦੇਵੇਗਾ। ਕਿਉਂ ਜੋ ਸੂਫ਼ੀ ਮਤ ਭਾਰਤੀ ਤੇ ਇਸਲਾਮ ਦੂਹਾਂ ਦਾ ਮਿਲਗੋਭਾ ਹੈ, ਇਸ ਲਈ ਉਹ ਪਰਮਾਤਮਾ ਨੂੰ ਸੋਹਣਾ, ਸੁੰਦਰ ਮਾਸ਼ੂਕ ਤੇ ਆਸ਼ਿਕ ਦੇ ਉਪਰ ਮਿਹਰਬਾਨ ਮੰਨਦਾ ਹੋਇਆ ਵੀ ਉਸ ਦੀ ਨਿਆਂਕਾਰਤਾ ਤੋਂ ਮੂੰਹ ਨਹੀਂ ਮੋੜਦਾ। ਉਸ ਦੇ ਵਿਚਾਰ ਅਨੁਸਾਰ ਉਹ (ਪਰਮਾਤਮਾ) ਆਸ਼ਕ ਨੂੰ ਐਵੇਂ ਨਹੀਂ ਤੜਪਾਂਦਾ, ਤੜਪਣ ਦਿੰਦਾ, ਤੇ ਜੇ ਉਸ ਨੂੰ ਯਕੀਨ ਹੋ ਗਿਆ ਹਵੇ ਕਿ ਆਸ਼ਕ ਮੇਰੇ ਲਈ ਸੱਚਾ ਹੈ ਤਾਂ ਉਹ ਦਿਆਲੂ ਬਣ ਜਾਂਦਾ ਹੈ ਪਰ ਜੇ ਕੋਈ ਐਵੇਂ ਹੀ ਆਸ਼ਕੀ ਦਾ ਦਮ ਭਰੇ ਤਾਂ ਫੇਰ ਉਹ ਨਿਆਂਕਾਰੀ ਬਣ ਜਾਂਦਾ ਹੈ ਤੇ ਉਸ (ਜੀਵ) ਜ਼ਿੰਮੇ ਲਾਏ ਕੰਮਾਂ ਦਾ ਲੇਖਾ ਮੰਗਣ ਵਿਚ ਢਿੱਲ ਨਹੀਂ ਕਰਦਾ। ਫਰੀਦ ਬਾਣੀ ਵਿਚ ਇਹ ਰੰਗ ਚੋਖੀ ਤਰ੍ਹਾਂ ਉਭਰਿਆ ਹੈ। ਉਹ ਰੱਬ ਨੂੰ ਇਕ ਨਿਆਂਕਾਰੀ ਰੂਪ ਵਿਚ ਮੰਨਦੇ ਹਨ।

> (ਫਰੀਦਾ) ਦਰ ਦਰਵਾਜੇ ਜਾਇਕੇ ਕਿਉ ਡਿਠੋ ਘੜਿਆਲੁ।
> ਇਹ ਨਿਦੋਸਾ ਮਾਰੀਐ ਹਮ ਦੋਸਾ ਦਾ ਕਿਆ ਹਾਲੁ।

ਕਿਉਂ ਜੋ ਫਰੀਦ ਵਿਸ਼ਵਾਸ ਰਖਦੇ ਹਨ ਕਿ ਇਸ ਮਨੁਖ ਜ਼ਿੰਮੇ ਲਾਏ ਕੰਮਾਂ ਦਾ ਲੇਖਾ ਤਾਂ ਜ਼ਰੂਰ ਦੇਣਾ ਪਵੇਗਾ ਇਸ ਲਈ ਜਿਨ੍ਹਾਂ ਵਜੋਂ ਰੱਬ ਨਰਾਜ਼ ਹੋਵੇ ਜਾਂ ਉਸ ਨੂੰ ਨਾ ਭਾਉਣ ਤਾਂ ਉਹ ਵਿਸਾਰ ਦੇਣ ਯੋਗ ਹਨ, ਮਤਾਂ ਇਹ ਨਾ ਹੋਵੇ ਕਿ ਸਾਈਂ ਦੇ ਦਰਬਾਰ ਵਿਚ ਸ਼ਰਮਸਾਰ ਹੋਣਾ ਪਵੇ :—

> ਜਿਨੀ ਕੰਮੀ ਨਾਹੀ ਗੁਣ ਤੇ ਕੰਮੜੇ ਵਿਸਾਰਿ।
> ਮਤੁ ਸਰਮਿੰਦਾ ਥੀਵਹੀ ਸਾਂਈ ਦੇ ਦਰਬਾਰਿ॥

ਫਰੀਦ ਦਾ ਪਰਲੋਕਵਾਦੀ ਵਿਸ਼ਵਾਸ ਇੰਨਾ ਗਹਿਰਾ ਹੈ ਕਿ ਉਹ ਹਰ ਮਨੁੱਖ ਨੂੰ, ਭਾਵੇਂ ਉਹ ਕਿੰਨਾ ਵੀ ਸੁੰਦਰ ਹੋਵੇ ਜਾਂ ਫੇਰ ਕਿੰਨਾ ਵੀ ਧਨੀ ਹੋਵੇ ਤੇ ਬਲਵਾਨ ਹੋਵੇ ਪਰ ਜੇ ਉਹ ਰੱਬ ਨੂੰ ਯਾਦ ਨਹੀਂ ਕਰਦਾ, ਉਸ ਦਾ ਨਾਉਂ ਨਹੀਂ ਲੈਂਦਾ ਤਾਂ ਉਸ ਦਾ ਮੂੰਹ ਦੇਖਣਾ ਵੀ ਚੰਗਾ ਨਹੀਂ। ਉਨ੍ਹਾਂ ਦੇ ਕਥਨ ਅਨੁਸਾਰ ਇਹੋ ਜੇਹੇ ਲੋਕਾਂ ਨੂੰ ਇਸ ਸੰਸਾਰ ਵਿਚ ਪਤਿਆਇਆ ਨਹੀਂ ਜਾਂਦਾ ਤੇ ਅਗਾਂਹ ਦਰਬਾਰ ਵਿਚ ਤਾਂ ਕੋਈ ਥਾਂ ਮਿਲਦੀ ਹੀ ਨਹੀਂ। ਕਿਉਂ ਜੋ ਇਹੋ ਜੇਹੇ ਜੀਵ ਮੋਹ-ਮਾਇਆ ਤੇ ਹੰਕਾਰ ਵਿਚ ਕੇਵਲ ਆਪਣਾ ਆਪ ਹੀ ਵੇਖਦੇ ਹਨ ਤੇ ਉਨ੍ਹਾਂ ਲਈ ਰੱਬ ਦੀ ਹੋਂਦ ਜਾਂ ਤਾਂ ਹੈ ਹੀ ਨਹੀਂ ਤੇ ਜੇ ਹੈ ਭੀ ਤਾਂ ਕੇਵਲ ਸ੍ਰਿਸ਼ਟੀ ਨੂੰ ਉਪਜਾਉਣ ਲਈ ਹੀ ਹੈ। ਉਨ੍ਹਾਂ ਅੰਦਰ ਬੈਠਿਆਂ ਹੰਕਾਰ ਤੇ ਹਉਮੈਂ ਉਨ੍ਹਾਂ ਨੂੰ ਉਸ ਪਾਸਿਉਂ ਪਰਤ ਕੇ ਰਖਦੀ ਹੈ। ਪਰੰਤੂ ਇਕ ਸਚਾ ਪਰਲੋਕਵਾਦੀ ਰੱਬ ਨੂੰ ਹਰ ਕਿਤੇ

ਹਾਜ਼ਰ-ਨਾਜ਼ਰ ਜਾਣ ਕੇ ਆਪਣੇ ਕੰਮ ਵਿਚ ਲੀਨ ਰਹਿੰਦਾ ਹੈ, ਉਹ ਗੁਰੂ ਨਾਨਕ ਦੀ ਬਾਣੀ ਅਨੁਸਾਰ ਉਸ ਨੂੰ ਸਰਬ ਨਿਵਾਸੀ ਤੇ ਸਕਲ ਜਗਤ ਵਿਚ ਰਮਿਆ ਅਨੁਭਵ ਕਰਦਾ ਹੈ, ਇਸੇ ਲਈ ਉਹ ਉਸ ਪਰਮਾਤਮਾ ਨੂੰ ਇਕ ਨਿਆਂਕਾਰੀ ਸਮਝਦਾ ਹੋਇਆ ਮੰਦਿਆਂ ਕੰਮਾਂ ਤੋਂ ਬਚਦਾ ਹੈ, ਕਿਉਂ ਜੋ ਉਸ ਦਾ ਵਿਸ਼ਵਾਸ ਹੁੰਦਾ ਹੈ ਕਿ ਇਹ ਮਨੁਖਾ ਦੇਹ ਚੁਰਾਸੀ ਲੱਖ ਜੂਨਾਂ ਪਿਛੋਂ ਉਸ ਨੂੰ ਪ੍ਰਾਪਤ ਹੋਈ ਹੈ ਇਹ ਐਵੇਂ ਨਹੀਂ ਗੁਆ ਦੇਣੀ, ਮਤਾਂ ਕਿਧਰੇ ਇਹ ਨਾ ਹੋਵੇ ਕਿ ਪਹਿਲਿਆਂ ਕਰਮਾ ਵਜੋਂ ਉਸ ਨੂੰ ਪ੍ਰਾਪਤ ਹੋਈਆਂ ਸਜ਼ਾਵਾਂ ਭੁਗਤਨ ਮਗਰੋਂ ਵੀ ਫੇਰ ਉਸੇ ਆਵਾਗੌਣ ਦੇ ਚਕਰ ਵਿਚ ਪੈਣਾ ਪਵੇ। ਇਸੇ ਲਈ ਉਹ ਰੱਬ ਨੂੰ ਯਾਦ ਕਰਦਾ ਹੈ ਉਸ ਦਾ ਨਾਉਂ ਸਿਮਰਦਾ ਹੈ। ਉਸ ਨੂੰ ਫੇਰ ਜਮ ਦੀਆਂ ਚੋਟਾਂ ਖਾਣ ਦਾ ਡਰ ਨਹੀਂ ਰਹਿੰਦਾ। ਪਰੰਤੂ ਇਸ ਤੋਂ ਉਲਟ ਚਲਣ ਵਾਲਿਆਂ ਲਈ ਫਰੀਦ ਜੀ ਕਹਿੰਦੇ ਹਨ :—

> ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ।
> ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ॥

ਇਸ ਸਲੋਕ ਵਿਚ ਆਏ 'ਅਗੈ ਠਉਰ ਨ ਠਾਉ'' ਫਰੀਦ ਦੇ ਦ੍ਰਿੜ੍ਹ ਪਰਲੋਕਵਾਦੀ ਹੋਣ ਦਾ ਸੰਕੇਤ ਕਰਦੇ ਹਨ। ਫਰੀਦ ਬਾਣੀ ਵਿਚ ਪਰਲੋਕਵਾਦੀ ਵਿਚਾਰਧਾਰਾ ਥਾਂ ਥਾਂ ਪਰਤੱਖ ਨਜ਼ਰੀਂ ਆਉਂਦੀ ਹੈ।

**ਸੰਤੋਖ ਤੇ ਆਪਾ:** —ਫਰੀਦ ਬਾਣੀ ਵਿਚ ਜੇ ਸੰਤੋਖ ਦਾ ਰੰਗ ਵੇਖਣਾ ਚਾਹੀਏ ਤਾਂ ਉਹ ਥਾਂ ਥਾਂ ਪੁਰ ਮਿਲ ਜਾਵੇਗਾ ਤੇ ਉਂਜ ਜੇ ਅਸੀਂ ਉਨ੍ਹਾਂ ਨੂੰ ਸਾਕਾਰ ਸੰਤੋਖ ਦੀ ਮੂਰਤ ਕਹਿ ਲਈਏ ਤਾਂ ਕੋਈ ਗਲਤ ਨਹੀਂ ਹੋਵੇਗਾ ਕਿਉਂ ਜੋ ਉਨ੍ਹਾਂ ਦੇ ਹੀ ਸ਼ਬਦਾਂ ਅਨੁਸਾਰ:—

"ਰੋਟੀ ਮੇਰੀ ਕਾਠ ਦੀ ਲਾਵਣੁ ਮੇਰੀ ਭੁਖ"

ਵਿਚ ਇਹ ਰੰਗ ਇਨਾਂ ਗੂੜ੍ਹਾ ਹੈ ਕਿ ਹੋਰ ਕਿਸੇ ਉਦਾਹਰਣ ਦੀ ਲੋੜ ਨਹੀਂ ਰਹਿੰਦੀ, ਪਰ ਫੇਰ ਵੀ, ਇਸ ਸਥਿਤੀ ਤਕ ਪਹੁੰਚਣ ਲਈ ਸਾਨੂੰ ਕੁਝ ਚਿਤਰ ਸਾਹਮਣੇ ਰਖਣੇ ਪੈਣਗੇ ਜਿਨ੍ਹਾਂ ਵਿਚ ਉਨ੍ਹਾਂ ਦੇ ਉਸ ਰੂਪ ਦੇ ਦਰਸ਼ਨ ਵੀ ਹੁੰਦੇ ਹਨ ਜਿਥੇ ਸੰਤੋਖ ਦੇ ਨਾਲ ਨਾਲ ਉਨ੍ਹਾਂ ਦਾ ਆਪਾ ਵੀ ਪਰਗਟ ਹੁੰਦਾ ਹੈ ਤੇ ਉਸ ਅਵਸਥਾ ਵਿਚ ਉਹ ਆਪਣੇ ਸਚੇ ਸਾਈਂ ਤਕ ਨੂੰ ਸ਼ਿਕਾਇਤ ਕਰਦੇ ਨਜ਼ਰ ਆਉਂਦੇ ਹਨ।

ਫਰੀਦ ਦੇ ਸਲੋਕਾਂ ਵਿਚ ਸੰਤੋਖ ਦਾ ਰੰਗ ਵੀ ਮਿਲਦਾ ਹੈ। ਰੱਬ ਦੀ ਪ੍ਰਾਪਤੀ ਲਈ ਕੋਈ ਖਾਸ ਤਰ੍ਹਾਂ ਦੇ ਭੇਖ ਧਾਰਨ ਕਰਨ ਦੀ ਲੋੜ ਨਹੀਂ, ਉਸ ਨੂੰ ਤਾਂ ਹਰ ਭੇਖ ਪਿਆਰਾ ਹੈ। ਜ਼ਰੂਰਤ ਤਾਂ ਨੀਯਤ ਸਾਫ ਹੋਣ ਦੀ ਹੈ, ਉਂਜ ਤਾਂ ਭਾਵੇਂ ਰੇਸ਼ਮੀ ਕਪੜੇ ਪਾ ਕੇ ਤੇ ਤਿਲਕ ਛਾਪੇ ਲਾ ਕੇ ਆਪਣੀ ਦੁਕਾਨ ਸਜਾ ਲਈ ਜਾਵੇ ਪਰ ਇਸ ਤਾਂ ਕੋਈ ਰੱਬ ਨੂੰ ਨਹੀਂ

ਪ੍ਰਾਪਤ ਕਰ ਸਕਦਾ। ਗੁਰਬਾਣੀ ਵੀ ਤਾਂ ਇਹੋ ਕਹਿੰਦੀ ਹੈ:—

ਕਾਇ ਪਟੋਲਾ ਪਾੜਹੀ ਕੰਬਲੜੀ ਪਹਿਰਾਇ।
(ਨਾਨਕ) ਘਰ ਹੀ ਬੈਠਿਆ ਸਹੁ ਮਿਲੈ ਜੇ ਨੀਯਤ ਰਾਸ ਕਰਾਇ ॥

ਫਰੀਦ ਬਾਣੀ ਵਿਚ ਵੀ ਇਹੋ ਰੰਗ ਪਹਿਲਾਂ ਉਭਰਿਆ ਹੈ। ਉਹ ਵੀ ਇਸ ਦਿਖਾਵੇ ਨੂੰ ਭੰਡਦੇ ਹਨ ਤੇ ਸੰਤੋਖ ਧਾਰਨ ਕਰਨ ਦੀ ਸਿਖਿਆ ਦਿੰਦੇ ਹਨ:—

ਪਾੜਿ ਪਟੋਲਾ ਧਜ ਕਰਿ ਕੰਬਲੜੀ ਪਹਿਰੇਉ।
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥

ਇਸ ਦੇ ਨਾਲ ਹੀ ਉਹ ਉਨ੍ਹਾਂ ਪੰਛੀਆਂ ਨੂੰ ਇਹੋ ਜੇਹੇ ਸੁਖਵਾਦੀ ਮਨੁਖਾਂ ਨਾਲੋਂ ਕਿਤੇ ਚੰਗਾ ਤੇ ਉਚਾ ਸਮਝਦੇ ਹਨ ਜਿਹੜੇ ਕੰਕਰ ਪੱਥਰ ਚੁਗ ਕੇ ਵੀ ਤੇ ਧਰਤੀ ਤੇ ਰਹਿ ਕੇ ਵੀ ਉਸ ਪਿਆਰੇ ਦਾ ਪਾਸਾ ਨਹੀਂ ਛਡਦੇ ਅਤੇ ਸ਼ਾਮ ਸਵੇਰੇ ਉਸੇ ਨੂੰ ਯਾਦ ਕਰਦੇ ਰਹਿੰਦੇ ਹਨ।

ਹਉ ਬਲਿਹਾਰੀ ਤਿਨ ਪੰਖੀਆ ਜੰਗਲਿ ਜਿਨਾ ਵਾਸੁ।
ਕੰਕਰ ਚੁਗਨਿ ਥਲਿ ਵਸਨਿ ਰੱਬ ਨ ਛੋਡਨਿ ਪਾਸੁ ॥

ਇਕ ਗੱਲ, ਜਿਹੜੀ ਫ਼ਰੀਦ ਬਾਣੀ ਵਿਚ ਵਿਸ਼ੇਸ਼ ਰੂਪ ਵਿਚ ਮਿਲਦੀ ਹੈ ਉਹ ਹੈ 'ਆਪਾ'। ਸੰਤੋਖੀ ਮਨੁਖ ਇਹ ਜਾਣਦਾ ਹੈ ਕਿ ਉਸ ਦਾ ਵਾਸਤਾ ਇਕੋ ਸਚੇ ਰੱਬ ਨਾਲ ਹੈ ਤੇ ਉਸ ਲਈ ਇਹ ਸੰਸਾਰ ਦੇ ਪਦਾਰਥ ਕੁਝ ਅਰਥ ਨਹੀਂ ਰਖਦੇ ਉਹ ਤਾਂ ਉਸੇ ਰੱਬ ਦੀ ਬੰਦਗੀ ਲਈ ਆਪਣੇ ਚਿਤ ਨੂੰ ਖਟੋਲਾ ਤੇ ਉਸ ਦੀ ਯਾਦ ਦੇ ਦੁਖ ਨੂੰ ਬਾਣ ਅਤੇ ਉਸੇ ਸਾਈਂ ਦੇ ਬਿਰਹਾ ਨੂੰ ਲੇਫ ਸਮਝਦਾ ਹੈ ਜਿਵੇਂ ਕਿ:—

(ਫਰੀਦਾ) ਚਿੰਤ ਖਟੋਲਾ ਵਾਣੁ ਦੁਖੁ, ਬਿਰਹੋ ਵਿਛਾਵਣੁ ਲੇਫੁ।
ਏਹੁ ਹਮਾਰਾ ਜੀਵਣ ਸਾਹਿਬ ਸਚੇ ਦੇਖੁ ॥

ਇਸ ਦੇ ਨਾਲ ਹੀ ਉਹ ਆਪਣੇ ਆਪ ਨੂੰ ਗੁਨਾਹਾਂ ਭਰਿਆ ਵੀ ਸਮਝਦਾ ਹੈ ਭਾਵੇਂ ਲੋਕ ਉਸ ਨੂੰ ਇਕ ਦਰਵੇਸ਼ ਹੀ ਕਿਉਂ ਨਾ ਪਏ ਸਮਝਣ। ਇਹ ਉਸ ਦੀ ਨਿਮ੍ਰਤਾ ਤੇ ਸਾਦਗੀ ਦੀ ਇਕ ਸੀਮਾ ਹੈ ਜਿਵੇਂ ਕਿ:—

ਕਾਲੇ ਮੈਡੇ ਕਪੜੇ ਕਾਲਾ ਮੇਰਾ ਵੇਸੁ।
ਗੁਨਹੀ ਭਰਿਆ ਮੈਂ ਫਿਰਾ ਲੋਕ ਕਹੈ ਦਰਵੇਸੁ ॥

**ਪ੍ਰਗਤੀਵਾਦੀ ਵਿਚਾਰ:** ਇਕ ਪ੍ਰਗਤੀਵਾਦੀ ਲਈ ਇਹ ਜ਼ਰੂਰੀ ਹੈ ਕਿ ਉਹ ਇਸ ਸਮਾਜਕ ਵਿਖਮਤਾ ਤੋਂ ਉਪਜੀ ਕਾਣੀ ਵੰਡ ਦਾ ਵਰਣਨ ਕਰਦਿਆਂ ਸਮਾਜ ਦੀਆਂ

ਬੁਰਾਈਆਂ ਦਾ ਚਿਤਰਣ ਕਰੇ। ਪ੍ਰਗਤੀਵਾਦੀ ਇਕ ਸਚੇ ਅਲੋਚਕ ਵਾਂਗ ਸਮਾਜ ਦੇ ਦੋਹਾਂ ਪੱਖਾਂ ਨੂੰ ਸਾਡੇ ਸਾਹਮਣੇ ਲਿਆਉਂਦਾ ਹੈ, ਉਸ ਦੀ ਦ੍ਰਿਸ਼ਟੀ ਵਿਚ ਇਹ ਵਡੀਆਂ ਵਡੀਆਂ ਮੱਛੀਆਂ ਛੋਟੀਆਂ ਨੂੰ ਖਾ ਕੇ ਆਪਣਾ ਪੇਟ ਪਾਲਦੀਆਂ ਹਨ, ਪਰ ਕੀ ਉਨ੍ਹਾਂ ਛੋਟੀਆਂ ਮਛੀਆਂ ਦੇ ਭਾਗਾਂ ਵਿਚ ਕੇਵਲ ਇਹੋ ਲਿਖਿਆ ਹੈ ਕਿ ਜਨਮ ਲੈਣ ਤੇ ਮਰ ਜਾਣ ! ਨਹੀਂ, ਸਗੋਂ ਉਨ੍ਹਾਂ ਨੂੰ ਵੀ ਉਨ੍ਹਾਂ ਵਡੀਆਂ ਮਛੀਆਂ ਵਾਂਗ ਹੀ ਜੀਉਣ ਦਾ ਪੂਰਾ ਅਧਿਕਾਰ ਹੈ ਤੇ ਜੇ ਸਮਾਜਕ ਨਿਜ਼ਾਮ ਵਿਚ ਬਰਾਬਰ ਸਮਝਣ ਤੇ ਦੇਖਣ ਦੀ ਸੂਝ ਤੇ ਅੱਖ ਹੋਵੇ ਤਾਂ ਫੇਰ ਕੋਈ ਗੱਲ ਹੀ ਨਹੀਂ ਕਿ ਉਨ੍ਹਾਂ ਨੂੰ ਜੀਉਣ ਦਾ ਅਧਿਕਾਰ ਨਾ ਮਿਲੇ। ਇਹ ਸੰਸਾਰ ਇਵੇਂ ਜਿਵੇਂ ਚਲਦਾ ਆਇਆ ਹੈ ਤੇ ਚਲਦਾ ਰਹੇਗਾ ਵੀ, ਪਰ ਜਦੋਂ ਵੀ ਕਦੇ ਕਾਣੀ ਵੰਡ ਨੇ ਕਿਸੇ ਸੱਚੇ ਪ੍ਰਗਤੀਵਾਦੀ ਨੂੰ ਮਜਬੂਰ ਕੀਤਾ ਹੈ ਕਿ ਉਹ ਛੋਟੀਆਂ ਮੱਛੀਆਂ ਦੀ ਆਵਾਜ਼ ਨੂੰ ਸੁਣੇ ਤੇ ਉਨ੍ਹਾਂ ਨਾਲ ਹੋ ਰਹੇ ਜ਼ੁਲਮ ਤੋਂ ਉਨ੍ਹਾਂ ਨੂੰ ਬਚਾਏ ਤਾਂ ਉਹ ਆਪਣੇ ਸ਼ਬਦਾਂ ਰਾਹੀਂ ਸੰਸਾਰ ਨੂੰ ਵੰਗਾਰ ਬੈਠਿਆ ਹੈ।

ਫ਼ਰੀਦ ਬਾਣੀ ਵਿਚ ਫ਼ਰੀਦ ਜੀ ਦੇ ਦਰਸ਼ਨ ਇਕ ਅਜੇਹੇ ਪ੍ਰਗਤੀਵਾਦੀ ਵਿਚਾਰ-ਧਾਰਾ ਦੇ ਪੋਸ਼ਕ ਵਾਂਙ ਹੁੰਦੇ ਹਨ ਜੋ ਇਸ ਸੰਸਾਰ ਨੂੰ ਸਮਾਜਕ ਬਰਾਬਰੀ ਲਈ ਚੰਗੇ ਕਰਮ ਕਰਨ ਨੂੰ ਪ੍ਰੇਰਦਾ ਹੈ ਤੇ ਨਾਲ ਹੀ ਕਹਿੰਦਾ ਹੈ ਕਿ ਜੇ ਇਹ ਨਹੀਂ ਕੀਤਾ ਜਾਵੇਗਾ ਤਾਂ ਫੇਰ ਅਗਾਂਹ ਇਹ ਦਾ ਫਲ ਭੁਗਤਣਾ ਪਏਗਾ। ਅੱਜ ਦਾ ਪ੍ਰਗਤੀਵਾਦੀ ਭਾਵੇਂ ਪਰਲੋਕਵਾਦ ਨੂੰ ਨਾ ਮੰਨਦਾ ਹੋਵੇ, ਪਰ ਇਸ ਪਰਲੋਕਵਾਦ ਨੂੰ ਮੰਨਦਿਆਂ ਵੀ ਇਸ ਕਾਣੀ-ਵੰਡ ਬਾਰੇ ਖੁਲ੍ਹ ਕੇ ਲਲਕਾਰਨ ਵਾਲੇ ਪ੍ਰਗਤੀਵਾਦੀ ਨੂੰ ਅਸੀਂ ਇਕ ਨਵੀਨ ਪਰਕਾਰ ਦੇ ਤੇ ਸੱਚੇ ਰੂਪ ਵਿਚ ਵੇਖਦੇ ਹਾਂ:—

"ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ"

ਦਾ ਚਿਤਰ ਪੇਸ਼ ਕਰਕੇ, ਜਿਥੇ ਕਰਮ ਨੂੰ ਪ੍ਰਧਾਨਤਾ ਦਿਤੀ ਗਈ ਹੈ ਉਥੇ ਸਮਾਜਕ ਬਰਾਬਰੀ ਲਈ ਵੀ ਇਕ ਉਤਸ਼ਾਹ ਭਰੀ ਵੰਗਾਰ ਦਿਤੀ ਗਈ ਹੈ। ਇਵੇਂ ਜਿਵੇਂ ਇਹ ਮੰਡਪ ਤੇ ਮਾੜੀਆਂ ਇਥੇ ਹੀ ਰਹਿ ਜਾਣਗੇ ਕਹਿੰਦਿਆਂ ਹੋਇਆਂ ਜਿਥੇ ਮਾਇਆ ਤੋਂ ਤਿਆਗ ਦਾ ਉਪਦੇਸ਼ ਦਿਤਾ ਹੈ ਉਥੇ ਇਸ ਦੇ ਨਾਲ ਹੀ ਇਹ ਭੀ ਸੰਕੇਤ ਮਿਲਦਾ ਹੈ ਕਿ ਜੇ ਇਹ ਸੰਸਾਰ ਫ਼ਾਨੀ ਹੈ ਫੇਰ ਸਮਾਜ ਦੀ ਇਹ ਦੁਵੱਲੀ ਦ੍ਰਿਸ਼ਟੀ ਕਿਉਂ ? ਇਸ ਤਰ੍ਹਾਂ ਸਾਨੂੰ ਫਰੀਦ-ਬਾਣੀ ਵਿਚ ਇਕ ਚੰਗੇ ਤੇ ਸੱਚੇ ਪ੍ਰਗਤੀਵਾਦ ਦੀ ਝਲਕ ਮਿਲਦੀ ਹੈ।

**ਅਲੰਕਾਰ:**—ਕਿਸੇ ਕਵੀ ਦੀ ਰਚਨਾ ਵਿਚ ਅਲੰਕਾਰ ਸੁਤੇ ਹੀ ਆ ਜਾਂਦੇ ਹਨ ਤੇ ਉਹੀ ਉਸ ਦੀ ਕਵਿਤਾ ਦੀ ਪਰਖ ਹੁੰਦੀ ਹੈ। ਫਰੀਦ ਬਾਣੀ ਵਿਚ ਵੀ ਸਾਨੂੰ ਅਲੰਕਾਰਾਂ ਦੀ ਬਹੁ ਭਾਂਤੀ ਝਲਕ ਮਿਲਦੀ ਹੈ। ਉਂਜ ਤਾਂ ਜਿੰਨੇ ਵੀ ਪੁਰਾਣੇ ਕਵੀ ਹੋਏ ਹਨ, ਉਨ੍ਹਾਂ

ਨੇ ਰੂਪਕ ਅਲੰਕਾਰ ਨੂੰ ਪ੍ਰਧਾਨਤਾ ਦਿਤੀ ਹੈ, ਕਿਉਂ ਜੋ ਕਿਸੇ ਵੀ ਤਰ੍ਹਾਂ ਦੇ ਰੂਪਕ ਬੰਨ੍ਹ ਕੇ ਹੀ ਉਹ ਸੰਸਾਰ ਨੂੰ ਕੁਝ ਕਹਿ ਸਕਦੇ ਸਨ, ਪਰ ਫੇਰ ਵੀ ਕੁਝ ਇਹੋ ਜੇਹੇ ਅਲੰਕਾਰ ਵੀ ਹਨ ਜਿਹੜੇ ਸੁਤੇ ਹੀ ਆ ਗਏ ਹਨ। ਇਥੋਂ ਮੈਂ ਕੁਝ ਕੁ ਸ਼ਬਦ ਅਲੰਕਾਰਾਂ ਤੇ ਕੁਝ ਕੁ ਅਰਥ-ਅਲੰਕਾਰਾਂ ਵਾਲੇ ਸ਼ਲੋਕ ਦੇ ਕੇ ਹੀ ਉਨ੍ਹਾਂ ਵਿਚ ਵਰਤੇ ਗਏ ਅਲੰਕਾਰਾਂ ਦੀ ਗਿਣਤੀ ਕਰਾਂਗੀ, ਕਿਉਂ ਜੋ ਲੇਖ ਵਿਸਥਾਰ ਦਾ ਡਰ ਸਾਹਮਣੇ ਹੈ।

ਬਿਰਹਾ ਬਿਰਹਾ ਆਖੀਐ ਬਿਰਹਾ ਤੂੰ ਸੁਲਤਾਨ।
ਜਿਤੁ ਤਨਿ ਬਿਰਹੁ ਨ ਉਪਜੈ ਸੋ ਤਨੁ ਜਾਣੁ ਮਸਾਨੁ।

ਇਸ ਸ਼ਲੋਕ ਵਿਚ ਲਕੀਰੇ ਸ਼ਬਦਾਂ ਵਿਚੋਂ ਪਹਿਲੇ ਤਿੰਨ ਪਦਾਂ ਵਿਚ ਯਮਕ ਅਲੰਕਾਰ ਹੈ। ਇਸੇ ਦੇ ਦੂਜੇ ਪਦ ਵਿਚ ਬਿਰਹੋਂ ਨੂੰ ਸੁਲਤਾਨ ਕਹਿ ਕੇ ਰੂਪਕ ਅਲੰਕਾਰ ਦੀ ਵਰਤੋਂ ਕੀਤੀ ਗਈ ਹੈ ਤੀਜੇ ਪਦ ਵਿਚ ਨਿਖੇਧ ਹੋਣ ਵਜੋਂ ਵਿਨੋਕਤੀ ਤੇ ਚੌਥੇ ਪਦ ਵਿਚ ਤਨ ਨੂੰ ਸਮਾਨ ਮਸਾਨ ਸਮਝਣ ਲਈ ਕਹਿ ਤੇ ਉਤਪਰੇਕਸ਼ਾ ਅਲੰਕਾਰ ਦੀ ਸ੍ਰਿਸ਼ਟੀ ਕੀਤੀ ਗਈ ਹੈ। ਇਕੋ ਸ਼ਲੋਕ ਵਿਚ ਚਾਰ ਭਾਂਤ ਦੇ ਅਲੰਕਾਰਾਂ ਦਾ ਰੰਗ ਆਪੋ ਆਪਣਾ ਹੈ।

ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ।
ਜੋ ਤਨ ਰਤੇ ਰੱਬ ਸਿਉ ਤਿਨ ਤਨਿ ਰਤੁ ਨ ਹੋਇ॥

ਇਸ ਵਿਚ ਵੀ ਯਮਕ ਅਲੰਕਾਰ ਦੀ ਹੀ ਪ੍ਰਧਾਨਤਾ ਬਣਦੀ ਹੈ।

ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ॥
ਬੇੜੇ ਨੋ ਕਪਰ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ।

ਇਸ ਸ਼ਲੋਕ ਵਿਚ ਰੂਪਕ ਅਲੰਕਾਰ ਦਾ ਇਕ ਭੇਦ ਪਰੰਪਰਿਤ ਰੂਪਕ ਚਿਤਰਿਆ ਗਿਆ ਹੈ, ਕਿਉਂ ਜੋ ਸੰਸਾਰ ਰੂਪ ਨਦੀ ਤੇ ਕਾਲ ਰੂਪ ਉਸੇ ਦੇ ਕਿਨਾਰੇ, ਨਾਮ ਰੂਪ ਬੇੜਾ, ਤੇ ਸੱਚਾ ਮਲਾਹ ਰੂਪ ਗੁਰੂ ਆਖ ਕੇ ਇਕ ਨੂੰ ਦੂਜੇ ਦਾ ਆਧਾਰ ਬਣਾਇਆ ਗਿਆ ਹੈ।

ਇਸੇ ਅਲੰਕਾਰ ਦਾ ਇਕ ਹੋਰ ਉਦਾਹਰਣ :—

ਚਿਤ ਖਟੋਲਾ ਵਾਣੁ ਦੁਖੁ ਬਿਰਹੋ ਵਿਛਾਵਣੁ ਲੇਫ।
ਏਹੁ ਹਮਾਰਾ ਜੀਵਣਾ ਸਾਹਿਬ ਸਚੇ ਵੇਖੁ॥

ਰੂਪਕਾਤਿਸ਼ਯੋਕਤੀ ਦਾ ਉਦਾਹਰਣ:—

ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ॥
(ਫਰੀਦਾ) ਰਹੀ ਸੁ ਬੇੜੀ ਹਿੰਗ ਦੀ ਗਈ ਕਥੂਰੀ ਗੰਧੁ॥

ਇਸ ਵਿਚ ਹਿੰਗ ਦੀ ਬੇੜੀ ਲਈ ਅਭਿਮਾਨ ਜਾਂ ਹੰਕਾਰ ਦਾ ਅਤੇ ਕਥੂਰੀ (ਕਸਤੂਰੀ) ਦੀ ਗੰਧ ਪਰਮਾਤਮਾ ਦੇ ਨਾਉਂ ਦਾ ਅਰੋਪ ਕਰਨਾ ਪੈਂਦਾ ਹੈ, ਦੂਜਿਆਂ ਸ਼ਬਦਾਂ ਵਿਚ ਅਸੀਂ ਕਹਿ ਸਕਦੇ ਹਾਂ ਕਿ ਉਪਮਾਨ ਤਾਂ ਹਨ ਪਰ ਇਨ੍ਹਾਂ ਦੇ ਉਪਮੇਯ ਆਰੋਪ ਕਰਨੇ ਪੈਂਦੇ ਹਨ, ਇਸੇ ਲਈ ਇਥੇ ਰੂਪਕਾਤਿਸ਼ਯੋਕਤੀ ਅਲੰਕਾਰ ਹੈ।

ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ।
ਡੁਬਿ ਮੁਏ ਬਗ ਬਪੁੜੇ ਸਿਰ ਤਲਿ ਉਪਰ ਪਾਉ॥

ਇਥੇ ਦ੍ਰਿਸ਼ਟਾਂਤ ਅਲੰਕਾਰ ਦੀ ਵਰਤੋਂ ਚੰਗੀ ਹੋਈ ਹੈ।

ਫ਼ਰੀਦ ਬਾਣੀ ਦੇ ਵਨ-ਸੁਵੰਨੇ ਰੰਗਾਂ ਵਿਚ ਉਪਦੇਸ਼, ਸਾਦਗੀ, ਰਸ ਅਤੇ ਗੁਣਾਂ ਆਦਿ ਨੂੰ ਵੀ ਲਿਆ ਜਾ ਸਕਦਾ ਹੈ ਪਰ ਉਹ ਇਕ ਵਖਰੇ ਲੇਖ ਦਾ ਵਿਸ਼ਾ ਹਨ।

---

# ਆਦਿ ਗ੍ਰੰਥ ਵਿਚ ਸ਼ੇਖ ਫ਼ਰੀਦ ਦੀ ਬਾਣੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ੇਖ ਫ਼ਰੀਦ ਜੀ ਦੀ ਕੋਈ ਬਹੁਤੀ ਬਾਣੀ ਨਹੀਂ। ਦੋ ਰਾਗਾਂ ਆਸਾ ਤੇ ਸੂਹੀ ਵਿਚ ਉਨ੍ਹਾਂ ਦੇ ਕੇਵਲ 4 ਸ਼ਬਦ ਹਨ ਤੇ ਰਾਗਾਂ ਤੋਂ ਪਿਛਲੇ ਅੰਤਕਾ ਭਾਗ ਵਿਚ ਉਨ੍ਹਾਂ ਦੇ 130 ਸਲੋਕ। ਜਿਨ੍ਹਾਂ ਵਿਚੋਂ ਗੁਰੂ ਸਾਹਿਬਾਂ ਦੇ ਟੀਕਾ-ਟਿਪਣੀਆਂ ਅਤੇ ਵਿਆਖਿਆ ਦੇ ਰੂਪ ਵਿਚ ਨਾਲੇ ਦੇਤੀ ਸ਼ਾਮਲ ਕਰੇਗਾ ਸਲੋਕਾਂ ਨੂੰ ਕੱਢ ਕੇ ਕੇਵਲ 112 ਸਲੋਕ ਰਹਿ ਜਾਂਦੇ ਹਨ। ਇਸ ਤਰ੍ਹਾਂ ਉਨ੍ਹਾਂ ਦੇ ਪਦਿਆਂ ਅਤੇ ਸਲੋਕਾਂ ਦੀ ਕੁਲ ਗਿਣਤੀ 116 ਹੈ ਜੋ ਗੁਰੂ ਗ੍ਰੰਥ ਸਾਹਿਬ ਦੇ ਪੰਜ ਛੇ ਪੰਨਿਆਂ ਤੋਂ ਵਧ ਨਹੀਂ। ਬਾਣੀ ਦੇ ਹੁਜਮ ਦੇ ਲਿਹਾਜ਼ ਨਾਲ ਸ਼ੇਖ ਫ਼ਰੀਦ ਦੀ ਕੋਈ ਮਹੱਤਵ ਵਾਲੀ ਥਾਂ ਆਦਿ ਗ੍ਰੰਥ ਵਿਚ ਨਹੀਂ ਪਰ ਕਈ ਕਾਰਨਾਂ ਕਰਕੇ ਸ਼ੇਖ ਫ਼ਰੀਦ ਦੀ ਬਾਣੀ ਦਾ ਆਦਿ ਗ੍ਰੰਥ ਵਿਚ ਹੋਣਾ ਕਈ ਹੋਰ ਮਹੱਤਤਾ ਵਾਲੇ ਭੇਦ ਰਖਦਾ ਹੈ।

ਸ਼ੇਖ ਫ਼ਰੀਦ ਜੀ ਦੀ ਬਾਣੀ ਦੀ ਆਦਿ ਗ੍ਰੰਥ ਵਿਚ ਸ਼ਮੂਲੀਅਤ ਇਕ ਮਹੱਤਵ ਪੂਰਨ ਘਟਨਾ ਹੈ। ਸ਼ੇਖ ਫ਼ਰੀਦ ਕੱਟੜ ਸ਼ਰਈ ਸਨ, ਤੇ ਉਨ੍ਹਾਂ ਦੇ ਇਹ ਵਿਚਾਰ ਉਨ੍ਹਾਂ ਦੇ ਇਸਲਾਮ ਦੇ ਮਹਾਂ-ਪਰਚਾਰਕ ਹੋਣ ਦੇ ਨਾਤੇ ਗਲ-ਬਾਤੀ ਪ੍ਰਚਾਰ ਤਕ ਹੀ ਮਹਿਦੂਦ ਨਹੀਂ ਸਗੋਂ ਉਨ੍ਹਾਂ ਦੀ ਆਦਿ ਗ੍ਰੰਥ ਵਿਚ ਸ਼ਾਮਲ ਕੀਤੀ ਗਈ ਬਾਣੀ ਵਿਚ ਵੀ ਆਏ ਹੋਏ ਹਨ:-

ਬੇ ਨਿਵਾਜਾ ਕੁਤਿਆ ਇਹ ਨਾ ਭਲੀ ਰੀਤਿ।
ਕਬਹੀ ਚਲਿ ਨਾ ਆਇਆ ਪੰਜੇ ਵਖਤ ਮਸੀਤਿ।
ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ।
ਜੋ ਸਿਰ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ।

ਇਹ ਸਿਧਾ ਇਸਲਾਮੀ ਪਰਚਾਰ ਹੈ। ਰੂਹਾ ਗੋਰਾ ਮੱਲ ਕੇ ਬੈਠਣਗੀਆਂ ਆਦਿਕ, ਦੂਜੀ ਕਿਸਮ ਦੀਆਂ ਗੱਲਾਂ ਇਸਲਾਮੀ ਪਰਚਾਰ ਨਹੀਂ, ਇਸਲਾਮੀ ਰੰਗ ਦੀਆਂ ਹਨ, ਪਰ ਉਪਰ ਦਿਤੇ ਭਾਵਾਂ ਦੇ ਸਲੋਕਾਂ ਦੀ ਹੋਂਦ ਕੀ ਆਦਿ ਗ੍ਰੰਥ ਵਿਚ ਇਸ ਬਾਣੀ ਨੂੰ ਸ਼ਾਮਲ ਕਰਨ ਦੇ ਰਾਹ ਕੋਈ ਅੜਿੱਕਾ ਨਹੀਂ ਸੀ ?

ਗੁਰੂ ਗ੍ਰੰਥ ਸਾਹਿਬ ਵਿਚ ਜੋ ਜੋ ਰਚਨਾਵਾਂ ਸ਼ਾਮਲ ਕੀਤੀਆਂ ਗਈਆਂ ਉਹ ਇਉਂ ਨਹੀਂ ਕਿ ਜੋ ਮਿਲੀ ਉਹ ਸ਼ਾਮਲ ਕਰ ਲਈ, ਮਹਿਜ਼ ਆਦਿ ਗ੍ਰੰਥ ਦਾ ਅਕਾਰ ਵਧਾਉਣ ਜਾਂ

ਵਧੇਰੇ ਭਗਤਾਂ ਦੀ ਬਾਣੀ ਸ਼ਾਮਲ ਕਰਨ ਦੇ ਖ਼ਿਆਲ ਨਾਲ ਵੀ ਨਹੀਂ ਕੀਤੀਆਂ ਗਈਆਂ ਨਾ ਹੀ ਇਸ ਖ਼ਿਆਲ ਤੋਂ ਕਿ ਕੋਈ ਪਰਸਿੱਧ ਭਗਤ ਰਹਿ ਨਾ ਜਾਵੇ।

ਜੇ ਇਹ ਗੱਲਾਂ ਹੀ ਆਦਿ ਗ੍ਰੰਥ ਦੀ ਸਿਰਜਨਾ ਦਾ ਆਧਾਰ ਹੁੰਦੀਆਂ ਤਾਂ ਕਾਨ੍ਹਾ, ਛੱਜੂ, ਪੀਲੂ, ਸ਼ਾਹ ਹੁਸੈਨ ਆਦਿ ਭਗਤਾਂ ਦੀ ਬਾਣੀ ਵੀ ਚੜ੍ਹਾ ਲਈ ਜਾਂਦੀ। ਮੀਰਾਂ ਬਾਈ ਉਸ ਸਮੇਂ ਪਰਸਿਧ ਭਗਤਣੀ ਕਰਕੇ ਮੰਨੀ ਜਾਂਦੀ ਸੀ, ਉਸ ਦੇ ਪਦੇ ਲੋਕਾਂ ਦੀਆਂ ਜੀਭਾਂ ਉਤੇ ਖੇਡਦੇ ਸਨ ਏਥੋਂ ਤਕ ਕਿ ਉਸ ਦਾ ਇਕ ਪਦਾ ਕਰਤਾਰ ਪੁਰ ਵਾਲੀ ਅਤੇ ਬੰਨੋ ਵਾਲੀ (ਭਾਈ ਬੰਨੋਂ ਦੀ) ਬੀੜ ਵਿਚ ਲਿਖਿਆ ਵੀ ਮਿਲਦਾ ਹੈ, ਪਰ ਇਸ ਭਗਤਣੀ ਦੀ ਬਾਣੀ ਆਦਿ ਗ੍ਰੰਥ ਦਾ ਭਾਗ ਨਹੀਂ ਬਣਾਈ ਗਈ। ਗੋਇੰਦਵਾਲ ਵਾਲੀਆਂ ਪੋਥੀਆਂ ਵਿਚ ਭਗਤਾਂ ਦੇ ਕਈ ਅਜਿਹੇ ਸ਼ਬਦ ਵੀ ਹਨ ਜੋ ਆਦਿ ਗ੍ਰੰਥ ਵਿਚ ਨਹੀਂ। ਇਸ ਦਾ ਸਾਫ਼ ਮਤਲਬ ਹੈ ਕਿ ਉਹ ਸ਼ਬਦ ਆਦਿ ਗ੍ਰੰਥ ਲਈ ਪ੍ਰਵਾਨਿਤ ਨਹੀਂ ਕੀਤੇ ਗਏ। ਖ਼ੁਦ ਗੁਰੂ ਸਾਹਿਬਾਂ ਦੀ ਬਾਣੀ ਅਤੇ ਕਈ ਗੁਰੂ ਸਾਹਿਬਾਨ ਦੇ ਨਾਂ ਉਤੇ ਰਚੀਆਂ ਹੋਈਆਂ ਮਹੱਤਤਾ-ਪੂਰਨ ਰਚਨਾਵਾਂ ਆਦਿ ਗ੍ਰੰਥ ਵਿਚ ਨਹੀਂ, ਜੋ ਹੋਰ ਕਈ ਪੁਰਾਤਨ ਹੱਥ-ਲਿਖਤਾਂ ਤੇ ਬੀੜਾਂ ਦੇ ਅਗੇ ਪਿਛੇ ਲਿਖੀਆਂ ਵੀ ਹੋਈਆਂ ਹਨ, 'ਪ੍ਰਾਣ ਸੰਗਲੀ' ਬਾਰੇ ਇਹ ਗੱਲ ਬੜੀ ਪ੍ਰਸਿੱਧ ਹੈ ਕਿ ਇਹ ਪੋਥੀ ਗੁਰੂ ਅਰਜਨ ਜੀ ਨੇ ਭਾਈ ਪੈੜੇ ਮੋਖੇ ਸਿਖ ਨੂੰ ਸਿੰਘਲਾ ਦੀਪ ਭੇਜ ਕੇ ਮੰਗਵਾਈ ਸੀ। ਇਸ ਪੋਥੀ ਦੇ ਕਿਸੇ ਹਿਸੇ ਨੂੰ ਵੀ ਆਦਿ ਗ੍ਰੰਥ ਦਾ ਭਾਗ ਬਣਨ ਦਾ ਸੁਭਾਗ ਨਾ ਦਿਤਾ ਗਿਆ। ਇਨ੍ਹਾਂ ਗੱਲਾਂ ਤੋਂ ਸਹੀ ਹੁੰਦਾ ਹੈ ਕਿ ਆਦਿ ਗ੍ਰੰਥ ਵਿਚ ਬਾਣੀ ਦਾ ਚੜ੍ਹਾਇਆ ਜਾਣਾ ਸਧਾਰਨ ਜਿਹੀ ਗੱਲ ਨਹੀਂ ਸੀ ਅਤੇ ਫ਼ਰੀਦ ਜੀ ਦੀ ਬਾਣੀ ਦੀ ਸ਼ਮੂਲੀਅਤ ਤਾਂ ਹੋਰ ਵੀ ਮਹਾਨ ਮਸਲਾ ਸੀ। ਉਹ ਕਿਉਂ?

ਸਿਖ ਗੁਰੂ ਸਾਹਿਬਾਨ 'ਨਾ ਹਮ ਹਿੰਦੂ ਨਾ ਮੁਸਲਮਾਨ' ਬੇ-ਮਜ਼ਹਬੇ ਵਿਚਾਰਾਂ ਦੇ ਪ੍ਰਚਾਰਕ ਸਨ। ਉਨ੍ਹਾਂ ਦੀਆਂ ਨਿਗਾਹਾਂ ਵਿਚ ਇਕ-ਨੂਰ ਤੋਂ ਉਪਜੇ ਕੁਦਰਤ ਦੇ ਬੰਦਿਆਂ ਵਿਚੋਂ ਕੌਣ ਭਲੇ ਤੇ ਕੌਣ ਮੰਦੇ ਹੋ ਸਕਦੇ ਸਨ? ਉਨ੍ਹਾਂ ਦੇ ਵਿਚਾਰਾਂ ਮੁਤਾਬਕ ਤਾਂ:

"ਸਭਨਾਂ ਘਟਾਂ ਵਿਚ ਸਹੁ ਵਸੈ ਸਹੁ ਬਿਨ ਘਟ ਨਾ ਕੋਇ।"

ਬੰਦੇ ਤਾਂ ਕੀ ਕੁਦਰਤ ਦੀਆਂ ਸਾਰੀਆਂ ਘਾੜਤਾਂ ਵਿਚ ਇਕੋ ਜੋਤ ਦੀ ਲਿਸ਼ਕ ਸੀ। ਉਨ੍ਹਾਂ ਸਾਹਮਣੇ ਉੱਤਮ ਜਨਮ ਸੁ ਮਾਣਸ ਦੇਹੀ ਜੀਵਾਂ ਵਿਚੋਂ ਮਨੁੱਖ ਜਨਮ ਉਤਮ ਸੀ। ਜਿਸਨੂੰ ਚੰਗੇ ਕੰਮਾਂ ਦਾ ਧਾਰਨੀ ਤੇ ਗੁਣਾਂ ਕਰਕੇ ਮਾਣਸ ਤੋਂ ਦੇਵਤਾ ਬਨਾਉਣਾ ਉਨ੍ਹਾਂ ਦੀ ਆਸ਼ਾ ਸੀ।

ਇਸੇ ਲਈ ਉਨ੍ਹਾਂ ਨੇ ਬਾਣੀ ਰਚੀ। ਗੁਰ ਗੱਦੀ ਚਲਾਈ ਅਤੇ ਗੁਰੂ ਗ੍ਰੰਥ ਸਾਹਿਬ ਦੀ ਸਾਜਨਾ ਕੀਤੀ। ਗੁਰੂ ਗ੍ਰੰਥ ਸਾਹਿਬ ਵਿਚ ਜੇ ਉਹ ਚਾਹੁੰਦੇ ਤਾਂ ਕੇਵਲ ਸਿੱਖ ਗੁਰੂਆਂ

ਦੀ ਹੀ ਬਾਣੀ ਸ਼ਾਮਲ ਕਰ ਲੈਂਦੇ ਅਤੇ ਇਸ ਤਰ੍ਹਾਂ ਬਣਿਆ ਗ੍ਰੰਥ ਅਜ ਕਲ ਦੇ ਬਣੇ ਕਈਂ ਕੱਟੜ ਗੁਰਮਤੀਆਂ ਲਈ ਗੁਰੂਆਂ ਦਾ ਗ੍ਰੰਥ ਹੁੰਦਾ ? ਪਰ ਕੀ ਇਹ ਗੁਰੂਆਂ ਦਾ ਮਤ ਸੀ ? ਜੇ ਗੁਰਮਤ ਦਾ ਨਿਸ਼ਾਨਾ ਪੂਰਬ ਗੱਦੀਦਾਰਾ ਦੀ ਪੂਜਾ ਪ੍ਰਤਿਸ਼ਟਾ ਤੇ ਮਾਣ ਬਣਾਉਣ ਤਕ ਹੀ ਮਹਿਦੂਦ ਹੁੰਦਾ ਤਾਂ ਉਹ ਯਕੀਨਨ ਅਜੇਹਾ ਹੀ ਕਰਦੇ ਪਰ ਉਨ੍ਹਾਂ ਦਾ ਮਤ ਤਾਂ ਸਭ ਮਨੁੱਖ ਜਾਤੀ ਨੂੰ ਆਪਣੇ ਕਲਾਵੇ ਵਿਚ ਲੈਣ ਵਾਲਾ ਸੀ :

"ਸਭੈ ਸਾਂਝੀਵਾਲ ਸਦਾਇਨ ਕੋਇ ਨਾ ਦਿਸੈ ਬਾਹਰਾ ਜੀਉ ।"

ਉਨ੍ਹਾਂ ਦਾ ਵਿਚਾਰ ਸੀ ਕਿ ਭਗਤੀ ਕਰਕੇ ਉਧਾਰ ਕਰਨ ਦੇ ਹੱਕ ਅਤੇ ਮਨੁੱਖ ਦੇ ਚੰਗਾ ਬਣਨ ਲਈ ਅਮਲਾਂ ਜਾਂ ਕਰਮ ਖੇਤਰ, ਕਿਸੇ ਮਜ਼ਹਬ ਜਾਂ ਸ਼੍ਰੇਣੀ ਦੀਆਂ ਹੱਦਾਂ ਤਕ ਮਹਿਦੂਦ ਨਹੀਂ :

ਗੁਰਮੁਖ ਨਾਮ ਜਪਹਿ ਉਧਰਹਿ ਕਲਮਹਿ ਘਟ ਘਟ ਨਾਨਕ ਮਾਝਾ ।

ਗੁਰੂ ਸਾਹਿਬਾਂ ਦਾ ਅਸਲ ਨਿਸ਼ਾਨਾ ਸੀ ਮਨੁੱਖਤਾ ਦਾ ਉਧਾਰ । ਮਨੁੱਖਤਾ ਜਿਹੜੀ ਸਮੇਂ ਦੇ ਹਾਕਮਾਂ ਅਤੇ 'ਖਹਿ ਖਹਿ ਮਰਦ' ਮਜ਼ਹਬੀ ਆਗੂਆਂ ਦੀ ਸ਼੍ਰੇਣੀ ਵੰਡ ਵਿਚ ਪੈ ਕੇ ਉਲਝੀ ਹੋਈ ਕੁਰਲਾ ਰਹੀ ਸੀ । ਇਸ ਦੁਆਲੇ ਲਿਪਟੀਆਂ ਤੰਦਾਂ ਨੂੰ ਕੱਟਣਾ ਉਨ੍ਹਾਂ ਦਾ ਮਨੋਰਥ ਸੀ । ਤੇ ਉਹ ਕਿਸ ਤਰ੍ਹਾਂ ਕੱਟੀਆਂ ਜਾਣ ਤੇ ਹਥਿਆਰ ਕਿਹੜਾ ਹੋਵੇ ਇਸ ਲਈ ਉਨ੍ਹਾਂ ਨੂੰ ਕੋਈ ਪਕੜ ਨਹੀਂ ਸੀ । ਤੰਦਾਂ ਕੱਟਣ ਦਾ ਸਵਾਲ ਸੀ ਨਾ ਕਿ ਕੱਟਣ ਵਾਲੇ ਹਥਿਆਰਾਂ ਦੇ ਸਾਧਨਾਂ ਤੇ ਵਸੀਲਿਆਂ ਤੇ ਝਗੜੇ ਕਰਨ ਦਾ :

ਜਗਤ ਜਲੰਦਾ ਰਾਖਲੈ ਆਪਣੀ ਕਿਰਪਾ ਧਾਰ ।<br>
ਜਿਤ ਦੁਆਰੇ ਉਭਰੈ ਤਿਤੈ ਲੇਹੁ ਉਬਾਰ ॥

ਉਹ ਕਿਸੇ ਕਿਸਮ ਦੀ ਕਰਮ ਕਾਂਡੀ ਰਹੁ-ਰੀਤੀ ਨੂੰ ਕੋਈ ਮਹੱਤਤਾ ਨਹੀਂ ਦਿੰਦੇ ਸਨ । ਜੇ ਕੋਈ ਕਰਮਕਾਂਡ ਦੀਆਂ ਰੀਤਾਂ ਤੇ ਸੰਸਕਾਰਾਂ ਦੇ ਨਾਲ ਨਾਲ, ਮਨੁੱਖੀ ਉਧਾਰ ਦੇ ਮਾਰਗ ਉਤੇ ਚਲ ਰਿਹਾ ਤੇ ਸੰਗੀਆਂ ਸਾਥੀਆਂ ਨੂੰ ਟੋਰ ਰਿਹਾ ਹੈ ਸੀ ਤਾਂ ਉਹ ਰੀਤਾਂ ਭਾਵੇਂ ਕਿਸੇ ਮਜ਼ਹਬ ਜਾਂ ਸੰਪ੍ਰਦਾਇ ਦੀਆਂ ਹੋਣ ਉਨ੍ਹਾਂ ਨੂੰ ਏਨੀਆਂ ਮੰਦੀਆਂ ਵੀ ਨਹੀਂ ਸਨ ਮੰਨਦੇ । ਜੇ ਗੱਲ ਨਿਰੀਆਂ ਰੀਤਾਂ ਦੀ ਪੂਰਤੀ ਤੇ ਮਜ਼ਹਬਾਂ ਦੇ ਉਦੇਸ਼ਾਂ ਤਕ ਹੈ, ਉਹ ਉਨ੍ਹਾਂ ਨੂੰ ਪਰਵਾਨ ਨਹੀਂ ਕਰਦੇ । ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਰਜਨਾਂ ਸਤਿਗੁਰੂਆਂ ਰਾਹੀਂ ਇਕ ਸਾਂਝੇ ਤੇ ਸਦੀਵੀ ਸਤਿਗੁਰੂ ਦੀ ਸਿਰਜਣਾ ਸੀ । ਐਸੇ ਸਤਿਗੁਰੂ ਦੀ ਜਿਸ ਦੀ ਸਭ ਲਈ ਹਰ ਸਮੇਂ ਸਾਂਝੀ ਸਿਖਿਆ ਹੋਵੇ । ਗੁਰੂ ਸਾਹਿਬਾਂ ਦਾ ਮਤ ਨਵਾਂ ਨਵਾਂ ਸੀ, ਉਸ ਦਾ ਕਰਮ ਖੇਤ੍ਰਰ ਵਧੇਰੇ ਫੈਲਿਆ ਹੋਇਆ ਨਹੀਂ ਸੀ ਪਰ ਅਜਿਹੇ ਸੰਤ ਭਗਤ ਹੋ ਸਨ ਜਿਨ੍ਹਾਂ

ਦੀ ਜ਼ਮੀਨ ਮੂਲ ਸਿਧਾਂਤਾ ਕਾਰਨ ਗੁਰਮਤ ਨਾਲ ਮੇਲ ਖਾਂਦੀ ਸੀ । ਭਾਵੇਂ ਉਨ੍ਹਾਂ ਵਿਚ ਅਵਤਾਰਵਾਦ, ਠਾਕਰ ਪੂਜਾ ਦੇ ਵਰਨਣ ਵੀ ਸਨ, ਪਰ ਉਨ੍ਹਾਂ ਦੀ ਮੁੱਖ ਭਾਵਨਾ ਮਨੁੱਖ ਨੂੰ ਪ੍ਰਭੂ ਭਗਤੀ ਵਲ ਪਰੇਰਨ ਵਾਲੀ ਸੀ । ਇਸ ਕਰਕੇ ਕਈ ਪੂਰਵ ਕਾਲੀ ਤੇ ਕਈ ਸਮਕਾਲੀ ਸੰਤਾਂ ਭਗਤਾਂ ਦੀ ਬਾਣੀ ਨੂੰ ਆਦਿ ਗ੍ਰੰਥ ਵਿਚ ਚੜ੍ਹਾਇਆ ਗਿਆ ।

ਗੁਰੂ ਸਾਹਿਬਾਂ ਦੇ ਆਪਣੇ ਵਿਚਾਰਾਂ ਨਾਲੋਂ ਵੱਖਰੀ ਕਿਸਮ ਦੇ ਵਿਚਾਰਾਂ ਦਾ ਆਦਿ ਗ੍ਰੰਥ ਵਿਚ ਹੋਣਾ, ਆਦਿ ਗ੍ਰੰਥ ਦੀ ਮਹਾਨਤਾ ਨੂੰ ਵਧੇਰੇ ਵਧਾਉਂਦਾ ਹੈ । ਖਾਸ ਕਰਕੇ ਸ਼ੇਖ ਫ਼ਰੀਦ ਜੀ ਦੇ ਇਸਲਾਮੀ ਪਰਚਾਰ ਵਾਲੇ ਵਿਚਾਰਾਂ ਨੂੰ ਬਿਨਾਂ ਕਿਸੇ ਰੋਕ ਟੋਕ ਦੇ, ਜਦੋਂ ਫ਼ਰੀਦ ਜੀ ਦੇ ਕਈ ਹੋਰ ਸਲੋਕਾਂ ਉਤੇ ਟਿਪਣੀਆਂ ਹਨ, ਆਦਿ ਗ੍ਰੰਥ ਵਿਚ ਥਾਂ ਦੇਣੀ ਗੁਰੂ ਅਰਜਨ ਜੀ ਦਾ ਵੱਡੀ ਮਹੱਤਤਾ ਵਾਲਾ ਫ਼ੈਸਲਾ ਸੀ ।

ਅਵਤਾਰਵਾਦੀ ਅਤੇ ਠਾਕਰ ਪੂਜਾ ਦੇ ਜ਼ਿਕਰ ਜ਼ਿਕਾਰ ਕਰਨ ਵਾਲੇ ਭਗਤਾਂ ਨਾਲੋਂ ਫ਼ਰੀਦ ਜੀ ਦੀ ਬਾਣੀ ਨੂੰ ਆਦਿ ਗ੍ਰੰਥ ਵਿਚ ਥਾਂ ਦੇਣ ਦਾ ਫ਼ੈਸਲਾ ਵਧੇਰੇ ਮੁਸ਼ਕਲ ਸੀ । ਗੁਰੂ ਸਾਹਿਬ, ਜਿਸ ਹਿੰਦੂ ਸਮਾਜ ਵਿਚ ਵਧੇਰੇ ਵਿਚਰਦੇ ਸਨ ਉਸ ਦਾ ਵੱਡਾ ਹਿੱਸਾ ਹਿੰਦੂ ਭਗਤਾਂ ਦੀਆਂ ਇਨ੍ਹਾਂ ਗੱਲਾਂ ਦਾ ਉਪਾਸ਼ਕ ਸੀ । ਮੁਸ਼ਕਲ ਤਾਂ ਸੀ ਨਮਾਜ਼ਾਂ ਦੀਆਂ ਬਾਂਗਾਂ ਦੇਣ ਵਾਲੀ ਬਾਣੀ ਨੂੰ ਥਾਂ ਦੇਣੀ, ਪਰ ਇਸ ਬਿਨਾਂ ਕੀ ਉਹ ਸਾਂਝਾ ਗ੍ਰੰਥ ਰਚ ਲੈਂਦੇ ? ਨਹੀਂ, ਤੇ ਇਹ ਬਾਣੀ ਆਪਣੇ ਚੌੜੇ ਦ੍ਰਿਸ਼ਟੀਕੋਣ ਸਦਕਾ ਆਦਿ ਗ੍ਰੰਥ ਵਿਚ ਸ਼ਾਮਲ ਕੀਤੀ । 'ਨਾਨਕ ਸਤਿਗੁਰ ਐਸਾ ਜਾਣੀਐ ਜੋ ਸਭ ਸੈ ਲਏ ਮਿਲਾਇ ਜੀਉ ।' ਵਰਤਮਾਨ ਅਤੇ ਭਵਿਖ ਲਈ ਇਹ ਬਹੁਤ ਵਡੀ ਸੋਚ ਅਤੇ ਨਿਰਣਾ ਸੀ । ਇਸ ਗੱਲ ਦਾ ਨਿਰਣਾ ਵੀ ਕਿ ਭਗਤੀ ਲਈ ਚੰਗਾ ਬਣਨ ਲਈ ਗੁਰੂ ਸਾਹਿਬਾਂ ਨੂੰ ਦੂਜੇ ਮਤ ਦੇ ਰਾਹਾਂ ਦਾ ਵਿਰੋਧ ਨਹੀਂ ਸੀ ।

(3)

ਸ਼ੇਖ ਫ਼ਰੀਦ ਜੀ ਦੀ ਬਾਣੀ ਆਦਿ ਗ੍ਰੰਥ ਵਿਚ ਕਦੋਂ ਤੇ ਕਿਵੇਂ ਚੜ੍ਹੀ, ਭਾਵੇਂ ਇਸ ਦਾ ਸਿੱਧਾ ਉੱਤਰ ਏਹੋ ਹੀ ਹੈ ਕਿ ਗੁਰੂ ਅਰਜਨ ਜੀ ਨੇ ਜਦੋਂ ਆਦਿ ਗ੍ਰੰਥ ਦੀ ਬੀੜ ਤਿਆਰ ਕੀਤੀ, ਫ਼ਰੀਦ ਜੀ ਦੀ ਬਾਣੀ ਉਸ ਵੇਲੇ ਚੜ੍ਹਾਈ । ਪਰ ਇਸ ਉੱਤਰ ਨਾਲ ਸਾਰੇ ਪ੍ਰਸ਼ਨ ਹੱਲ ਨਹੀਂ ਹੋ ਜਾਂਦੇ, ਇਸ ਤੋਂ ਇਲਾਵਾ ਕਝ ਹੋਰ ਪ੍ਰਸ਼ਨ ਵੀ ਹਨ ਜਿਹੜੇ ਇਸ ਉੱਤਰ ਨਾਲੋਂ ਵੱਖਰੀ ਕਿਸਮ ਦੀ ਅਤੇ ਸੁਆਦਲੀ ਬਹਿਸ ਦਾ ਰਾਹ ਖੋਲ੍ਹ ਦੇਂਦੇ ਹਨ ।

ਸ਼ੇਖ ਫ਼ਰੀਦ ਦੇ ਸਲੋਕਾਂ ਵਿਚ ਕੁਝ ਗੁਰੂ ਸਾਹਿਬਾਂ ਦੇ ਸਲੋਕਾਂ ਦਾ ਹੋਣਾ ਤੇ ਉਨ੍ਹਾਂ ਵਿਚੋਂ ਵੀ ਗੁਰੂ ਨਾਨਕ ਅਤੇ ਗੁਰੂ ਅਮਰਦਾਸ ਜੀ ਦੀਆਂ ਟਿੱਪਣੀਆਂ ਦਾ ਮਿਲਣਾ,

ਇਸ ਚੀਜ਼ ਦੇ ਸਪਸ਼ਟ ਸੰਕੇਤ ਹਨ ਕਿ ਇਹ ਸਲੋਕ ਗੁਰੂ ਨਾਨਕ ਜੀ ਅਤੇ ਅਮਰਦਾਸ ਤੇ ਫਿਰ ਗੁਰੂ ਰਾਮਦਾਸ ਜੀ ਨੂੰ ਪ੍ਰਾਪਤ ਸਨ ਤੇ ਉਹ ਇਨ੍ਹਾਂ ਦੇ ਵਿਚਾਰਾਂ ਦੇ ਪੈਣ ਵਾਲੇ ਪ੍ਰਭਾਵਾਂ ਤੋਂ ਵੀ ਵਾਕਫ਼ ਸਨ, ਜਿਸ ਕਰਕੇ ਉਨ੍ਹਾਂ ਨੇ ਆਪ ਵਿਆਖਿਆਮਈ ਟਿੱਪਣੀਆਂ ਦਿਤੀਆਂ। ਸੂਹੀ ਰਾਗ ਵਿਚ 'ਬੇੜਾ ਬੰਧ ਨਾ ਸਕਿਓ ਬੰਧਨ ਕੀ ਵੇਲਾ' ਸ਼ਬਦ ਨਾਲ ਉਸੇ ਰਾਗ ਵਿਚ ਹੀ ਗੁਰੂ ਨਾਨਕ ਜੀ ਦਾ 'ਜਪ ਤਪ ਕਾ ਬੰਧ ਬੇੜੁਲਾ' ਉਸ ਸ਼ਬਦ ਦੇ ਉਤਰ ਤੇ ਵਿਆਖਿਆ ਵਿਚ ਉਚਾਰਿਆ ਸ਼ਬਦ ਜਿਥੇ ਸਿੱਧ ਕਰਦਾ ਹੈ ਕਿ ਗੁਰੂ ਨਾਨਕ ਜੀ ਪਾਸ ਸ਼ੇਖ ਫ਼ਰੀਦ ਜੀ ਦੀ ਰਚਨਾ ਹੈ ਸੀ, ਉਥੇ ਸ਼ੇਖ ਫ਼ਰੀਦ ਜੀ ਦੀ ਬਾਣੀ ਵਿਚੋਂ ਕਿਸੇ ਇਕ ਸ਼ਬਦ ਦਾ ਵੀ ਗੋਇੰਦ ਵਾਲ ਵਾਲੀਆਂ ਗੁਰੂ ਅਮਰਦਾਸ ਜੀ ਦੀਆਂ ਤਿਆਰ ਕਰਵਾਈਆਂ ਆਦਿ ਪੋਥੀਆਂ ਵਿਚ ਨਾ ਹੋਣ ਤੋਂ ਸ਼ੱਕ ਪੈਦਾ ਹੁੰਦਾ ਹੈ ਕਿ ਉਸ ਵੇਲੇ ਤਕ ਸ਼ੇਖ ਫ਼ਰੀਦ ਜੀ ਦੀ ਬਾਣੀ ਨੂੰ ਆਦਿ ਗ੍ਰੰਥ ਦਾ ਹਿੱਸਾ ਬਨਾਉਣ ਦੀ ਗੱਲ ਤੁਰਿ ਨਹੀਂ ਹੋਈ ਸੀ ?

ਬੇਸ਼ਕ ਸ਼ੇਖ ਫ਼ਰੀਦ ਜੀ ਦੇ ਸਲੋਕਾਂ ਉਤੇ ਗੁਰੂ ਨਾਨਕ ਜੀ ਦੀਆਂ ਟਿੱਪਣੀਆਂ ਸਹੀ ਕਰਦੀਆਂ ਹਨ ਕਿ ਉਨ੍ਹਾਂ ਪਾਸ ਵੀ ਫ਼ਰੀਦ ਜੀ ਦੇ ਸਲੋਕ ਸਨ ਅਤੇ ਸੂਹੀ ਰਾਗ ਵਾਲਾ ਇਹ ਸ਼ਬਦ ਵੀ ਇਹੋ ਕੁਝ ਸਿੱਧ ਕਰਦਾ ਹੈ, ਪਰ ਸੂਹੀ ਰਾਗ ਦਾ ਗੁਰੂ ਨਾਨਕ ਜੀ ਦਾ ਉਚਾਰਿਆ ਸ਼ਬਦ, ਇਨ੍ਹਾਂ ਪੋਥੀਆਂ ਵਿਚ ਆਪਣੀ ਥਾਂ ਉਤੇ ਮੌਜੂਦ ਹੈ ਤੇ ਏਸੇ ਰਾਗ ਵਿਚ ਭਗਤਾਂ ਦੀ ਬਾਣੀ ਵਿਚੋਂ ਕਬੀਰ ਜੀ ਦੇ ਸ਼ਬਦ ਵੀ ਹਨ, ਇਸ ਕਰਕੇ ਇਹ ਹੈਰਾਨੀ ਹੈ ਕਿ ਸ਼ੇਖ ਫ਼ਰੀਦ ਦਾ ਇਹ ਸ਼ਬਦ ਕਿਉਂ ਨਹੀਂ ? ਖ਼ਾਸ ਕਰਕੇ ਉਦੋਂ ਜਦੋਂ ਉਸ ਦੀ ਵਿਆਖਿਆ ਤੇ ਉਤਰ ਵਿਚ ਉਚਾਰਿਆ ਸ਼ਬਦ ਮੌਜੂਦ ਹੈ ?

'ਸਲੋਕ ਫ਼ਰੀਦ ਜੀ ਕੇ' ਪੋਥੀਆਂ ਵਿਚ ਹੈ ਹੀ ਨਹੀਂ, ਪਰ ਨਾਲ ਹੀ ਸਲੋਕ ਕਬੀਰ ਜੀ ਦੇ ਵੀ ਨਹੀਂ ਹਨ। ਇਸ ਲਈ ਇਨ੍ਹਾਂ ਬਾਰੇ ਤਾਂ ਇਹ ਕਿਹਾ ਜਾ ਸਕਦਾ ਹੈ ਕਿ ਇਹ ਹਰਦੋਂ ਭਗਤਾਂ ਦੇ ਸਲੋਕ ਕਿਸੇ ਵਖਰੀ ਸੈਂਚੀ ਜਾਂ ਹੋਰ ਪੋਥੀ ਵਿਚ ਹੋਣਗੇ। ਫੇਰ ਫ਼ਰੀਦ ਜੀ ਦੇ ਹੋਰ ਸ਼ਬਦ ਆਸਾ ਰਾਗ ਵਿਚ ਹਨ ਤੇ ਆਸਾ ਰਾਗ ਉਨ੍ਹਾਂ ਰਾਗਾਂ ਵਿਚੋਂ ਹੈ ਜਿਹੜੇ ਰਾਗ ਇਨ੍ਹਾਂ ਪ੍ਰਾਪਤ ਹੋਣਾਂ ਆਦਿ ਪੋਥੀਆਂ ਵਿਚ ਨਹੀਂ। ਗੋਇੰਦਵਾਲ ਵਾਲੀਆਂ ਜੋ ਹੁਣ ਦੋ ਪੋਥੀਆਂ ਪ੍ਰਾਪਤ ਹਨ। ਜੇ ਇਹ ਸਾਰੀਆਂ ਪੋਥੀਆਂ, ਜੋ ਸ਼ਾਇਦ ਚਾਰ ਸਨ, ਜੋ ਮਿਲ ਸਕਦੀਆਂ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੋਈ ਬਾਣੀ ਬਾਰੇ ਅਸੀਂ ਹੁਣ ਨਾਲੋਂ ਬਹੁਤ ਕੁਝ ਜਾਣ ਸਕਦੇ। ਪਰ ਜੋ ਸਮਗਰੀ ਪ੍ਰਾਪਤ ਹੈ ਹੁਣ ਤਾਂ ਇਸੇ ਤੋਂ ਹੀ ਕੁਝ ਸਮਝਿਆ ਵਿਚਾਰਿਆ ਜਾ ਸਕਦਾ ਹੈ ?

ਗੋਇੰਦਵਾਲ ਵਾਲੀਆਂ ਆਦਿ ਪੋਥੀਆਂ ਵਿਚ ਫ਼ਰੀਦ ਜੀ ਦੀ ਬਾਣੀ ਦਾ ਨਾ ਹੋਣਾ

ਇਹੋ ਹੀ ਜਤਾਉਂਦਾ ਹੈ ਕਿ ਉਸ ਵੇਲੇ ਤਕ ਫ਼ਰੀਦ ਜੀ ਦੀ ਬਾਣੀ ਦਾ ਆਦਿ ਗ੍ਰੰਥ ਵਿਚ ਸ਼ਾਮਲ ਕਰਨਾ ਨਿਸਚਿਤ ਨਹੀਂ ਸੀ। ਤੇ ਇਹ ਫ਼ੈਸਲਾ ਗੁਰੂ ਅਰਜਨ ਜੀ ਨੇ ਹੀ ਕੀਤਾ ਸੀ। ਸ਼ੇਖ਼ ਫ਼ਰੀਦ ਜੀ ਦੀ ਇਹ ਬਾਣੀ ਆਦਿ ਗ੍ਰੰਥ ਵਿਚ ਸੰਭਾਲੀ ਹੋਈ ਸਾਡੇ ਤਕ ਨਾ ਪੁਜਦੀ ਤਾਂ ਉਸ ਦਾ, ਦਰਸ਼ਨ (ਫ਼ਲਸਫ਼ਾ) ਅਤੇ ਸਾਹਿਤ ਅਤੇ ਸਮੇਂ ਦੇ ਸਮਾਜਕ ਪ੍ਰਭਾਵ, ਜੋ ਅਸੀਂ ਵੇਖ ਸਕਦੇ ਹਾਂ, ਤੇ ਸਾਹਿਤਕ ਖ਼ੂਬੀਆਂ ਕਾਰਣ ਇਹ ਬਾਣੀ ਅਜ ਜਿਸ ਉਚੀ ਵਿਚਾਰ ਤੇ ਚਰਚਾ ਦਾ ਕੇਂਦਰ ਹੈ, ਇਹ ਗੱਲਾਂ ਉਕੀਆਂ ਹੀ ਨਾ ਹੁੰਦੀਆਂ ਕਿਉਂਕਿ ਆਦਿ ਗ੍ਰੰਥ ਤੋਂ ਬਾਹਰ ਸ਼ੇਖ਼ ਫ਼ਰੀਦ ਦੀ ਹੋਰ ਕਿਧਰੇ ਰਚਨਾ ਦਾ ਕੋਈ ਥਹੁ ਪਤਾ ਨਹੀਂ। ਜੇ ਇਹ ਬਾਣੀ ਨਾ ਹੁੰਦੀ ਤਾਂ ਸ਼ੇਖ਼ ਫ਼ਰੀਦ ਦੀ ਅੱਜ ਵਧ ਤੋਂ ਵਧ ਕਿਸੇ ਉਸ ਪੀਰ ਫ਼ਕੀਰ ਜਿਹੀ ਥਾਂ ਹੁੰਦੀ ਜਿਸ ਦੇ ਮਜ਼ਾਰ ਉਤੇ ਚੂਰਮੇ ਵੰਡ ਕੇ ਲੋਕ ਮੁਰਾਦਾਂ ਪੂਰੀਆਂ ਹੋਣ ਦੀ ਤਸੱਲੀ ਕਰ ਲੈਂਦੇ ਹਨ। ਪਰ ਹੁਣ ਤਾਂ ਸ਼ੇਖ਼ ਫ਼ਰੀਦ ਪੰਜਾਬੀ ਦਾ ਪਿਤਾਮਾ ਹੈ ਤੇ ਠੇਠ ਪੰਜਾਬੀ ਦਾ ਪ੍ਰਮਾਣੀਕ ਨਮੂਨਾ। ਰੂਹਾਂ ਨੂੰ ਵੰਗਾਰਨ ਵਾਲਾ, ਬੁੱਢੇ ਹੱਡਾਂ ਵਿਚ ਯਾਦਾਂ ਸਮੋਈ ਬੈਠਾ ਮਿੱਠੀਆਂ ਗੱਲਾਂ ਕਰਕੇ ਸੁਆਦ ਦੇਣ ਵਾਲਾ ਸਾਰੇ ਪੰਜਾਬੀਆਂ ਅਤੇ ਆਦਿ ਗ੍ਰੰਥ ਤਕ ਪਹੁੰਚ ਰਖਣ ਵਾਲਿਆਂ ਦਾ ਸਾਂਝਾ ਬਾਬਾ ਹੈ। ਸ਼ੇਖ਼ ਫ਼ਰੀਦ ਦੀ ਬਾਣੀ ਦਾ ਵਿਸ਼ਾ 'ਅੱਲਾ ਦੀ ਕਰ ਬੰਦਗੀ' ਹੈ। ਉਹ ਖ਼ੁਦਾਇ ਦੇ ਦੀਦਾਰ ਦਾ ਆਸ਼ਕ ਸੀ। ਖ਼ੁਦਾ ਦੇ ਆਸ਼ਕਾਂ ਦੀ ਦਿਲੀ ਮੁਹੱਬਤ ਨੂੰ ਸੱਚੀ ਮੁਹੱਬਤ ਆਖਦਾ ਸੀ 'ਜਿਨ੍ਹ ਮਨ ਹੋਰ ਮੁਖ ਹੋਰ' ਵਾਲਿਆਂ ਨੂੰ ਮਨੁੱਖੀ ਆਵੇ ਵਿਚੋਂ ਕੱਚੇ ਕੱਢੇ ਹੋਏ ਆਖਦਾ ਹੈ।

ਫ਼ਰੀਦ ਇਸ ਮਾਨਸ ਜਨਮ ਨੂੰ ਦੁਰਲੱਭ ਤੇ ਖ਼ੁਦਾ ਦੇ ਮੇਲ ਦਾ ਸਭ ਤੋਂ ਉਤਮ ਵਸੀਲਾ ਮੰਨਦਾ ਹੈ ਤੇ ਇਸ ਲਈ ਮਨੁੱਖ ਨੂੰ ਘੜੀ ਪਲ ਖ਼ੁਦਾ ਦੇ ਲੇਖੇ ਲਾਉਣ ਦੀ ਪਰੇਰਨਾ ਦਿੰਦਾ ਹੈ। ਅੱਜ ਦੀ ਸੰਭਾਲ ਲਈ ਉਹ ਮੌਤ ਦੇ ਕਿਤਨੇ ਭਿਆਨਕ ਤੇ ਵਿਕਰਾਲ ਰੂਪ ਅਤੇ ਰੱਬ ਦੀ ਬੰਦਗੀ ਬਿਨਾ ਅਗਲੇ ਦੋਜ਼ਖ ਦਾ ਉਹ ਜਚੱਨਵੀਂ ਤਸ-ਵੀਰ ਪੇਸ਼ ਕਰਦਾ ਹੈ ਕਿ ਖੌਫ ਨਾਲ ਕੰਗਰੀ ਹੋਈ ਆਤਮਾ ਬਦੋ ਬਦੀ ਭਗਤੀ ਮਾਰਗ ਵਲ ਨੂੰ ਉਲਰ ਪੈਂਦੀ ਹੈ। ਜਦੋਂ ਉਹ......

'ਵਿਧਣ ਖੂਹੀ ਮੁੰਧ ਅਕੇਲੀ'

......

ਥੀਂਨਿਓ ਤ੍ਰਿਖੀ ਬਹੁਤੁ ਪਈਨੀ

ਲੋਕ-ਭਾਵਾਂ ਵਾਲੀ ਬੋਲੀ ਵਿਚ ਆਖਦਾ ਹੈ ਤਾਂ ਕੋਈ ਪੱਥਰ-ਚਿੱਤ ਹੀ ਹੋਵੇਗਾ ਜੋ ਉਸ ਦੇ ਭਾਵਾਂ ਦੀ ਕੰਨੀ ਫੜ ਕੇ ਨਾਲ ਟੁਰਨ ਤੋਂ ਹਿਚਕਚਾਏ। ਕਈ ਥਾਂ ਤਾਂ ਉਸ ਨੇ ਰੂਪਕ ਚਿਤਰਾਂ ਰਾਹੀਂ ਬੰਦੇ ਦੇ ਹੱਡਾਂ ਨੂੰ ਕੜਕਾਂਦੀ, ਤੇ ਸਭ ਦਰਵਾਜ਼ੇ ਭੰਨ ਕੇ ਆ ਰਹੀ ਮੌਤ ਦੇ

ਅਜਿਹੇ ਘੇਰੇ ਵਿਚ ਲਿਆ ਖੜਾ ਕੀਤਾ ਹੈ ਕਿ ਉਥੇ 'ਖੈਰ ਦੀ ਜੈ ਬੰਦਗੀ' ਤੋਂ ਬਿਨਾਂ ਹੋਰ ਕੁਝ ਸੁਝ ਹੀ ਨਹੀਂ ਸਕਦਾ। ਫ਼ਰੀਦ ਲੋਕਾਂ ਦੇ ਭਾਵਾਂ ਨੂੰ ਸਮਝਣ ਵਾਲਾ ਤੇ ਉਨ੍ਹਾਂ ਦੇ ਰੰਗ ਵਿਚ ਬੋਲਣ-ਹਾਰਾ ਹੋਣ ਕਰਕੇ, ਪਾਠਕਾਂ ਤੋਂ ਨਾਲੋ ਨਾਲ ਹੁੰਘਾਰੇ ਭਰਾਉਂਦਾ ਜਾਂਦਾ ਹੈ।

ਫ਼ਰੀਦ ਹਠੀ ਜਪੀ ਤਪੀ ਸੀ। ਇਸ ਤਪੱਸਿਆ ਨੇ ਉਸ ਦਾ ਫ਼ਕੀਰੀ ਕੱਦ ਉਚਾ ਬਣਾਉਣ ਦੇ ਨਾਲ ਦੂਜੀ ਗੱਲ ਇਹ ਕੀਤੀ ਕਿ ਉਹ ਜਪ ਤਪ ਦੇ ਮਾਰਗ ਉਤੇ ਸਰੀਰਕ ਕੁਰਬਾਨੀ ਕਰਨ ਦੀ ਅਮਲੀ ਪ੍ਰੇਰਨਾ ਦੇਣ ਵਾਲਾ ਬਣ ਗਿਆ। ਜਦੋਂ ਉਹ—

... ਬਲਿਹਾਰੀ ਤਿੰਨਾ ਪੰਖੀਆਂ ਜੰਗਲਿ ਜਿੰਨਾ ਵਾਸੁ।

ਕੰਕਰ ਚੁਗਨਿ ਥਲਿ ਵਸਨਿ ਰਬ ਨਾ ਛੋਡਨਿ ਪਾਸੁ।

ਤਨੁ ਤਪੈ ਤਨੂਰ ਜਿਉਂ ਬਾਲਣੁ ਹੱਡ ਨਾ ਬਲੰਨਿ।

ਪੈਰੀ ਥਕਾਂ ਸਿਰ ਜੁਲਾਂ ਜੇ ਮੂੰ ਪਿਰੀ ਮਿਲੰਨਿ।

ਜਾਂ

ਥੀਉ ਪਵਾਹੀ ਦਭੁ ਜੇ ਸਾਂਈ ਲੋੜਹਿ ਸਭੁ।

---

ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ।

ਜਿੰਨਾ ਖਾਧੀ ਚੋਪੜੀ ਘਣੇ ਸਹਿਨਗੇ ਦੁਖ।

.........ਗਾਖੜੀ ਦਰਵੇਸੀ ਦੇ ਚਿੱਤ੍ਰ ਬੰਨ੍ਹਦਾ ਹੈ ਤਾਂ ਉਸ ਦੇ ਆਪਣੇ ਝੱਲੇ ਕਸ਼ਟਾਂ ਦੀਆਂ ਕਹਾਣੀਆਂ ਦਾ ਪਿਛੋਕੜ ਪਾਠਕ ਨੂੰ ਉਭਾਰ ਕੇ ਸਰਧਾ ਦੀ ਸਤਹ ਉਤੇ ਲੈ ਜਾਂਦਾ ਹੈ। ਪੜ੍ਹਨ ਵਾਲੇ ਦੇ ਮਨ ਅੰਦਰ ਰੱਬ ਬਾਰੇ ਭਾਵੇਂ ਸਰਧਾ ਧੁੰਦਲੀ ਹੀ ਰਹੇ ਪਰ ਫ਼ਰੀਦ ਲਈ ਜ਼ਰੂਰੀ ਪਿਆਰ ਜਾਗ ਉਠਦਾ ਹੈ। ਇਹ ਉਸ ਦੇ ਵਿਚਾਰਾਂ ਦੀ ਸਪਸ਼ਟਤਾ ਅਮਲੀ ਇਸ਼ਕ ਤੇ ਬੋਲੀ ਦਾ ਨਵੀਆਂ ਨਰੋਰ ਸੁਰਾਂ ਵਿਚ ਟੁਣਕਦੀ ਹੋਣ ਕਰਕੇ ਹੈ। ਸਭ ਤੋਂ ਵਧ ਜਿਹੜੀਆਂ ਗੱਲਾਂ ਫ਼ਰੀਦ ਜੀ ਦੀ ਬਾਣੀ ਉਤੇ ਉਪਰੀ ਜਿਹੀ ਝਾਤ ਮਾਰਿਆਂ ਨਜ਼ਰ ਆਉਂਦੀਆਂ ਹਨ, ਉਹ ਉਸ ਵੇਲੇ ਦੇ ਸਮਾਜ ਦੇ ਨਿਰੂਪਣ ਹਨ। ਜਿਨ੍ਹਾਂ ਨੂੰ ਉਸ ਨੇ ਲੋਕਾਂ ਦੀ ਨੇੜਤਾ ਹੋਣ ਕਾਰਣ ਹੋਰਨਾਂ ਮਹਾਂ ਪੁਰਖਾਂ ਨਾਲੋਂ ਸ਼ਾਇਦ ਵਧ ਨਿਖਰਵੇਂ ਤਰੀਕੇ ਨਾਲ ਲਿਆਂਦਾ ਹੈ।

ਫ਼ਰੀਦ ਦੇ ਸਮੇਂ ਲੋਕ ਸਾਹੇ ਲਿਖਾਉਂਦੇ ਸਨ, ਦਾੜ੍ਹੀ ਮੁਛਾਂ ਪਾਲਦੇ ਸਨ, ਲੱਜਾਂ ਨਾਲ ਪਾਣੀ ਦੇ ਡੋਲ ਜਾਂ ਬੋਕੇ ਕਢਦੇ ਸਨ, ਦਰਿਆਵਾਂ ਵਿਚ ਹੜ੍ਹ ਆਉਂਦੇ ਸਨ

ਜਿਹੜੇ ਕੰਧੀਆਂ ਨੂੰ ਵਹਿਣਾ ਵਿਚ ਹੜਾ ਲੈ ਲਿਜਾਂਦੇ ਸਨ । ਪੰਛੀਆਂ ਤੇ ਛੋਟੇ ਜੀਵਾਂ ਨੂੰ ਫੜਨ ਵਾਲੇ ਫਾਹੀਵਾਲ ਹੁੰਦੇ ਸਨ, ਰੋਟੀਆਂ ਲਈ ਭਖਦੇ ਤੰਦੂਰ, ਤਿਲਾਂ ਦੇ ਬੁੱਕ ਭਰੇ ਜਾ ਰਹੇ ਦਿਸਦੇ ਹਨ । ਸ਼ੱਕਰਾਂ ਬਣਦੀਆਂ ਸਨ, ਅਮੀਰ ਲੋਕ ਖੰਡ ਮਿਸਰੀ ਮਾਖਿਓ ਤੇ ਮਾਝੇ ਦੁੱਧ ਦੇ ਰਸੀਏ ਸਨ । ਬਜਉਰ ਦੀਆਂ ਦਾਖਾਂ ਵੀ ਖੂਬ ਖਾਂਦੇ ਸਨ । ਇਕ ਪਾਸੇ ਛਪਰ-ਵਾਸੀ ਹਨ ਦੂਜੇ ਪਾਸੇ ਕੋਠੇ ਮੰਡਪ ਮਾੜੀਆਂ ਉਸਰਦੇ ਹਨ । ਸਿਰਾਂ ਉਤੇ ਪੱਗਾਂ ਬੰਨ੍ਹਦੇ ਸਨ, ਖਜੂਰਾਂ ਤੇ ਮਾਖਿਓ ਖਾਂਦੇ ਹਨ । ਗ਼ਰੀਬ ਕੰਬਲੀ ਤੇ ਖਿੰਥਾ ਗੋਦੜੀ, ਉਹ ਵੀ ਟਾਕੀਆਂ ਲਾ ਲਾ ਪਹਿਨਦੇ ਸਨ, ਅਮੀਰ ਲੇਫ ਤੇ ਪੱਟ । ਉਸ ਦੇ ਵੇਲੇ ਮਸਾਣਾਂ ਵਿਚ ਮੁਰਦੇ ਫੂਕੇ ਜਾਂਦੇ ਸਨ ਤੇ ਗੋਰਾਂ ਵਿਚ ਦਬੇ ਜਾਂਦੇ ਸਨ । ਲੋਕਾਂ ਨੂੰ ਕਾਂਜੀ ਵਿਚ ਕਰਤੱਵ ਨਾਲ ਚੀਰਿਆ ਵੀ ਜਾਂਦਾ ਸੀ । ਸੁੰਦਰੀਆਂ ਕਜਲੇ ਦੀਆਂ ਲੰਮੀਆਂ ਰੇਖਾ ਪਾਉਂਦੀਆਂ ਸਨ । ਪਤੀ ਦੇ ਮੇਲ ਲਈ ਸੋਹਣੇ ਕਪੜੇ ਤੇ ਕਸਤੂਰੀ ਦੀ ਸੁਗੰਧ ਵਰਤਦੀਆਂ ਸਨ । ਇਕ ਦਿਨ ਵੀ ਕੰਤ ਨਾਲ ਨਾ ਸੌਣ ਤੋਂ 'ਅੰਗ ਮੁੜੇ ਮੁੜ ਜਾਇ' ਵਾਲੀ ਹਾਲਤ ਵਾਪਰ ਜਾਣ ਦਾ ਉਸ ਨੂੰ ਪਤਾ ਸੀ । ਕਪਾਹ, ਤਿਲ, ਕਮਾਦ ਤੇ ਕਾਗਜ ਦੀ ਉਪਜ ਸੀ । ਦਰਿਆਵਾਂ ਉਤੇ ਪਾਤਣੀ ਬੇੜੀਆਂ ਦੇ ਪੂਰ ਲੰਘਾਉਂਦੇ ਸਨ । ਫ਼ਕੀਰ ਕੰਧਿਆਂ ਉਤੇ ਮੁਸੱਲਾ ਤੇ ਗਲ ਵਿਚ ਸੂਫ ਰਖਦੇ ਸਨ । ਸ਼ਹਿਰਾਂ ਤੇ ਨਗਰਾਂ ਦੇ ਦਰਵਾਜ਼ਿਆਂ ਨਾਲ ਘੜਿਆਲ ਬੰਨ੍ਹੇ ਜਾਂਦੇ ਸਨ, ਜਿਨ੍ਹਾਂ ਉਤੇ ਡੱਗੇ ਮਾਰ ਮਾਰ ਕੇ ਘੜੀ ਘੜੀ ਤੇ ਪਹਿਰਾਂ ਪਿਛੋਂ ਸਮੇਂ ਦੀ ਫੇਰ ਦੇ ਵਧ ਰਹੇ ਕਦਮਾਂ ਬਾਰੇ ਦਸਿਆ ਜਾਂਦਾ ਸੀ । ਲੋਕ ਵਾਣ ਵੱਟਦੇ ਸਨ, ਲੁਹਾਰ ਲਕੜਾਂ ਵੱਢ ਕੇ ਕੋਲਿਆਂ ਦੀਆਂ ਕਠੀਆਂ ਲਾਉਂਦੇ ਸਨ । ਬੇਸ਼ਕ ਅਮੀਰਾਂ ਦੇ ਸਿਰ ਉਤੇ ਛਤਰ ਝੂਲਦੇ ਸਨ, ਉਹ ਦਮਾਮਿਆਂ ਨਾਲ ਚੜ੍ਹਦੇ ਸਨ ਉਨ੍ਹਾਂ ਦੇ ਅਗੇ ਅਗੇ ਭੇਰੀਆਂ ਵਜਦੀਆਂ ਸਨ, ਪਰ ਫੇਰ ਵੀ ਬੰਦੇ ਦਾ ਅਖੀਰ ਨੂੰ ਚਾਰ ਜਣਿਆਂ ਦੇ ਕੰਧੇ ਤੇ ਜਲੂਸ ਨਿਕਲਣ ਦੀ ਹਕੀਕਤ ਸਮਝਣ ਵਾਲੇ ਪਰਾਏ ਬਾਰ ਬੈਠਣ ਨਾਲੋਂ ਮੌਤ ਚੰਗੀ ਸਮਝਦੇ ਸਨ ।

ਬਾਬਾ ਫ਼ਰੀਦ ਸ਼ਕਰ ਗੰਜ (ਮਿਠਾਸ ਦਾ ਢੇਰ) ਦੀ ਰਚਨਾ ਐਵੇਂ ਹੀ ਇਸ ਰੁਤਬੇ ਨਹੀਂ ਪਹੁੰਚੀ । ਇਹ ਮਾਖਿਓ ਦੀ ਵਹਿੰਦੀਆਂ ਨਦੀਆਂ ਦੇ ਰੂਪਕ ਵਾਲੀ ਬਾਣੀ ਮਾਖਿਓ ਦੀ ਨਦੀ ਹੈ, ਨਹੀਂ ਨਹੀਂ ਪੱਕੀਆਂ ਖਜੂਰਾਂ ਤੇ 'ਮਾਖਿਓ ਮਾਝਾ ਦੁੱਧ' ਹੈ ।

---

# ਫ਼ਰੀਦ ਬਾਣੀ

## 1.

ਬਾਬਾ ਫ਼ਰੀਦ ਜੀ ਨਾ ਕੇਵਲ ਪੰਜਾਬੀ ਸੂਫ਼ੀ-ਧਾਰਾ ਦੇ ਮੋਢੀ ਕਵੀ ਸਨ, ਸਗੋਂ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਪਹਿਲੇ ਪਰਮੁਖ ਕਵੀ ਸਨ। ਪੰਜਾਬੀ ਸਾਹਿਤ ਇਤਿ-ਹਾਸ ਆਪ ਦੀ ਕਵਿਤਾ ਨਾਲ ਆਰੰਭ ਹੁੰਦਾ ਹੈ। ਭਾਵੇਂ ਆਪ ਤੋਂ ਪਹਿਲੇ ਸਮੇਂ ਦੇ ਪੰਜਾਬੀ ਕਵਿਤਾ ਦੇ ਕੁਝ ਨਮੂਨੇ ਵੀ ਮਿਲਦੇ ਦਸੇ ਜਾਂਦੇ ਹਨ, ਜਿਹਾ ਕਿ ਚਰਪਟ ਤੇ ਗੋਰਖ ਆਦਿ ਜੋਗੀਆਂ ਦੀ ਕਵਿਤਾ। ਪਰ ਇਕ ਤਾਂ ਇਨ੍ਹਾਂ ਜੋਗੀਆਂ ਦੀ ਰਚਨਾ ਹਿੰਦੀ ਪਰਮਾਣੀਕ ਨਹੀਂ ਦੂਜੇ ਉਸ ਵਿਚ ਵਰਤੀ ਗਈ ਬੋਲੀ ਨੂੰ ਨਿਰੋਲ ਪੰਜਾਬੀ ਵੀ ਨਹੀਂ ਆਖਿਆ ਜਾ ਸਕਦਾ। ਇਨ੍ਹਾਂ ਜੋਗੀਆਂ ਦੀ ਬੋਲੀ ਬ੍ਰਿਜ ਭਾਖਾ ਪ੍ਰਭਾਵਤ ਰਲ ਗੱਡ ਜਿਹੀ ਹੈ। ਪਰ ਜਦੋਂ ਅਸੀਂ ਬਾਬਾ ਫ਼ਰੀਦ ਜੀ ਦੀ ਕਵਿਤਾ ਪੜ੍ਹਦੇ ਹਾਂ ਤਾਂ ਉਨ੍ਹਾਂ ਦੀ ਬੋਲੀ ਦੀ ਠੇਠਤਾ ਤੇ ਕਾਵਿ-ਰੂਪ ਦਾ ਕਮਾਲ ਦੇਖ ਕੇ ਹੈਰਾਨ ਰਹਿ ਜਾਂਦੇ ਹਾਂ। ਫ਼ਰੀਦ ਜੀ ਦੀ ਰਚਨਾ ਦੇ ਕਾਵਿ-ਗੁਣਾਂ ਨੂੰ ਦੇਖ ਕੇ ਅਸੀਂ ਇਸ ਸਿੱਟੇ ਤੇ ਪੁੱਜ ਜਾਂਦੇ ਹਾਂ ਕਿ ਆਪ ਤੋਂ ਪਹਿਲਾਂ ਵੀ ਪੰਜਾਬੀ ਬੋਲੀ ਵਿਚ ਬਹੁਤ ਸਾਰੀ ਕਵਿਤਾ ਲਿਖੀ ਜਾ ਚੁੱਕੀ ਹੋਵੇਗੀ ਤੇ ਉਹ ਕਾਵਿ-ਰਚਨਾ ਅਸਥਿਰਤਾ ਭਰਪੂਰ ਸਮੇਂ ਦੇ ਅਸਰ ਨਾਲ ਗੁਮ ਹੋ ਗਈ ਹੋਵੇਗੀ।

ਬਾਬਾ ਫ਼ਰੀਦ ਜੀ ਦੇ ਸ਼ਲੋਕਾਂ ਦੀ ਲੀ ਬੋਦੀ ਠੇਠਤਾ ਨੂੰ ਦੇਖ ਕੇ ਇਹ ਸ਼ੰਕਾ ਉਠ ਖਲੋਤੀ ਸੀ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਸ਼ਲੋਕ ਬਾਬਾ ਫ਼ਰੀਦ ਸ਼ਕਰ ਗੰਜ ਅਰਥਾਤ ਪਹਿਲੇ ਫ਼ਰੀਦ ਦੇ ਨਹੀਂ। ਸਗੋਂ ਕਈ ਵਿਦਵਾਨਾਂ ਨੇ ਜਿਨ੍ਹਾਂ ਵਿਚੋਂ ਡਾ. ਲਾਜਵੰਤੀ ਰਾਮਾ ਕ੍ਰਿਸ਼ਨਾ ਅੱਗੇ ਅੱਗੇ ਸੀ ਇਨ੍ਹਾਂ ਸਲੋਕਾਂ ਨੂੰ ਬਾਬਾ ਫ਼ਰੀਦ ਦੇ ਗੱਦੀ-ਨਸ਼ੀਨ ਸ਼ੇਖ ਇਬ੍ਰਾਹੀਮ, ਜੋ ਕਿ ਗੁਰੂ ਨਾਨਕ ਦਾ ਸਮਕਾਲੀ ਸੀ ਦੀ ਰਚਨਾ ਦਸਿਆ। ਪਰ ਉਨ੍ਹਾਂ ਦੀਆਂ ਦਲੀਲਾਂ ਕਿਸੇ ਠੋਸ ਸਬੂਤ ਤੇ ਅਧਾਰਤ ਨਹੀਂ ਸਨ। ਇਨ੍ਹਾਂ ਦਲੀਲਾਂ ਵਿਰੁਧ ਸਭ ਤੋਂ ਵੱਡੀ ਦਲੀਲ ਇਨ੍ਹਾਂ ਸਲੋਕਾਂ ਦਾ ਬਾਬਾ ਫ਼ਰੀਦ ਦੇ ਨਾਉਂ ਹੇਠ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣਾ ਹੈ। ਜੇ ਇਹ ਸਲੋਕ ਬਾਬਾ ਫ਼ਰੀਦ ਦੇ ਕਿਸੇ ਗਦੀ ਨਸ਼ੀਨ ਦੇ ਹੁੰਦੇ ਤਾਂ ਗੁਰੂ ਅਰਜਨ ਦੇਵ ਜ਼ਰੂਰ ਇਸ ਗੱਲ ਦਾ ਨਿਖੇੜਾ ਕਰ ਦੇਂਦੇ। ਦੂਜੇ ਇਨ੍ਹਾਂ ਵਿਚ

ਕੁਝ ਅਜਿਹੇ ਸੰਕੇਤ ਮਿਲਦੇ ਹਨ ਜੋ ਬਾਬਾ ਫ਼ਰੀਦ ਸ਼ਕਰ ਗੰਜ ਦੀਆਂਜੀਵਨ-ਘਟਨਾਵਾਂ ਵਲ ਇਸ਼ਾਰਾ ਕਰਦੇ ਹਨ, ਜਿਵੇਂ:—

ਫ਼ਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ।
ਜਿਨ੍ਹਾਂ ਖਾਧੀ ਚੋਪੜੀ ਘਣੇ ਸਹਿਨਗੇ ਦੁਖ ।

ਹੁਣ ਇਸ ਗੱਲ ਦੀ ਠੋਸ ਗਵਾਹੀ ਵੀ ਮਿਲ ਗਈ ਹੈ ਕਿ ਬਾਬਾ ਫ਼ਰੀਦ ਜੀ ਮੁਲਤਾਨੀ ਬੋਲੀ ਵਿਚ ਕਵਿਤਾ ਲਿਖਦੇ ਸਨ। ਇਹ ਗਵਾਹੀ ਇਕ ਫ਼ਾਰਸੀ ਪੁਸਤਕ, ਸੀਅਰੁਲ ਔਲੀਆ ਵਿਚੋਂ ਜੋ ਕਿ ਬਾਬਾ ਫ਼ਰੀਦ ਦੇ ਦੇਹਾਂਤ ਤੋਂ ਇਕਾਨਵੇਂ ਸਾਲ ਪਿਛੋਂ ਲਿਖੀ ਗਈ ਸੀ, ਮਿਲਦੀ ਹੈ। ਇਸ ਕਿਤਾਬ ਵਿਚ ਦੋ ਸਲੋਕ ਵੀ ਦਿੱਤੇ ਗਏ ਹਨ। ਇਹ ਪ੍ਰੋ. ਸੰਤ ਸਿੰਘ ਸੇਖੋਂ ਦੇ ਕਥਨ ਅਨੁਸਾਰ ਚੰਗੀ ਤਰ੍ਹਾਂ ਪੜ੍ਹੇ ਨਹੀਂ ਗਏ।

## 2.

ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀ ਬਾਬਾ ਫ਼ਰੀਦ ਦੀ ਬਾਣੀ ਦਾ ਵੇਰਵਾ ਇਸ ਪਰਕਾਰ ਹੈ:—

(1) ਦੋ ਸ਼ਬਦ ਆਸਾ ਰਾਗ ਵਿੱਚ ।
(2) ਦੋ ਸ਼ਬਦ ਰਾਗ ਸੂਹੀ ਵਿੱਚ ।
(3) 112 ਸ਼ਲੋਕ ।

ਡਾ. ਮੋਹਨ ਸਿੰਘ ਜੀ ਦੇ ਕਥਨ ਅਨੁਸਾਰ ਇਸ ਤੋਂ ਬਿਨਾਂ ਵੀ ਬਾਬਾ ਜੀ ਦੀ ਬਹੁਤ ਸਾਰੀ ਰਚਨਾ ਮਿਲਦੀ ਹੈ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ।

## 3.

ਬਾਬਾ ਫ਼ਰੀਦ ਜੀ ਨੂੰ ਆਮ ਤੌਰ ਤੇ ਸੂਫ਼ੀ ਕਵੀ ਆਖਿਆ ਜਾਂਦਾ ਹੈ। ਪਰ ਜੇ ਆਪ ਜੀ ਦੀ ਕਵਿਤਾ ਨੂੰ ਗਹੁ ਨਾਲ ਪੜ੍ਹਿਆ ਜਾਵੇ ਤਾਂ ਆਪ ਸੂਫ਼ੀ ਨਾਲੋਂ ਸ਼ਰਈ ਸੰਤ ਵਧੇਰੇ ਜਾਪਦੇ ਹਨ। ਸੂਫ਼ੀਮਤ ਤੋਂ ਉਲਟ ਆਪ ਸ਼ਰ੍ਹਾ ਦੇ ਬੰਧਨਾਂ ਨੂੰ ਕਬੂਲ ਕਰਨ ਦਾ ਪਰਚਾਰ ਹੀ ਨਹੀਂ ਕਰਦੇ ਸਗੋਂ ਉਹ ਇਸ ਸਬੰਧੀ ਕੁਝ ਕਟਰ-ਪੰਥੀ ਵੀ ਜਾਪਦੇ ਹਨ। ਜਦੋਂ ਉਹ ਕਹਿੰਦੇ ਹਨ:—

''ਫ਼ਰੀਦਾ ਬੇਨਿਵਾਜਾ ਕੁਤਿਆ ਇਹ ਨਾ ਭਲੀ ਰੀਤਿ
ਕਬਹੀ ਚਲਿ ਨਾ ਆਇਆ ਪੰਜੇ ਵਖਤ ਮਸੀਤਿ

ਉਠੁ ਫ਼ਰੀਦਾ ਉਜੂ ਸਾਜਿ ਸੁਬਹ ਨਿਵਾਜ਼ ਗੁਜ਼ਾਰਿ ।
ਜੋ ਸਿਰੁ ਸਾਈਂ ਨਾ ਨਿਵੈ ਸੋ ਸਿਰਿ ਕਪਿ ਉਤਾਰਿ ।

ਤੋਂ ਉਹ ਇੱਕ ਕਟੜ-ਪੰਥੀ ਮੁਸਲਮਾਨ ਦੇ ਰੂਪ ਵਿੱਚ ਸਾਹਮਣੇ ਆਉਂਦੇ ਹਨ ।

ਇਸ ਤੋਂ ਬਿਨਾਂ ਨਾ ਤਾਂ ਆਪ ਦੀ ਕਵਿਤਾ ਵਿਚ ਸੂਫ਼ੀਆਂ ਵਾਲੀ ਮਸਤੀ ਹੈ ਤੇ ਨਾ ਹੀ ਰੱਬ ਨਾਲ ਬਰਾਬਰੀ ਦੇ ਅਧਾਰ ਤੇ ਪ੍ਰੇਮ ਸਗੋਂ ਆਪ ਦੇ ਪ੍ਰੇਮ ਤੇ ਸਹਿਮ ਦਾ ਰੰਗ ਛਾਇਆ ਹੋਇਆ ਹੈ । ਦਿਉਂ ਜਾਪਦਾ ਹੈ ਕਿ ਜੇ ਆਪ ਰੱਬ ਨਾਲ ਪ੍ਰੇਮ ਕਰਦੇ ਹਨ ਤਾਂ ਸਿਰਫ਼ ਇਸ ਲਈ ਕਿਉਂਕਿ ਉਸ ਨੂੰ ਪ੍ਰੇਮ ਨਾ ਕਰਨ ਦੀ ਸਜ਼ਾ ਦੋਜ਼ਖ ਦੀ ਅੱਗ ਹੈ ।

ਫ਼ਰੀਦਾ ਮਊਤੈ ਦਾ ਬੰਨਾ ਏਵੈ ਦਿਸੈ ਜਿਉਂ ਦਰਿਆਵੈ ਢਾਹਾ
ਅਗੈ ਦੋਜ਼ਕ ਤਪਿਆ ਸੁਣੀਐ ਹੂਲ ਪਵੈ ਕਾਹਾਹਾ

ਫੇਰ ਵੀ ਬਾਬਾ ਫ਼ਰੀਦ ਜੀ ਕਵਿਤਾ ਵਿੱਚ ਕੁਝ ਅਜਿਹੀਆਂ ਗੱਲਾਂ ਤੇ ਜ਼ੋਰ ਦਿੱਤਾ ਗਿਆ ਹੈ ਜਿਨ੍ਹਾਂ ਨੂੰ ਅਸੀਂ ਸੂਫ਼ੀ ਮੱਤ ਦਾ ਅੰਸ਼ ਕਹਿ ਸਕਦੇ ਹਾਂ । ਰੱਬ ਨਾਲ ਪ੍ਰੇਮ, ਮੌਤ ਦਾ ਡਰ, ਸਬਰ ਸ਼ੁਕਰ, ਦੁਨੀਆਂ ਦੀ ਨਾਸ਼ਮਾਨਤਾ, ਮੁਰਸ਼ਦ ਦੀ ਟੇਕ, ਆਪੇ ਦੀ ਪਛਾਣ, ਰੱਬ ਦੀ ਰਜ਼ਾ ਤੇ ਸਹਿਨਸ਼ੀਲਤਾ ਕੁਝ ਅੰਸ਼ ਹਨ, ਜੋ ਆਪ ਨੂੰ ਸੂਫ਼ੀ ਫ਼ਕੀਰ ਪਰਗਟ ਕਰਦੇ ਹਨ:—

1. ਰੱਬ ਨਾਲ ਪ੍ਰੇਮ:—

ਫ਼ਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ।
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ।
ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ।
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ।

2. ਮੌਤ ਦਾ ਡਰ:—

ਫ਼ਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ ।
ਵਾਰੀ ਆਪੋ ਆਪਣੀ ਚਲੇ ਮਸਾਇਖ ਸੇਖ ।
ਫ਼ਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ
ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ ।

3. ਸਬਰ ਸ਼ੁਕਰ:—

ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ ।
ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ।

4. ਨਾਸ਼ਮਾਨਤਾ:—

ਫਰੀਦਾ ਕੋਠੇ ਮੰਡਪ ਮਾੜੀਆ ਏਤ ਨ ਲਾਏ ਚਿਤੁ
ਮਿਟੀ ਪਈ ਅਤੋਲਵੀ ਕੋਈ ਨ ਹੋਸੀ ਮਿਤੁ ।

5. ਮੁਰਸ਼ਦ ਦੀ ਟੇਕ:—

ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ।
ਜੋ ਜਨ ਪੀਰ ਨਿਵਾਜਿਆ ਤਿਨ੍ਹਾ ਅੰਚ ਨਾ ਲਾਗ ।
ਬੋਲੀਐ ਸਚੁ ਧਰਮੁ ਝੂਠੁ ਨਾ ਬੋਲੀਐ ।
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ।

6. ਆਪੇ ਦੀ ਪਛਾਣ:—

ਆਪੁ ਸਵਾਰਹਿ ਮੈਂ ਮਿਲਹਿ ਮੈਂ ਮਿਲਿਆ ਸੁਖੁ ਹੋਇ ।
ਫਰੀਦਾ ਜੇ ਤੂੰ ਮੇਰਾ ਹੋਇ ਰਹਿੰ ਸਭੁ ਜਗੁ ਤੇਰਾ ਹੋਇ ।

7. ਰੱਬ ਦੀ ਰਜ਼ਾ:—

ਫਰੀਦਾ ਦੁੱਖੁ ਸੁੱਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ।
ਅਲਹੁ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ।
ਕੰਧੀ ਵਹਣ ਨਾ ਢਾਹਿ ਤਉ ਭੀ ਲੇਖਾ ਦੇਵਣਾ ।
ਜਿਧਰਿ ਰੱਬ ਰਜਾਇ ਵਹਣ ਤਦਾਊ ਗੰਉ ਕਰੇ ।

8. ਸਹਿਨਸ਼ੀਲਤਾ:—

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ।
ਜੇ ਤਉ ਪਿਰੀਆ ਦੀ ਸਿੱਕ ਹਿਆਉ ਨਾ ਠਾਹੇ ਕਹੀਦਾ ।
ਇੱਕ ਫਿੱਕਾ ਨਾ ਗਾਲਾਇ ਸਭਨਾ ਮੈ ਸੱਚਾ ਧਣੀ ।
ਹਿਆਉ ਨਾ ਕੈਹੀ ਠਾਹਿ ਮਾਣਕ ਸਭ ਅਮੋਲਵੇ ।

ਉਪ੍ਰੋਕਤ ਸਾਰੀ ਵਿਚਾਰ ਤੋਂ ਅਸੀਂ ਇਸ ਸਿਟੇ ਤੇ ਪੁਜਦੇ ਹਾਂ ਕਿ ਬਾਬਾ ਫ਼ਰੀਦ ਜੀ ਦੀ ਰਚਨਾ ਦਾ ਮੰਤਵ ਚੰਗੇ ਜੀਵਨ ਦਾ ਪਰਚਾਰ ਕਰਨਾ ਸੀ ਤੇ ਲੋਕਾਂ ਦੇ ਦਿਲਾਂ ਵਿੱਚੋਂ ਮਜ਼ਹਬੀ ਨਫ਼ਰਤ, ਤੰਗ ਦਿੱਲੀ ਤੇ ਅਭਿਮਾਨ ਆਦਿ ਨੂੰ ਕਢ ਕੇ ਸਹਿਨਸ਼ੀਲਤਾ ਤੇ ਮਿਲ-ਜੀਉਣ ਦਾ ਪਰਚਾਰ ਕਰਨਾ ਸੀ । ਇਹ ਸਭ ਕੁਝ ਤੇ ਅਮਲ ਕਰਾਣ ਲਈ ਉਹ ਮਨੁੱਖਾਂ

ਨੂੰ ਰੱਬ ਦਾ ਡਰ ਦੇਂਦੇ ਹਨ, ਦੋਜ਼ਖ ਦੀ ਭਿਆਨਕਤਾ ਦਰਸਾਉਂਦੇ ਹਨ, ਦੁਨੀਆਂ ਦੀ ਨਾਸ਼ਮਾਨਤਾ ਦੀ ਝਾਕੀ ਪੇਸ਼ ਕਰਦੇ ਹਨ ਤੇ ਮੌਤ ਦੀ ਅਚਨਚੇਤਤਾ ਦਾ ਭੈ ਦਿੰਦੇ ਹਨ।

ਜੇ ਬਾਬਾ ਫ਼ਰੀਦ ਜੀ ਦੀ ਕਵਿਤਾ ਵਿੱਚ ਨਿਰਾਸਤਾ। ਅੰਸ਼ ਵਧੇਰੇ ਹੈ ਤਾਂ ਇਹ ਆਪ ਦਾ ਕਸੂਰ ਨਹੀਂ। ਸਗੋਂ ਇਹ ਤਾਂ ਉਸ ਸਮੇਂ ਦਾ ਪ੍ਰਭਾਵ ਸੀ, ਜੋ ਹਰ ਕਵੀ ਦੀ ਕਵਿਤਾ ਵਿੱਚ ਸੁੱਤੇ ਸਿੱਧ ਆ ਜਾਂਦਾ ਹੈ।

ਜਿਥੇ ਬਾਬਾ ਫਰੀਦ ਦੀ ਕਵਿਤਾ ਵਿਸ਼ੇ ਵਸਤੂ ਦੇ ਪੱਖ ਤੋਂ ਮਹਾਨ ਹੈ ਉਥੇ ਉਸ ਵਿਚ ਰੂਪਕ ਪੱਖ ਤੋਂ ਵੀ ਉਹ ਕਵਿਤਾ ਦੇ ਉਤਮ ਗੁਣ ਦੇਖੇ ਜਾ ਸਕਦੇ ਹਨ।

ਬਾਬਾ ਫ਼ਰੀਦ ਜੀ ਨੇ ਇਹ ਕਵਿਤਾ ਲੋਕਾਂ ਲਈ ਲਿਖੀ ਸੀ, ਲੋਕਾਂ ਦੀ ਅਗਵਾਈ ਕਰਨ ਲਈ ਲਿਖੀ ਸੀ, ਇਸ ਲਈ ਇਸ ਵਿਚ ਆਪ ਨੇ ਲੋਕ-ਬੋਲੀ ਦਾ ਪ੍ਰਯੋਗ ਕੀਤਾ। ਉਨ੍ਹਾਂ ਦੀ ਬਾਣੀ ਵਿਚ ਵਰਤੀ ਗਈ ਬੋਲੀ ਆਮ ਤੌਰ ਤੇ ਕੇਂਦਰੀ ਪੰਜਾਬੀ ਹੈ ਪਰ ਉਸ ਉਤੇ ਲਹਿੰਦੀ ਬੋਲੀ ਦਾ ਪ੍ਰਭਾਵ ਪ੍ਰਤੱਖ ਹੈ। ਕੁਝ ਸਲੋਕ ਨਿਰੋਲ ਮੁਲਤਾਨੀ ਬੋਲੀ ਵਿਚ ਵੀ ਹਨ। ਪਛਮੀ ਪੰਜਾਬੀ ਦੇ ਪ੍ਰਭਾਵ ਨੂੰ ਵੇਖ ਕੇ ਕਈ ਵਿਦਵਾਨਾਂ ਨੂੰ ਇਹ ਭੁਲੇਖਾ ਲਗ ਗਿਆ ਸੀ ਕਿ ਇਨ੍ਹਾਂ ਸਲੋਕਾਂ ਦੀ ਬੋਲੀ ਪੱਛਮੀ ਪੰਜਾਬ ਹੈ ਪਰ ਇਹ ਖਿਆਲ ਠੀਕ ਨਹੀਂ। ਆਪ ਦੇ ਵਧੇਰੇ ਸ਼ਲੋਕ ਪੱਛਮੀ ਪੰਜਾਬੀ ਪ੍ਰਭਾਵਤ ਕੇਂਦਰੀ ਬੋਲੀ ਵਿਚ ਹਨ। ਜ਼ਰਾ ਠੇਠ ਕੇਂਦਰੀ ਬੋਲੀ ਦਾ ਨਮੂਨਾ ਵੇਖੋ:—

> ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ।
> ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ।

ਆਪ ਦੇ ਬਹੁਤੇ ਸ਼ਲੋਕਾਂ ਵਿਚ, ਥੀਓ ਪਵਾਹੀ, ਮੈਂਡਾ, ਨਢੜਾ, ਹਭੇ ਕੂੰ, ਹੰਢ ਮਚਾਂਗਵਾ, ਹਿਆਓ ਆਦਿ ਪੱਛਮੀ ਪੰਜਾਬੀ ਦੇ ਸ਼ਬਦ ਆਮ ਮਿਲਦੇ ਹਨ।

ਭਾਵੇਂ ਬਾਬਾ ਫਰੀਦ ਜੀ ਅਰਬੀ ਫ਼ਾਰਸੀ ਦੇ ਵਿਦਵਾਨ ਮੁਸਲਮਾਨ ਸਨ ਫੇਰ ਵੀ ਆਪ ਦੀ ਰਚਨਾ ਵਿਚ ਫ਼ਾਰਸੀ ਅਰਬੀ ਦੇ ਸ਼ਬਦ ਬਹੁਤ ਘਟ ਮਿਲਦੇ ਹਨ। ਸਗੋਂ ਆਪ ਦੇ ਸਲੋਕਾਂ ਵਿਚ ਹਿੰਦੂ ਸ਼ਬਦਾਵਲੀ ਦਾ ਪ੍ਰਯੋਗ ਆਮ ਮਿਲਦਾ ਹੈ, ਜਿਵੇਂ:—ਕੰਤ, ਧਨ, ਸਾਹ; ਵਰ, ਮੀਰ, ਧੀਰ, ਪਿਰਹੜੀ ਆਦਿ।

ਆਪ ਦੀ ਬੋਲੀ ਮਾਖਿਉਂ ਵਰਗੀ ਮਿਠੀ ਹੈ ਤੇ ਇਹ ਮਿਠਤ ਆਪ ਦੀ ਰਚਨਾ ਵਿਚੋਂ ਡੁਲ੍ਹ ਡੁਲ੍ਹ ਪੈਂਦੀ ਹੈ। ਜ਼ਰਾ ਇਸ ਸ਼ਬਦ ਵਿਚੋਂ ਵੱਗ ਰਹੇ ਮਾਖਿਉਂ ਦਾ ਹੀ ਰੱਸ ਮਾਣ ਕੇ ਵੇਖੋ.—

> ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ।
> ਬਾਵਲਿ ਹੋਈ ਸੋ ਸਹੁ ਲੋਰਉ।

ਤੈ ਸਹਿ ਮਨ ਮਹਿ ਕੀਆ ਰੋਸੁ ।
ਮੁਝੁ ਅਵਗਨ ਸਹ ਨਾਹੀ ਦੋਸੁ ।

ਆਪ ਨੇ ਬਹੁਤੇ ਸ਼ਲੋਕ ਵਿਚ ਦੋਹਰਾ ਵਰਤਿਆ ਹੈ, ਕਿਤੇ ਕਿਤੇ ਮਧ-ਅਨੁਪ੍ਰਾਸ ਵਰਤ ਕੇ ਇਸ ਦੋਹਰੇ ਨੂੰ ਸੋਰਠਾ ਬਣਾ ਦਿਤਾ ਹੈ । ਕਈ ਥਾਂ ਤੁਕਾਂ ਛੋਟੀਆਂ ਵੱਡੀਆਂ ਵੀ ਹਨ ਪਰ ਲੈ ਵਿਚ ਫਰਕ ਨਹੀਂ ਪਿਆ ।

ਬਾਬਾ ਫ਼ਰੀਦ ਜੀ ਨੇ ਅਲੰਕਾਰਾਂ ਦੀ ਵੀ ਬੜੀ ਸੁਚੱਜੀ ਵਰਤੋਂ ਕੀਤੀ ਹੈ । ਸਾਰੇ ਦੇ ਸਾਰੇ ਅਲੰਕਾਰ ਸਾਧਾਰਨ ਜੀਵਨ ਵਿਚੋਂ ਲਏ ਹਨ । ਕਮਾਦ, ਕਪਾਹ, ਕਾਗਜ਼, ਤਿਲ, ਨਦੀ, ਦੁਖ, ਕੱਚਾ ਭਾਂਡਾ, ਘੜਿਆਲ, ਬੇੜਾ ਆਦਿ ਦਾ ਹੀ ਬਹੁਤਾ ਪ੍ਰਯੋਗ ਕੀਤੀ ਹੈ ।

ਰੱਬ ਤੇ ਜੀਵ ਦਾ ਸੰਬੰਧ ਪ੍ਰਗਟ ਕਰਨ ਲਈ ਪਤੀ-ਪਤਨੀ ਦਾ ਰੂਪਕ ਆਮ ਵਰਤਿਆ ਹੈ ।

ਬਾਬਾ ਫ਼ਰੀਦ ਜੀ ਨੂੰ ਸ਼ਬਦ-ਚਿੱਤਰ ਖਿਚਣ ਵਿਚ ਕਮਾਲ ਪ੍ਰਾਪਤ ਹੈ । ਉਨ੍ਹਾਂ ਦੇ ਸ਼ਲੋਕ ਪੜ੍ਹ ਕੇ ਪੂਰੇ ਦੇ ਪੂਰੇ ਚਿਤਰ ਅੱਖਾਂ ਅਗੇ ਆ ਖਲੋਂਦੇ ਹਨ :—

ਫ਼ਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹ ।
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ।
ਫ਼ਰੀਦਾ ਦਰਿਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ।
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ।

ਬਾਬਾ ਫ਼ਰੀਦ ਜੀ ਦੇ ਚਿਤਰ ਆਮ ਜੀਵਨ ਦੇ ਨੇੜੇ ਦੇ ਤੇ ਲੋਕਾਂ ਦੇ ਵੇਖੇ ਪਰਖੇ ਹੁੰਦੇ ਹਨ ਇਸੇ ਲਈ ਇਨ੍ਹਾਂ ਦਾ ਅਸਰ ਵਧੇਰੇ ਹੁੰਦਾ ਹੈ ।

ਬਾਬਾ ਫ਼ਰੀਦ ਦੀ ਕਵਿਤਾ ਦਾ ਇਕ ਹੋਰ ਗੁਣ ਜਿਹੜਾ, ਆਪ ਦੀ ਕਵਿਤਾ ਨੂੰ ਉੱਚੀ ਕਵਿਤਾ ਦਾ ਦਰਜਾ ਦਿਵਾਣ ਵਿਚ ਸਹਾਈ ਹੁੰਦਾ ਹੈ, ਉਹ ਹੈ ਆਪ ਦੀ ਕਵਿਤਾ ਵਿਚ ਲੋਹੜੇ ਦਾ ਸੰਕੋਚ । ਦੋ ਦੋ ਸਤਰਾਂ ਦੇ ਇਨ੍ਹਾਂ ਸ਼ਲੋਕਾਂ ਵਿਚ ਬਾਬਾ ਫ਼ਰੀਦ ਜੀ ਨੇ ਜੀਵਨ ਦੀਆਂ ਉਹ ਸਚਾਈਆਂ ਭਰ ਦਿਤੀਆਂ ਹਨ ਕਿ ਇਹ ਸ਼ਲੋਕ ਕਹਾਉਤਾਂ ਬਣ ਕੇ ਲੋਕਾਂ ਦੇ ਮੂੰਹ ਚੜ੍ਹ ਗਏ ਹਨ ।

—5—

ਅੰਤ ਵਿਚ ਇਹ ਆਖ ਦੇਣਾ ਕੁਥਾਂ ਨਹੀਂ ਹੋਵੇਗਾ ਕਿ ਬਾਬਾ ਫ਼ਰੀਦ ਜੀ ਦੀ ਕਵਿਤਾ ਦੀ ਮਹਾਨਤਾ ਇਸ ਗਲ ਵਿਚ ਹੈ ਕਿ ਇਸ ਕਵਿਤਾ ਨੇ ਪੰਜਾਬ ਦੇ ਲੋਕਾਂ ਦੇ

ਜੀਵਨ ਤੇ ਵਡਾ ਪ੍ਰਭਾਵ ਪਾਇਆ। ਉਨ੍ਹਾਂ ਦੀ ਇਸ ਰਚਨਾ ਤੇ ਹਿੰਦੂ ਮੁਸਲਮਾਨਾਂ ਨੂੰ ਇਕ ਦੂਜੇ ਦੇ ਨੇੜੇ ਲਿਆਂਦਾ ਤੇ ਸਹਿਨਸ਼ੀਲਤਾ ਤੇ ਮਿਲ ਜੀਉਣ ਦਾ ਰਾਹ ਦਰਸਾਇਆ। ਇਸ ਕਵਿਤਾ ਨੇ ਲਿਤਾੜੇ ਜਾ ਰਹੇ ਲੋਕਾਂ ਨੂੰ ਅਧਿਆਤਮਕ ਸਹਾਰਾ ਦਿਤਾ। ਇਨ੍ਹਾਂ ਸਲੋਕਾਂ ਤੋਂ ਪੰਜਾਬੀ ਲੋਕ ਕਈ ਸਦੀਆਂ ਤੋਂ ਅਗਵਾਈ ਲੈਂਦੇ ਆ ਰਹੇ ਹਨ। ਪੰਜਾਬੀ ਜਨ ਸਾਧਾਰਨ ਅਜ ਵੀ ਇਨ੍ਹਾਂ ਸਲੋਕਾਂ ਤੋਂ ਰਾਹ-ਨਮਾਈ ਲੈ ਰਹੇ ਹਨ।

---

# ਦਰਵੇਸ਼ ਕਵੀ ਫ਼ਰੀਦ

"ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ।"

ਕੀ ਫਰੀਦ ਜੀ ਸੱਚ ਮੁਚ ਹੀ ਦਰਵੇਸ਼ ਸਨ ਇਸ ਬਾਰੇ ਵਿਦਵਾਨਾਂ ਵਿਚ ਮਤ ਭੇਦ ਹੈ । ਕੁਝ ਵਿਦਵਾਨਾਂ ਦੀ ਰਾਏ ਹੈ ਕਿ ਫਰੀਦ ਜੀ ਇਕ ਸ਼ਰਈ ਮੁਸਲਮਾਨ ਪਰਚਾਰਕ ਸਨ । ਕਿਉਂਕਿ ਉਨ੍ਹਾਂ ਦੇ ਵਡੇ ਵਡੇਰੇ ਇਸਲਾਮੀ ਪਰਚਾਰ ਨੂੰ ਮੁਖ ਰਖ ਕੇ ਭਾਰਤ ਆਏ । ਇਹ ਵੀ ਕਿਹਾ ਜਾਂਦਾ ਹੈ ਕਿ ਉਨ੍ਹਾਂ ਦਾ ਦਾਦਾ ਸ਼ੇਖ ਸਈਬ ਗਜ਼ਨੀ ਦੇ ਬਾਦਸ਼ਾਹ ਦਾ ਭਰਾ ਤੇ ਉਨ੍ਹਾਂ ਦਾ ਪਿਤਾ ਸ਼ੇਖ ਜਮਾਲੁਦੀਨ ਮਹਿਮੂਦ ਗਜ਼ਨਵੀ ਦਾ ਭਣੇਵਾ ਸੀ । ਇਸ ਤਰ੍ਹਾਂ ਉਨ੍ਹਾਂ ਦਾ ਖਾਨਦਾਨੀ ਸਬੰਧ ਸ਼ਾਹੀ ਘਰਾਣੇ ਨਾਲ ਦਸਕੇ ਫਰੀਦ ਜੀ ਨੂੰ ਵਜਈਆਂ ਦਾ ਸਹਾਇਕ ਸਿਧ ਕਰਨ ਦਾ ਜਤਨ ਕੀਤਾ ਜਾਂਦਾ ਹੈ । ਪ੍ਰੋ. ਸੰਤ ਸਿੰਘ ਸੇਖੋਂ ਇਕ ਥਾਂ ਲਿਖਦੇ ਹਨ :—

> "ਇਸ ਗਲ ਦੀ ਪੁਸ਼ਟੀ ਕਿ ਸ਼ੇਖ ਫਰੀਦ ਸਮੇਂ ਦੇ ਵਜਈਆਂ ਦੇ ਸਹਾਇਕ ਸਨ ਉਨ੍ਹਾਂ ਦੀ ਖਾਨਦਾਨੀ ਤੋਂ ਵੀ ਮਿਲਦੀ ਹੈ ਸ਼ੇਖ ਸਈਬ ਜੋ ਸੰਨ 1125 ਈ: ਵਿਚ ਕਸੂਰ ਆ ਕੇ ਵਸੇ, ਗਜ਼ਨੀ ਦੇ ਬਾਦਸ਼ਾਹ ਦੇ ਭਰਾ ਸਨ । ਉਸ ਸਮੇਂ ਸਤਲੁਜ ਤੋਂ ਉਰਲੇ ਪੰਜਾਬ ਉਤੇ ਗਜ਼ਨਵੀ ਬਾਦਸ਼ਾਹਾਂ ਦਾ ਰਾਜ ਸੀ* ।

ਇਤਿਹਾਸ ਸਾਖੀ ਹੈ ਕਿ ਫ਼ਰੀਦ ਜੀ ਦੇ ਦਾਦਾ ਹਿੰਦ ਵਿਚ ਵਜਈ ਬਣਕੇ ਨਹੀਂ ਆਏ ਅਤੇ ਨਾਂ ਹੀ ਪਰਚਾਰਕ, ਬਲਕੇ ਅਫ਼ਗਾਨ ਕਾਬਲ ਤੇ ਗਜ਼ਨੀ ਦੇ ਪਰਸਪਰ ਖੂਨ ਖਰਾਬੇ ਤੋਂ ਤੰਗ ਹੋ ਕੇ ਸ਼ਰਨਾਰਥੀ ਬਣ ਕੇ ਆਏ ਸਨ** । ਫ਼ਰੀਦ ਜੀ ਨੂੰ ਵਜਈਆਂ ਦਾ

---

* ਪੰਜਾਬੀ ਦੁਨੀਆਂ, ਫਰਵਰੀ, 1953 ।

** ਸ੍ਰੀ ਮੌਲਾ ਬਖਸ਼ ਕੁਸ਼ਤਾ ਲਿਖਦਾ ਹੈ ਕਿ ਫ਼ਰੀਦ ਜੀ ਦੇ ਦਾਦਾ ਕਾਬਲ ਵਿਚ ਹੀ ਸ਼ਹੀਦ ਹੋ ਗਏ ਸਨ ਅਤੇ ਉਨ੍ਹਾਂ ਦੇ ਪਿਤਾ ਮਜਬੂਰਨ ਬੇਬਸੀ ਦੀ ਹਾਲਤ ਵਿਚ ਕਾਬਲ ਛੱਡ ਕੇ ਭਾਰਤ ਆਏ। (ਪੰਜਾਬ ਦੇ ਹੀਰੇ)

ਸਹਾਇਕ ਸਿਧ ਕਰਨ ਲਈ ਇਕ ਦਲੀਲ ਇਹ ਵੀ ਦਿਤੀ ਜਾਂਦੀ ਕਿ ਆਪ ਦੀ ਇਕ ਇਸਤਰੀ ਵੇਲੇ ਦੇ ਬਾਦਸ਼ਾਹ ਬਲਬਨ ਦੀ ਲੜਕੀ ਸੀ√। ਬਾਦਸ਼ਾਹ ਬਲਬਨ 1266 ਈ. ਵਿਚ ਰਾਜ ਗੱਦੀ ਤੇ ਬੈਠਾ ਜਦ ਕਿ ਫ਼ਰੀਦ ਜੀ ਦਾ ਦਿਹਾਂਤ 1265 ਈ. ਵਿਚ ਹੀ ਹੋ ਗਿਆ ਸੀ। ਇਸ ਤਰ੍ਹਾਂ ਇਹ ਭਲੀਭਾਂਤ ਸਿਧ ਹੋ ਜਾਂਦਾ ਹੈ ਕਿ ਫ਼ਰੀਦ ਜੀ ਦੇ ਜੀਵਨ ਦੇ ਦੌਰਾਨ ਬਲਬਨ ਨਾਉਂ ਦਾ ਕੋਈ ਬਾਦਸ਼ਾਹ ਨਹੀਂ ਹੋਇਆ। ਜਿਹੜਾ ਬਲਬਨ 1266 ਈ. ਵਿਚ ਤਖਤ ਤੇ ਬੈਠਾ ਉਸਦਾ ਜਨਮ 1205 ਈ. ਵਿਚ ਹੋਇਆ ਅਤੇ ਉਹ ਖੁਦ ਬਾਬਾ ਫ਼ਰੀਦ ਜੀ ਤੋਂ 28 ਸਾਲ ਛੋਟਾ ਸੀ। ਫ਼ਰੀਦ ਜੀ ਦੇ ਨਾਲ ਉਸ ਦੀ ਲੜਕੀ ਦੀ ਸ਼ਾਦੀ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

ਇਸ ਪਖ ਵਿਚ ਇਹ ਵੀ ਕਿਹਾ ਜਾਂਦਾ ਹੈ ਕਿ ਫ਼ਰੀਦ ਜੀ ਨੇ ਪਿੰਡਾਂ ਦੇ ਪਿੰਡ ਮੁਸਲਮਾਨ ਬਣਾ ਦਿੱਤੇ। ਕੋਈ ਉਨ੍ਹਾਂ ਦੀ ਗਿਣਤੀ ਦੋ ਲੱਖ ਦੱਸਦਾ ਹੈ ਕੋਈ ਤਿੰਨ ਲਖ। ਪਰ ਫ਼ਰੀਦ ਜੀ ਦੀ ਸਾਰੀ ਬਾਣੀ ਵਿਚੋਂ ਇਕ ਵੀ ਪਰਮਾਣ ਅਜਿਹਾ ਨਹੀਂ ਮਿਲਦਾ ਜਿਸ ਰਾਹੀਂ ਇਹ ਸਿਧ ਹੋ ਸਕੇ ਕਿ ਉਨ੍ਹਾਂ ਨੇ ਭਾਰਤੀ ਲੋਕਾਂ ਨੂੰ ਉਨ੍ਹਾਂ ਦੇ ਧਰਮ ਦੀਆਂ ਕਮਜ਼ੋਰੀਆਂ ਅਤੇ ਇਸਲਾਮ ਦੀਆਂ ਖੂਬੀਆਂ ਦੱਸ ਕੇ ਉਨ੍ਹਾਂ ਨੂੰ ਮੁਸਲਮਾਨ ਬਣਨ ਲਈ ਪਰੇਰਿਆ ਹੋਵੇ। ਉਨ੍ਹਾਂ ਦੀ ਕਵਿਤਾ ਵਿਚ ਹਜ਼ਰਤ ਮੁਹੰਮਦ ਸਾਹਿਬ ਕੁਰਾਨ ਜਾਂ ਕਲਮਾਂ ਆਦਿ ਕੋਈ ਇਸਲਾਮੀ ਸ਼ਰ੍ਹਾ ਦਾ ਸਬਦ ਨਹੀਂ ਮਿਲਦਾ। ਇਹ ਠੀਕ ਹੈ ਕਿ ਫ਼ਰੀਦ ਜੀ ਦੇ ਸਮੇਂ ਜਾਂ ਉਨ੍ਹਾ ਤੋਂ ਕੁਝ ਚਿਰ ਪਹਿਲਾਂ ਲਖਾਂ ਭਾਰਤੀਆਂ ਨੇ ਇਸਲਾਮ ਨੇ ਅਪਨਾਇਆ ਪਰ ਉਸ ਦਾ ਕਾਰਨ ਫ਼ਰੀਦ ਜੀ ਦਾ ਪਰਚਾਰ ਨਹੀਂ ਵੇਲੇ ਦੀ ਸਮਾਜਕ ਦਸ਼ਾ ਸੀ।

ਮੁਸਲਮਾਨਾਂ ਦੇ ਆਉਣ ਤੋਂ ਪਹਿਲਾਂ ਹਿੰਦੂ ਜਾਗੀਰਦਾਰੀ ਦੇ ਸਮੇਂ ਭਾਰਤੀ ਲੋਕ ਵਖੋਂ ਵੱਖ ਫ਼ਿਰਕਿਆਂ ਵਿਚ ਵੰਡੇ ਹੋਏ ਸਨ। ਕੰਮੀ ਤੇ ਨੀਚ ਜਾਤੀਆਂ ਦੀ ਹਾਲਤ ਪਸ਼ੂਆਂ ਤੋਂ ਵੀ ਭੈੜੀ ਸੀ। ਕਲਾ ਦਾ ਕੋਈ ਮੁੱਲ ਨਹੀਂ ਸੀ। ਕਲਾਕਾਰਾਂ ਦੀਆਂ ਬਣਾਈਆਂ ਹੋਈਆਂ ਮੂਰਤੀਆ ਤਾ ਪੂਰੀ ਸ਼ਰਧਾ ਨਾਲ ਪੂਜੀਆਂ ਜਾਂਦੀਆਂ ਸਨ ਪਰੰਤੂ ਇਨ੍ਹਾਂ ਦੇਵਤਿਆਂ ਨੂੰ ਬਣਾਉਣ ਵਾਲੇ ਕਲਾਕਾਰਾਂ ਨੂੰ ਭੁੱਖੇ ਮਾਰਿਆ ਜਾਂਦਾ, ਅਤੇ ਕੰਮੀ ਸਮਝ ਕੇ ਦੁਰਕਾਰਿਆ ਜਾਂਦਾ ਸੀ। ਇਸਤਰੀ ਜਾਤੀ ਦੀ ਸਮਾਜ ਵਿਚ ਕੋਈ ਵਿਸ਼ੇਸ਼ ਥਾਂ ਨਹੀਂ ਸੀ। ਜਾਤ ਪਾਤ ਦੇ ਕਰੜੇ ਬੰਧਨਾਂ ਕਾਰਨ ਮਨੁੱਖ ਮਨੁੱਖ ਵਿਚ ਵਿਤਕਰਾ ਸੀ। ਇਸ ਦੇ ਟਾਕਰੇ ਤੇ ਇਸਲਾਮ ਇਕ ਨਵੀਂ ਰੋਸ਼ਨੀ ਲੈ ਕੇ ਆਇਆ। ਉਸ ਵਿਚ ਮਨੁੱਖਾਂ ਦਾ ਦਰਜਾ ਬਰਾਬਰ ਸੀ ਜਿਸ ਕਾਰਨ ਸਦੀਆਂ ਤੋਂ ਲਿਤਾੜੀਆਂ ਜਾ ਰਹੀਆਂ ਅਛੂਤ ਜਾਤੀਆਂ ਨੇ ਪਹਿਲਾਂ ਉਚ ਜਾਤੀ

---

√ ਪ੍ਰੋ. ਸੰਤ ਸਿੰਘ ਸੇਖੋਂ ਪੰਜਾਬੀ ਦੁਨੀਆ: ਫ਼ਰਵਰੀ, 1953 ਤੇ ਬਾਵਾ ਬੁਧ ਸਿੰਘ: ਹੰਸ ਚੋਗ।

ਦੇ ਹਾਕਮਾਂ ਵਿਰੁਧ ਹੋ ਕੇ ਬਾਹਰੋਂ ਆਏ ਹਮਲਾ ਆਵਰਾਂ ਦਾ ਸਾਥ ਦਿੱਤਾ ਅਤੇ ਮਗਰੋਂ ਇਸਲਾਮ ਧਰਮ ਨੂੰ ਖੁਸ਼ੀ ਖੁਸ਼ੀ ਗ੍ਰਹਿਣ ਕਰ ਲਿਆ। ਮੁਸਲਮਾਨ ਫੌਜੀ ਜੋ ਆਪਣੇ ਦੇਸ਼ ਵਾਪਸ ਜਾਣ ਦੀ ਰੁਚੀ ਨਹੀਂ ਸਨ ਰਖਦੇ ਹਿੰਦੂ ਇਸਤਰੀਆਂ ਨੂੰ ਮੁਸਲਮਾਨ ਬਣਾ ਕੇ ਉਨ੍ਹਾਂ ਨਾਲ ਵਿਆਹ ਕਰਵਾ ਲਏ ਅਤੇ ਇਥੇ ਹੀ ਵਸ ਗਏ।

ਇਕ ਗੱਲ ਹੋਰ ਜੋ ਇਨ੍ਹਾਂ ਲੋਕਾਂ ਨੂੰ ਆਪਣਾ ਧਰਮ ਬਦਲਣ ਲਈ ਮਜ਼ਬੂਰ ਕਰਦੀ ਸੀ ਉਹ ਸੀ ਜਜ਼ੀਆ, ਜੋ ਬਤੌਰ ਹਿੰਦੂ ਤਾਂ ਉਨ੍ਹਾਂ ਨੂੰ ਦੇਣਾ ਪੈਂਦਾ ਸੀ ਪਰੰਤੂ ਮੁਸਲਮਾਨ ਬਣਨ ਉਪਰੰਤ ਮਾਫ਼ ਕਰ ਦਿੱਤਾ ਜਾਂਦਾ ਸੀ। ਹੋ ਸਕਦਾ ਹੈ ਕਿ ਫਰੀਦ ਜੀ ਦੇ ਮਿਠੇ ਸੁਭਾ, ਉਨ੍ਹਾਂ ਦੀ ਸ਼ਖਸ਼ੀਅਤ, ਨਿਮ੍ਰਤਾ ਅਤੇ ਸਾਂਝੇ ਉਪਦੇਸ਼ ਤੋਂ ਪਰਭਾਵਿਤ ਹੋ ਕੇ ਕੁਝ ਲੋਕਾਂ ਨੇ ਆਪਣਾ ਧਰ। ਬਦਲਿਆ ਹੋਵੇ ਪਰੰਤੂ ਇਸ ਲਈ ਫਰੀਦ ਜੀ ਨੇ ਕੋਈ ਚੇਤੰਨ ਯਤਨ ਨਹੀਂ ਕੀਤੇ। ਡਾਕਟਰ ਲਾਜਵੰਤੀ ਰਾਮਾ ਕਰਿਸ਼ਨਾ ਨੇ ਜੋ ਇਹ ਲਿਖਿਆ ਹੈ ਕਿ "ਮੁਢਲੇ ਸੂਫੀਆਂ ਨੇ ਉਤਰੀ ਹਿੰਦ ਵਿਚ ਮੁਸਲਮਾਨ ਰਾਜ ਦੀ ਸਥਾਪਤੀ ਲਈ ਅਤੇ ਲੋਕਾਂ ਨੂੰ ਇਸਲਾਮ ਧਰਮ ਵਿੱਚ ਸ਼ਾਮਲ ਕਰਨ ਲਈ ਹਾਕਮਾਂ ਦੇ ਮੋਢੇ ਨਾਲ ਮੋਢਾ ਡਾਹਿਆ", ਫਰੀਦ ਜੀ ਦੇ ਜੀਵਨ ਨਾਲ ਸਬੰਧਤ ਕੀਤਾ ਜਾਂਦਾ ਹੈ। ਹਾਲਾਂ ਕਿ ਫਰੀਦ ਜੀ ਤੋਂ ਪਹਿਲਾਂ ਵੀ ਕਈ ਚੋਣਵੇਂ ਮੁਸਲਮਾਨ ਸੰਤ ਭਾਰਤ ਵਿਚ ਪਰਚਾਰ ਦੇ ਆਸ਼ੇ ਨੂੰ ਮੁਖ ਰਖ ਕੇ ਆ ਚੁਕੇ ਸਨ ਜਿਨ੍ਹਾਂ ਵਿਚੋਂ ਕੁਝ ਕੁ ਦੇ ਨਾਉਂ ਅਲੀ ਬਿਨ ਉਸਮਾਨ, ਅਲ ਹੁਜਵਰੀ, ਸ਼ੇਖ ਇਸਮਾਈਲ ਬੁਖਾਰੀ, ਫਰੀਦੁ ਦੀਨ ਅਤਾਰ, ਖੁਆਜਾ ਮੁਇਨੁਦੀਨ ਚਿਸ਼ਤੀ ਅਤੇ ਸ਼ੇਖ ਜਮਾਲੁਦੀਨ ਤਬਰੀਜ਼ੀ ਹਨ।

ਫਰੀਦ ਜੀ ਦੇ ਸਮੇਂ ਤਕ ਮੁਸਲਮਾਨਾਂ ਨੇ ਉਤਰੀ ਹਿੰਦ ਉਤੇ ਪੂਰੀ ਤਰ੍ਹਾਂ ਕਬਜ਼ਾ ਕਰ ਲਿਆ ਸੀ ਪਰ ਉਨ੍ਹਾਂ ਦਾ ਆਪਸ ਵਿਚ ਨਿਤ ਨਵੇਂ ਦਿਨ ਖੂਨ ਖਰਾਬਾ ਹੁੰਦਾ ਰਹਿੰਦਾ ਸੀ। ਫ਼ਰੀਦ ਜੀ ਦੇ ਜੀਵਨ ਸਮੇਂ ਬੇਅੰਤ ਹਾਕਮ ਬਦਲੇ। ਰਾਜ ਗੱਦੀ ਲਈ ਭਰਾ ਭਰਾ ਦਾ ਵੈਰੀ ਬਣਿਆ। ਭੈਣ ਨੇ ਭਰਾ ਵਿਰੁਧ ਗੋਂਦਾਂ ਗੁੰਦੀਆਂ, ਅਤੇ ਹਰ ਚੌਥੇ ਛੇਵੇਂ ਸਾਲ ਰਾਜ ਗੱਦੀ ਦੀ ਰੱਸਾ ਕਸ਼ੀ ਵਿਚ ਹਜ਼ਾਰਾਂ ਲੋਕਾਂ ਦਾ ਖੂਨ ਵਗਦਾ। ਬੇਗਮ ਰਜ਼ੀਆ ਜੋ ਸੰਨ 1229 ਈ. ਤੋਂ 1240 ਈ. ਤਕ ਰਾਜ ਸਿੰਘਾਸਨ ਤੇ ਬੈਠੀ ਆਪਣੇ ਭਰਾ ਦੇ ਹਥੋਂ ਹੀ ਯਤੀਮਾਂ ਦੀ ਮੌਤ ਮੋਈ। ਸ਼ਾਇਦ ਇਸ ਘਟਨਾ ਤੋਂ ਪਰਭਾਵਿਤ ਹੋ ਕੇ ਹੀ ਫ਼ਰੀਦ ਜੀ ਨੇ ਇਹ ਸ਼ਲੋਕ ਉਚਾਰਿਆ ਹੋਵੇ।

"ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ।"

ਰਜ਼ੀਆ ਦੀ ਮੌਤ ਤੋਂ ਮਗਰੋਂ ਦਾ ਸਮਾਂ ਰਾਜਸੀ ਤੌਰ ਤੇ ਬੇਨੇਮੀਆਂ ਦਾ ਸਮਾਂ ਸੀ।

ਅਹਿਲਕਾਰ ਜਿਸ ਨੂੰ ਚਾਹੁਣ ਗੱਦੀ ਤੇ ਬਿਠਾ ਦਿੰਦੇ ਸਨ। ਹਾਕਮ ਨਿਕੰਮੇ ਅਤੇ ਰਾਜ ਕਰਨ ਦੇ ਅਯੋਗ ਸਨ ਜਿਸ ਕਾਰਨ ਕਈ ਸਾਲ ਅਸ਼ਾਂਤੀ ਦਾ ਦੌਰ ਦੌਰਾ ਰਿਹਾ ਲੋਕਾਂ ਦੀ ਜਾਨ ਅਤੇ ਮਾਲ ਸੁਰੱਖਿਅਤ ਨਹੀਂ ਸੀ। ਅਜਿਹੀ ਦਸ਼ਾ ਨੂੰ ਵੇਖ ਕੇ ਕੋਈ ਕਲਾਵੰਤ ਹਿਰਦਾ ਪਸੀਜੇ ਬਿਨਾ ਨਹੀਂ ਸੀ ਰਹਿ ਸਕਦਾ। ਇਸੀ ਕਾਰਨ ਫਰੀਦ ਜੀ ਸੰਸਾਰ ਨੂੰ ਗੁਝੀ ਭਾ ਆਖਦੇ ਹਨ:—

> ਕਿਛੁ ਨਾ ਬੁਝੈ ਕਿਛੁ ਨਾ ਸੁਝੈ ਦੁਨੀਆ ਗੁਝੀ ਭਾਹਿ
> ਸਾਂਈਂ ਮੇਰੈ ਚੰਗਾ ਕੀਤਾ ਨਾਹੀਂ ਤ ਹੰਭੀ ਦਝਾਂ ਆਹਿ।

ਇਹੀ ਕਾਰਨ ਸੀ ਆਪ ਜੀਵਨ ਤੋਂ ਉਪਰਾਮ ਹੋ ਗਏ। ਉਨ੍ਹਾਂ ਦੀ ਕਵਿਤਾ ਵਿਚ ਮੌਤ ਤੇ ਸੰਸਾਰ ਦੀ ਨਾਸ਼ਮਾਨਤਾ ਦਾ ਪਰਭਾਵ ਬਹੁਤਾ ਤੀਖਣ ਹੈ। ਇਉਂ ਜਾਪਦਾ ਹੈ ਕਿ ਉਨ੍ਹਾਂ ਦੀ ਸੰਸਾਰ ਤੋਂ ਇਸ ਉਪਰਾਮਤਾ ਦਾ ਕਾਰਨ ਵੇਲੇ ਦੀ ਸਮਾਜਕ ਸਥਿਤੀ ਦੇ ਨਾਲ ਨਾਲ ਉਨ੍ਹਾਂ ਦਾ ਘਰੋਗੀ ਵਿਆਹੁਤਾ ਜੀਵਨ ਵੀ ਸੀ। ਆਪ ਨੇ ਕਈ ਵਿਆਹ ਕਰਵਾਏ ਹੋਏ ਸਨ*। ਜਿਸ ਕਾਰਨ ਹੋ ਸਕਦਾ ਹੈ ਕਿ ਉਨ੍ਹਾ ਦੇ ਘਰੋਗੀ ਜੀਵਨ ਵਿਚ ਕੁਝ ਸਮੱਸਿਆਵਾਂ ਪੈਦਾ ਹੋ ਗਈਆਂ ਹੋਣ ਜਿਵੇਂ ਕਿ ਉਨ੍ਹਾਂ ਦੀ ਕਵਿਤਾ ਵਿਚੋਂ ਕਈ ਥਾਂ ਝਾਵਲਾ ਪੈਂਦਾ ਹੈ।

> ਜਾਂ ਕੁਆਰੀ ਤਾਂ ਚਾਉ ਵੀਵਾਹੀ ਤਾ ਮਾਮਲੇ
> ਫਰੀਦਾ ਏਹੋ ਪਛੁਤਾਉ ਵਤਿ ਕੁਆਰੀ ਨਾ ਥੀਐ

ਇਸ ਸ਼ਲੋਕ ਵਿਚ ਉਨ੍ਹਾਂ ਦੀ ਵਿਆਹਤਾ ਜੀਵਨ ਤੋਂ ਨਿਰਾਸਤਾ ਭਲੀ ਭਾਂਤ ਪਰਤੱਖ ਹੈ। ਇਕ ਥਾਂ ਤੇ ਉਹ ਇਨ੍ਹਾਂ ਮਾਮਲਿਆਂ ਤੋਂ ਦੁਖੀ ਹੋ ਕੇ ਮੌਤ ਦੀ ਗੋਦ ਵਿਚ ਆਸਰਾ ਲਭਦੇ ਹਨ :

> "ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ
> ਪਵਨਿ ਨਾ ਇਤੀ ਮਾਮਲੇ ਸਹਾਂ ਨਾ ਇਤੀ ਦੁਖ

ਇਹ ਮਾਮਲੇ ਕੁਝ ਭੀ ਹੋਣ, ਇਸ ਵਿਚ ਕੋਈ ਸ਼ਕ ਨਹੀਂ ਕਿ ਫਰੀਦ ਜੀ ਵਿਚ ਇਨ੍ਹਾਂ ਮਾਮਲਿਆਂ ਨਾਲ ਲੜਨ ਦੀ ਦਲੇਰੀ ਨਹੀਂ। ਆਪ ਨੇ ਬਹੁਤੀ ਕਵਿਤਾ ਬਿਰਧ ਆਯੂ ਵਿਚ ਲਿਖੀ। ਕਈ ਸ਼ਲੋਕ ਆਪ ਦੀ ਇਸ ਅਵਸਥਾ ਦਾ ਨਿਰੋਲ ਵਿਅਕਤੀਗਤ ਚਿਤਰ ਪੇਸ਼ ਕਰਦੇ ਹਨ। ਜਿਵੇਂ :

> "ਬੁਢਾ ਹੋਆ ਸ਼ੇਖ ਫਰੀਦੁ ਕੰਬਣਿ ਲਗੀ ਦੇਹ
> ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ।
> ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ

---

*ਬਾਬਾ ਫ਼ਰੀਦ ਦਰਸ਼ਨ ਪ੍ਰੋ: ਦੀਵਾਨ ਸਿੰਘ। ਪ੍ਰੋ: ਸੰਤ ਸਿੰਘ ਸੇਖੋਂ ਉਨ੍ਹਾਂ ਦੀਆਂ ਦੋ ਸ਼ਾਦੀਆਂ ਮੰਨਦਾ ਹੈ।

ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ . . ਆਦਿ

ਸੇਖੋਂ ਸਾਹਿਬ ਦੇ ਵਿਚਾਰ ਅਨੁਸਾਰ ਫ਼ਰੀਦ ਜੀ ਨੇ ਰਾਜ ਜਾਂ ਸਮਾਜ ਦੇ ਅਧਿ-ਕਾਰੀਆਂ ਵਿਰੁਧ ਕੁਝ ਨਹੀਂ ਲਿਖਿਆ। ਉਨ੍ਹਾਂ ਦਾ ਕਥਨ ਹੈ :

"ਸ਼ੇਖ ਫ਼ਰੀਦ ਦੀ ਬਾਣੀ ਵਿਚ ਕਿਧਰੇ ਵੀ ਰਾਜ, ਸਮਾਜ ਦੇ ਅਧਿਕਾਰੀਆਂ ਦਾ ਵਿਰੋਧ ਨਹੀਂ। ਸ਼ੇਖ ਫ਼ਰੀਦ ਨੇ ਸਮਾਜ ਜਾਂ ਰਾਜ ਅਧਿਕਾਰੀਆਂ ਨਾਲ ਕੋਈ ਗੱਲ ਕਰਨ ਦੀ ਲੋੜ ਨਹੀਂ ਸਮਝੀ। ਜੋ ਕੁਝ ਆਪ ਨੇ ਆਖਿਆ ਦਸਿਆ ਹੈ ਉਹ ਸਾਧਾਰਨ ਵਿਅਕਤੀ ਲਈ ਹੈ।"

ਇਸ ਵਿਚ ਕੋਈ ਸ਼ੱਕ ਨਹੀਂ ਕਿ ਫ਼ਰੀਦ ਜੀ ਦੀ ਕਵਿਤਾ ਵਿਚ ਵੇਲੇ ਦੀ ਰਾਜਾ ਸ਼੍ਰੇਣੀ ਵਿਰੁਧ ਉਸ ਭਾਂਤ ਦੀ ਦਲੇਰੀ ਨਹੀਂ, ਜਿਸ ਭਾਂਤ ਦੀ ਉਨ੍ਹਾਂ ਤੋਂ ਮਗਰਲੇ ਕਵੀ ਗੁਰੂ ਨਾਨਕ ਸਾਹਿਬ ਦੀ ਕਵਿਤਾ ਵਿਚ ਮਿਲਦੀ ਹੈ ਗੁਰੂ ਨਾਨਕ ਸਾਹਿਬ ਫ਼ਰਮਾਉਂਦੇ ਹਨ :

"ਜੇ ਰਤੁ ਲਗੈ ਕਪੜੈ, ਜਾਮਾ ਹੋਇ ਪਲੀਤੁ ।
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲ ਚੀਤੁ ।

ਆਪ ਨੇ ਵਢੀ ਖੋਰ ਅਤੇ ਅਨਿਆਈ ਹਾਕਮਾਂ ਵਿਰੁਧ ਬੜੇ ਕਰੜੇ ਸ਼ਬਦ ਵਰਤੇ ਹਨ। ਪਰ ਇਸ ਦਾ ਮਤਲਬ ਇਹ ਕਦਾਚਿਤ ਨਹੀਂ ਕਿ ਫ਼ਰੀਦ ਜੀ ਨੇ ਹਾਕਮਾਂ ਨੂੰ ਸੰਬੋਧਨ ਹੀ ਨਹੀਂ ਕੀਤਾ ਇਸ ਸਬੰਧ ਵਿਚ ਹੇਠ ਲਿਖੇ ਕੁਝ ਸ਼ਲੋਕ ਵਿਚਾਰ ਲੈਣੇ ਯੋਗ ਹਨ—

"ਕੋਠੇ ਮੰਡਪ ਮਾੜੀਆਂ ਉਸਾਰੇਦੇ ਭੀ ਗਏ
ਕੂੜਾ ਸਉਦਾ ਕਰ ਗਏ ਗੋਰੀ ਜਾਇ ਪਏ ।

ਜਾਂ

ਫ਼ਰੀਦ ਕੋਠੇ ਮੰਡਪ ਮਾੜੀਆ ਏਤੁ ਨਾ ਲਾਇ ਚਿਤੁ
ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ਆਦਿ

ਕੀ ਇਹ ਮਹਲ ਤੇ ਮਾੜੀਆ ਸਾਧਾਰਨ ਵਿਅਕਤੀਆਂ ਪਾਸ ਹਨ ? ਸਪਸ਼ਟ ਹੈ ਕਿ ਜਿਥੇ ਆਪ ਨੇ ਸਾਧਾਰਨ ਵਿਅਕਤੀ ਨੂੰ ਸਹਿਨਸ਼ੀਲਤਾ ਦਾ ਉਪਦੇਸ਼ ਦਿਤਾ, ਉਥੇ ਹਾਕਮ ਸ਼੍ਰੇਣੀ ਨੂੰ ਵੀ ਮੌਤ ਅਤੇ ਰੱਬ ਦਾ ਭੈ ਦੇ ਕੇ ਬੁਰੇ ਕੰਮ ਤੋਂ ਵਰਜਿਆ ਹੈ।

ਫ਼ਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕਮੜੇ ਵਿਸਾਰਿ
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ।

ਫਰੀਦ ਜੀ ਵੇਲੇ ਦੇ ਸਮਾਜ ਨਾਲ ਜੁੜ ਹੋਏ ਸਨ ਉਨ੍ਹਾਂ ਦੇ ਹਿਰਦੇ ਵਿਚ ਰਾਜਾ ਸ਼ਰੇਣੀ ਦਾ ਨਹੀਂ, ਆਮ ਲੋਕਾਂ ਦਾ ਹਿਤ ਕੰਮ ਕਰ ਰਿਹਾ ਸੀ। ਸਮਾਜ ਦੀ ਕਾਣੀ ਆਰਥਕ ਵੰਡ ਦਾ ਆਪ ਨੂੰ ਪੂਰੀ ਤਰ੍ਹਾਂ ਅਨੁਭਵ ਸੀ। ਉਸ ਵੇਲੇ ਦੇ ਸਮਾਜ ਦੀ ਆਰਥਕ ਦਸ਼ਾ ਬਾਰੇ ਸ੍ਰੀ ਆਰ ਸੀ, ਮਾਜੂਮਦਾਰ ਇਸ ਤਰ੍ਹਾਂ ਲਿਖਦਾ ਹੈ* :

"As regards the standard of living of different classes of the society, the difference between that of wealthier classes and of the peasants was antipodal. While ruling and official classes rolled in opulence and luxury the tiller of the soil had a very low standard of living,"

ਹੁਣ ਇਸ ਹਾਲਤ ਦਾ ਝਾਂਵਲਾ ਫਰੀਦ ਜੀ ਦੀ ਕਵਿਤਾ ਵਿੱਚ ਵੀ ਵੇਖੋ। ਆਪ ਫਰਮਾਉਂਦੇ ਹਨ :

"ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ,
ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣ।"

ਫਰੀਦ ਜੀ ਖ਼ੁਦ ਦਰਵੇਸ਼ ਸਨ ਅਤੇ ਲੋਕਾਂ ਨੂੰ ਦਰਵੇਸ਼ੀ ਜੀਵਨ ਰਾਹੀਂ ਸਦਾਚਾਰਕ ਤੌਰ ਤੇ ਉਚਾ ਕਰਨਾ ਚਾਹੁੰਦੇ ਸਨ। ਉਨ੍ਹਾਂ ਦਾ ਦਰਵੇਸ਼ ਰੁਖੀ ਸੁਖੀ ਖਾ ਕੇ ਹਿਤਾਂ ਦੀ ਕੁਰਬਾਨੀ ਕਰਨ ਵਾਲਾ ਹੈ। ਉਸ ਲਈ ਸੰਸਾਰੀ ਮਾਇਆ ਅਤੇ ਸਰੀਰਕ ਸੁੰਦਰਤਾ ਤੁਛ ਹਨ। ਸੁੰਦਰਤਾ ਦਾ ਭਿਆਨਕ ਅੰਤ ਆਪ ਦੀ ਕਵਿਤਾ ਵਿਚ ਇਸ ਤਰ੍ਹਾਂ ਮਿਲਦਾ ਹੈ।

"ਫਰੀਦਾ ਜਿਨ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਏ ਬਹਿਠੁ।"

ਇਸ ਲਈ ਅਜਿਹੀ ਅਸਥਿਰ ਸੁੰਦਰਤਾ ਪ੍ਰਭੂ ਪਿਆਰ ਤੋਂ ਕੁਰਬਾਨ ਕਰ ਦੇਣੀ ਚਾਹੀਦੀ ਹੈ।

"ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ,
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ।"

ਨਿਮ੍ਰਤਾ, ਪਰੇਮ, ਪਰਉਪਕਾਰ ਅਤੇ ਰਬ-ਭਗਤੀ ਆਪ ਦਾ ਨਿਸ਼ਾਨਾ ਸੀ। ਉਨ੍ਹਾਂ ਦਾ ਰਬ ਕਿਤੇ ਦੂਰ ਅਸਮਾਨੋਂ ਪਾਰ ਨਹੀਂ ਵਸਦਾ ਸਾਰੀ ਖ਼ਲਕਤ ਵਿਚ ਵਸਦਾ ਹੈ :

"ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ,
ਮੰਦਾ ਕਿਸ ਨੋ ਆਖੀਐ ਜਾ ਤਿਸੁ ਬਿਨੁ ਕੋਈ ਨਾਹਿ।"

*ਆਰ ਸੀ. ਮਜੂਮਦਾਰ : ਅਨ ਅਡਵਾਂਸ ਹਿਸਟਰੀ ਆਫ ਇੰਡੀਆ : ਪੰਨਾ 366

ਇਸ ਤਰ੍ਹਾਂ ਸਾਰੇ ਮਨੁੱਖ ਬਰਾਬਰ ਹਨ। ਕੋਈ ਮੋਮਨ ਨਹੀਂ, ਕੋਈ ਕਾਫ਼ਰ ਨਹੀਂ। ਸਭ ਰਬ ਦਾ ਰੂਪ ਹਨ ਕੋਈ ਉਸ ਤੋਂ ਬਾਹਰ ਨਹੀਂ: ਇਹ ਵਿਚਾਰ ਸੂਫ਼ੀ ਹਨ ਅਤੇ ਕਟੜ ਪੰਥੀ ਮੁਸਲਮਾਨ ਵਿਚਾਰਾਂ ਦੇ ਉਲਟ ਹਨ। ਸੂਫ਼ੀ ਮੱਤ ਕੀ ਹੈ? ਇਸ ਬਾਰੇ ਵੀ ਇਥੇ ਕੁਝ ਵਿਚਾਰ ਕਰ ਲੈਣੀ ਅਯੋਗ ਨਹੀਂ ਹੋਵੇਗੀ।

ਸੂਫ਼ੀ ਮਤ ਮੁਸਲਮਾਨਾਂ ਦਾ ਹੀ ਇਕ ਫ਼ਿਰਕਾ ਸੀ ਜਿਸ ਦਾ ਜਨਮ ਅਰਬੀ ਅਤੇ ਈਰਾਨੀ ਸਭਿਆਚਾਰਾਂ ਦੇ ਪਰਸਪਰ ਮੇਲ ਤੋਂ ਹੋਇਆ। ਇਸ ਦਾ ਮੁਢਲਾ ਅਧਾਰ ਤਾਂ ਕੁਰਾਨ ਹੀ ਹੈ ਪਰੰਤੂ ਇਸ ਨੇ ਇਸਾਈ ਮੱਤ, ਨਵ ਅਫਲਾਤੂਨਵਾਦ, ਭਾਰਤੀ ਵੇਦਾਂਤ ਅਤੇ ਬੁੱਧ ਮੱਤ ਦਾ ਕਾਫ਼ੀ ਪਰਭਾਵ ਕਬੂਲਿਆ। ਸੂਫ਼ੀ ਲੋਕ ਊਨ ਦੇ ਕਪੜੇ ਪਾਉਂਦੇ ਸਨ। ਮਨ ਦੀ ਪਵਿਤਰਤਾ ਅਤੇ ਰਬ ਨਾਲ ਅਭੇਦਤਾ ਇਨ੍ਹਾਂ ਦਾ ਆਦਰਸ਼ ਸੀ। ਪਹਿਲੇ ਸੂਫ਼ੀ ਸ਼ਰ੍ਹਾ ਦੀਆਂ ਬੰਦਸ਼ਾਂ ਤੋਂ ਆਜ਼ਾਦ ਨਹੀਂ ਸਨ ਹੋ ਸਕੇ ਪਰੰਤੂ ਮਗਰਲੇ ਸੂਫ਼ੀ ਨਾ ਕੇਵਲ ਇਨ੍ਹਾਂ ਬੰਦਸ਼ਾਂ ਨੂੰ ਤਿਲਾਂਜਲੀ ਹੀ ਦਿੰਦੇ ਹਨ ਬਲਕੇ ਇਸ ਦੇ ਵਿਰੁਧ ਬਗ਼ਾਵਤ ਵੀ ਕਰਦੇ ਹਨ। ਸ਼ਰ੍ਹਾ ਤੋਂ ਬਾਗ਼ੀ ਬੁਲ੍ਹਾ ਇਉਂ ਪੁਕਾਰਦਾ ਹੈ:

"ਫੂਕ ਮੁਸੱਲਾ ਭੰਨ ਸੁਟ ਲੋਟਾ,
ਨਾ ਫੜ ਤਸਬੀ ਆਸਾ ਸੋਟਾ।
ਆਸ਼ਕ ਕਹਿੰਦਾ ਦੇ ਦੇ ਹੋਕਾ,
ਤਰਕ ਹਲਾਲੋਂ ਖਾ ਮੁਰਦਾਰ।"

ਜਾਂ

"ਭਠ ਨਿਮਾਜ਼ਾਂ ਚਿਕੜ ਰੋਜ਼ੇ,
ਕਲਮੇ ਤੇ ਫਿਰ ਗਈ ਸਿਆਹੀ।
ਬੁਲ੍ਹਾ ਸ਼ਾਹ ਸ਼ਹੁ ਅੰਦਰ ਮਿਲਿਆ,
ਭੁਲੀ ਫਿਰੇ ਲੁਕਾਈ।"

ਪਰ ਫ਼ਰੀਦ ਜੀ ਇਉਂ ਨਹੀਂ ਕਰ ਸਕੇ। ਉਹ ਸ਼ਰ੍ਹਾ ਦੇ ਪੂਰੇ ਪਾਬੰਦ ਸਨ। ਪੰਜੇ ਵਕਤ ਮਸੀਤ ਜਾ ਕੇ ਨਮਾਜ਼ ਪੜ੍ਹਨੀ ਉਨ੍ਹਾਂ ਦਾ ਨਿਤ ਨੇਮ ਸੀ। ਇਸਦੇ ਇਸ਼ਾਰੇ ਉਨ੍ਹਾਂ ਦੀ ਕਵਿਤਾ ਵਿੱਚ ਆਮ ਹਨ:

"ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ,
ਕਬਹੀ ਚਲਿ ਨਾ ਆਇਆ ਪੰਜੇ ਵਖਤ ਮਸੀਤਿ।"

ਆਪ ਹਜ ਲਈ ਮਕੇ ਵੀ ਗਏ ਅਤੇ ਮੁਢਲੀ ਇਸਲਾਮੀ ਵਿਦਿਆ ਮਸੀਤ ਵਿੱਚ

ਪਰਾਪਤ ਕੀਤੀ। ਆਪ ਵਿੱਚ ਨਾ ਸ਼ਾਹ ਹੁਸੈਨ ਵਰਗੀ ਮਸਤੀ ਹੈ ਅਤੇ ਨਾ ਹੀ ਬੁਲ੍ਹੇ ਵਰਗੀ ਸ਼ਰ੍ਹਾ ਤੋਂ ਬਗਾਵਤ। ਆਪ ਉਸ ਪੜਾ ਦੇ ਸੂਫ਼ੀ ਹਨ ਜਿਥੇ ਸ਼ਰ੍ਹਾ ਵੀ ਸੂਫ਼ੀ ਮਤ ਦਾ ਪਰਧਾਨ ਅੰਗ ਸੀ। ਆਪ ਦੇ ਦਰਵੇਸ਼ ਦਾ ਸੰਕਲਪ ਗੁਰਮਤ ਦੇ ਗੁਰਮੁਖ ਨਾਲ ਕਾਫ਼ੀ ਮਿਲਦਾ ਹੈ। ਗੁਰਮਤ ਵਾਂਗ ਭੇਖੀ ਫ਼ਕੀਰਾਂ ਦਾ ਪਾਜ ਵੀ ਆਪ ਨੇ ਚੰਗੀ ਤਰ੍ਹਾਂ ਉਘੇੜਿਆ ਹੈ:

"ਫ਼ਰੀਦਾ ਕੰਨਿ ਮੁਸੱਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ
ਬਾਹਰਿ ਦਿਸੈ ਚਾਨਣਾ ਦਿਲ ਅੰਧਿਆਰੀ ਰਾਤਿ।"

ਫ਼ਰਕ ਕੇਵਲ ਇਨਾਂ ਹੀ ਹੈ ਕਿ ਫ਼ਰੀਦ ਜੀ ਦਾ ਦਰਵੇਸ਼ ਜਿਥੇ ਵਿਅਕਤੀਗਤ ਚਰਿਤਰ ਉਸਾਰੀ ਕਰਦਾ ਹੈ ਉਥੇ ਗੁਰੂ ਨਾਨਕ ਦਾ ਗੁਰਮੁਖ ਵਿਅਕਤੀਗਤ ਚਰਿਤਰ ਉਸਾਰੀ ਦੇ ਨਾਲ ਨਾਲ ਸਮਾਜਕ ਅਤੇ ਰਾਜਸੀ ਘੋਲ ਵਿਚ ਵੀ ਹਿੱਸਾ ਲੈਂਦਾ ਹੈ। ਫਿਰ ਵੀ ਇਹ ਦਰਵੇਸ਼ ਮਨੁਖ ਵਿਰੋਧੀ ਨਹੀਂ। ਇਹੀ ਕਾਰਨ ਹੈ ਕਿ ਆਪ ਜੀ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਦਿਤੀ ਗਈ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਆਏ ਸ਼ਲੋਕਾਂ ਦੀ ਬੋਲੀ ਦੋ ਤਰ੍ਹਾਂ ਦੀ ਮਿਲਦੀ ਹੈ। ਕਈ ਸ਼ਲੋਕ ਤਾਂ ਨਿਰੋਲ ਠੇਠ ਪੰਜਾਬੀ ਵਿਚ ਹਨ ਜਿਵੇਂ:

ਫ਼ਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ
ਜੇ ਜਾਣਾ ਸਹੁ ਨੰਢੜਾ, ਤਾਂ ਥੋੜਾ ਮਾਣੁ ਕਰੀ

ਤੇ ਨਿਰੋਲ ਮੁਲਤਾਨੀ:

"ਫ਼ਰੀਦਾ ਥੀਉ ਪਵਾਹੀ ਦਭੁ ਜੇ ਸਾਈਂ ਲੋੜਹਿ ਸਭੁ ਇਕ ਛਿਜਹਿ
ਬਿਆ ਲਤਾੜੀਅਹਿ ॥
ਤਾਂ ਸਾਈਂ ਦੈ ਦਰ ਵਾੜੀਅਹਿ ॥

ਦੋਹਾਂ ਸ਼ਲੋਕਾਂ ਦੀ ਬੋਲੀ ਵਿਚ ਢੇਰ ਅੰਤਰ ਹੈ। ਜਿਸ ਤੋਂ ਸ਼ੰਕਾ ਉਪਜਦਾ ਹੈ ਕਿ ਕੀ ਇਹ ਦੋ ਤਰ੍ਹਾਂ ਦੀ ਬੋਲੀ ਇਕੋ ਵਿਅਕਤੀ ਦੀ ਹੈ? ਬਹੁਤੇ ਵਿਦਵਾਨ ਇਹ ਸਾਰੀ ਬਾਣੀ ਫ਼ਰੀਦ ਸ਼ਕਰਗੰਜ ਦੀ ਹੀ ਮੰਨਦੇ ਹਨ ਪਰ ਉਹ ਹਾਲਾਂ ਤਕ ਕੋਈ ਅਜਿਹਾ ਪੱਕਾ ਪਰਮਾਣ ਨਹੀਂ ਲਭ ਸਕੇ ਜਿਸ ਰਾਹੀਂ ਇਸ ਸ਼ੰਕੇ ਦੀ ਨਵਿਰਤੀ ਕਰ ਸਕਣ। ਹੋ ਸਕਦਾ ਹੈ ਕਿ ਇਹ ਬਾਣੀ ਦੋਹਾਂ ਵਿਅਕਤੀਆਂ ਦੀ ਹੋਵੇ ਕਿਉਂਕਿ ਕਈ ਸ਼ਲੋਕਾਂ ਨਾਲ ਫ਼ਰੀਦ ਉਪਨਾਮ ਵਰਤਿਆ ਮਿਲਦਾ ਹੈ ਅਤੇ ਕਈਆਂ ਨਾਲ ਨਹੀਂ।

---

# ਸ਼ੇਖ ਫ਼ਰੀਦ ਤੇ ਗੁਰਮਤਿ

ਸ਼ੇਖ ਫ਼ਰੀਦ ਜੀ, ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ, ਦਾ ਪੂਰਾ ਨਾਉਂ ਫ਼ਰੀਦਉਦੀਨ ਮਸਊਦ ਸ਼ਕਰ ਗੰਜ ਸੀ। ਇਹ ਸ਼ੇਖ ਜਮਾਲਉਦੀਨ ਦੇ ਘਰ ਬੀਬੀ ਮਰੀਅਮ ਦੀ ਕੁਖੋਂ 1173 ਈਸਵੀ ਵਿਚ ਜਨਮੇ। ਲੇਖਕ ਮੈਕਾਲਿਫ਼ ਸਾਹਿਬ ਦੀ ਇਸ ਲਿਖਤ ਨਾਲ ਸਹਿਮਤ ਨਹੀਂ ਕਿ ਬਾਣੀ ਜੋ ਸ਼ੇਖ ਫ਼ਰੀਦ ਦੇ ਨਾਮ ਹੇਠਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਹ ਸ਼ੇਖ ਇਬ੍ਰਾਹੀਮ ਜਿਸ ਨੂੰ ਪੁਰਾਣੀ ਜਨਮ ਸਾਖੀ ਵਿਚ ਸ਼ੇਖ ਬ੍ਰਹਮ ਦਾ ਨਾਮ ਦਿੱਤਾ ਗਿਆ ਹੈ ਦੀ ਉਚਾਰੀ ਹੋਈ ਹੈ। ਇਹ ਸ਼ੇਖ ਸਾਹਿਬ ਸ਼ੇਖ ਫ਼ਰੀਦ ਦੀ ਯਾਰ੍ਹਵੀਂ ਪੀੜ੍ਹੀ ਵਿਚੋਂ ਸਨ। ਇਸ ਦੇ ਵਿਚ ਕੋਈ ਸੰਦੇਹ ਨਹੀਂ ਕਿ ਸ਼ੇਖ ਫ਼ਰੀਦ ਸ਼ਕਰ ਗੰਜ ਗੁਰੂ ਨਾਨਕ ਦੇਵ ਜੀ ਤੋਂ ਬਹੁਤ ਪਹਿਲੇ ਹੋ ਗੁਜ਼ਰੇ ਸਨ। ਉਨ੍ਹਾਂ ਦਾ ਦੇਹਾਂਤ 1266 ਈਸਵੀ ਵਿਚ ਹੋ ਗਿਆ ਸੀ ਅਤੇ ਗੁਰੂ ਨਾਨਕ ਦੇਵ ਮਿਲੇ ਸ਼ੇਖ ਬ੍ਰਹਮ ਨੂੰ ਹੀ ਸਨ। ਪਰੰਤੂ ਜਿਨ੍ਹਾਂ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤੀ ਗਈ ਹੈ ਉਨ੍ਹਾਂ ਵਿਚੋਂ ਬਹੁਤ ਸਾਰੇ ਪਹਿਲੀ ਪਾਤਸ਼ਾਹੀ ਤੋਂ ਬਹੁਤ ਪਹਿਲਾਂ ਹੋ ਚੁਕੇ ਸਨ। ਮੈਕਾਲਿਫ਼ ਸਾਹਿਬ ਨੇ ਸ਼ਾਇਦ ਇਹ ਖ਼ਿਆਲ ਕੀਤਾ ਹੈ ਕਿ ਐਨੀ ਠੇਠ ਪੰਜਾਬੀ ਸ਼ਾਇਦ ਫ਼ਰੀਦ ਜੀ ਲਿਖੀ ਨਹੀਂ। ਪਰ ਸ਼ੇਖ ਜੀ ਦਾ ਦਾਦਾ ਪੰਜਾਬ ਵਿਚ ਆਇਆ ਅਤੇ ਫ਼ਰੀਦ ਜੀ ਆਪ ਮੁਲਤਾਨ ਦੇ ਇਕ ਪਿੰਡ ਖੋਤਵਾਲ ਵਿਚ ਪੈਦਾ ਹੋਏ। ਪੰਜਾਬੀ ਬੋਲੀ ਗਵਾਂਢੀਆਂ ਦੇ ਬਚਿਆਂ ਨਾਲ ਖੇਡਦਿਆਂ ਉਨ੍ਹਾਂ ਚੰਗੀ ਤਰਹ ਸਿਖ ਲਈ ਹੋਣੀ ਹੈ ਜਿਹਾ ਕਿ ਸਾਰੇ ਬਚੇ ਸਿਖ ਲੈਂਦੇ ਹਨ। ਫਿਰ ਇਹ ਮੰਨੀ ਪ੍ਰਮੰਨੀ ਗੱਲ ਹੈ ਕਿ ਉਨ੍ਹਾਂ ਪਾਕਟਪਨ ਦੇ ਇਰਦ ਮੁਸਲਮਾਨੀ ਮਤ ਦਾ ਬਹੁਤ ਪਰਚਾਰ ਕੀਤਾ ਅਤੇ ਕਈ ਕੁਲਾਂ ਦੀਆਂ ਕੁਲਾਂ ਉਨ੍ਹਾਂ ਦੇ ਪਰਚਾਰ ਦੇ ਅਸਰ ਨਾਲ ਮੁਸਲਮਾਨ ਹੋਈਆਂ। ਆਪ ਭਾਵੇਂ ਉਹ ਅਰਬੀ, ਫ਼ਾਰਸੀ ਦੇ ਬੜੇ ਆਲਮ ਸਨ ਪਰ ਮੁਲਤਾਨ ਜ਼ਿਲ੍ਹੇ ਦੇ ਵਸਨੀਕਾਂ ਵਿਚ ਪਰਚਾਰ ਤਾਂ ਉਨ੍ਹਾਂ ਮੁਲਤਾਨੀ ਬੋਲੀ ਵਿਚ ਹੀ ਕੀਤਾ ਹੋਣਾ ਹੈ ਅਤੇ ਇਸ ਬੋਲੀ ਰਾਹੀਂ ਸਰੋਤਿਆਂ ਤੇ ਅਸਰ ਪਾਣ ਲਈ ਉਹ ਇਸ ਦੇ ਚੰਗੇ ਉਸਤਾਦ ਹੋ ਗਏ ਹੋਣੇ ਹਨ। ਫਿਰ ਗੁਰੂ ਅਰਜਨ ਦੇਵ ਨੇ ਸੋਧ ਸੋਧ ਕ ਬਾਣੀ ਬੀੜ ਵਿਚ ਚੜ੍ਹਾਈ ਹੈ। ਜੇ ਸ਼ੇਖ ਬ੍ਰਹਮ ਦੀ ਇਹ ਬਾਣੀ ਹੁੰਦੀ ਤਾਂ ਉਹ ਸਾਫ਼ ਦਸ ਦਿੰਦੇ। ਜੇ ਸ਼ੇਖ ਬ੍ਰਹਮ ਨੇ ਬਾਣੀ ਫ਼ਰੀਦ ਦੇ ਨਾਮ ਹੇਠਾਂ ਹੀ ਉਚਾਰੀ ਹੁੰਦੀ ਤਾਂ ਵੀ ਉਹ ਸਿਰਲੇਖ ਵਿਚ ਵਿਤਕਰਾ ਕਰ ਦਿੰਦੇ ਜਿਸ ਤਰ੍ਹਾਂ ਸਾਰੇ ਗੁਰੂ ਸਾਹਿਬਾਂ

ਦੀ ਬਾਣੀ ਦਰਜ ਤਾਂ ਨਾਨਕ ਦੇ ਨਾਮ ਹੇਠਾਂ ਹੀ ਹੈ ਪਰ ਸਿਰਲੇਖਾਂ ਵਿਚ ਮਹਲਾ ਲਿਖ ਕੇ ਦੱਸ ਦਿੱਤਾ ਹੈ ਕਿ ਉਹ ਕਿਹੜੇ ਗੁਰੂ ਜੀ ਦੀ ਉਚਾਰੀ ਹੋਈ ਹੈ।

ਫਿਰ ਸਈਅਰੁਲ ਔਲੀਆ ਨਾਮੀ ਪੁਸਤਕ ਜੋ 755 ਹਿਜਰੀ ਵਿਚ ਮੁਕਾਈ ਗਈ, ਉਸ ਦੇ ਪੰਨੇ 361 ਪੁਰ ਲੇਖਕ ਨੇ ਇਕ ਦੋਹਰਾ ਮੁਲਤਾਨੀ ਜ਼ਬਾਨ ਵਿਚ ਸ਼ੇਖ ਫ਼ਰੀਦ ਦੇ ਮੂੰਹੋਂ ਉਚਾਰਿਆ ਲਿਖਿਆ ਹੈ। ਇਹ ਪੁਸਤਕ ਸ਼ੇਖ ਇਬ੍ਰਾਹੀਮ ਦੇ ਜਨਮ ਤੋਂ ਕਈ ਵਰ੍ਹੇ ਪਹਿਲਾਂ ਲਿਖੀ ਗਈ। ਫਿਰ ਜਵਾਹਰ ਫ਼ਰੀਦੀ ਦੇ ਉਰਦੂ ਉਲਥੇ ਵਿਚ ਪੰਨਾ 192 ਪੁਰ ਫ਼ਰੀਦ ਜੀ ਦੇ ਮੂੰਹੋਂ ਇਕ ਸ਼ਲੋਕ ਉਚਾਰਿਆ ਲਿਖਿਆ ਹੈ ਜਿਹੜਾ ਕੁਝ ਇਕ ਸ਼ਬਦਾਂ ਦੀ ਭਿੰਨਤਾ ਨਾਲ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ। ਇਸ ਲਈ ਇਹ ਕਹਿਣਾ ਕਿ ਬਾਣੀ ਸ਼ੇਖ ਫ਼ਰੀਦ ਦੀ ਸ਼ਕਰਗੰਜ ਦੀ ਉਚਾਰੀ ਹੋਈ ਨਹੀਂ, ਸਾਨੂੰ ਠੀਕ ਨਹੀਂ ਮਾਲੂਮ ਦਿੰਦਾ।

ਸ਼ੇਖ ਫ਼ਰੀਦ ਜੀ ਦੇ ਦੋ ਸ਼ਬਦ ਆਸਾ ਰਾਗ ਵਿਚ ਅਤੇ ਦੋ ਸੂਹੀ ਰਾਗ ਵਿਚ ਅਤੇ ਇਕ ਸੌ ਤੀਹ ਸਲੋਕ, ਜਿਨ੍ਹਾਂ ਵਿਚੋਂ ਕੁਝ ਗੁਰੂ ਸਾਹਿਬਾਂ ਦੇ ਉਚਾਰੇ ਹੋਏ ਹਨ, ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਇਨ੍ਹਾਂ ਸ਼ਬਦਾਂ ਅਤੇ ਸ਼ਲੋਕਾਂ ਤੋਂ ਉਨ੍ਹਾਂ ਦੇ ਧਾਰਮਕ ਵਿਸ਼ਵਾਸ਼ ਦਾ ਪਤਾ ਲਗਦਾ ਹੈ। ਨਾਲ ਹੀ ਇਹ ਵੀ ਪ੍ਰਗਟ ਹੋ ਜਾਂਦਾ ਹੈ ਕਿ ਉਹ ਈਸ਼ਵਰ ਪ੍ਰਾਪਤੀ ਦੇ ਕਿਨ੍ਹਾਂ ਸਾਧਨਾਂ ਦੇ ਅਪਨਾਵਣ ਦਾ ਪਰਚਾਰ ਕਰਦੇ ਸਨ।

ਸ਼ੇਖ ਫ਼ਰੀਦ ਜੀ ਮੁਸਲਮਾਨ ਸਨ। ਇਸ ਲਈ ਇਕੋ ਨਿਰੰਕਾਰ ਵਿਚ ਉਨ੍ਹਾਂ ਦਾ ਈਮਾਨ ਹੋਣਾ ਕੁਦਰਤੀ ਸੀ। ਆਪ ਦਾ ਫੁਰਮਾਨ ਹੈ :—

ਫਰੀਦਾ ਸੋਈ ਸਰਵਰੁ ਢੂੰਢਿ ਲਹੁ ਜਿਥਹੁ ਲਭੀ ਵਥੁ।<br>ਛਪੜਿ ਢੂੰਢੈ ਕਿਆ ਹੋਵੈ ਚਿਕੜਿ ਡੁਬੈ ਹਥੁ।੫੩।

ਨਿਰੰਕਾਰ ਰੂਪੀ ਵਡੇ ਸਰੋਵਰ ਨੂੰ ਢੂੰਡ ਜਿਥੋਂ ਤੈਨੂੰ ਅਸਲੀ ਵਸਤੂ ਪ੍ਰਾਪਤ ਹੋ ਜਾਵੇ। ਛਪੜਾਂ (ਭਾਵ ਦੇਵੀ ਦੇਵਤਿਆਂ ਦੀ ਪੂਜਾ) ਵਿਚ ਢੁਭੀਆਂ ਮਾਰਿਆਂ ਮੋਤੀ ਤਾਂ ਨਹੀਂ ਲਭਣੇ। ਚਿਕੜ ਨਾਲ ਹੱਥ ਹੀ ਲਿਬੜਨਗੇ।

ਹੁਣ ਨਿਰੰਕਾਰ ਦੀ ਪ੍ਰਾਪਤੀ ਕਿਸ ਤਰ੍ਹਾਂ ਹੋਵੇ। ਉਸ ਦੇ ਨਾਲ ਸੱਚਾ ਪਰੇਮ ਕਰਨ ਨਾਲ ਹੀ ਉਸ ਦੀ ਪ੍ਰਾਪਤੀ ਹੁੰਦੀ ਹੈ। ਜਿਹੜੇ ਉਸ ਦਾ ਨਾਮ ਜਪਦੇ ਹਨ, ਇਹ ਯਾਦ ਉਨ੍ਹਾਂ ਵਿਚ ਪਰੇਮ ਉਪਜਾ ਦਿੰਦੀ ਹੈ। ਜਿਸ ਨਾਲ ਅਸੀਂ ਪਰੇਮ ਕਰਦੇ ਹਾਂ, ਉਸ ਨੂੰ ਸਦਾ ਯਾਦ ਕਰਦੇ ਹਾਂ। ਇਸ ਦੇ ਉਲਟ ਜਿਸ ਨੂੰ ਚਿਤਵਦੇ ਰਹੀਏ, ਉਸ ਨਾਲ ਪਰੇਮ ਹੋ ਜਾਂਦਾ ਹੈ। ਉਸ ਦੀ ਯਾਦ ਹੀ ਪਰੇਮ ਉਪਜਾਉਣ ਦਾ ਸਾਧਨ ਹੈ। ਆਸਾ ਰਾਗ ਵਿਚ ਫ਼ਰੀਦ ਜੀ ਨੇ ਇਨ੍ਹਾਂ ਖਿਆਲਾਂ ਨੂੰ ਇਸ ਪ੍ਰਕਾਰ ਗੁੰਦਿਆ ਹੈ:

ਦਿਲਹੁ ਮੁਹਬਤਿ ਜਿਨ ਸੇਈ ਸਚਿਆ ।
ਜਿਨ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ।੧।
ਰਤੇ ਇਸ਼ਕ ਖੁਦਾਇ ਰੰਗਿ ਦੀਦਾਰ ਕੇ ।
ਵਿਸਰਿਆ ਜਿਨ੍ਹ ਨਾਮੁ ਤੇ ਭੁਇ ਭਾਰੁ ਥੀਏ ।੧। ਰਹਾਉ ।

ਪਰ ਇਹ ਪਰੇਮ ਪਿਆਲਾ ਉਹ ਆਪ ਹੀ ਬਖ਼ਸ਼ਦਾ ਹੈ ।

ਆਪਿ ਲੀਏ ਲੜ ਲਾਇ ਦਰਿ ਦਰਵੇਸ ਸੇ ।

ਜਿਨ੍ਹਾਂ ਨੂੰ ਇਹ ਪਿਆਰ ਮਿਲ ਗਿਆ ਹੈ ਉਨ੍ਹਾਂ ਦਾ ਇਸ ਜਗ ਵਿਚ ਆਵਣਾ ਸਫਲ ਹੈ :

ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ।

ਜਿਨ੍ਹਾਂ ਉਸ ਨੂੰ ਪਛਾਣ ਲਿਆ ਹੈ ਮੈਂ ਉਨ੍ਹਾਂ ਦੀ ਕਦਮਬੋਸੀ ਕਰਦਾ ਹਾਂ ।

ਪਰਵਦਗਾਰ ਅਪਾਰ ਅਗਮ ਬੇਅੰਤ ਤੂ ।
ਜਿਨ੍ਹਾਂ ਪਛਾਤਾ ਸਚੁ ਚੁੰਮਾ ਪੈਰ ਮੂੰ ।

ਅੰਤ ਭਗਤੀ ਦਾ ਦਾਨ ਮੰਗਦੇ ਹਨ ਅਤੇ ਆਖਦੇ ਹਨ ਤੂੰ ਬਖ਼ਸ਼ਣਹਾਰ ਹੈਂ, ਤੇਰੀ ਓਟ ਤੋਂ ਬਿਨਾਂ ਕੁਝ ਪਰਾਪਤ ਨਹੀਂ ਹੋਣਾ—

ਤੇਰੀ ਪਨਹ ਖੁਦਾਇ ਤੂ ਬਖਸੰਦਗੀ ।
ਸ਼ੇਖ ਫ਼ਰੀਦੈ ਖੈਰੁ ਦੀਜੈ ਬੰਦਗੀ ।

ਦੂਜੇ ਸ਼ਬਦ ਵਿਚ ਜੋ ਇਸ ਦੇ ਨਾਲ ਹੀ ਹੈ, ਇਹ ਦਸਿਆ ਹੈ ਕਿ ਗੁਰੂ ਦੇ ਦੱਸੇ ਰਾਹ ਪੁਰ ਤੁਰਨ ਨਾਲ ਹੀ ਸਿੱਖ ਦਾ ਕਾਰਜ ਸੰਵਰੇਗਾ :

ਜੋ ਗੁਰ ਦਸੇ ਵਾਟ ਮੁਰੀਦਾਂ ਜੋਲੀਐ... ।

ਅਤੇ ਉਹ ਵਾਟ ਇਹ ਹੈ ਕਿ ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਸੱਚ ਫ਼ੁਰਮਾਇਆ ਹੈ । ਸੱਚ ਸਭਨਾਂ ਰੋਗਾਂ ਦਾ ਦਾਰੂ ਹੈ । ਪਾਪਾਂ ਨੂੰ ਧੋ ਕੇ ਅੰਦਰੋਂ ਕੱਢ ਦਿੰਦਾ ਹੈ । ਇਕੁਰ ਹੀ ਫ਼ਰੀਦ ਜੀ ਫ਼ੁਰਮਾਂਦੇ ਹਨ—

ਬੋਲੀਐ ਸਚੁ ਧਰਮੁ ਝੂਠੁ ਨਾ ਬੋਲੀਐ... ।

ਪਰ ਗੁਰੂ ਜੀ ਨੇ ਦਸਿਆ ਹੈ ਕਿ ਨਾਮ ਅਪਵਿਤ੍ਰ ਮਨ ਵਿਚ ਨਹੀਂ ਟਿਕ ਸਕਦਾ । ਪਾਪਾਂ ਦੀ ਮੈਲ ਤੋਂ ਮਨ ਨੂੰ ਸ਼ੁਧ ਕਰੋ, ਫਿਰ ਨਾਮ ਅੰਦਰ ਵਸੇਗਾ । ਭੇਖ ਧਾਰਨ ਨਾਲ ਕੁਝ ਨਹੀਂ ਬਣੇਗਾ । ਏਹੋ ਰਾਹ ਹੀ ਫ਼ਰੀਦ ਜੀ ਨੇ ਉਪਦੇਸ਼ਿਆ ਹੈ—

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖੁ ।
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ । ੬ ।

ਅਤੇ :

ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ।
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ । ੭੪ ।
ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ।
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ । ੭੮ ।
ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ।
ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ।੧੦੯ ।

ਮੁਕਦੀ ਗੱਲ :

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ।
ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ । ੯੫ ।

ਜਦ ਤੀਕ ਨੀਅਤ ਸਾਫ ਨਾ ਹੋਵੇ ਭੇਖ ਧਾਰਨ ਨਾਲ ਕੁਝ ਨਹੀਂ ਬਣਦਾ :

ਫਰੀਦਾ ਕੰਨਿ ਮੁਸਲਾ ਸੂਫੁ ਗਲਿ
ਦਿਲਿ ਕਾਤੀ ਗੁੜੁ ਵਾਤਿ ।
ਬਾਹਰਿ ਦਿਸੈ ਚਾਨਣਾ
ਦਿਲਿ ਅੰਧਿਆਰੀ ਰਾਤਿ ।੫੦।

ਗੁਰਮਤਿ ਅਨੁਸਾਰ ਕਰਮਾਂ ਦਾ ਫਲ ਹਰ ਇਕ ਜੀਵ ਨੂੰ ਭੋਗਣਾ ਪੈਂਦਾ ਹੈ । 'ਆਪੇ ਬੀਜਿ ਆਪੇ ਹੀ ਖਾਹੁ' । ਫਰੀਦ ਜੀ ਨੇ ਇਸ ਗੱਲ ਪੁਰ ਬਹੁਤ ਜ਼ੋਰ ਦਿਤਾ ਹੈ ਕਿ ਬੁਰੇ ਅਮਲ ਕਰ ਕੇ ਚੰਗੇ ਫਲ ਦੀ ਆਸ ਕਰਨਾ ਬਿਰਥਾ ਹੈ—

ਫਰੀਦਾ ਲੋੜੈ ਦਾਖ ਬਿਜਉਰੀਆਂ
ਕਿਕਰਿ ਬੀਜੈ ਜਟੁ ।
ਹੰਢੈ ਉੰਨ ਕਤਾਇਦਾ
ਪੈਧਾ ਲੋੜੈ ਪਟੁ ।੨੩ ।

ਅਤੇ :

ਜਾਂਢੇ ਤੂੰ ਮਣ ਦੇਹੁਰੀ ਚਲੈ ਪਾਣੀ ਅੰਨਿ ।
ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨਿ ।
ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ।

ਤਿਨਾ ਪਿਆਰਿਆਂ ਭਾਈਆਂ ਅਗੈ ਦਿਤਾ ਬੰਨਿ ।
ਵੇਖੇ ਬੰਦਾ ਚਲਿਆ ਚਹੁ ਜਣਿਆਂ ਦੇ ਕੰਨਿ ।
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ
ਦਰਗਹ ਆਏ ਕੰਮਿ । ੧੦੦ ।

ਪੁਨਾ—

ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ
ਜਿਉ ਦਰਿਆਵੈ ਢਾਹਾ ।
ਅਗੈ ਦੋਜਕ ਤਪਿਆ
ਸੁਣੀਐ ਹੂਲ ਪਵੈ ਕਾਹਾਹਾ ।
ਇਕਨਾ ਨੋ ਸਭ ਸੋਝੀ ਆਈ
ਇਕ ਫਿਰਦੇ ਬੇਪਰਵਾਹਾ ।
ਅਮਲ ਜਿ ਕੀਤਿਆ ਦੁਨੀ ਵਿਚ
ਸੇ ਦਰਗਹ ਓਗਾਹਾ ।੯੮।

ਮੰਦੇ ਅਮਲ ਕਰਨ ਵਾਲਿਆਂ ਨੂੰ ਸਜ਼ਾ ਵੀ ਮਿਲੇਗੀ—

ਫਰੀਦਾ ਵੇਖੁ ਕਪਾਹੈ ਜਿ ਥੀਆ
ਜਿ ਸਿਰਿ ਥੀਆ ਤਿਲਾਹ ।
ਕਮਾਦੈ ਅਰੁ ਕਾਗਦੈ
ਕੁੰਨੇ ਕੋਇਲਿਆਹ ।
ਮੰਦੇ ਅਮਲ ਕਰੇਦਿਆਂ
ਇਹ ਸਜਾਇ ਤਿਨਾਹ ।੪੯।

ਗੁਰੂ ਨਾਨਕ ਦੇਵ ਜੀ ਨੇ ਸਿਖੀ ਜੋਗ ਦੀ ਗੋਦੜੀ 'ਮੌਤ ਦੀ ਯਾਦ' ਨੂੰ ਥਾਪਿਆ ਹੈ । 'ਖਿੰਥਾ ਕਾਲੁ ਕੁਆਰੀ ਕਾਇਆ ।' ਫ਼ਰੀਦ ਜੀ ਨੇ ਮਨੁਖ ਨੂੰ ਆਪਣੇ ਸ਼ਲੋਕਾਂ ਵਿਚ ਵਾਰ ਵਾਰ ਯਾਦ ਕਰਾਇਆ ਕਿ ਮੌਤ ਦਾ ਤੁੰਡਾ ਹਰ ਵੇਲੇ ਸਿਰ ਪੁਰ ਲਟਕ ਰਿਹਾ ਹੈ, ਇਸ ਲਈ ਜੀਵਨ ਅਜਾਈਂ ਨਾਂ ਗਵਾਓ :—

ਜਿਤ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ।
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ।
ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ।

ਸਾਹ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ।
ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ।
ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ।
ਵਾਲਹੁ ਨਿਕੀ ਪੁਰਸਲਾਤ ਕੰਨੀ ਨਾ ਸੁਣੀਆਇ ।
ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ । ੧ ।

ਅਤੇ :

ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ।
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ । ੪੫ ।
ਫਰੀਦਾ ਕੋਠੇ ਮੰਡਪ ਮਾੜੀਆਂ ਉਸਾਰੇਦੇ ਭੀ ਗਏ ।
ਕੂੜਾ ਸਉਦਾ ਕਰ ਗਏ ਗੋਰੀ ਆਇ ਪਏ ।੪੬।

ਸ਼ੇਖ ਫ਼ਰੀਦ ਦੀ ਬਾਬਤ ਇਹਹੁ ਮਸ਼ਹੁਰ ਹੈ ਕਿ ਉਨ੍ਹਾਂ ਬੜੀ ਕਰੜੀ ਤਪੱਸਿਆ ਕੀਤੀ । ਉਨ੍ਹਾਂ ਦੇ ਸਲੋਕਾਂ ਤੋਂ ਵੀ ਇਸ ਗਲ ਦਾ ਪਤਾ ਲਗਦਾ ਹੈ ਜਿਹਾ ਕਿ—

ਫਰੀਦਾ ਤਨੁ ਸੁਕਾ ਪਿੰਜਰੁ ਥੀਆ ।
ਤਲੀਆਂ ਖੂੰਡਹਿ ਕਾਗ ।
ਅਜੈ ਸੁ ਰਬੁ ਨ ਬਾਹੁੜਿਓ
ਦੇਖੁ ਬੰਦੇ ਕੇ ਭਾਗ । ੯੦ ।

ਇਹ ਤੇ ਅਗਲੇ ਦੇ ਸਲੋਕ ਪੜ੍ਹ ਕੇ ਮਨ ਵਿਚ ਸੰਸਾ ਪੈਂਦਾ ਹੁੰਦਾ ਹੈ ਕਿ ਕੀ ਫਰੀਦ ਜੀ ਨੇ ਜ਼ੁਹਦ ਜਾਂ ਤਪੱਸਿਆ ਨੂੰ ਈਸ਼ਵਰੀ ਪ੍ਰਾਪਤੀ ਦਾ ਜ਼ਰੂਰੀ ਅੰਗ ਸਮਝਿਆ ਹੈ ? ਪਾਠਕਾਂ ਨੂੰ ਯਾਦਹੋਣਾ ਹੈ ਕਿ ਬੁਧ ਜੀ ਨੇ ਪਹਿਲੋਂ ਬੜੀ ਕੜੀ ਤਪੱਸਿਆ ਕੀਤੀ ਸੀ ਪਰੰਤੂ ਜਦੋਂ ਗਿਆਨ ਹੋ ਗਿਆ ਉਨ੍ਹਾਂ ਆਪਣੇ ਦੱਸੇ ਅਸ਼ਟਾਂਗ ਰਾਹ ਵਿਚ ਸਰੀਰ ਨੂੰ ਕਸ਼ਟ ਦੇਣ ਦਾ ਕੋਈ ਜ਼ਿਕਰ ਨਹੀਂ ਕੀਤਾ । ਭਾਈ ਗੁਰਦਾਸ ਜੀ ਨੇ ਦੱਸਿਆ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਬੜੀ ਭਾਰੀ ਤਪੱਸਿਆ ਕੀਤੀ .

ਰੇਤ ਅੱਕ ਆਹਾਰ ਕਰ
ਰੋੜਾਂ ਕੀ ਗੁਰ ਕਰੀ ਵਿਛਾਈ ।
ਭਾਰੀ ਕਰੀ ਤਪੱਸਿਆ
ਬੜੇ ਭਾਗ ਹਰਿ ਸਿਉਂ ਬਣਿ ਆਈ । ੨੪। ੧ ਵਾਰ ।

ਪਰੰਤੂ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿਖਾਂ ਨੂੰ ਜੋ ਰਾਹ ਦਸਿਆ ਹੈ, ਉਸ ਵਿਚ ਕਰੜੀ ਤਪੱਸਿਆ ਦਾ ਕੋਈ ਜ਼ਿਕਰ ਨਹੀਂ । ਫਰੀਦ ਜੀ ਨੂੰ ਅੰਤ ਇਹ ਗੱਲ ਸਹੀ ਹੋ

ਗਈ। ਆਪ ਫੁਰਮਾਂਦੇ ਹਨ—

ਤਨੁ ਨ ਤਪਾਇ ਤਨੂਰ ਜਿਉ
ਬਾਲਣ ਹਡ ਨ ਬਾਲਿ।
ਸਿਰਿ ਪੈਰੀ ਕਿਆ ਫੇੜਿਆ
ਅੰਦਰ ਪਿਰੀ ਨਿਹਾਲਿ। ੧੨੦।

ਆਪ ਉਪਦੇਸ਼ਦੇ ਹਨ ਜੰਗਲਾਂ ਵਿਚ ਫਿਰਨ ਦਾ ਕੀ ਲਾਭ। ਰਬ ਤਾਂ ਤੇਰੇ ਅੰਦਰ ਹੈ—

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ।
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ। ੧੯।

ਇਕ ਦੋ ਸਲੋਕ ਹੋਰ ਐਸੇ ਹਨ ਜਿਹੜੇ ਢਹਿੰਦੀ ਕਲਾ ਦੇ ਪ੍ਰਗਟਾਓ ਦਿਸਦੇ ਹਨ—

ਫਰੀਦਾ ਜਿ ਦਿਹ ਨਾਲਾ ਕਪਿਆ ਜੇ ਗਲੁ ਕਪਹਿ ਚੁਖ
ਪਵਨਿ ਨਾ ਇਤੀ ਮਾਮਲੇ ਸਹਾਂ ਨ ਇਤੀ ਦੁਖ।

ਇਸ ਭਾਵ ਦਾ ਕੋਈ ਸ਼ਬਦ ਜਾਂ ਸਲੋਕ ਗੁਰੂ ਬਾਣੀ ਵਿਚ ਮੇਰੀ ਨਜ਼ਰੋਂ ਨਹੀਂ ਲੰਘਿਆ। ਪਰ ਇਹ ਵੀ ਉਸ ਪਹਿਲੀ ਅਵਸਥਾ ਨੂੰ ਪ੍ਰਗਟਾਂਦਾ ਹੈ ਜਦੋਂ ਤਪ ਸਾਧ ਸਾਧ ਕੇ ਪ੍ਰਾਪਤੀ ਨਾ ਹੋਈ। ਗੁਰਮਤਿ ਅਨੁਸਾਰ ਜੀਵਨ ਨਿਰੰਕਾਰ ਦੇ ਹੁਕਮ ਨਾਲ ਮਿਲਿਆ। ਇਸ ਵਿਚ ਦੁਖ ਨਹੀਂ ਰਹਿੰਦਾ ਜਦੋਂ ਮਨੁੱਖ ਗੁਰੂ ਦੇ ਦਸੇ ਰਾਹ ਪੁਰ ਤੁਰਦਾ ਹੈ। ਇਨ੍ਹਾਂ ਸਲੋਕਾਂ ਵਿਚ ਹੀ ਮ: 5 ਸਿਰਲੇਖ ਹੇਠਾਂ ਇਹ ਲਿਖਿਆ ਹੈ—

ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ।
ਜੋ ਜਨ ਪੀਰਿ ਨਿਵਾਜਿਆ ਤਿੰਨਾ ਅੰਚ ਨ ਲਾਗ।੮੨।

ਉਹ ਨਿਰਾਸਤਾ ਜੋ ਉਤਲੇ ਸਲੋਕ ਵਿਚ ਪਰਗਟ ਕੀਤੀ ਗਈ ਹੈ, ਉਹ ਹਠ ਅਤੇ ਤਪ ਦੇ ਕਾਮਯਾਬ ਨਾ ਹੋਣ ਕਰਕੇ ਜੀਵਨ ਵਿਚ ਆਈ ਹੈ। ਜਿਨ੍ਹਾਂ ਬੁਧ ਜੀ ਦਾ ਜੀਵਨ ਗਹੁ ਨਾਲ ਪੜ੍ਹਿਆ ਹੈ ਉਹ ਇਸ ਨੂੰ ਚੰਗੀ ਤਰ੍ਹਾਂ ਸਮਝ ਸਕਦੇ ਹਨ।

ਜਿਹੜੇ ਸਾਧਨ ਪਰਮ ਪਦ ਨੂੰ ਹਾਸਲ ਕਰਨ ਲਈ ਫਰੀਦ ਜੀ ਨੇ ਦੱਸੇ ਹਨ ਉਹ ਸਾਰੇ ਗੁਰੂ ਜੀ ਦੇ ਦੱਸੇ ਸਾਧਨਾਂ ਨਾਲ ਮਿਲਦੇ ਹਨ। ਅੰਮ੍ਰਿਤ ਵੇਲੇ ਜਾਗਣ ਤੇ ਨਾਮ ਜਪਣ ਤੇ ਜਿਸ ਤਰ੍ਹਾਂ ਗੁਰਬਾਣੀ ਵਿਚ ਜ਼ੋਰ ਦਿਤਾ ਗਿਆ ਹੈ, ਫਰੀਦ ਜੀ ਵੀ ਉਸੇ ਤਰ੍ਹਾਂ ਹੀ ਉਪ-ਦੇਸ਼ ਕਰਦੇ ਹਨ--

ਫਰੀਦਾ ਪਿਛਲ ਰਾਤਿ ਨ ਜਾਗਿਓਹਿ
ਜੀਵਦੜੋ ਮੁਇਓਹਿ।

ਜੇ ਤੈ ਰਬੁ ਵਿਸਾਰਿਆ
ਤੇ ਰਬਿ ਨ ਵਿਸਰਿਓਹਿ ।੧੦੭।
ਪਹਿਲੈ ਪਹਿਰੈ ਫੁਲੜਾ
ਫਲੁ ਭੀ ਪਛਾ ਰਾਤਿ ।
ਜੋ ਜਾਗੰਨਿ ਲਹੰਨਿ ਸੇ
ਸਾਈ ਕੰਨੋ ਦਾਤਿ ।੧੧੨।
ਫਰੀਦਾ ਰਾਤਿ ਕਥੂਰੀ ਵੰਡੀਐ
ਸੁਤਿਆ ਮਿਲੈ ਨ ਭਾਉ ।
ਜਿੰਨਾ ਨੈਣ ਨੀਂਦ੍ਰਾਵਲੇ
ਤਿਨਾ ਮਿਲਣੁ ਕੁ ਆਉ ।੮੦।

ਗੁਰੂ ਨਾਨਕ ਦੇਵ ਜੀ ਨੇ ਸਿਖਾਂ ਨੂੰ ਜਪੁਜੀ ਸਾਹਿਬ ਵਿਚ ਸੰਤੋਖ ਦੀਆਂ ਮੁੰਦ੍ਰਾ ਪਾਣ ਦਾ ਉਪਦੇਸ਼ ਕੀਤਾ ਹੈ । ਫਰੀਦ ਜੀ ਉਸੇ ਤਰ੍ਹਾਂ ਸਬਰ ਦਾ ਉਪਦੇਸ਼ ਕਰਦੇ ਹਨ

ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ ।
ਸਬਰ ਸੰਦਾ ਬਾਣੁ ਖਾਲਕੁ ਖਤਾ ਨਾ ਕਰੀ ।੧੧੫।

ਸੰਤੋਖ ਧਾਰਨ ਨਾਲ ਮਨੁਖ ਆਤਮਿਕ ਉਨਤੀ ਵਲ ਤੁਰ ਪੈਂਦਾ ਹੈ—

ਸਬਰੁ ਏਹ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ।
ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ । ੧੧੭।

ਸਬਰ ਵਾਲੇ ਰਬ ਦੇ ਨੇੜੇ ਹੁੰਦੇ ਜਾਂਦੇ ਹਨ:—

ਸਬਰ ਅੰਦਰ ਸਾਬਰੀ ਤਨੁ ਏਵੈ ਜਾਲੇਨਿ ।
ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ।੧੧੬।

ਆਸਾ ਦੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫਿੱਕਾ ਬੋਲਣੋਂ ਵਰਜਿਆ ਹੈ । ਫਰੀਦ ਜੀ ਡਾਢੇ ਮਿੱਠੇ ਸ਼ਬਦਾਂ ਵਿਚ ਇਸ ਸਾਧਨ ਨੂੰ ਦ੍ਰਿੜ੍ਹਾਉਂਦੇ ਹਨ—

ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ ।
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ।੧੨੯।
ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ।
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ ।੧੩੦।

ਆਸਾ ਦੀ ਵਾਰ ਵਿਚ ਨਿਮ੍ਰਤਾ ਅਤੇ ਮਿੱਠਤ ਨੂੰ ਸਭ ਗੁਣਾਂ ਅਤੇ ਚੰਗਿਆਈਆਂ ਦਾ ਤੱਤ

ਆਖਿਆ ਗਇਆ ਹੈ। ਫ਼ਰੀਦ ਜੀ ਇਨ੍ਹਾਂ ਗੁਣਾਂ ਨੂੰ ਕੰਤ ਦੇ ਵੱਸ ਕਰਨ ਦਾ ਇਕੋ ਇਕ ਸਾਧਨ ਦੱਸਦੇ ਹਨ—

ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ।
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ।੧੨੬।
ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ।
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ।

ਮਨੁੱਖਾਂ ਦੀ ਏਕਤਾ ਪੁਰ ਜ਼ੋਰ ਦਿੰਦੇ ਹੋਏ ਦਸਦੇ ਹਨ। ਉਤਮ ਤੇ ਨੀਚ ਕਿਸ ਨੂੰ ਆਖੀਏ ਜਦੋਂ ਸਾਰਿਆਂ ਦੇ ਅੰਦਰ ਸੋ ਉਹੀ ਜੋਤ ਹੈ।

ਫ਼ਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ।
ਮੰਦਾ ਕਿਸਨੋ ਆਖੀਐ ਜਾਂ ਤਿਸੁ ਬਿਨੁ ਕੋਇ ਨਾਹਿ।੭੫।

ਜਿਹੜੇ ਨਾਮ ਨਹੀਂ ਜਪਦੇ ਉਨ੍ਹਾਂ ਦੇ ਮੁਖ ਡਰਾਵਣੇ ਹਨ। ਇੱਥੇ ਦੁਖੀ ਹਨ ਤੇ ਅਗੇ ਢੋਈ ਨਹੀਂ ਲਭਣੀ—

ਫ਼ਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ।
ਐਥੇ ਦੁਖ ਘਣੇਰਿਆ ਅਗੈ ਠਉਰ ਨ ਠਾਉ।੧੦੬।

ਇਸ ਲਈ ਆਪ ਫੁਰਮਾਂਦੇ ਹਨ ਸਾਰੀਆਂ ਆਸਾਂ ਛਡ ਕੇ ਇਸ ਪਾਸੇ ਲਗੋ—

ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ।
ਜਿਨਾ ਨਾਉ ਸੁਹਾਗਣੀ ਤਿਨਾ ਝਾਕ ਨ ਹੋਰ।੧੧੪।

ਪਾਠਕ ਜਨਾਂ ਨੂੰ ਨਿਸਚਾ ਹੋ ਗਿਆ ਹੋਵੇਗਾ ਕਿ ਫ਼ਰੀਦ ਜੀ ਦੀ ਸਿੱਖਿਆ ਐਨ ਗੁਰਮਤਿ ਅਨੁਸਾਰ ਹੈ।

---

# ਸ਼ੇਖ ਫ਼ਰੀਦ ਜੀ ਅਤੇ ਗੁਰਮਤਿ

**ਬਾਣੀ ਦਾ ਵੇਰਵਾ :**—ਗੁਰੂ ਨਾਨਕ ਦੇਵ ਜੀ ਦੇ ਜਨਮ ਤੋਂ 203 ਸਾਲ ਪਹਿਲਾਂ ਸੰਨ 1266 ਵਿਚ, ਬਾਬਾ ਫ਼ਰੀਦ ਜੀ ਦਾ ਦੇਹਾਂਤ 93 ਸਾਲਾਂ ਦੀ ਉਮਰੇ ਪਿੰਡ ਅਜੋਧਨ (ਪਾਕਪਟਨ) ਵਿਚ ਹੋਇਆ ਸੀ। ਇਹਨਾਂ ਦੀ ਹੇਠ ਲਿਖੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ:—

**ਰਾਗ ਆਸਾ**—ਦੋ ਸ਼ਬਦ

(1) ਦਿਲਹੁ ਮੁਹਬਤਿ ਜਿੰਨ...
(2) ਬੋਲੈ ਸ਼ੇਖ ਫਰੀਦ

**ਰਾਗ ਸੂਹੀ**—ਦੋ ਸ਼ਬਦ

(1) ਤਪਿ ਤਪਿ ਲੁਹਿ ਲੁਹਿ...
(2) ਬੇੜਾ ਬੰਧਿ ਨ ਸਕਿਓ...

**ਸ਼ਲੋਕ:**—'ਸ਼ਲੋਕ ਸ਼ੇਖ ਫ਼ਰੀਦ ਕੇ' ਦੇ ਸਿਰ-ਲੇਖ ਹੇਠ ਗੁਰੂ ਗ੍ਰੰਥ ਸਾਹਿਬ ਵਿਚ 130 ਸ਼ਲੋਕ ਦਰਜ ਹਨ। ਪਰ ਇਹ ਸਾਰੇ ਸਲੋਕ ਫਰੀਦ ਜੀ ਦੇ ਹਨ। ਇਹ ਸਾਰੇ ਸਲੋਕ ਫ਼ਰੀਦ ਜੀ ਦੇ ਨਹੀਂ ਹਨ। ਇਹਨਾਂ ਵਿਚ ਗੁਰੂ ਸਾਹਿਬ ਦੇ ਆਪਣੇ ਸ਼ਲੋਕ ਭੀ ਹਨ :—

ਗੁਰੂ ਨਾਨਕ ਦੇਵ ਜੀ ਦੇ—੩
ਗੁਰੂ ਅਮਰਦਾਸ ਜੀ ਦੇ—੫
ਗੁਰੂ ਰਾਮਦਾਸ ਜੀ ਦਾ—੧
ਗੁਰੂ ਅਰਜਨ ਸਾਹਿਬ ਦੇ—੮

ਜੋੜ : ੧੭

ਬਾਕੀ 113 ਸਲੋਕ ਫ਼ਰੀਦ ਜੀ ਦੇ ਉਚਾਰੇ ਹੋਏ ਹਨ।

ਅੰਕਾਂ ਅਨੁਸਾਰ ਗੁਰੂ ਸਾਹਿਬਾਨ ਦੇ ਸ਼ਲੋਕਾਂ ਦਾ ਵੇਰਵਾ ਇਉਂ ਹੈ:—

ਮਹਲਾ ੧—ਸ਼ਲੋਕ ਨੰ:੧੧੩, ੧੨੦, ੧੨੪=੩

ਮਹਲਾ ੩—ਸ਼ਲੋਕ ਨੰ: ੧੩, ੫੨, ੧੦੪, ੧੨੨ ੧੨੩=੫

ਮਹਲਾ ੪—ਸ਼ਲੋਕ ਨੰ: ੧੨੧=੧

ਮਹਲਾ ੫—ਸ਼ਲੋਕ ਨੰ. ੭੫, ੮੨, ੮੩, ੧੦੮, ੧੦੯, ੧੧੦, ੧੧੧=੮

**ਇਹਨਾਂ ਅੰਕਾਂ ਤੋਂ ਨਤੀਜਾ:**—ਗੁਰੂ ਅਮਰਦਾਸ ਜੀ ਦੇ ਸ਼ਲੋਕਾਂ ਦੇ ਅੰਕ ਧਿਆਨ ਨਾਲ ਵੇਖੋ। ਸ਼ਲੋਕ ਨੰ. 13 ਫਰੀਦ ਜੀ ਦੇ ਸ਼ਲੋਕ ਨੰ. 12 ਦੇ ਪਰਥਾਇ ਹੈ। ਫਿਰ ਸ਼ਲੋਕ ਨੰ. 52 ਫਰੀਦ ਜੀ ਦੇ ਸਲੋਕ ਨੰ. 51 ਦੇ ਪਰਥਾਇ ਹੈ। ਅਗਾਂਹ ਚੱਲ ਕੇ ਸ਼ਲੋਕ ਨੰ. 104 ਫ਼ਰੀਦ ਜੀ ਦੇ ਸ਼ਲੋਕ ਨੰ. 103 ਦੇ ਪਰਥਾਇ ਹੈ। ਇਸ ਤਰ੍ਹਾਂ ਅਗਾਂਹ ਸ਼ਲੋਕ ਨੰ. 122, 123।

ਸਾਫ ਪਿਆ ਦਿਸਦਾ ਹੈ ਕਿ ਗੁਰੂ ਅਮਰਦਾਸ ਜੀ ਦੇ ਪਾਸ ਫ਼ਰੀਦ ਜੀ ਦੇ ਸਾਰੇ ਹੀ ਸਲੋਕ ਮੌਜੂਦ ਸਨ। ਇਕ ਹੋਰ ਗੱਲ ਵਲ ਭੀ ਧਿਆਨ ਦੇਣਾ। ਮਹਲੇ ਤੀਜੇ ਦਾਂ ਸ਼ਲੋਕ ਨੰ. 13, 52 ਅਤੇ 104 ਸਿਰਫ ਫ਼ਰੀਦ ਜੀ ਦੇ ਸ਼ਲੋਕਾਂ ਵਿਚ ਹੀ ਦਰਜ ਹਨ, ਹੋਰ ਕਿਤੇ ਨਹੀਂ, ਸ਼ਲੋਕ ਨੰ. 52 ਅਤੇ 104 ਵਿਚ ਭੀ 'ਨਾਨਕ' ਹੈ। ਇਹ ਤਿੰਨੇ ਸਲੋਕ ਸਿਰਫ ਫਰੀਦ ਜੀ ਦੇ ਸ਼ਲੋਕਾਂ ਦੇ ਪਰਥਾਇ ਹਨ। ਗੁਰੂ ਅਮਰਦਾਸ ਜੀ ਦੇ ਇਹਨਾਂ ਤਿੰਨਾਂ ਸ਼ਲੋਕਾਂ ਦਾ ਵਜੂਦ ਭੀ ਇਹੀ ਸਾਬਤ ਕਰਦਾ ਹੈ ਕਿ ਗੁਰੂ ਅਮਰਦਾਸ ਜੀ ਪਾਸ ਬਾਬਾ ਫ਼ਰੀਦ ਜੀ ਦੇ ਸ਼ਲੋਕ ਮੌਜੂਦ ਸਨ।

**ਕਿਥੋਂ ਮਿਲੇ ?** ਗੁਰੂ ਨਾਨਕ ਦੇਵ ਜੀ ਤੋਂ, ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਭੀ ਤਿੰਨ ਸ਼ਲੋਕ ਫ਼ਰੀਦ ਜੀ ਦੇ ਸ਼ਲੋਕਾਂ ਦੇ ਪਰਥਾਇ ਲਿਖੇ ਇਥੇ ਮਿਲਦੇ ਹਨ।

ਗੁਰੂ ਅਰਜਨ ਸਾਹਿਬ ਨੇ ਗੁਰੂ ਸਾਹਿਬਾਨ ਦੀ ਬਾਣੀ ਦੇ ਨਾਲ ਬਾਬਾ ਫ਼ਰੀਦ ਜੀ ਦੀ ਇਹ ਸਾਰੀ ਬਾਣੀ ਭੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ। ਤੇ, ਦਰਜ ਭੀ ਤਾਹੀਏਂ ਕੀਤੀ, ਜੇ ਬਾਬਾ ਫ਼ਰੀਦ ਜੀ ਦੇ ਖ਼ਿਆਲ ਗੁਰੂ ਸਾਹਿਬ ਦੇ ਖ਼ਿਆਲਾਂ ਨਾਲ ਪੂਰੇ ਤੌਰ ਤੇ ਮਿਲਦੇ ਹੀ ਸਨ।

## ਗੁਰਮਤਿ ਨਾਲ ਸਾਂਝ

**ਇਹ ਜੀਵਨ ਚਾਰ-ਰੋਜ਼ਾ ਹੈ :** ਗੁਰੂ ਨਾਨਕ ਦੇਵ ਜੀ ਸਿੱਧੀ ਧੌਣ ਕਰਕੇ ਖਲੋਤੀ ਇਕ ਜੁਆਨ, ਨਵੀਂ ਵਿਆਹੀ ਕੁੜੀ ਦਾ ਦ੍ਰਿਸ਼ਟਾਂਤ ਪੇਸ਼ ਕਰਦੇ ਹਨ

ਕਿ ਉਹ ਜਵਾਨੀ ਦੇ ਮਾਣ ਵਿਚ ਆਪਣੀ ਸੱਸ ਅੱਗੇ ਨਿਊਣ ਦੀ ਭੀ ਪਰਵਾਹ ਨਹੀਂ ਕਰਦੀ। ਪਰ ਇਸ ਜਆਨੀ ਦਾ ਕੀਹ ਮਾਣ ? ਇਥੇ ਤਾਂ ਬੜੇ ਬੜੇ ਵੱਡੇ ਤੇ ਪਕੇ ਮਹਲ-ਮਾੜੀਆਂ ਦੇ ਢਹਿੰਦਿਆਂ ਭੀ ਚਿਰ ਨਹੀਂ ਲਗਦਾ। ਆਪ ਫੁਰਮਾਂਦੇ ਹਨ :—

ਉਤੰਗੀ ਪੈਓਹਰੀ, ਗਹਿਰੀ ਗੰਭੀਰੀ ॥
ਸਸੁੜਿ ਸੁਹੀਆ ਕਿਵ ਕਰੀ, ਨਿਵਣੁ ਨ ਜਾਇ ਥਣੀ ॥
ਗਚੁ ਜਿ ਲਗਾ ਗਿੜਵੜੀ, ਸਖੀਏ ਧਉਲਹਰੀ ॥
ਸੇ ਭੀ ਢਹਿੰਦੇ ਡਿਠੁ ਮੈ ਮੁੰਧ ਨ ਗਰਬੁ ਥਣੀ ॥
ਸਲੋਕ ਵਾਰਾਂ ਤੇ ਵਧੀਕ ਮਹਲਾ ੧ ॥

ਫਰੀਦ ਜੀ ਲਿਖਦੇ ਹਨ.—

ਸੇਖ ਹਯਾਤੀ ਜਗਿ, ਨ ਕੋਈ ਥਿਰੁ ਰਹਿਆ ॥
ਜਿਸੁ ਆਸਣਿ ਹਮ ਬੈਠੇ, ਕੇਤੇ ਬੈਸਿ ਗਇਆ ॥ ਆਸਾ
ਫਰੀਦਾ ਇਨੀ ਨਿਕੀ ਜੰਘੀਐ, ਥਲ ਡੂੰਗਰ ਭਵਿਓਮਿ ॥
ਅਜੁ ਫਰੀਦੈ ਕੂਜੜਾ, ਸੈ ਕੋਹਾਂ ਥੀਓਮਿ ॥੨੦॥
ਫਰੀਦਾ ਜਿਨ ਲੋਇਣ ਜਗੁ ਮੋਹਿਆ, ਸੇ ਲੋਇਣ ਮੈ ਡਿਠੁ ॥
ਕਜਲ ਰੇਖ ਨਾ ਸਹਦਿਆ, ਸੇ ਪੰਖੀ ਸੂਇ ਬਹਿਠੁ ॥੧੪॥
ਫਰੀਦਾ ਖਿਥੜਿ ਮੇਖਾ ਅਗਲੀਆ, ਜਿੰਦੁ ਨ ਕਾਈ ਮੇਖ ॥
ਵਾਰੀ ਆਪੋ ਆਪਣੀ, ਚਲੇ ਮਸਾਇਕ ਸੇਖ ॥੪੭॥

**ਦੁਨੀਆਂ ਦਾ ਮਾਣ ਕੂੜਾ** ਗੁਰੂ ਨਾਨਕ ਦੇਵ ਜੀ ਫੁਰਮਾਂਦੇ ਹਨ—ਜਿਵੇਂ ਫੁੱਲ ਦੋ ਚਾਰ ਦਿਨਾਂ ਦਾ ਪਰਾਹੁਣਾ ਹੁੰਦਾ ਹੈ, ਤਿਵੇਂ ਇਹ ਧਨ ਤੇ ਜੁਆਨੀ ਭੀ ਦੋ ਚਾਰ ਦਿਨਾਂ ਦੇ ਹੀ ਪਰਾਹੁਣੇ ਹੁੰਦੇ ਹਨ। ਚੁਪੱਤੀ ਵਾਂਗ ਇਹ ਜੋਬਨ ਭੀ ਢਲ ਕੇ ਆਖ਼ਰ ਨਾਸ ਹੋ ਜਾਂਦਾ ਹੈ। ਜੁਆਨੀ ਦੇ ਵੇਲੇ ਹੀ ਆਤਮਕ ਜੀਵਨ ਦਾ ਆਨੰਦ ਮਾਣਿਆ ਜਾ ਸਕਦਾ ਹੈ। ਜਿਵੇਂ ਸਾਥੀ ਮਿੱਤਰ ਸਬੰਧੀ ਇਥੋਂ ਕੂਚ ਕਰਦੇ ਜਾ ਰਹੇ ਹਨ, ਇਸੇ ਤਰ੍ਹਾਂ ਅਸਾਂ ਹਰੇਕ ਨੇ ਇਥੋਂ ਆਖ਼ਰ ਚਲੇ ਜਾਣਾ ਹੈ। ਇਹ ਪੇਕਾ ਘਰ ਸਦਾ ਵਾਸਤੇ ਨਹੀਂ, ਪਰਲੋਕ ਵਿਚ ਜਾਣਾ ਹੀ ਪਏਗਾ। ਜਿਹੜੀ ਜੀਵ-ਇਸਤ੍ਰੀ ਇਥੇ ਗਫਲਤ ਦੀ ਨੀਂਦ ਵਿਚ ਸੁੱਤੀ ਰਹਿੰਦੀ ਹੈ, ਉਸ ਦੀ ਆਤਮਕ ਜੀਵਨ ਦੀ ਰਾਸ-ਪੂੰਜੀ ਦਿਨ-ਦੀਵੀ ਲੁੱਟੀ ਜਾ ਰਹੀ ਹੈ।

ਆਪ ਸਿਰੀ ਰਾਗ ਵਿਚ ਲਿਖਦੇ ਹਨ—

ਧਨ ਜੋਬਨੁ ਅਰੁ ਫੁਲੜਾ, ਨਾਠੀਅੜੇ ਦਿਨ ਚਾਰ।
ਪਬਣ ਕੇਰੇ ਪਤ ਜਿਉ, ਢਲਿ ਢੁਲਿ ਜੁੰਮਣਹਾਰੁ ॥ ੧।

ਰੰਗ ਮਾਣ ਲੈ ਪਿਆਰਿਆ, ਜਾ ਜੋਬਨੁ ਨਉ ਹੁਲਾ ॥
ਦਿਨ ਥੋੜੜੇ ਥਕੇ, ਭਇਆ ਪੁਰਾਣਾ ਚੋਲਾ ॥੧॥ ਰਹਾਉ ॥
ਸਜਣ ਮੇਰੇ ਰੰਗੁਲੇ, ਜਾਇ ਸੁਤੇ ਜੀਰਾਣਿ ॥
ਹੰਭੀ ਵੰਞਾ ਡੁਮਣੀ, ਰੋਵਾ ਝੀਣਿ ਬਾਣਿ ॥ ੨ ॥
ਕੀ ਨ ਸੁਣੇਹੀ ਗੋਰੀਏ, ਆਪਣ ਕੰਨੀ ਸੋਇ ॥
ਲਗੀ ਆਵਹਿ ਸਾਹੁਰੈ, ਨਿਤ ਨ ਪੇਈਆ ਹੋਇ ॥ ੩ ॥
ਨਾਨਕ ਸੁਤੀ ਪੇਈਐ, ਜਾਣੁ ਵਿਰਤੀ ਸੰਨਿ ॥
ਗੁਣਾ ਗਵਾਈ ਗੰਠੜੀ, ਅਵਗਣ ਚਲੀ ਬੰਨਿ ॥ ੪ ॥

ਫਰੀਦ ਜੀ ਭੀ ਸ਼ਲੋਕਾਂ ਵਿਚ ਫੁਰਮਾਂਦੇ ਹਨ :—

ਪਾਸਿ ਦਮਾਮੇ ਛਤੁ ਸਿਰਿ, ਭੇਰੀ ਸਡੋ ਰਡ ॥
ਜਾਇ ਸੁਤੇ ਜੀਰਾਣ, ਮਹਿ, ਥੀਏ ਅਤੀਮਾ ਗਡ ॥੪੫॥
ਫਰੀਦਾ ਕੋਠੇ ਮੰਡਪ ਮਾੜੀਆਂ, ਉਸਾਰੇਦੇ ਭੀ ਗਏ ॥
ਕੂੜਾ ਸਉਦਾ ਕਰਿ ਗਏ, ਗੋਰੀ ਆਇ ਪਏ ॥੪੬॥

**ਪਰ, ਫ਼ਕੀਰ ਬਣ ਜਾਣਾ ਸਹੀ ਰਸਤਾ ਨਹੀਂ (ਹੱਕ ਦੀ ਕਮਾਈ ਕਰੋ)**—
ਗ੍ਰਿਹਸਤ ਛੱਡ ਕੇ ਆਪਣੇ ਵੱਲੋਂ 'ਤਿਆਗੀ' ਬਣੇ ਹੋਏ ਇਹਨਾਂ ਵਿਹਲੜਾਂ ਬਾਰੇ ਗੁਰੂ ਨਾਨਕ ਦੇਵ ਜੀ ਫੁਰਮਾਂਦੇ ਹਨ (ਵੇਖੋ ਸਾਰੰਗ ਕੀ ਵਾਰ ਮ. ੪, ਪਉੜੀ ਨੰ: ੨੨) :—

ਗਿਆਨ ਵਿਹੂਣਾ ਗਾਵੈ ਗੀਤ ॥
ਭੁਖੇ ਮੁਲਾਂ ਘਰੇ ਮਸੀਤਿ ॥
ਮਖਟੂ ਹੋਇ ਕੈ ਕੰਨ ਪੜਾਏ ॥
ਫਕਰੁ ਕਰੇ, ਹੋਰੁ ਜਾਤਿ ਗਵਾਏ ॥
ਗੁਰੁ ਪੀਰੁ ਸਦਾਏ ਮੰਗਣ ਜਾਇ ॥
ਤਾ ਕੈ ਮੂਲਿ ਨ ਲਗੀਐ ਪਾਇ ॥
ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥੧॥ ਸਲੋਕ ਮ: ੧

ਫ਼ਰੀਦ ਜੀ ਭੀ ਇਹੀ ਆਖਦੇ ਹਨ ਕਿ ਹੇ ਭਾਈ : ਰੱਬ ਤੇਰੇ ਹਿਰਦੇ ਵਿਚ ਵੱਸ ਰਿਹਾ ਹੈ, ਤੂੰ ਉਸ ਨੂੰ ਜੰਗਲਾਂ ਵਿਚ ਕਿੱਥੇ ਲੱਭਦਾ ਫਿਰਦਾ ਹੈ ? ਘਰ ਵਿਚ ਰਹਿ ਕੇ ਹੀ ਉਸ ਦੀ ਬੰਦਗੀ ਕਰ, ਅਤੇ ਹੱਕ ਦੀ ਕਿਰਤ ਕਾਰ ਕਰ । ਫੁਰਮਾਂਦੇ ਹਨ :—

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ,
ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ ॥
ਜੰਗਲੁ ਕਿਆ ਢੂਢੇਹਿ ॥ ੧੯ ॥

**ਹਾਂ ਮਾਇਆ ਦੇ ਮੋਹ ਤੋਂ ਬਚੋ**—ਫਰੀਦ ਜੀ ਆਖਦੇ ਹਨ—ਹੇ ਭਾਈ ਦੁਨੀਆਂ ਦੀ ਮਾਇਆ ਕਸੁੰਭੇ ਦੇ ਫੁੱਲ ਵਰਗੀ ਹੈ ਜੋ ਖਿੜ ਕੇ ਦੋ ਚਾਰ ਦਿਨਾਂ ਵਿਚ ਹੀ ਸੜ ਜਾਂਦਾ ਹੈ। ਇਸ ਨਾਲ ਪਿਆਰ ਨਾਹ ਪਾਈ ਰੱਖ। ਸੰਸਾਰ-ਸਮੁੰਦਰ ਤੋਂ ਪਾਰ ਲੰਘਾਣ ਲਈ ਆਤਮਕ ਜ਼ਿੰਦਗੀ ਦਾ ਬੇੜਾ ਤਿਆਰ ਕਰ। ਇਹ ਕੰਮ ਜੁਆਨੀ ਵਿਚ ਹੀ ਹੋ ਸਕਦਾ ਹੈ। ਜੇ ਜੁਆਨੀ ਵੇਲੇ ਮਾਇਆ ਦੇ ਮੋਹ ਦੇ ਜੰਜ਼ੀਰਾਂ ਵਿਚ ਹੀ ਤੂੰ ਜਕੜਿਆ ਰਿਹਾ, ਜੇ ਮੋਹ ਵਾਲੀਆਂ ਆਦਤਾਂ ਪੱਕੀਆਂ ਹੋ ਗਈਆਂ, ਤਾਂ ਇਹਨਾਂ ਵਿਚੋਂ ਨਿਕਲਣਾ ਬਹੁਤ ਹੀ ਔਖਾ ਹੋ ਜਾਇਗਾ। ਇਸ ਤਰ੍ਹਾਂ ਆਤਮਕ ਜੀਵਨ ਕਮਜ਼ੋਰ ਹੋ ਜਾਇਗਾ, ਦਰਗਾਹ ਵਿਚ ਭੀ ਧੱਕੇ ਹੀ ਮਿਲਣਗੇ, ਪ੍ਰਭੂ-ਮਿਲਾਪ ਵਾਲਾ ਮੌਕਾ ਹੱਥੋਂ ਜਾਂਦਾ ਰਹੇਗਾ। ਮਾਇਆ ਦਾ ਮੋਹ ਇਤਨਾ ਤੰਗ ਕਰੇਗਾ ਕਿ ਦੁਨੀਆਂ ਤੋਂ ਅੰਤ ਵੇਲੇ ਤੁਰਨ ਲਗਿਆਂ ਹਹੁਕੇ ਭਰਦਾ ਹੀ ਜਾਵੇਂਗਾ।ਸੂਹੀ ਰਾਗ ਵਿਚ ਆਪ ਫੁਰਮਾਦੇ ਹਨ :—

ਬੇੜਾ ਬੰਧਿ ਨ ਸਕਿਓ, ਬੰਧਨ ਕੀ ਵੇਲਾ ॥
ਭਰਿ ਸਰਵਰੁ ਜਬ ਊਛਲੈ, ਤਬ ਤਰਣੁ ਦੁਹੇਲਾ ॥੧॥
ਹਥੁ ਨ ਲਾਇ ਕਸੁੰਭੜੈ, ਜਲਿ ਜਾਸੀ ਢੋਲਾ ॥੧॥ ਰਹਾਉ ॥
ਇਕ ਆਪੀਨੈ ਪਤਲੀ, ਸਹ ਕੇ ਰੇ ਬੋਲਾ ॥
ਦੁਧਾ ਥਣੀ ਨ ਆਵਈ, ਫਿਰਿ ਹੋਇ ਨ ਮੇਲਾ ॥੨॥
ਕਹੈ ਫਰੀਦੁ ਸਹੇਲੀਹੋ, ਸਹੁ ਅਲਾਏਸੀ ॥
ਹੰਸੁ ਚਲਸੀ ਡੁੰਮਣਾ, ਅਹਿ ਤਨੁ ਢੇਰੀ ਥੀਸੀ ॥੩॥

ਗੁਰੂ ਨਾਨਕ ਦੇਵ ਜੀ ਫੁਰਮਾਂਦੇ ਹਨ—ਹੇ ਭਾਈ ! ਇਸ ਸੰਸਾਰ—ਸਮੁੰਦਰ ਵਿਚ ਵਿਕਾਰਾਂ ਦੀਆਂ ਭਰੀਆਂ ਠਿੱਲਾਂ ਪੈ ਰਹੀਆਂ ਹਨ, ਸਮੁੰਦਰ ਉਛਾਲੇ ਮਾਰ ਰਿਹਾ ਹੈ। ਪਰ ਜੇ ਤੂੰ ਪਰਮਾਤਮਾ ਦੇ ਨਾਮ ਦੇ ਸਿਮਰਨ ਦਾ ਬੇੜਾ ਤਿਆਰ ਕਰ ਲਏਂ, ਤਾਂ ਤੂੰ ਸੌਖਾ ਹੀ ਇਸ ਵਿਚੋਂ ਪਾਰ ਲੰਘ ਜਾਏਂਗਾ, ਇਹ ਠਿੱਲਾ ਤੇਰੇ ਰਸਤੇ ਵਿਚ ਆਉਣਗੀਆਂ ਹੀ ਨਹੀਂ। ਪਰਮਾਤਮਾ ਨਾਲ ਮਿਲਾਪ ਤਾਂ ਹੀ ਹੋ ਸਕੇਗਾ, ਜੇ ਤੂੰ ਆਪਣੇ ਪੱਲੇ ਆਤਮਕ ਜੀਵਨ ਵਾਲੇ ਚੰਗੇ ਗੁਣ ਬੰਨ੍ਹੇਂਗਾ। ਜਿਸ ਮਨੁੱਖ ਨੇ ਗੁਰੂ ਦੇ ਹੁਕਮ ਵਿਚ ਤਰ ਕੇ ਆਪਣੇ ਅੰਦਰੋਂ ਹਾਉਮੈ ਦੂਰ ਕਰ ਲਈ, ਉਸ ਨੂੰ ਪ ਮਾਤਮਾ ਦੀ ਹਜ਼ੂਰੀ ਵਿਚ ਆਦਰ-ਸਤਕਾਰ ਮਿਲਦਾ

ਹੈ। ਸੂਹੀ ਰਾਗ ਵਿਚ ਹੀ ਆਪ ਲਿਖਦੇ ਹਨ:—

ਜਪ ਤਪ ਕਾ ਬੰਧੁ ਬੇੜੁਲਾ, ਜਿਤੁ ਲੰਘਹਿ ਵਹੇਲਾ ॥
ਨਾ ਸਰਵਰੁ, ਨਾ ਊਛਲੈ, ਐਸਾ ਪੰਥੁ ਸੁਹੇਲਾ ॥੧॥
ਤੇਰਾ ਏਕੋ ਨਾਮੁ ਮਜੀਠੜਾ
ਰਤਾ ਮੇਰਾ ਚੋਲਾ ਸਦ ਰੰਗੁ ਢੋਲਾ ॥੧॥ ਰਹਾਉ ॥
ਸਾਜਨ ਚਲੇ ਪਿਆਰਿਆ, ਕਿਉ ਮੇਲਾ ਹੋਈ ॥
ਜੇ ਗੁਣ ਹੋਵਹਿ ਗੰਠੜੀਐ, ਮੇਲੇਗਾ ਸੋਈ ॥੨॥
ਹਉਮੈ ਮਾਰਿ ਨਿਵਾਰਿਆ, ਸੀਤਾ ਹੈ ਚੋਲਾ ॥
ਗੁਰਬਚਨੀ ਫਲੁ ਪਾਇਆ, ਸਹ ਕੇ ਅੰਮ੍ਰਿਤ ਬੋਲਾ ॥੩॥
ਨਾਨਕੁ ਕਹੈ ਸਹੇਲੀਹੋ, ਸਹੁ ਖਰਾ ਪਿਆਰਾ ॥
ਹਮ ਸਹ ਕੇਰੀਆ, ਦਾਸੀਆ ਸਾਚਾ ਖਸਮੁ ਹਮਾਰਾ ॥੪॥

ਨੋਟ:—ਗਹੁ ਨਾਲ ਪੜ੍ਹ ਕੇ ਵੇਖੋ ਇਹਨਾਂ ਦੋਹਾਂ ਸ਼ਬਦਾਂ ਦੀ ਡੂੰਘੀ ਸਾਂਝ !

## ਮੋਹ ਤੋਂ ਬਚਣ ਦਾ ਤਰੀਕਾ

ਗੁਰੂ ਨਾਨਕ ਦੇਵ ਜੀ ਲਿਖਦੇ ਹਨ ਹੇ ਭਾਈ ! ਇਸ ਸੰਸਾਰ ਸਮੁੰਦਰ ਵਿਚ ਵਿਕਾਰਾਂ ਦੇ ਪਾਣੀ ਠਾਠਾਂ ਮਾਰ ਰਹੇ ਹਨ, ਜੇ ਇਹਨਾਂ ਵਿਚੋਂ ਸਹੀ-ਸਲਾਮਤ ਪਾਰ ਲੰਘਣਾ ਹੈ ਤਾਂ ਉਹਨਾਂ ਪਾਸੋਂ ਜਾਚ ਸਿੱਖ ਜੋ ਇਹਨਾਂ ਪਾਣੀਆਂ ਦੇ ਤਾਰੂ ਹਨ। ਇਸ ਸੰਸਾਰ-ਸਮੁੰਦਰ ਵਿਚ ਵਿਕਾਰਾਂ ਦੇ ਝੱਖੜ ਝੁੱਲ ਰਹੇ ਹਨ, ਵਿਕਾਰਾਂ ਦੀਆਂ ਝੜੀਆਂ ਲੱਗੀਆਂ ਪਈਆਂ ਹਨ, ਬੜੀਆਂ ਠਿਲਾਂ ਪੈ ਰਹੀਆਂ ਹਨ। ਜੇ ਆਪਣੀ ਜ਼ਿੰਦਗੀ ਦੀ ਬੇੜੀ ਡੁੱਬਣ ਤੋਂ ਬਚਾਣੀ ਹੈ, ਤਾਂ ਗੁਰੂ ਦੇ ਦਰ ਤੇ ਢਹਿ ਪਉ ॥

ਵੇਖੋ 'ਸ਼ਲੋਕ ਵਾਰਾਂ ਤੇ ਵਧੀਕ'। ਆਪ ਫੁਰਮਾਂਦੇ ਹਨ:—

ਜੇ ਤੂੰ ਤਾਰੂ ਪਾਣਿ, ਤਾਹੂ ਪੁਛੁ ਤਿੜੰਨ ਕਲ ॥
ਤਾਹੂ ਖਰੇ ਸੁਜਾਣ, ਵੰਞਾ ਏਨੀ ਕਪਰੀ ॥੩॥

ਤਾਰੂ ਪਾਣਿ—ਪਾਣੀ ਦਾ ਤਾਰੂ (ਬਣਨਾ ਚਾਹੇਂ)।
ਤਿੜੰਨ ਕਲ—ਤਰਨ ਦੀ ਜਾਚ ॥ ਤਾਹੂ—ਉਹ ਹੀ। ਕਪਰ—ਲਹਿਰਾਂ।

ਝੜ ਝਖੜ ਓਹਾੜ, ਲਹਰੀ ਵਹਨਿ ਲਖੇਸਰੀ ॥
ਸਤਿਗੁਰ ਸਿਉ ਆਲਾਇ, ਬੇੜੇ ਡੁਬਣਿ ਨਾਹਿ ਭਉ ॥੫॥

ਆਤਮਕ ਮੌਤ-ਰੂਪ ਬਘਿਆੜ ਅਤੇ ਤ੍ਰਿਸ਼ਨਾਂ ਦੀ ਅੱਗ ਤੋਂ ਬਚਣ ਦਾ ਸਿਰਫ ਇਹੀ

ਤਰੀਕਾ ਹੈ ਕਿ ਗੁਰੂ ਦੀ ਸਰਨ ਪੈ ਕੇ ਪਰਮਾਤਮਾ ਦੇ ਚਰਨਾਂ ਵਿਚ ਪਿਆਰ ਪੈਦਾ ਕਰੋ। ਆਪ ਫੁਰਮਾਂਦੇ ਹਨ:—(ਸਲੋਕ ਵਾਰਾਂ ਤੋਂ ਵਧੀਕ)

ਰੇ ਮਨ ਡੀਗਿ ਨ ਡੋਲੀਐ, ਸੀਧੈ ਮਾਰਗਿ ਧਾਉ ॥
ਪਾਛੈ ਬਾਘੁ ਡਰਾਵਣੋ, ਆਗੈ ਅਗਨਿ ਤਲਾਉ ॥
ਸਹਸੈ ਜੀਅਰਾ ਪਰਿ ਰਹਿਓ, ਮਾ ਕਉ ਅਵਰੁ ਨ ਢੰਗੁ ॥
ਨਾਨਕ ਗੁਰਮੁਖਿ ਛੁਟੀਐ, ਹਰਿ ਪ੍ਰੀਤਮ ਸਿਉ ਸੰਗੁ ॥੭॥
ਬਾਘੁ ਮਰੈ ਮਨੁ ਮਾਰੀਐ, ਜਿਸੁ ਸਤਿਗੁਰ ਦੀਖਿਆ ਹੋਇ ॥
ਆਪੁ ਪਛਾਣੈ ਹਰਿ ਮਿਲੈ, ਬਹੁੜਿ ਨ ਮਰਣਾ ਹੋਇ ॥
ਕੀਚੜ ਹਾਥ ਨ ਬੂਡਈ, ਏਕਾ ਨਦਰਿ ਨਿਹਾਲਿ ॥
ਨਾਨਕ ਗੁਰਮੁਖਿ ਉਬਰੇ, ਗੁਰੁ ਸਰਵਰੁ ਸਚੀ ਪਾਲਿ ॥੮॥

ਫਰੀਦ ਜੀ ਆਖਦੇ ਹਨ—ਜਗਤ ਵਿਚ ਮੋਹ ਦੀ ਭਿਆਨਕ ਖੂਹੀ ਹੈ ਜਿਸ ਵਿਚ ਜੀਵ ਗੋਤੇ ਖਾ ਰਹੇ ਹਨ। ਜਿਸ ਮਨੁੱਖ ਨੂੰ ਪ੍ਰਭੂ ਨੇ ਕਿਰਪਾ ਕਰ ਕੇ ਸਾਧ ਸੰਗਤਿ ਵਿਚ ਮਿਲਾ ਦਿੱਤਾ, ਉਹ ਡੁੱਬਣੋਂ ਬਚ ਗਿਆ। ਆਪ ਫੁਰਮਾਂਦੇ ਹਨ:—

ਵਿਧਣ ਖੂਹੀ, ਮੁੰਧ ਇਕੇਲੀ ॥
ਨਾ ਕੋ ਸਾਥੀ ਨਾ ਕੋ ਬੇਲੀ ॥
ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ ॥
ਜਾ ਫਿਰਿ ਦੇਖਾ, ਤਾ ਮੇਰਾ ਅਲਹੁ ਬੇਲੀ ॥੩॥

ਸਾਧ ਸੰਗਤਿ ਵਿਚ ਜੀਵ-ਇਸਤ੍ਰੀ ਉਹਨਾਂ ਗੁਰਮੁਖਾਂ ਨੂੰ ਵੇਖਦੀ ਹੈ ਜੋ ਇਸ ਮੋਹ ਦੇ ਦਰਿਆ ਵਿਚੋਂ ਪਾਰ ਲੰਘਣ ਦੇ ਜਤਨ ਕਰ ਰਹੇ ਹਨ, ਤਾਂ ਉਸ ਦੇ ਮਨ ਵਿਚ ਭੀ ਹੌਸਲਾ ਬੱਝਦਾ ਹੈ। ਫੁਰਮਾਂਦੇ ਹਨ:—

ਛੈਲ ਲੰਘੰਦੇ ਪਾਰਿ, ਗੋਰੀ ਮਨੁ ਧੀਰਿਆ ॥ ਆਸਾ

ਸਲੋਕਾਂ ਵਿਚ ਫਰੀਦ ਜੀ ਲਿਖਦੇ ਹਨ—ਜਗਤ ਸਰੋਵਰ ਦਾ ਇਹ ਇਕੱਲਾ ਜੀਵ-ਪੰਛੀ ਹੈ, ਇਸ ਨੂੰ ਫਾਹੀਆਂ ਪਾਣ ਵਾਲੇ ਕਾਮਾਦਿਕ ਅਨੇਕਾਂ ਹੀ ਹਨ। ਇਹਨਾਂ ਤੋਂ ਬਚਣ ਲਈ ਇਕੋ ਇਕ ਤਰੀਕਾ ਹੈ, ਇਸ ਜਗਤ ਦੇ ਰਚਣਹਾਰ ਦੀ ਸ਼ਰਨ ਪਵੋ। ਆਪ ਫੁਰਮਾਂਦੇ ਹਨ:—

ਸਰਵਰ ਪੰਖੀ ਹੇਕੜੋ, ਫਾਹੀਵਾਲ ਪਚਾਸ ॥
ਇਹੁ ਤਨੁ ਲਹਰੀ ਗਡੁ ਥਿਆ, ਸਚੇ ਤੇਰੀ ਆਸ ॥੧੨੫॥

## ਪ੍ਰਭੂ ਦੀ ਸ਼ਰਨ ਨੂੰ ਹੀ ਜੀਵਨ ਮਨੋਰਥ ਬਣਾਓ :

ਮਨੁੱਖ ਸਾਰੀ ਉਮਰ ਧਨ-ਪਦਾਰਥ ਜੋੜਨ ਦੇ ਹੀ ਆਹਰ ਵਿਚ ਰਹਿੰਦਾ ਹੈ। ਪਰ ਇਹ ਧਨ ਇਥੇ ਹੀ ਪਿਆ ਰਹਿ ਜਾਂਦਾ ਹੈ, ਤੇ ਨਿਰਾ ਇਸੇ ਆਹਰ ਵਿਚ ਉਮਰ ਗੁਜ਼ਾਰਨ ਵਾਲਾ ਮਨੁੱਖ ਆਤਮਕ ਜੀਵਨ ਵਲੋਂ ਖ਼ਾਲੀ-ਹੱਥ ਤੁਰ ਪੈਂਦਾ ਹੈ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਆਖਦੇ ਹਨ ਕਿ ਸਰੀਰਕ ਨਿਰਬਾਹ ਵਾਸਤੇ ਹੋਰਨਾਂ ਦਾ ਅਰਥੀਆ ਤਾਂ ਨਹੀਂ ਬਣਨਾ, ਪਰ ਨਿਰੀ ਮਾਇਆ ਨੂੰ ਹੀ ਜ਼ਿੰਦਗੀ ਦਾ ਮਨੋਰਥ ਨਹੀਂ ਬਣਾ ਲੈਣਾ ਜਿਵੇਂ ਹਾਲੀ ਆਪਣੀ ਕਿਰਸਾਣੀ ਵਾਸਤੇ ਉਦਮ ਕਰਦਾ ਹੈ, ਹਲ ਵਾਂਹਦਾ ਹੈ, ਪਾਣੀ ਸਿੰਜਦਾ ਹੈ, ਬੀ ਬੀਜਦਾ ਹੈ, ਸੁਹਾਗਾ ਫੇਰਦਾ ਹੈ, ਰਾਖੀ ਕਰਦਾ ਹੈ, ਇਸੇ ਤਰ੍ਹਾਂ ਆਤਮਕ ਫ਼ਸਲ ਦਾ ਭੀ ਧਿਆਨ ਰਖਣਾ ਹੈ। ਇਸ ਉੱਦਮ ਨਾਲ ਮਨ ਵਿਚ 'ਪ੍ਰੇਮ' ਪੈਦਾ ਹੋਵੇਗਾ। ਜਿਵੇਂ ਦੁਕਾਨਦਾਰ ਦੁਕਾਨ ਦੇ ਭਾਂਡਿਆਂ ਵਿਚ ਹਰੇਕ ਕਿਸਮ ਦਾ ਸੌਦਾ ਪਾ ਰੱਖਦਾ ਹੈ, ਤੇ ਸਾਰਾ ਦਿਨ ਗਾਹਕਾਂ ਨਾਲ ਵਣਜ-ਵਿਹਾਰ ਕਰਦਾ ਹੈ, ਤਿਵੇਂ ਮਨੁਖ ਸਾਰੀ ਉਮਰ ਦੁਨੀਆਂ ਦੀ ਕਿਰਤ ਕਰਦਾ ਹੋਇਆ ਭੀ ਆਪਣੀ ਸੁਰਤਿ ਨੂੰ ਪ੍ਰਭੂ-ਚਰਨਾਂ ਵਿਚ ਜੋੜੀ ਰਖੇ। ਇਸ ਤਰ੍ਹਾਂ ਸਦਾ ਮਨ ਵਿਚ ਖਿੜਾਉ ਬਣਿਆ ਰਹਿੰਦਾ ਹੈ।

ਜਿਵੇਂ ਕੋਈ ਸੌਦਾਗਰ ਆਪਣਾ ਮਾਲ ਲੱਦ ਕੇ ਦੇਸਾਂ ਪਰਦੇਸਾਂ ਵਿਚ ਵਪਾਰ ਕਰਦਾ ਹੈ, ਜਿਵੇਂ ਮਨੁਖ ਦੁਨੀਆਂ ਦੀ ਕਿਰਤ ਦੇ ਨਾਲ ਨਾਲ ਧਰਮ-ਗ੍ਰੰਥਾਂ ਦੀ ਅਗਵਾਈ ਵਿਚ ਆਪਣੇ ਆਚਰਨ ਨੂੰ ਉੱਚਾ ਬਣਾਂਦਾ ਰਹੇ। ਇਸ ਵਿਚ ਕਦੇ ਢਿੱਲ ਨਾਹ ਕਰੇ। ਇਸ ਤਰ੍ਹਾਂ ਪ੍ਰਭੂ ਦੀ ਹਜ਼ੂਰੀ ਵਿਚ ਥਾਂ ਮਿਲੀ ਰਹੇਗੀ।

ਨੌਕਰੀ ਪੇਸ਼ਾ ਮਨੁਖ ਵਾਂਗ ਜੀਵ ਸਰੀਰਕ ਨਿਰਵਾਹ ਦੇ ਉਦਮ ਦੇ ਨਾਲ ਨਾਲ ਆਪਣੇ ਚਿੱਤ ਨੂੰ ਪ੍ਰਭੂ ਵਿਚ ਜੋੜੀ ਰੱਖੇ, ਪ੍ਰਭੂ ਦੀ ਯਾਦ ਨਾਲ ਸਾਂਝ ਪਾਈ ਰਖੇ। ਇਸ ਤਰ੍ਹਾਂ ਮਨ ਨੂੰ ਵਿਕਾਰਾਂ ਵਲੋਂ ਰੋਕੀ ਰੱਖੇ, ਲੋਕ ਪ੍ਰਲੋਕ ਵਿਚ ਸੋਭਾ ਮਿਲੇਗੀ। ਆਪ ਫ਼ੁਰਮਾਂਦੇ ਹਨ:—

ਮਨੁ ਹਾਲੀ, ਕਿਰਸਾਣੀ ਕਰਣੀ, ਸਰਮੁ ਪਾਣੀ, ਤਨੁ ਖੇਤੁ ॥
ਨਾਮੁ ਬੀਜੁ, ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ ॥
ਭਾਉ ਕਰਮੁ ਕਰਿ ਜੰਮਸੀ, ਸੇ ਘਰ ਭਾਗਠ ਦੇਖੁ ॥੧॥
ਬਾਬਾ ਮਾਇਆ ਸਾਥਿ ਨ ਹੋਇ ॥
ਇਨਿ ਮਾਇਆ ਜਗੁ ਮੋਹਿਆ, ਵਿਰਲਾ ਬੂਝੈ ਕੋਇ ॥੧॥ ਰਹਾਉ ॥

(ਸੋਰਠ ਮ: ੧)

ਇਹ ਉਦਮ ਮਨੁਖਾ ਜਨਮ ਵਿਚ ਹੀ ਹੋ ਸਕਦਾ ਹੈ। ਇਥੋਂ ਖੁੰਝਿਆ, ਤੇ ਗਿਆ। ਸਾਹਿਬ ਫੁਰਮਾਂਦੇ ਹਨ—

ਸੁਣਿ ਮਨ ਮਿਤ੍ਰ ਪਿਆਰਿਆ, ਮਿਲੁ ਵੇਲਾ ਹੈ ਏਹੁ ॥
ਜਬ ਲਗੁ ਜੋਬਨਿ ਸਾਸੁ ਹੈ, ਤਬ ਲਗੁ ਇਹੁ ਤਨੁ ਦੇਹੁ ॥

(ਸਿਰੀ ਰਾਗੁ)

ਫ਼ਰੀਦ ਜੀ ਭੀ ਆਖਦੇ ਹਨ—ਹੇ ਪਿਆਰੇ ! ਰੱਬ ਦੀ ਯਾਦ ਵਿਚ ਜੁੜਿਆ ਕਰ। ਇਹ ਸਰੀਰ ਤਾਂ ਆਖ਼ਰ ਢਹਿ ਢੇਰੀ ਹੋ ਜਾਇਗਾ। ਵੇਖ, ਨਾਮ-ਧਨ ਖੱਟਣ ਦਾ ਇਹੀ ਸਮਾਂ ਹੈ, ਜਦੋਂ ਸੁਆਸਾਂ ਦੀ ਪੂੰਜੀ ਮੁਕ ਗਈ, ਤਾਂ ਇਥੋਂ ਕੂਚ ਕਰਨਾ ਹੋਵੇਗਾ। ਫੁਰਮਾਂਦੇ ਹਨ:—

ਬੋਲੈ ਸੇਖ ਫ਼ਰੀਦੁ, ਪਿਆਰੇ ਅਲਹ ਲਗੇ।
ਇਹੁ ਤਨੁ ਹੋਸੀ ਖਾਕੁ, ਨਿਮਾਣੀ ਗੋਰ ਘਰੇ ॥੧॥ ਰਹਾਉ ॥
ਫਰੀਦਾ ਜਾਂ ਤਉ ਖਟਣ ਵੇਲ, ਤਾਂ ਤੂ ਰਤਾ ਦੁਨੀ ਸਿਉ ॥
ਮਰਗ ਸਵਾਈ ਨੀਹਿ, ਜਾਂ ਭਰਿਆ ਤਾਂ ਲਦਿਆ ॥੯॥

ਦੁਨੀਆਂ ਦੇ ਮਨ-ਮੋਹਣੇ ਪਦਾਰਥ ਵੇਖ ਵੇਖ ਕੇ ਇਹਨਾਂ ਨੂੰ ਇਕਠੇ ਕਰਨ ਵਿਚ ਮਨੁਖ ਸਾਰਾ ਦਿਨ ਗੁਜ਼ਾਰ ਦੇਂਦਾ ਹੈ। ਦਿਨ ਦੀ ਦੌੜ ਭੱਜ ਦਾ ਥਕਿਆ ਹੋਇਆ ਰਾਤ ਸੌਂ ਕੇ ਗੁਜ਼ਾਰ ਦੇਂਦਾ ਹੈ। ਰੱਬ ਹਿਸਾਬ ਮੰਗਦਾ ਹੈ ਕਿ ਤੂੰ ਇਸ ਕੰਮ ਲਈ ਜਗਤ ਵਿਚ ਆਇਆ ਸੀ। ਲਿਖਦੇ ਹਨ—

ਫ਼ਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ॥
ਇਕਿ ਰਾਹੇਦੇ ਰਹਿ ਗਏ, ਇਕਿ ਰਾਧੀ ਗਏ ਉਜਾੜਿ ॥੩੭॥
ਫ਼ਰੀਦਾ ਚਾਰਿ ਗਵਾਇਆ ਹੰਢਿ ਕੈ, ਚਾਰਿ ਗਵਾਇਆ ਸੰਮਿ ॥
ਲੇਖਾ ਰਬੁ ਮੰਗੇਸੀਆ, ਤੂੰ ਆਂਹੋ ਕੇਰ੍ਹੇ ਕੰਮਿ ॥੩੮॥

ਨਿਰੇ ਧਨ ਪਦਾਰਥ ਪਿਛੇ ਹੀ ਸਦਾ ਦੌੜ ਭੱਜ ਕਰਨ ਵਾਲਾ ਮਨੁਖ ਸਾਰੀ ਉਮਰ ਚਿੰਤਾ ਫ਼ਿਕਰਾਂ ਦੀਆਂ ਚੋਟਾਂ ਇਉਂ ਖਾਂਦਾ ਰਹਿੰਦਾ ਹੈ, ਜਿਵੇਂ ਘੜੀਆਲ।

ਫ਼ਰੀਦਾ ਦਰਿ ਦਰਿਵਾਜੈ ਜਾਇ ਕੈ, ਕਿਉਂ ਡਿਠੋ ਘੜਿਆਲੁ ॥
ਏਹੁ ਨਿਦੋਸਾ ਮਾਰੀਐ, ਹਮ ਦੋਸਾਂ ਦਾ ਕਿਆ ਹਾਲੁ ॥੩੯॥
ਘੜੀਏ ਘੜੀਏ ਮਾਰੀਐ, ਪਹਰੀ ਲਹੈ ਸਜਾਇ ॥
ਸੋਹੇੜਾ ਘੜੀਆਲ ਜਿਉ, ਡੁਖੀ ਰੈਣਿ ਵਿਹਾਇ ॥੪੦॥

## ਪ੍ਰਭੂ ਤੋਂ ਵਿਛੁੜੇ ਹੋਏ ਦੀ ਆਤਮਕ ਹਾਲਤ:

ਕਿਸੇ ਸਰੋਵਰ ਵਿਚ ਕੌਲ ਫੁਲ ਉਗੇ ਹੋਏ ਹੋਣ ਉਹ ਤਦ ਤਕ ਹੀ ਲਹਿ ਲਹਿ ਕਰਦੇ ਹਨ ਜਦ ਤਕ ਸਰੋਵਰ ਵਿਚ ਕਿਸੇ ਸੋਮੇ ਤੋਂ ਪਾਣੀ ਆਉਂਦਾ ਰਹੇ। ਜਦੋਂ ਪਾਣੀ ਦੇ ਸੋਮੇ ਨਾਲੋਂ ਸਰੋਵਰ ਦਾ ਸੰਬੰਧ ਟੁਟ ਜਾਏ, ਸਰੋਵਰ ਦਾ ਪਾਣੀ ਸੁਕ ਜਾਂਦਾ ਹੈ, ਕੌਲ ਫੁਲ ਵੀ ਸੜ ਸੁਕ ਜਾਂਦੇ ਹਨ। ਉਹ ਹਰਾ ਭਰਾ ਸਰੋਵਰ ਕਾਲਾ ਹੋ ਜਾਂਦਾ ਹੈ। ਇਹ ਦ੍ਰਿਸ਼ਟਾਂਤ ਦੇ ਕੇ ਗੁਰੂ ਨਾਨਕ ਦੇਵ ਜੀ ਆਖਦੇ ਹਨ ਕਿ ਜੀਵਨ ਦੇ ਸੋਮੇ ਪਰਭੂ ਨਾਲੋਂ ਵਿਛੁੜ ਕੇ ਮਨੁਖ ਦਾ ਅੰਦਰ ਵਿਕਾਰਾਂ ਨਾਲ ਕਾਲਾ ਹੋ ਜਾਂਦਾ ਹੈ। ਵੇਖੋ, ਸ਼ਲੋਕ ਵਾਰਾਂ ਤੇ ਵਧੀਕ।

ਆਪ ਫ਼ੁਰਮਾਂਦੇ ਹਨ:—

ਪਬਰ ! ਤੂੰ ਹਰੀਆਵਲਾ, ਕਵਲਾ ਕੰਚਨ ਵੰਨਿ ॥<br>
ਕੈ ਦੋਖੜੈ ਸੜਿਓਹਿ, ਕਾਲੀ ਹੋਈਆ ਦੇਹੁਰੀ,<br>
ਨਾਨਕ ਮੈ ਤਨਿ ਭੰਗੁ ॥<br>
ਜਾਣਾ ਪਾਣੀ ਨ ਲਹਾਂ, ਜੈ ਸੇਤੀ ਮੇਰਾ ਸੰਗੁ ॥<br>
ਜਿਤੁ ਡਿਠੈ ਤਨੁ ਪਰਫੁੜੈ, ਚੜੈ ਚਵਗਣਿ ਵੰਨੁ ॥੩੦॥

ਭਾਵ:—ਹੇ ਪੱਬਰ ! ਹੇ ਪਦਮਾਕਰ ! ਹੇ ਸਰੋਵਰ। ਤੂੰ ਕਦੇ ਹਰਾ ਭਰਾ ਸੀ, ਤੇਰੇ ਅੰਦਰ ਸੋਨੇ ਦੇ ਰੰਗ ਵਰਗੇ ਕੌਲ ਫੁੱਲ ਖਿੜੇ ਹੋਏ ਸਨ। ਹੁਣ ਕਿਸ ਦੋਸ਼ ਦੇ ਕਾਰਨ ਤੂੰ ਸੜ ਗਿਆ ਹੈਂ ? ਤੇਰਾ ਸਰੀਰ ਕਿਉਂ ਕਾਲਾ ਹੋ ਗਿਆ ਹੈ ?

(ਉੱਤਰ) ਹੇ ਨਾਨਕ ! ਮੇਰੇ ਸਰੀਰ ਵਿਚ (ਪਾਣੀ ਨਾਲੋਂ) ਟੋਟ ਆ ਗਈ ਹੈ। ਮੈਂ ਸਮਝਦਾ ਹਾਂ ਕਿ ਜਿਸ ਪਾਣੀ ਨਾਲ ਮੇਰਾ ਸਾਥ ਸੀ ਉਹ ਪਾਣੀ ਹੁਣ ਮੈਨੂੰ ਨਹੀਂ ਮਿਲ ਰਿਹਾ।

ਕੈਸੀ ਦਰਦ-ਭਰੀ ਦਸ਼ਾ ਹੈ !

ਰੱਬ ਤੋਂ ਵਿਛੜੇ ਹੋਏ ਬੰਦੇ ਦੀ ਇਹੋ ਜਿਹੀ ਹਾਲਤ ਹੀ ਫਰੀਦ ਜੀ ਬਿਆਨ ਕਰਦੇ ਹਨ। ਫ਼ੁਰਮਾਂਦੇ ਹਨ—

ਫਰੀਦਾ ਚਿੰਤ ਖਟੋਲਾ, ਵਾਣੁ ਦੁਖੁ, ਬਿਰਹ ਵਿਛਾਵਣੁ ਲੇਫੁ ॥<br>
ਏਹੁ ਹਮਾਰਾ ਜੀਵਣਾ, ਤੂ ਸਾਹਿਬ ਸਚੇ ਦੇਖੁ ।੩੫॥

ਭਾਵ : ਹੇ ਫਰੀਦ ! (ਪ੍ਰਭੂ ਦੀ ਯਾਦ ਭੁਲਾ ਕੇ) ਚਿੰਤਾ (ਅਸਾਡੀ) ਨਿੱਕੀ ਜਿਹੀ ਮੰਜੀ (ਬਣੀ ਹੋਈ ਹੈ), ਦੁੱਖ (ਉਸ ਮੰਜੇ ਦਾ) ਵਾਣ ਹੈ, ਵਿਛੋੜੇ ਦੇ ਕਾਰਨ (ਦੁੱਖ ਹੀ)

ਤੁਲਾਈ ਤੇ ਲੇਫ ਹੈ। ਹੇ ਸੱਚੇ ਮਾਲਕ, ਵੇਖ (ਤੈਥੋਂ ਵਿੱਛੁੜ ਕੇ) ਇਹ ਹੈ ਅਸਾਡਾ ਜੀਉਣ (ਦਾ ਹਾਲ)। ੩੫।

ਇਸ ਤੋਂ ਅਗਲੇ ਸ਼ਲੋਕ ਵਿਚ ਫ਼ਰੀਦ ਜੀ ਆਖਦੇ ਹਨ ਕਿ ਜਿਸ ਮਨੁੱਖ ਨੂੰ ਕਦੇ ਇਹ ਚੋਭ ਨਹੀਂ ਵਜੀ ਕਿ ਮੈਂ ਪ੍ਰਭੂ ਤੋਂ ਵਿਛੜਿਆ ਹੋਇਆ ਹਾਂ, ਉਸ ਦੇ ਅੰਦਰ ਤ੍ਰਿਸ਼ਨਾ ਦੀ ਅੱਗ ਇਉਂ ਬਲਦੀ ਰਹਿੰਦੀ ਹੈ ਜਿਵੇਂ ਮਸਾਣਾਂ ਵਿਚ ਮੁਰਦਾ ਸੜਦਾ ਹੈ। ਫ਼ਰਮਾਂਦੇ ਹਨ—

ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ ॥

ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ, ਸੋ ਤਨੁ ਜਾਣੁ ਮਸਾਨੁ ॥ ੩੬ ॥

ਭਾਵ : ਹਰ ਕੋਈ ਆਖਦਾ ਹੈ (ਹਾਇ!) ਵਿਛੋੜਾ (ਬੁਰਾ)। ਪਰ ਵਿਛੋੜੇ! ਤੂੰ ਪਾਤਸ਼ਾਹ ਹੈਂ (ਭਾਵ, ਤੈਨੂੰ ਮੈਂ ਸਲਾਮ ਕਰਦਾ ਹਾਂ, ਕਿਉਂਕਿ) ਹੇ ਫ਼ਰੀਦ! ਜਿਸ ਸਰੀਰ ਵਿਚ ਵਿਛੋੜੇ ਦਾ ਸੱਲ ਨਹੀਂ ਪੈਂਦਾ ਹੁੰਦਾ (ਭਾਵ, ਜਿਸ ਮਨੁੱਖ ਨੂੰ ਕਦੇ ਇਹ ਚੋਭ ਨਹੀਂ ਵਜਦੀ ਕਿ ਮੈਂ ਪ੍ਰਭੂ ਤੋਂ ਵਿਛੁੜਿਆ ਹੋਇਆ ਹਾਂ) ਉਸ ਸਰੀਰ ਨੂੰ ਮਸਾਣ ਸਮਝ (ਭਾਵ, ਉਸ ਸਰੀਰ ਵਿਚ ਰਹਿਣ ਵਾਲੀ ਰੂਹ ਵਿਕਾਰਾਂ ਵਿਚ ਸੜ ਰਹੀ ਹੈ)। ੩੬।

**ਖ਼ਲਕਤ ਨਾਲ ਪਿਆਰ** (ਸਭ ਵਿਚ ਰੱਬ ਵਸਦਾ ਵੇਖਣਾ)

ਪਹਿਲੀ 'ਉਦਾਸੀ' ਸਮੇਂ ਅਕਤੂਬਰ ਸੰਨ 1507 ਵਿਚ ਸੁਲਤਾਨ ਪੁਰ ਤੋਂ ਚੱਲ ਕੇ ਗੁਰੂ ਨਾਨਕ ਦੇਵ ਜੀ ਪਹਿਲਾਂ ਆਪਣੇ ਮਾਤਾ ਪਿਤਾ ਨੂੰ, ਆਪਣੇ ਇਸ ਲੰਮੇ ਸਫ਼ਰ ਦਾ ਕਾਰਨ ਦੱਸਣ ਵਾਸਤੇ, ਆਪਣੇ ਪਿੰਡ ਤਲਵੰਡੀ ਆਏ। ਇਥੋਂ ਚਲ ਕੇ ਸੈਦ ਪੁਰ (ਐਮਨਾਬਾਦ) ਹੁੰਦੇ ਹੋਏ ਸੰਨ 1508 ਦੀ ਵੈਸਾਖੀ ਸਮੇਂ ਹਰਿਦੁਆਰ ਪਹੁੰਚੇ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ—ਗੰਗਾ ਦੇ ਕੰਢੇ ਸਤਿਗੁਰੂ ਜੀ ਨੇ ਡੇਰਾ ਕੀਤਾ ਹੋਇਆ ਸੀ। ਸਵੇਰ ਦਾ ਵੇਲਾ ਸੀ। ਉਹਨਾਂ ਦੇ ਗੁਆਂਢ ਇਕ ਵੈਸ਼ਨਵ ਸਾਧੂ ਨੇ ਆਪਣੇ ਚੌਂਕੇ ਵਿਚ ਅੱਗ ਬਾਲੀ। ਸਤਿਗੁਰੂ ਜੀ ਦੀ ਆਗਿਆ ਲੈ ਕੇ ਭਾਈ ਮਰਦਾਨਾ ਉਸ ਸਾਧੂ ਪਾਸੋਂ ਥੋੜੀ ਕੁ ਅੱਗ ਲੈਣ ਗਿਆ। ਚੌਂਕੇ ਤੋਂ ਬਾਹਰ ਹੀ ਜਾ ਖਲੋਤਾ। ਪਰ ਉਸ ਦਾ ਪਰਛਾਵਾਂ ਸਾਧੂ ਦੇ ਚੌਂਕੇ ਵਿਚ ਜਾ ਪਿਆ। ਸਾਧੂ ਦਾ ਚੌਂਕਾ ਭਿੱਟਿਆ ਗਿਆ। ਉਹ ਗੁੱਸੇ ਨਾਲ ਲੋਹਾ-ਲਾਖਾ ਹੋ ਗਿਆ। ਚੁਲ੍ਹੇ ਵਿਚੋਂ ਬਲਦਾ ਚੋ ਲੈ ਕੇ ਉਹ ਭਾਈ ਮਰਦਾਨੇ ਨੂੰ ਮਾਰਨ ਪਿਆ। ਮਰਦਾਨਾ ਉੱਠ ਨੱਠਾ। ਅੱਗੇ ਅੱਗੇ ਮਰਦਾਨਾ, ਤੇ ਪਿੱਛੇ ਪਿੱਛੇ ਹਥ ਵਿਚ ਚੋ ਫੜੀ ਵੈਸ਼ਨਵ ਸਾਧੂ।

ਸਤਿਗੁਰੂ ਜੀ ਨੇ ਉਸ ਸਾਧੂ ਨੂੰ ਸਮਝਾਇਆ ਕਿ ਜਿਸ ਹਿਰਦੇ-ਚੌਂਕੇ ਵਿਚ ਪ੍ਰਮਾਤਮਾ ਨੇ ਆ ਕੇ ਆਪਣਾ ਪਰਕਾਸ਼ ਕਰਨਾ ਸੀ ਉਸ ਚੌਂਕੇ ਨੂੰ ਤਾਂ ਕੁਬੁਧਿ, ਕੁਦਇਆ, ਪਰ-

ਨਿੰਦਾ, ਕਰੋਧ ਆਦਿਕ ਸ਼ੂਦਰਾਣੀਆਂ ਨੇ ਮੱਲਿਆ ਹੋਇਆ ਹੈ, ਪਰ ਹੇ ਸਜਣ ! ਤੂੰ ਇਸ ਬਾਹਰਲੇ ਚੌਂਕੇ ਦੀ ਸੁਚ ਵਿਚ ਹੀ ਮਸਤ ਹੈਂ । ਆਪ ਨੇ ਫ਼ੁਰਮਾਇਆ—

ਕੁਬੁਧਿ ਡੂਮਣੀ, ਕੁਦਇਆ ਕਸਾਇਣ,
ਪਰਨਿੰਦਾ ਘਟ ਚੂਹੜੀ, ਮੁਠਿ ਕਰੋਧਿ ਚੰਡਾਲਿ ॥
ਕਾਰੀ ਕਢੀ ਕਿਆ ਥੀਐ, ਜਾ ਚਾਰੇ ਬੈਠੀਆ ਨਾਲਿ ।
ਸਚੁ ਸੰਜਮ, ਕਰਣੀ ਕਾਰਾ, ਨਾਵਣੁ ਨਾਉ ਜਪੇਹੀ ॥
ਨਾਨਕ ਅਗੈ, ਊਤਮ ਸੇਈ, ਜਿ ਪਾਪਾ ਪੰਦਿ ਨ ਦੇਹੀ ॥

ਸਲੋਕ ਮ: ੧. ਵਾਰ ਸਿਰੀ ਰਾਗ

ਇਨ੍ਹਾਂ ਵਿਤਕਰਿਆਂ ਦੇ ਕਾਰਨ ਹੀ ਜਗਤ ਵਿਚੋਂ ਪਰਸਪਰ ਪਿਆਰ ਦੀ ਅਣਹੋਂਦ ਵੇਖ ਕੇ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਸੀ —

ਨਾਨਕ ਦੁਨੀਆਂ ਕੈਸੀ ਹੋਈ ॥
ਸਾਲਕੁ ਮਿਤ ਨ ਰਹਿਓ ਕੋਈ ॥
ਭਾਈ ਬੰਧੀ ਹੇਤੁ ਚੁਕਾਇਆ ॥
ਦੁਨੀਆ ਕਾਰਣਿ ਦੀਨੁ ਗਵਾਇਆ ॥

। ੫ । ਸਲੋਕ ਵਾਰਾਂ ਤੋਂ ਵਧੀਕ

ਬਾਬਾ ਫ਼ਰੀਦ ਜੀ ਆਖਦੇ ਹਨ—ਹੇ ਭਾਈ ! ਆਪਣੇ ਮਨ ਨੂੰ ਪੱਧਰਾ ਕਰ ਦੇਹ ਇਸ ਵਿਚੋਂ ਵਿਤਕਰੇ ਦੂਰ ਕਰ । ਜੇ ਇਹ ਨਹੀਂ ਕਰੇਂਗਾ ਤਾਂ ਤੇਰੇ ਜੀਵਨ—ਰਾਹ ਵਿਚ ਵੈਰ-ਵਿਰੋਧ ਦੀ ਅਗ ਇਉਂ ਭੜਕ ਉਠੇਗੀ, ਜਿਵੇਂ ਦੋਜ਼ਕ ਦੀ ਅੱਗ । ਆਖ਼ਰ ਤੂੰ ਇਤਨਾ ਦੁਖੀ ਹੋਵੇਂਗਾ ਕਿ ਇਸ ਜੀਊਣ ਨਾਲੋਂ ਮੌਤ ਨੂੰ ਵਧੀਕ ਪਸੰਦ ਕਰੇਂਗਾ । ਆਪ ਫ਼ੁਰਮਾਂਦੇ ਹਨ—

ਫਰੀਦਾ ਮਨੁ ਮੈਦਾਨੁ ਕਰਿ, ਟੋਏ ਟਿਬੇ ਲਾਹਿ ॥
ਅਗੈ ਮੂਲਿ ਨ ਆਵਸੀ, ਦੋਜਕ ਸੰਦੀ ਭਾਹਿ ॥੭੪॥
ਫਰੀਦਾ ਜਿ ਦਿਹਿ ਨਾਲਾ ਕਪਿਆ, ਜੇ ਗਲੁ ਕਪਹਿ ਚੁਖ ॥
ਪਵਨਿ ਨ ਇੰਤੀ ਮਾਮਲੇ, ਸਹਾਂ ਨ ਇਤੀ ਦੁਖ ॥ ੭੬ ॥

(ਨੋਟ—ਸ਼ਲੋਕ ਨੰ: ੭੪ ਦੇ ਨਾਲ ਸ਼ਲੋਕ ਨੰ: ੭੫ ਗੁਰੂ ਅਰਜਨ ਸਾਹਿਬ ਦਾ ਹੈ । ਮਨ ਵਿਚ ਕਿਹੜੇ ਟੋਏ ਟਿੱਬੇ ਹਨ, ਅਤੇ ਇਨ੍ਹਾਂ ਨੂੰ ਦੂਰ ਕਰਨ ਦਾ ਕੀ ਭਾਵ ਹੈ ? ਇਹ ਗੱਲ ਫਰੀਦ ਜੀ ਨੇ ਸ਼ਪੱਸ਼ਟ ਕਰ ਕੇ ਨਹੀਂ ਲਿਖੀ । ਫਰੀਦ ਜੀ ਦੇ ਇਸ ਖ਼ਿਆਲ

ਨੂੰ ਉਘੇੜਨ ਵਾਸਤੇ ਗੁਰੂ ਅਰਜਨ ਸਾਹਿਬ ਲਿਖਦੇ ਹਨ—

ਮਹਲਾ ੫. ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ
ਮੰਦਾ ਕਿਸ ਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥

## ਧਰਮ-ਪਖੰਡ

ਆਮ ਤੌਰ ਤੇ ਵੇਖਣ ਵਿਚ ਆਉਂਦਾ ਹੈ ਕਿ ਮਨੁੱਖ ਚੰਗੇ ਪਾਸੇ ਪਹਿਲਾਂ ਬੜੇ ਚਾਉ ਅਤੇ ਸ਼ਰਧਾ ਨਾਲ ਤੁਰਦਾ ਹੈ। ਪਰ ਸਹਜੇ ਸਹਜੇ ਬੇ-ਮਲੂਮੇ ਦੁਨੀਆ ਦੇ ਕਈ ਲਾਲਚ ਉਸ ਦੇ ਮਨ ਉਤੇ ਆਪਣਾ ਪ੍ਰਭਾਵ ਪਾਣ ਲਗ ਪੈਂਦੇ ਹਨ। ਇਸ ਦਾ ਨਤੀਜਾ ਇਹ ਨਿਕਲਦਾ ਹੈ ਕਿ ਉਸ ਦੇ ਪਲ ਸਿਰਫ਼ ਧਾਰਮਿਕ ਭੇਖ ਹੀ ਰਹਿ ਜਾਂਦਾ ਹੈ, ਅੰਦਰੋਂ ਉਹ ਧਰਮ ਵਲੋਂ ਬਿਲਕੁਲ ਕੋਰਾ ਹੋ ਜਾਂਦਾ ਹੈ। ਇਹ ਹਾਲਤ ਬਹੁਤ ਖ਼ਤਰਨਾਕ ਹੋਇਆ ਕਰਦੀ ਹੈ, ਕਿਉਂਕਿ ਇਸ ਦਸ਼ਾ ਤਕ ਅੱਪੜਿਆ ਹੋਇਆ ਨਾਹ ਆਪ ਹੀ ਆਪਣੀ ਗਿਰਾਵਟ ਨੂੰ ਸਮਝ ਸਕਦਾ ਹੈ, ਅਤੇ ਨਾਹ ਹੀ ਕਿਸੇ ਹੋਰ ਦੇ ਸਮਝਾਇਆਂ ਉਸ ਉਤੇ ਅਸਰ ਹੁੰਦਾ ਹੈ।

ਕੈਂਹ ਦਾ ਭਾਂਡਾ ਵੇਖਣ ਨੂੰ ਬਹੁਤ ਲਿਸ਼ਕਦਾ ਹੈ, ਪਰ ਜੇ ਉਸ ਨਾਲ ਆਪਣਾ ਹਥ ਮਲੀਏ ਤਾਂ ਹਥ ਕਾਲਾ ਹੋ ਜਾਂਦਾ ਹੈ। ਕੈਂਹ ਦਾ ਇਹ ਸੁਭਾਉ ਕਦੇ ਭੀ ਦੂਰ ਨਹੀਂ ਹੁੰਦਾ, ਭਾਵੇਂ ਉਸ ਨੂੰ ਕਈ ਵਾਰੀ ਮਾਂਜ ਮਾਂਜ ਕੇ ਲਿਸ਼ਕਾਈਏ। ਬਗਲੇ ਵੇਖਣ ਨੂੰ ਚਿੱਟੇ ਖੰਭਾਂ ਵਾਲੇ ਹਨ, ਪਰ ਉਨ੍ਹਾਂ ਦਾ ਨਿੱਤ ਦਾ ਕੰਮ ਇਹ ਹੈ ਕਿ ਉਹ ਪਾਣੀ ਵਿਚੋਂ ਨਿੱਕੀਆਂ ਨਿੱਕੀਆਂ ਮੱਛੀਆਂ ਫੜ ਕੇ ਖਾਂਦੇ ਰਹਿੰਦੇ ਹਨ। ਸਿੰਬਲ ਦਾ ਰੁੱਖ ਵੇਖਣ ਨੂੰ ਸੋਹਣਾ ਹੈ, ਉਸ ਨੂੰ ਫਲ ਭੀ ਲਗੇ ਹੋਏ ਜਾਪਦੇ ਹਨ। ਪਰ ਜਦੋਂ ਤੋਤੇ ਆ ਕੇ ਉਨ੍ਹਾਂ ਫਲਾਂ ਨੂੰ ਚੁੰਝ ਮਾਰਦੇ ਹਨ, ਤਾਂ ਵਿਚੋਂ ਨਿਰਾ ਰੂੰ ਹੀ ਨਿਕਲਦਾ ਹੈ।

ਇਹੋ ਜਿਹੇ ਦ੍ਰਿਸ਼ਟਾਂਤ ਦੇ ਕੇ ਗੁਰੂ ਨਾਨਕ ਦੇਵ ਜੀ ਜੀਵਨ ਦੇ ਇਸ ਖ਼ਤਰਨਾਕ ਰਸਤੇ ਵਲੋਂ, ਧਰਮ ਪਖੰਡ ਵਲੋਂ, ਰੋਕਦੇ ਹਨ। ਆਪ ਫ਼ੁਰਮਾਂਦੇ ਹਨ—

ਉਜਲੁ ਕੈਹਾ ਚਿਲਕਣਾ, ਘੋਟਿਮ ਕਾਲੜੀ ਮਸੁ ॥
ਧੋਤਿਆ ਜੂਠਿ ਨ ਉਤਰੈ, ਜੇ ਸਉ ਧੋਵਾ ਤਿਸੁ ॥੧॥
ਬਗਾ ਬਗੇ ਕਪੜੇ, ਤੀਰਥ ਮੰਝਿ ਵਸੰਨਿ ॥
ਘੁਟਿ ਘੁਟਿ ਜੀਆ ਖਾਵਣੇ, ਬਗੇ ਨਾ ਕਹੀਅਨਿ ॥
ਸਿੰਬਲੁ ਰੁਖੁ ਸਰੀਰੁ ਮੈ, ਮੈਜਨ ਦੇਖਿ ਭੁਲੰਨਿ ॥

ਜੇ ਫਲ ਕੰਮਿ ਨ ਆਵਨੀ, ਤੇ ਗੁਣ ਮੈ ਤਨਿ ਹੰਨਿ ॥
ਨਾਨਕ ਨਾਮੁ ਸਮਾਲਿ ਤੂੰ, ਬਧਾ ਛੁਟਹਿ ਜਿਤੁ ॥...

ਸੂਹੀ ਮ. ੧

ਫਰੀਦ ਜੀ ਭੀ ਇਸ ਖ਼ਤਰਨਾਕ ਰਸਤੇ ਵੱਲੋਂ ਵਰਜਦੇ ਹਨ। ਆਪ ਲਿਖਦੇ ਹਨ ਜਦੋਂ ਮਨੁੱਖ ਧਾਰਮਿਕ ਵਿਖਾਵੇ ਵਿਚ ਫਸ ਜਾਂਦਾ ਹੈ, ਤਾਂ ਉਸ ਦੀ ਹਾਲਤ ਪਾਣੀ-ਮਾਰੀ ਫ਼ਸਲ ਵਰਗੀ ਹੋ ਜਾਂਦੀ ਹੈ। ਔੜ ਨਾਲ ਮਰ ਰਹੇ ਬੂਟਿਆਂ ਨੂੰ ਜੇ ਪਾਣੀ ਮਿਲ ਜਾਏ, ਉਹ ਤਾਂ ਮਰਨੋਂ ਬਚ ਜਾਂਦੇ ਹਨ; ਪਰ ਜਿਹੜੀ ਫ਼ਸਲ ਪਾਣੀ ਵਿਚ ਡੁੱਬ ਕੇ ਸੜ ਜਾਏ, ਉਸ ਨੂੰ ਫਿਰ ਭਾਵੇਂ ਕਿਤਨੇ ਹੀ ਪਾਣੀ ਦਿਉ ਉਹ ਹਰੀ ਨਹੀਂ ਹੋ ਸਕਦੀ। ਕੁਆਰੀ ਜੁਆਨ ਲੜਕੀ ਦੇ ਅੰਦਰ ਪਹਿਲਾਂ ਪਹਿਲਾਂ ਵਿਆਹ ਦਾ ਚਾਉ ਹੁੰਦਾ ਹੈ। ਪਰ ਜਦੋਂ ਵਿਆਹੀ ਜਾ ਕੇ ਘਰ ਦੇ ਜੰਜਾਲਾਂ ਵਿਚ ਫਸਦੀ ਹੈ, ਉਸ ਦੇ ਸਾਰੇ ਚਾਅ ਮੁਕ ਜਾਂਦੇ ਹਨ। ਇਹ ਦ੍ਰਿਸ਼ਟਾਂਤ ਦੇ ਕੇ ਫ਼ਰੀਦ ਜੀ ਇਸ ਜ਼ਾਹਰਦਾਰੀ ਵਾਲੇ ਜੀਵਨ ਵਲੋਂ ਇਉਂ ਵਰਜਦੇ ਹਨ—

ਫਰੀਦਾ ਕੰਨੀ ਮੁਸਲਾ, ਸੂਫੁ ਗਲਿ, ਦਿਲਿ ਕਾਤੀ, ਗੁੜੁ ਵਾਤਿ।
ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤ। ੫੦।
ਅਤੇ:—ਫਰੀਦਾ ਕਾਲੇ ਮੈਡੇ ਕਪੜੇ, ਕਾਲਾ ਮੈਡਾ ਵੇਸੁ ॥
ਗੁਨਹ ਭਰਿਆ ਮੈ ਫਿਰਾ, ਲੋਕੁ ਕਹੈ ਦਰਵੇਸੁ ॥੬੧॥
ਅਤੇ:—ਤਤੀ ਤੋਇ ਨ ਪਲਵੈ, ਜੇ ਜਲਿ ਟੁਬੀ ਦੇਇ।
ਫਰੀਦਾ ਜੋ ਡੋਹਾਗਣਿ ਰਬ ਦੀ, ਝੂਰੇਦੀ ਝੂਰੇਇ ॥੬੨॥
ਜਾਂ ਕੁਆਰੀ ਤਾਂ ਚਾਉ, ਵੀਵਾਹੀ ਤਾਂ ਮਾਮਲੇ ॥
ਫਰੀਦਾ ਏਹੋ ਪਛੋਤਾਉ, ਵਤਿ ਕੁਆਰੀ ਨ ਥੀਐ ॥੬੩॥

## ਫਰੀਦ ਜੀ ਅਤੇ ਗੁਰਮਤਿ ਵਿਚ ਪਰਸਪਰ ਵਿਰੋਧ ਦਾ ਭੁਲੇਖਾ

ਅਸੀਂ ਸ਼ੁਰੂ ਵਿਚ ਲਿਖ ਚੁਕੇ ਹਾਂ ਕਿ ਇਸ 130 ਸ਼ਲੋਕਾ ਦੇ ਸੰਗ੍ਰਹ ਵਿਚ ਫਰੀਦ ਜੀ ਦੇ 113 ਸ਼ਲੋਕ ਹਨ, ਬਾਕੀ 17 ਸ਼ਲੋਕ ਗੁਰੂ ਨਾਨਕ ਦੇਵ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਸਾਹਿਬ ਦੇ ਹਨ।

ਗੁਰਬਾਣੀ ਨੂੰ ਵਿਦਿਆਰਥੀਆਂ ਵਾਂਙ ਉਸ ਸਮੇਂ ਦੇ ਵਿਆਕਰਨ ਅਨੁਸਾਰ ਗਹੁ ਨਾਲ ਖੋਜ ਕੇ ਸਮਝਣ ਦਾ ਰਿਵਾਜ ਅਜੇ ਸਿੱਖ ਸੰਗਤਾਂ ਵਿਚ ਬਹੁਤ ਥੋੜ੍ਹਾ ਹੈ, ਆਟੇ ਵਿਚ ਲੂਣ ਸਮਾਨ ਭੀ ਨਹੀਂ। ਅੱਵਲ ਤਾਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਪਾਠ ਦਾ ਸ਼ੌਕ ਹੀ

ਨਾਮ-ਮਾਤ੍ਰ ਹੈ। ਜੇ ਕੋਈ ਭਾਗਾਂ ਵਾਲੇ ਕਰਦੇ ਭੀ ਹਨ, ਤਾਂ ਉਹ ਭੀ ਆਮ ਤੌਰ ਤੇ ਸਿਰਫ਼ ਪਾਠ ਕਰ ਦੇਣਾ ਹੀ ਕਾਫ਼ੀ ਸਮਝਦੇ ਹਨ। ਇਸ ਗੱਲ ਵੱਲ ਬਹੁਤ ਹੀ ਘੱਟ ਧਿਆਨ ਹੈ ਕਿ ਇਸ ਬਾਣੀ ਦੀ ਬੋਲੀ ਨੂੰ ਉਸ ਸਮੇਂ ਦੇ ਵਿਆਕਰਨ ਅਨੁਸਾਰ ਸਮਝਣ ਦੀ ਲੋੜ ਹੈ।

ਇਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਗੁਰਬਾਣੀ ਦੇ ਓਪਰੀ ਨਿਗਾਹੇ ਕੀਤੇ ਹੋਏ ਅਰਥਾਂ ਦੇ ਕਾਰਨ ਅਨੇਕਾਂ ਭੁਲੇਖੇ ਬਣ ਚੁਕੇ ਹੋਏ ਹਨ ਤੇ ਉਹ ਭੁਲੇਖੇ ਅਨੇਕਾਂ ਸ਼ਰਧਾਲੂਆਂ ਦੇ ਮਨਾਂ ਉਤੇ ਆਪਣਾ ਪ੍ਰਭਾਵ ਪਾ ਚੁਕੇ ਹੋਏ ਹਨ। ਅਸੀਂ ਇਸ ਲੇਖ ਵਿਚ ਸਿਰਫ਼ ਸ਼ੇਖ਼ ਫ਼ਰੀਦ ਜੀ ਦੀ ਬਾਣੀ ਦਾ ਹੀ ਜ਼ਿਕਰ ਕਰ ਸਕਦੇ ਹਾਂ।

(ੳ) ਫ਼ਰੀਦ ਜੀ ਆਖਦੇ ਹਨ ਕਿ ਜਿਹੜੇ ਮਨੁੱਖ ਪਰਮਾਤਮਾ ਦਾ ਨਾਮ ਉਕਾ ਹੀ ਭੁਲਾ ਦੇਂਦੇ ਹਨ, ਉਨ੍ਹਾਂ ਦੇ ਮੂੰਹ ਇਤਨੇ ਭ੍ਰਿਸ਼ਟ ਜਾਂਦੇ ਹਨ ਕਿ ਉਨ੍ਹਾਂ ਨੂੰ ਵੇਖਿਆਂ ਭੀ ਡਰ ਲਗਦਾ ਹੈ। ਉਹਨਾਂ ਦੇ ਮਨ ਨੂੰ ਫੋਲ ਕੇ ਕਦੇ ਵੇਖੋ, ਅੰਦਰ ਹਰ ਵੇਲੇ ਨਿਰੇ ਦੁਖ ਤੇ ਚਿੰਤਾ-ਫ਼ਿਕਰੀ ਦੁਨੀਆਂ ਵਾਲੀ ਦੌੜ-ਭਜ ਉਨ੍ਹਾਂ ਨੂੰ ਇਸ ਜੀਵਨ ਵਿਚ ਭੀ ਦੁਖੀ ਰਖਦੀ ਹੈ, ਤੇ ਪਰਲੋਕ ਵਿਚ ਭੀ ਉਨ੍ਹਾਂ ਨੂੰ ਧੱਕੇ ਪੈਂਦੇ ਹਨ। ਦੁਖਾਂ ਦੀ ਇਸ ਲੰਮੀ ਜੀਵਨ-ਕਹਾਣੀ ਦਾ ਮੂਲ-ਕਾਰਨ ਕੀ ਹੈ? ਪਰਮਾਤਮਾ ਤੋਂ ਵਿਛੋੜਾ। ਸੋ ਫ਼ਰੀਦ ਜੀ ਲਿਖਦੇ ਹਨ ਕਿ ਦੁਨੀਆਂ ਵਿਚ ਰਹਿ ਕੇ ਜੇ ਪ੍ਰਭੂ ਨਾਲ ਮਿਲਾਪ ਨਾਹ ਹੋ ਸਕਦਾ ਹੋਵੇ, ਤਾਂ ਮੈਂ ਗ੍ਰਿਹਸਤ ਛੱਡ ਕੇ ਫ਼ਕੀਰ ਬਣਨ ਨੂੰ ਭੀ ਤਿਆਰ ਹਾਂ। ਫ਼ਰਮਾਂਦੇ ਹਨ—

> ਫਰੀਦਾ ਪਾੜਿ ਪਟੋਲਾ ਧਜ ਕਰੀ, ਕੰਬਲੜੀ ਪਹਿਰੇਉ ॥
> ਜਿਨੀ ਵੇਸੀ ਸਹੁ ਮਿਲੈ, ਸੇਈ ਵੇਸ ਕਰੇਉ ॥ ੧੦੩ ॥
> ਫਰੀਦਾ ਤਿਨਾ ਮੁਖ ਡਰਾਵਣੇ, ਜਿਨਾ ਵਿਸਾਰਿਓਨੁ ਨਾਉ ॥
> ਐਥੈ ਦੁਖ ਘਣੇਰਿਆ, ਅਗੈ ਠਉਰ ਨ ਠਾਉ ॥ ੧੦੬ ॥

ਭਾਵੇਂ ਫ਼ਰੀਦ ਜੀ ਸ਼ੁਰੂ ਵਿਚ ਹੀ ਗ੍ਰਿਹਸਤ ਛੱਡ ਕੇ ਫ਼ਕੀਰ ਬਣਨ ਦੇ ਵਿਰੁਧ ਸਾਫ਼ ਲਫ਼ਜ਼ਾਂ ਵਿਚ ਤਾੜਨਾ ਕਰ ਚੁਕੇ ਹਨ, ਫਿਰ ਭੀ ਸਾਡੇ ਇਸ ਦੇਸ ਉਤੇ 'ਨਕਲੀ ਤਿਆਗ' ਦਾ ਇਤਨਾ ਪ੍ਰਭਾਵ ਹੈ ਕਿ ਥੋੜੀ ਜਿਤਨੀ ਭੀ ਧਾਰਮਿਕ ਰੁਚੀ ਵਾਲੇ ਬੰਦੇ ਝੱਟ ਠੇਡਾ ਖਾ ਜਾਂਦੇ ਹਨ। ਫ਼ਰੀਦ ਜੀ ਨੇ ਤਾਂ ਸਾਫ਼ ਆਖਿਆ—

> ਫਰੀਦਾ ਜੰਗਲੁ ਜੰਗਲੁ ਕਿਆ ਭਵਹਿ, ਵਣਿ ਕੰਡਾ ਮੋੜੇਹਿ ॥
> ਵਸੀ ਰਬੁ ਹਿਆਲੀਐ, ਜੰਗਲੁ ਕਿਆ ਢੂਢੇਹਿ ॥ ੧੯ ॥

ਗੁਰੂ ਅਮਰਦਾਸ ਜੀ ਫ਼ਰੀਦ ਜੀ ਦਾ ਸ਼ਲੋਕ ਪੜ੍ਹ ਕੇ ਝੱਟ ਇਹ ਖ਼ਤਰਾ ਭਾਪ ਗਏ।

ਉਨ੍ਹਾਂ ਨੂੰ ਇਸ ਗੱਲ ਦੀ ਲੋੜ ਜਾਪੀ ਕਿ ਇਸ ਘੁੰਡੀ ਨੂੰ ਖੋਹਲ ਦਿਤਾ ਜਾਏ ਤਾਕਿ ਕੋਈ 'ਸਾਧੂਆਂ' ਦਾ ਗਰਵੀਦਾ ਇਥੇ ਕਿਤੇ ਠੇਡਾ ਨਾਹ ਖਾਹ ਜਾਏ। ਸੋ, ਆਪ ਨੇ ਇਸ ਸ਼ਲੋਕ ਦੀ ਵਿਆਖਿਆ ਵਜੋਂ ਲਿਖ ਦਿਤਾ :

ਮ. ੩: ਕਾਇ ਪਟੋਲਾ ਪਾੜਤੀ,
ਕੰਬਲੜੀ ਪਹਿਰੇਇ ॥
ਨਾਨਕ ਘਰ ਹੀ ਬੈਠਿਆਂ ਸਹੁ ਮਿਲੈ,
ਜੇ ਨੀਅਤਿ ਰਾਸਿ ਕਰੇਇ ॥ ੧੦੪ ॥

ਬੜੀ ਸਾਦਾ ਜਿਹੀ ਗੱਲ ਹੈ ਕਿ ਜੇ ਗੁਰੂ ਨਾਨਕ ਦੇਵ ਜੀ ਦੇ ਖਿਆਲ ਸ਼ੇਖ ਫ਼ਰੀਦ ਜੀ ਦੇ ਖਿਆਲਾਂ ਨਾਲ ਮਿਲਦੇ ਨਹੀਂ ਸਨ, ਤਾਂ ਉਨ੍ਹਾਂ ਫ਼ਰੀਦ ਜੀ ਦੀ ਇਹ ਬਾਣੀ ਲਿਆਉਣੀ ਹੀ ਕਿਉਂ ਸੀ ? ਗਰੂ ਗ੍ਰੰਥ ਸਾਹਿਬ, ਵਿੱਚ ਗੁਰੂ ਅਰਜਨ ਦੇਵ ਜੀ ਨੇ ਭੀ ਕਿਤੇ ਕੋਈ ਐਸਾ ਇਸ਼ਾਰਾ ਨਹੀਂ ਦਿਤਾ ਕਿ ਫ਼ਰੀਦ ਜੀ ਦੇ ਖਿਆਲਾਂ ਨਾਲ ਗੁਰਮਤਿ ਸਹਿ-ਮਤ ਨਹੀਂ। ਅਸਹ-ਮਤ ਬਾਣੀ ਦਰਜ ਹੀ ਕਿਉਂ ਕਰਨ ਸੀ ?

(ਅ) ਅਸੀਂ ਆਪਣੇ ਰੋਜ਼ਾਨਾ ਜੀਵਨ ਵਿਚ ਵੇਖ ਰਹੇ ਹਾਂ ਕਿ ਹਰ ਵੇਲੇ ਅਨੇਕਾਂ ਹੀ ਅਜਿਹੀਆਂ ਉਖੇੜਾਂ ਵਾਪਰਦੀਆਂ ਰਹਿੰਦੀਆਂ ਹਨ ਜੋ ਸਾਨੂੰ ਸਹੀ ਮਨੁੱਖਤਾ ਦੇ ਨਿਸ਼ਾਨੇ ਤੋਂ ਦੂਰ ਪਰੇ ਲੈ ਜਾਣ ਦੇ ਜਤਨ ਕਰਦੀਆਂ ਹਨ। ਜੇ ਸਾਨੂੰ ਆਪਣੀ ਅੱਖ ਵਿਚ ਪਿਆ ਕੱਖ ਨਹੀਂ ਰੜਕਦਾ ਤਾਂ ਚੁਫੇਰੇ ਤਾਂ ਅਸੀਂ ਅਨੇਕਾਂ ਐਸੀਆਂ ਘਟਨਾਵਾਂ ਹੁੰਦੀਆਂ ਵੇਖਦੇ ਰਹਿੰਦੇ ਹਾਂ।

ਮਨੁੱਖ ਕਰੇ ਭੀ ਕੀਹ ? ਇਸ ਦੇ ਚਾਰ-ਚੁਫੇਰੇ ਹਨ ਹੀ ਇਤਨੇ ਸਾਮਾਨ ਕਿ ਉਨ੍ਹਾਂ ਦੇ ਸਾਹਮਣੇ ਇਹ ਕਈ ਵਾਰੀ ਚੁਫਾਲ ਡਿੱਗ ਪੈਂਦਾ ਹੈ।

ਇਹ ਗੱਲ ਫ਼ਰੀਦ ਜੀ ਨੇ ਇਉਂ ਬਿਆਨ ਕੀਤੀ ਹੈ:—

ਸਰਵਰੁ [illegible] ਪੰਖੀ ਹੇਕੜੋ, ਫਾਹੀਵਾਲ ਪਚਾਸ।
ਇਹੁ ਤਨੁ ਲਹਰੀ ਗਡੁ ਥਿਆ, ਸਚੇ ਤੇਰੀ ਆਸ ॥ ੧੨੫ ॥

ਇਨ੍ਹਾਂ ਫਾਹੀਆਂ ਤੋਂ ਬਚਣ ਲਈ ਪਰਮਾਤਮਾ ਦੇ ਦਰ ਤੇ ਡਿੱਗਣਾ ਹੀ ਇਕੋ ਇਕ ਰਸਤਾ ਹੈ। ਦੁਨੀਆਂ ਅਨੇਕਾਂ ਫਾਹੀਆਂ ਦੇ ਸਾਹਮਣੇ ਮਨੁੱਖ ਦਾ ਚੁਫਾਲ ਡਿੱਗ ਪੈਣਾ ਫ਼ਰੀਦ ਜੀ ਦੀਆਂ ਨਜ਼ਰਾਂ ਵਿਚ ਇਤਨਾ ਭਿਆਨਕ ਤੇ ਹਾਸੋ-ਹੀਣਾ ਦ੍ਰਿਸ਼ ਹੈ ਕਿ ਉਹ ਇਸ ਨੂੰ ਆਈ ਗਈ ਗੱਲ ਨਹੀਂ ਸਮਝਦੇ। ਆਖਦੇ ਹਨ ਕਿ ਫਾਹੀਆਂ ਤੋਂ ਬਚਣ ਲਈ ਉਪਰਾਲਾ ਇਹੀ ਹੈ ਕਿ ਰੱਬ ਵਿਚ ਜੁੜੋ, ਦੁਨੀਆਂ ਦੀ ਕਿਰਤ-ਕਾਰ ਕਰਦੇ ਹੋਏ

ਹੀ ਰੱਬ ਵਿਚ ਜੁੜੋ । ਇਨ੍ਹਾਂ ਫਾਹੀਆਂ ਤੋਂ ਹਾਰ ਖਾਂਦੇ ਰਹਿਣ ਨੂੰ ਸਾਧਾਰਨ ਜਿਹੀ ਗੱਲ ਨਾਹ ਸਮਝੋ । ਕਹਿੰਦੇ ਹਨ—ਮੈਂ ਤਾਂ, ਭਾਈ ! ਇਸ ਗੱਲ ਵਾਸਤੇ ਭੀ ਹਾਂ ਕਿ ਜੇ ਰੱਬ ਨੂੰ ਮਿਲਣ ਲਈ ਧੂਣੀਆ ਭੀ ਤਪਾਣੀਆਂ ਪੈਣ ਤਾਂ ਮੈਂ ਇਸ ਨੂੰ ਸਸਤਾ ਸੌਦਾ ਸਮਝਾਂਗਾ । ਫੁਰਮਾਂਦੇ ਹਨ:—

> ਤਨੁ ਤਪੈ ਤਨੂਰ ਜਿਉ, ਬਾਲਣੁ ਹਡ ਬਲੰਨਿ ॥
> ਪੈਰੀ ਥਕਾਂ ਸਿਰਿ ਜੁਲਾਂ, ਜੇ ਮੂੰ ਪਿਰੀ ਮਿਲੰਨਿ ॥੧੧੯॥

ਸ਼ਲੋਕ ਨੰ: 119 ਅਤੇ 125 ਨੂੰ ਰਲਾ ਕੇ ਪੜ੍ਹੋ । ਗੱਲ ਬੜੀ ਸਾਫ ਹੈ । ਪਰ ਨਿਰੇ 'ਭੇਖ' ਨੂੰ ਹੀ 'ਧੰਨ ਜੀ ਧੰਨ ਜੀ' ਆਖਣ ਵਾਲੇ ਦੇਸ ਵਿਚ ਬੜੀ ਛੇਤੀ ਟਪਲੇ ਲਗ ਸਕਦੇ ਹਨ । ਟਪਲਿਆਂ ਤੋਂ ਬਚਾਣ ਲਈ ਗੁਰੂ ਨਾਨਕ ਦੇਵ ਜੀ ਨੇ ਇਸ ਸ਼ਲੋਕ ਦੇ ਨਾਲ ਹੀ ਵਿਆਖਿਆ ਵਜੋਂ ਲਿਖ ਦਿਤਾ ਹੈ ਕਿ ਰੱਬ ਨੂੰ ਮਿਲਣ ਲਈ ਘਰ ਛੱਡ ਕੇ ਧੂਣੀਆਂ ਤਪਾਣ ਦੀ ਲੋੜ ਨਹੀਂ ਪਏਗੀ—

> ਤਨੁ ਨਾ ਤਪਾਇ ਤਨੂਰ ਜਿਉ,
> ਬਾਲਣੁ ਹਡ ਨਾ ਬਾਲਿ ॥
> ਸਿਰ ਪੈਰੀ ਕਿਆ ਫੇੜਿਆ,
> ਅੰਦਰਿ ਪਿਰੀ ਨਿਹਾਲਿ ॥ 120 ॥

ਵੇਖੋ: 'ਵਸੀ ਰਬੁ ਹਿਆਲੀ ਮੈ'

# ਫ਼ਰੀਦ ਸਾਹਿਬ ਅਤੇ ਗੁਰਮਤ

ਕਿਸੇ ਵੀ ਮਹਾਂ-ਪੁਰਖ ਦੇ ਧਾਰਮਕ ਸਿਧਾਂਤ ਦਾ ਭਲੀਭਾਂਤ ਗਿਆਨ ਪ੍ਰਾਪਤ ਕਰਨ ਲਈ ਸਭ ਤੋਂ ਪਹਿਲਾਂ ਇਹ ਦੇਖਣਾ ਪੈਂਦਾ ਹੈ ਕਿ ਉਸ ਨੇ ਆਪਣੇ ਸਿਧਾਂਤ ਵਿਚ ਰੱਬ, ਮਾਇਆ, ਜੀਵ-ਆਤਮਾ, ਮਨੁੱਖਾ ਜਨਮ, ਕਰਮ, ਜ਼ਿੰਦਗੀ, ਮੌਤ, ਮੁਕਤੀ ਅਤੇ ਸੰਸਾਰ ਦੀ ਹੋਂਦ ਬਾਬਤ ਕੀ ਵਿਚਾਰ ਪ੍ਰਗਟ ਕੀਤੇ ਹਨ। ਫੇਰ ਇਹ ਵੇਖਿਆ ਜਾਂਦਾ ਹੈ ਕਿ ਉਹ ਮਹਾਂ-ਪੁਰਖ ਆਪਣੇ ਕਥਨ ਕੀਤੇ ਸਿਧਾਂਤ ਨਾਲ ਆਪ ਕਿੰਨਾ ਕੁ ਸੱਚਾ ਅਤੇ ਨਿਆਇਸ਼ੀਲ ਹੈ। ਆਪਣੇ ਅਮਲੀ ਜੀਵਨ ਵਿੱਚ ਉਸ ਨੇ ਉਹ ਨਿਯਮ ਕਿੰਨੇ ਕੁ ਅਪਣਾਏ ਹਨ। ਅੰਤ ਵਿੱਚ ਇਹ ਵੇਖਿਆ ਜਾਂਦਾ ਹੈ ਕਿ ਉਸ ਦੇ ਸਿਧਾਂਤ ਵਿੱਚ ਮਨੁੱਖੀ ਜੀਵਨ ਦਾ ਮਨੋਰਥ ਕੀ ਹੈ ਤੇ ਉਸ ਨੂੰ ਪ੍ਰਾਪਤ ਕਰਨ ਦੇ ਸਾਧਨ ਕੀ ਹਨ।

ਇਥੇ ਅਸੀਂ ਸ਼ੇਖ ਫਰੀਦ ਦੇ ਨਾਂ ਹੇਠਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਮੁੱਚੀ ਬਾਣੀ ਦੇ ਆਧਾਰ ਤੇ ਉਨ੍ਹਾਂ ਦੇ ਮਹਾਨ ਸਿਧਾਂਤ ਦਾ ਨਿਰਨਾ ਕਰਕੇ ਉਸ ਦਾ ਗੁਰਮੱਤ ਨਾਲ ਟਾਕਰਾ ਕਰਾਂਗੇ।

ਫ਼ਰੀਦ ਸਾਹਿਬ ਦੇ ਧਾਰਮਕ ਸਿਧਾਂਤ ਦਾ ਆਧਾਰ ਆਮ ਤੌਰ ਤੇ ਇਸਲਾਮਕ ਸਿਧਾਂਤ ਹੈ। ਪਰ ਕਿਧਰੇ ਕਿਧਰੇ ਉਸ ਵਿਚ ਹਿੰਦੂ ਜੋਗ ਮੱਤ ਅਤੇ ਬੁਧ ਮੱਤ ਦੇ ਅਸਰ ਹੇਠ ਆਏ ਭਾਰਤੀ ਸੂਫ਼ੀ ਮੱਤ ਦੇ ਚਿੰਨ੍ਹ ਵੀ ਸਾਫ਼ ਦਿਖਾਈ ਦਿੰਦੇ ਹਨ। ਇਹੋ ਹੀ ਕਾਰਣ ਹੈ ਕਿ ਪੰਜਾਬੀ ਸਾਹਿਤ ਅਤੇ ਪੰਜਾਬੀ ਸੂਫ਼ੀਮੱਤ ਦੇ ਕਈ ਖੋਜੀ ਉਨ੍ਹਾਂ ਨੂੰ ਪੰਜਾਬੀ ਬੋਲੀ ਦਾ ਸਭ ਤੋਂ ਪਹਿਲਾ ਸੂਫ਼ੀ ਕਵੀ ਮੰਨਦੇ ਹਨ। ਭਾਵੇਂ ਉਨ੍ਹਾਂ ਦੇ ਅਮਲੀ ਜੀਵਨ ਵਿਚ ਸ਼ਾਹ ਹੁਸੈਨ ਅਤੇ ਬੁਲ੍ਹੇਸ਼ਾਹ ਵਰਗੇ ਮਹਾਨ ਸੂਫ਼ੀ ਕਵੀਆਂ ਵਾਲੀ ਖੁਲ੍ਹ ਤੇ ਸ਼ੋਖੀ ਦਾ ਉੱਕਾ ਹੀ ਅਭਾਵ ਸੀ।

ਸਿਦਕ, ਸਫ਼ਾਈ, ਸੇਵਾ, ਸਰਬ ਸਾਂਝਾ ਪਿਆਰ, ਨਿਰਛਲਤਾ, ਸਰਬੱਤ ਦਾ ਭਲਾ, ਆਚਰਨ ਦੀ ਪਕਿਆਈ, ਕਹਿਣੀ ਤੇ ਕਰਨੀ ਦੀ ਏਕਤਾ, ਸਿਮਰਨ ਭਗਤੀ, ਨਿਮ੍ਰਤਾ ਅਤੇ "ਮਨੁ ਜੀਤੈ ਜਗੁ ਜੀਤੁ' ਦੇ ਆਦਰਸ਼ ਅਨੁਸਾਰ ਇਹ ਸਿਧਾਂਤ ਗੁਰਮੱਤ ਸਿਧਾਂਤ ਨਾਲ ਵੀ ਚੋਖਾ ਮੇਲ ਖਾਂਦਾ ਹੈ। ਇਕ ਰੱਬ ਦੀ ਟੇਕ, ਚੰਗੇ ਅਮਲ, ਨੇਕੀ ਅਤੇ ਉਪਕਾਰ ਦੀ ਪ੍ਰੇਰਨਾ ਦੋ ਮਹਾਨ ਪਵਿੱਤਰ ਗੁਣ ਵੀ ਦੋਹਾਂ ਸਿਧਾਂਤਾਂ ਵਿਚ ਅਟੁੱਟ ਸਾਂਝ ਦਾ ਕਾਰਣ

ਹਨ। ਇਨ੍ਹਾਂ ਹੀ ਉੱਚੇ ਗੁਣਾਂ ਨੂੰ ਮੁੱਖ ਰੱਖ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਫਰੀਦ ਸਾਹਿਬ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ।

ਫਰੀਦ ਸਾਹਿਬ ਦੀ ਜੀਵਨੀ ਅਤੇ ਬਾਣੀ ਦਾ ਡੂੰਘਾ ਅਧਿਐਨ ਕਰਨ ਤੋਂ ਅਸੀਂ ਇਸ ਸਿੱਟੇ ਤੇ ਪੁਜਦੇ ਹਾਂ ਕਿ ਉਹ ਇਸਲਾਮ ਦੇ ਸਭ ਤੋਂ ਉਚੇ ਤੇ ਸੁਨਹਿਰੀ ਅਸੂਲ ਅਨੁਸਾਰ ਕੇਵਲ ਇਕ ਅੱਲਾ ਨੂੰ ਮੰਨਦੇ ਹਨ:—

ਤੇਰੀ ਪਨਹ ਖੁਦਾਇ ਤੂ ਬਖਸੰਦਗੀ।
ਸੇਖ ਫਰੀਦੈ ਖੈਰੁ ਦੀਜੈ ਬੰਦਗੀ।

ਪਰ ਉਸ ਰੱਬ ਜਾਂ ਖੁਦਾ ਦਾ ਗਿਆਨ ਸੱਤਵੇਂ ਅਸਮਾਨ ਉਤੇ ਪੁਜ ਕੇ ਜਾਂ ਜੰਗਲਾਂ ਵਿਚ ਘੁੰਮ ਕੇ ਪ੍ਰਾਪਤ ਨਹੀਂ ਹੁੰਦਾ ਸਗੋਂ ਸੱਚੇ ਪਿਆਰ ਸਿਦਕ ਅਤੇ ਭਰੋਸੇ ਦੁਆਰਾ ਅਸੀਂ ਉਸ ਨੂੰ ਆਪਣੇ ਹਿਰਦੇ ਵਿਚੋਂ ਹੀ ਪ੍ਰਾਪਤ ਕਰ ਸਕਦੇ ਹਾਂ:—

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ, ਵਣਿ ਕੰਡਾ ਮੋੜੇਹਿ
ਵਸੀ ਰੱਬੁ ਹਿਆਲੀਐ, ਜੰਗਲੁ ਕਿਆ ਢੂੰਡੇਹਿ।

ਇਸ ਵਿਚਾਰ ਦਾ ਸਪੱਸ਼ਟ ਅਰਥ ਇਹ ਹੈ ਕਿ ਫਰੀਦ ਸਾਹਿਬ ਰੱਬ ਨੂੰ ਅਕਾਰ ਵਾਲਾ ਨਹੀ ਸਗੋਂ ਨਿਰਾਕਾਰ ਮੰਨਦੇ ਹਨ। ਇਸਲਾਮ ਦੇ ਇਕ ਸਿਧਾਂਤ ਅਨੁਸਾਰ ਅੱਲਾ ਤਾਲਾ ਸੱਤਵੇਂ ਅਸਮਾਨ ਪਰ ਦਰਬਾਰ ਲਾਈ ਬੈਠਾ ਅਤੇ ਆਪਣੇ ਫਰਿਸ਼ਤਿਆਂ ਰਾਹੀਂ ਕਾਇਨਾਤ ਉਤੇ ਹਕੂਮਤ ਕਰਦਾ ਹੈ। ਪਰ ਫਰੀਦ ਸਾਹਿਬ ਜੀ ਉਸ ਨੂੰ ਹਰ ਇਨਸਾਨ ਦੇ ਹਿਰਦੇ ਵਿਚ ਪ੍ਰਕਾਸ਼ਮਾਨ ਮੰਨਦੇ ਹਨ। ਉਨ੍ਹਾਂ ਦਾ ਸਿਧਾਂਤ ਕੁਰਾਨ ਸ਼ਰੀਫ ਤੇ ਸੂਫੀਆਂ ਦੇ ਉਸ ਕਥਨ ਨਾਲ ਵਧੀਕ ਮਿਲਦਾ ਹੈ, ਜਿਸ ਵਿਚ ਦਸਿਆ ਹੈ ਕਿ ਰੱਬ ਮਨੁਖ ਦੀ "ਸ਼ਾਹਰਗ ਦੇ ਨੇੜੇ" ਹੈ।

ਏਥੇ ਹੀ ਬਸ ਨਹੀਂ ਸਗੋਂ ਫਰੀਦ ਰੱਬ ਨੂੰ ਸਾਰੀ ਖਲਕਤ ਵਿਚ ਵਿਆਪਕ ਵੀ ਸਮਝਦਾ ਹੈ, ਉਸ ਦੇ ਵਿਚਾਰ ਅਨੁਸਾਰ ਸਾਰਾ ਸੰਸਾਰ ਤੇ ਅਕਾਲ-ਪੁਰਖ ਆਪੋ ਵਿਚ ਤਾਣੇ ਪੇਟੇ ਵਾਂਗ ਮਿਲੇ ਹੋਏ ਅਤੇ ਇਕ-ਰੂਪ ਹਨ:—

ਫਰੀਦਾ ਖਾਲਕੁ ਖਲਕ ਮਹਿ, ਖਲਕ ਵਸਹਿ ਰੱਬ ਮਾਹਿ।
ਮੰਦਾ ਕਿਸ ਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ।

ਉਸ ਨੂੰ ਪ੍ਰਾਪਤ ਕਰਨ ਲਈ ਸਭ ਤੋਂ ਚੰਗਾ ਤੇ ਸਹੀ ਰਸਤਾ ਪਰੇਮ, ਭਗਤੀ, ਸਿਦਕ, ਭਰੋਸਾ, ਇਸ਼ਕ ਦਰਵੇਸ਼ੀ ਅਤੇ ਤਪੱਸਿਆ ਦਾ ਹੈ। ਪਰ ਦਿਖਾਵੇ ਦੀ ਮੁਹੱਬਤ ਕਰਨ ਵਾਲੇ ਉਸ ਦੇ ਸਚੇ ਆਸ਼ਕਾਂ ਵਿਚ ਸ਼ਾਮਲ ਨਹੀਂ ਕੀਤੇ ਜਾ ਸਕਦੇ:—

ਦਿਲਹੁ ਮੁਹਬਤਿ ਜਿਨੑ ਸੇਈ ਸਚਿਆ।
ਜਿਨ ਮਨਿ ਹੋਰੁ ਮੁਖਿ ਹੋਰੁ, ਸਿ ਕਾਂਢੇ ਕਚਿਆ।

ਮਨੁੱਖੀ ਜ਼ਿੰਦਗੀ ਦਾ ਮਨੋਰਥ ਹੀ ਰੱਬੀ ਇਸ਼ਕ ਹੈ। ਉਸ ਦਾ ਨਾਮ ਵਿਸਾਰਨ ਵਾਲੇ ਧਰਤੀ ਤੇ ਨਿਰਾ ਭਾਰ ਹਨ:—

ਰਤੇ ਇਸ਼ਕ ਖੁਦਾਇ ਰੰਗਿ ਦੀਦਾਰ ਕੇ।
ਵਿਸਰਿਆ ਜਿਨ ਨਾਮੁ ਤੇ ਭੋਇ ਭਾਰੁ ਥੀਏ।

ਭਾਵੇਂ ਇਹ ਰਮਜ਼ਾ ਕਾਮਲ ਮੁਰਸ਼ਦ ਤੋਂ ਬਿਨਾਂ ਹੱਥ ਨਹੀਂ ਆਉਂਦਾ ਪਰ ਦੂਜੇ ਪ੍ਰੇਮੀਆਂ ਨੂੰ ਇਸ ਰਾਹ ਤੇ ਟੁਰਦਿਆਂ ਵੇਖ ਕੇ ਸਚੇ ਪ੍ਰੇਮੀ ਦੇ ਮਨ ਵਿਚ ਉਸ ਤੇ ਟੁਰਨ ਲਈ ਉਤਸ਼ਾਹ ਜ਼ਰੂਰ ਉਪਜਦਾ ਹੈ:—

ਫੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ
ਕੰਚਨ ਵੰਨੇ ਪਾਸੇ ਕਲਵਤਿ ਚੀਰਿਆ।
ਜੋ ਗੁਰੁ ਦਸੇ ਵਾਟ ਮੁਰੀਦਾ ਜੋਲੀਐ।

ਜਦੋਂ ਉਸ ਦਾ ਅਥਾਹ ਪਿਆਰ ਕਿਸੇ ਦੇ ਦਿਲ ਵਿਚ ਘਰ ਕਰ ਜਾਂਦਾ ਹੈ ਤਾਂ ਦਰਸ਼ਨ ਤੋਂ ਬਿਨਾਂ ਉਸ ਨੂੰ ਇਕ ਪਲ ਵੀ ਚੈਨ ਨਹੀਂ ਆਉਂਦਾ। ਦਿਲ ਦਿਮਾਗ ਟਿਕਾਣੇ ਨਹੀਂ ਰਹਿੰਦਾ। ਵਿਛੋੜੇ ਦੀ ਅੱਗ ਨਾਲ ਸਰੀਰ ਦੀ ਸਾਰੀ ਰੱਤ ਸੁੱਕ ਜਾਂਦੀ ਹੈ:—

ਫਰੀਦਾ ਰਤੀ ਰਤੁ ਨ ਨਿਕਲੈ, ਜਉ ਤਨੁ ਚੀਰੈ ਕੋਇ।
ਜੋ ਤਨ ਰਤੇ ਰੱਬ ਸਿਉ, ਤਿਨ ਤਨਿ ਰਤੁ ਨ ਹੋਇ।

ਏਸੇ ਕਰਕੇ ਇਸ ਰਸਤੇ ਪਰ ਨਿਮ੍ਰਤਾ, ਗਰੀਬੀ, ਸਬਰ, ਸ਼ੁਕਰ, ਰਜ਼ਾ ਅਤੇ ਸਹਿਨ-ਸ਼ੀਲਤਾ ਨਾਲ ਚਲਣਾ ਚਾਹੀਦਾ ਹੈ:—

ਫਰੀਦਾ ਥੀਉ ਪਵਾਹੀ ਦਭੁ ਜੇ ਸਾਂਈ ਲੋੜਹਿ ਸਭੁ।
ਇਕੁ ਛਿਜਹਿ ਬਿਆ ਲਤਾੜੀਅਹਿ, ਤਾਂ ਸਾਂਈ ਦੈ ਦਰਿ ਵਾੜੀਅਹਿ।

ਦਰਵੇਸ਼ੀ ਦੇ ਰਸਤੇ ਟੁਰਦਿਆਂ ਦੁਨਿਆਵੀ ਸੁਖਾਂ ਅਤੇ ਸੁਆਦਾਂ ਦਾ ਤਿਆਗ ਕਰਨਾ ਜ਼ਰੂਰੀ ਹੈ:—

ਰੁਖੀ ਸੁਖੀ ਖਾਇ ਕੇ, ਠੰਢਾ ਪਾਣੀ ਪੀਉ।
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ।

ਦਿਖਾਵੇ ਦੀ ਪ੍ਰੀਤ ਕਿਸੇ ਕੰਮ ਨਹੀਂ ਆਉਂਦੀ:—

ਫਰੀਦਾ ਦਰਵੇਸੀ ਗਾਖੜੀ, ਚੋਪੜੀ ਪਰੀਤਿ ।
ਇਕਨਿ ਕਿਨੈ ਚਾਲੀਐ, ਦਰਵੇਸਾਵੀ ਰੀਤਿ ।

ਫਕੀਰੀ ਅਤੇ ਸੰਸਾਰਕ-ਰਹਿਣੀ ਬਹਿਣੀ ਵਿਚ ਕੋਈ ਮੇਲ ਨਹੀਂ ਹੈ। ਦੋਵੇਂ ਰਸਤੇ ਵੱਖੋ ਵੱਖਰੇ ਹਨ । ਰੱਬੀ ਫਕੀਰ ਨੂੰ ਸੰਸਾਰੀ ਮਾਰਗ ਤੋਂ ਪਰੇ ਚਲਣਾ ਚਾਹੀਦਾ ਹੈ:—

(ੳ) ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆ ਭਤਿ ।
ਬੰਨਿ ਉਠਾਈ ਪੋਟਲੀ, ਕਿਥੈ ਵੰਞਾ ਘਤਿ ।

(ਅ) ਫਰੀਦਾ ਪਾੜਿ ਪਟੋਲਾ ਧਜ ਕਰੀ, ਕੰਬਲੜੀ ਪਹਿਰੇਉ ।
ਜਿਨੀ ਵੇਸੀ ਸਹੁ ਮਿਲੈ, ਸੇਈ ਵੇਸ ਕਰੇਉ ।

ਹਿੰਦੂ ਸ਼ਾਸਤਰਾਂ ਵਿਚ 'ਪੁਰਸ਼ ਪ੍ਰਕ੍ਰਿਤੀ' ਦੋ ਮੂਲ ਸ਼ਕਤੀਆਂ ਮੰਨੀਆਂ ਗਈਆਂ ਹਨ । ਇਸਲਾਮ ਵਿਚ 'ਕਾਦਰ ਤੇ ਕੁਦਰਤ' ਦਾ ਸਿਧਾਂਤ ਅਪਨਾਇਆ ਗਿਆ ਹੈ । ਉਪਨਿਸ਼ਦਾਂ, ਵੇਦਾਂਤ, ਗੀਤਾ ਅਤੇ ਯੋਗ ਵਸ਼ਿਸ਼ਟ ਅਨੁਸਾਰ ਕੁਦਰਤ ਨੂੰ ਮਾਇਆ ਆਖਿਆ ਗਿਆ ਹੈ। ਬ੍ਰਹਮ ਅਤੇ ਮਾਇਆ ਦਾ ਸਿਧਾਂਤ ਅਸਲ ਵਿਚ ਕਾਦਰ ਅਤੇ ਕੁਦਰਤ ਦਾ ਹੀ ਸਿਧਾਂਤ ਹੈ । ਬ੍ਰਹਮ ਦੀ ਪ੍ਰਾਪਤੀ ਲਈ ਜ਼ਰੂਰੀ ਹੈ ਕਿ ਜੀਵ ਮਾਇਕ ਪਦਾਰਥਾਂ ਦੇ ਦਾਮਨਕ ਝਿਲਕਾਰਿਆਂ ਤੋਂ ਬਚੇ ਤੇ ਇਨ੍ਹਾਂ ਦੇ ਮਿਠੇ ਭੋਗ ਵਿਸ਼ੇ ਸਮਾਨ ਸਮਝੇ । ਵਿਸ਼ੇ ਵਿਕਾਰਾਂ ਵਿਚ ਗ੍ਰਸਿਆ ਇਨਸਾਨ ਮਾਨਸਕ ਤੇ ਆਤਮਕ ਟਿਕਾਉ ਪ੍ਰਾਪਤ ਨਹੀਂ ਕਰ ਸਕਦਾ । ਆਤਮਕ ਟਿਕਾਉ ਤੋਂ ਬਿਨਾਂ ਮਨੁਖ ਨੂੰ ਬ੍ਰਹਮ ਦੀ ਪ੍ਰਾਪਤੀ ਨਹੀਂ ਹੋ ਸਕਦੀ। ਫਰੀਦ ਸਾਹਿਬ ਵੀ ਇਸ ਅਸੂਲ ਨੂੰ ਮੰਨਦੇ ਹਨ । ਉਨ੍ਹਾਂ ਦੇ ਖਿਆਲ ਵਿਚ ਮਾਇਆ ਕਸੁੰਭੇ ਦੇ ਉਪਰੋਂ ਚਮ-ਕੀਲੇ ਤੇ ਵਿਚੋਂ ਕਚੇ ਰੰਗ ਦੇ ਫੁੱਲਾਂ ਵਾਂਗ ਹੈ । ਮਾਇਆ ਅੱਗ ਹੈ, ਜੋ ਇਸ ਨਾਲ ਪਿਆਰ ਕਰਦਾ ਹੈ, ਇਹ ਉਸ ਨੂੰ ਸਾੜ ਸੁੱਟਦੀ ਹੈ·—

ਹੱਥੁ ਨਾ ਲਾਇ ਕਸੁੰਭੜੈ ਜਲਿ ਜਾਸੀ ਢੋਲਾ ।

ਉਨ੍ਹਾਂ ਦੇ ਵਿਚਾਰ ਅਨੁਸਾਰ ਜੀਵ-ਆਤਮਾ ਮਾਨਸਕ ਕਾਮਨਾਵਾਂ ਨੂੰ ਕਾਬੂ ਕਰ ਕੇ ਹੀ ਬ੍ਰਹਮ ਵਿਚ ਲੀਨ ਹੋ ਸਕਦੀ ਹੈ:—

ਆਜੁ ਮਿਲਾਵਾ ਸ਼ੇਖ ਫਰੀਦ
ਟਾਕਿਮ ਕੂੰਜੜੀਆਂ ਮਨਹੁ ਮਚਿੰਦੜੀਆ ।

ਰੂਹ ਜਾਂ ਜੀਵ ਆਤਮਾਂ ਦੇ ਮਸਲੇ ਵਿਚ ਫ਼ਰੀਦ ਸਾਹਿਬ ਦਾ ਸਿਧਾਂਤ ਨਿਰੋਲ ਇਸਲਾਮੀ ਹੈ। ਉਹ 'ਆਵਾ ਗਵਣ' ਦੇ ਸਿਧਾਂਤ ਨੂੰ ਨਹੀਂ ਮੰਨਦਾ। ਉਸ ਦੇ ਵਿਚਾਰ ਅਨੁਸਾਰ ਅੱਲਾ ਤਾਲਾ ਨਵੀਆਂ ਤੋਂ ਨਵੀਆਂ ਰੂਹਾਂ ਨੂੰ ਸਰੀਰ ਦੇ ਕੇ ਹਰ ਰੋਜ਼ ਸੰਸਾਰ ਵਿਚ ਭੇਜਦਾ ਹੈ ਅਤੇ ਮੌਤ ਹੋ ਜਾਣ ਦੇ ਪਿਛੋਂ ਉਹ ਕਿਆਮਤ ਤੀਕ ਕਬਰਾਂ ਵਿਚ ਬੰਦ ਬੈਠੀਆਂ ਰਹਿੰਦੀਆਂ ਹਨ:

(ੳ) ਗੋਰਾਂ ਸੇ ਨਿਮਾਣੀਆਂ ਬਹਿਸਨ ਰੂਹਾਂ ਮਲਿ।

(ਅ) ਦੂਧਾਂ ਥਣੀ ਨ ਆਵਈ ਫਿਰਿ ਹੋਇ ਨ ਮੇਲਾ।

ਮਿਰਤਕ ਸਰੀਰ ਵੀ ਕਿਆਮਤ ਤੀਕ ਰੂਹ ਦੇ ਨਾਲ ਹੀ ਕਬਰ ਵਿਚ ਵਖਰਾ ਬੰਦ ਪਿਆ ਰਹਿੰਦਾ ਹੈ:—

ਇਟ ਸਿਰਾਣੇ ਭੁਇ ਸਵਣੁ, ਕੀੜਾ ਲੜਿਓ ਮਾਸਿ।
ਕੇਤੜਿਆਂ ਜੁਗ ਵਾਪਰੇ, ਇਕਤੁ ਪਇਆ ਪਾਸਿ।

ਜੀਵ-ਆਤਮਾ ਦੇ ਸਰੀਰ ਨਾਲ ਮਿਲਾਪ ਨੂੰ ਉਹ ਜ਼ਿੰਦਗੀ ਅਤੇ ਇਨ੍ਹਾਂ ਦੋਹਾਂ ਦੇ ਵਿਜੋਗ ਨੂੰ ਮੌਤ ਸਮਝਦਾ ਹੈ। ਉਸ ਦੇ ਖਿਆਲ ਵਿਚ ਮੌਤ ਅਤੀ ਭਿਆਨਕ ਤੇ ਦੁਖਦਾਈ ਚੀਜ਼ ਹੈ। ਉਸ ਨੇ ਜਾਨ ਨੂੰ ਵਹੁਟੀ ਤੇ ਮੌਤ ਦੇ ਫਰਿਸ਼ਤੇ ਨੂੰ ਲਾੜੇ ਨਾਲ ਉਪਮਾ ਦਿਤੀ ਹੈ:—

ਜਿਤੁ ਦਿਹਾੜੈ ਧਨ ਵਰੀ, ਸਾਹੇ ਲਏ ਲਿਖਾਇ।
ਮਲਕੁ ਜਿ ਕੰਨੀ ਸੁਣੀਦਾ, ਮੁਹੁ ਦੇਖਾਲੇ ਆਇ।
ਜਿੰਦੁ ਨਿਮਾਣੀ ਕਢੀਐ, ਹਡਾ ਕੂ ਕੜਕਾਇ।
ਜਿੰਦੁ ਵਹੁਟੀ ਮਰਣ ਵਰੁ, ਲੈ ਜਾਸੀ ਪਰਣਾਇ।

ਇਹ ਮੌਤ ਕੇਵਲ ਮਨੁਖ ਜਾਤੀ ਨੂੰ ਹੀ ਨਹੀਂ ਸਗੋਂ ਪਸ਼ੂ ਪੰਖੀ ਤੇ ਬਨਾਸਪਤੀ ਨੂੰ ਵੀ ਜ਼ਰੂਰ ਆਉਂਦੀ ਹੈ:—

ਫਰੀਦਾ ਰੁਤਿ ਫਿਰੀ ਵਣੁ ਕੰਬਿਆ,
ਪਤ ਝੜੇ ਝੜਿ ਪਾਹਿ।
ਚਾਰੇ ਕੁੰਡਾਂ ਢੂੰਢੀਆਂ,
ਰਹਣ ਕਿਥਾਊ ਨਾਹਿ।

ਜੀਵਾਂ ਦੇ ਕਰਮਾਂ ਸੰਬੰਧੀ ਫ਼ਰੀਦ ਸਾਹਿਬ ਦਾ ਵਿਸ਼ਵਾਸ ਇਹ ਹੈ ਕਿ ਕੋਈ ਵੀ ਜੀਵ ਆਪਣੇ ਕੀਤੇ ਕਰਮਾਂ ਦਾ ਫਲ ਭੁਗਤੇ ਬਿਨਾਂ ਨਹੀਂ ਰਹਿ ਸਕਦਾ। ਮੌਤ ਦੇ ਪਿਛੋਂ ਕਿਆ-

ਮਤ ਸਮੇਂ ਸਾਰੀਆਂ ਰੂਹਾਂ ਰਬ ਦੇ ਦਰਬਾਰ ਵਿਚ ਹਾਜ਼ਰ ਹੋਣਗੀਆਂ। ਉਨ੍ਹਾਂ ਦੇ ਚੰਗੇ ਤੇ ਮੰਦੇ ਕਰਮਾਂ ਦਾ ਦਫ਼ਤਰ ਪੇਸ਼ ਹੋਵੇਗਾਂ। ਰਬੀ ਹੁਕਮ ਅਨੁਸਾਰ ਹਰ ਇਕ ਨੂੰ ਕੀਤੇ ਕਰਮਾਂ ਦਾ ਚੰਗਾ ਜਾਂ ਮੰਦਾ ਫਲ ਭੁਗਤਣਾ ਪਵੇਗਾ। ਨੇਕ ਕਮਾਈ ਵਾਲੇ ਬਹਿਸ਼ਤਾਂ ਦਾ ਆਨੰਦ ਮਾਣਨਗੇ ਅਤੇ ਬੁਰੇ ਕਰਮ ਕਰਨ ਵਾਲਿਆਂ ਨੂੰ ਦੋਜ਼ਖ ਦੀ ਅੱਗ ਵਿਚ ਸੁਟਿਆ ਜਾਵੇਗਾ। ਇਸ ਕਰ ਕੇ ਹਰ ਇਨਸਾਨ ਨੂੰ ਦੁਨੀਆਂ ਵਿਚ ਚੰਗੇ ਕਰਮ ਕਰਨੇ ਚਾਹੀਦੇ ਹਨ:—

ਫਰੀਦਾ ਜਿਨੀ ਕੰਮੀ ਨਾਹਿ ਗੁਣ, ਤੇ ਕਮੜੇ ਵਸਾਰਿ।
ਮਤੁ ਸਰਮਿੰਦਾ ਥੀਵਹੀ, ਸਾਂਈ ਦੇ ਦਰਬਾਰ।

ਜਾਂ

ਲੇਖਾ ਰਬੁ ਮੰਗੇਸੀਆ, ਆਂਹੋ ਕੇਰ੍ਹੇ ਕੰਮ।
ਫਰੀਦਾ ਆਲ ਜਿ ਕੀਤੇ ਦੁਨੀ ਵਿਚਿ, ਦਰਗਹ ਆਏ ਕੰਮਿ।

ਸੰਸਾਰ ਸਬੰਧੀ ਫਰੀਦ ਸਾਹਿਬ ਦਾ ਖ਼ਿਆਲ ਹੈ ਕਿ ਇਹ ਦੁਖਾਂ ਦਾ ਘਰ ਹੈ। ਇਸ ਵਿਚ ਸੁਆਦਲੇ ਪਦਾਰਥ, ਸੁੰਦਰ ਤੇ ਮਨੋਰੰਜਕ ਨਜ਼ਾਰੇ ਤੇ ਰੂਪ ਅਤੇ ਦੁਖ ਦਾ ਕਾਰਣ ਬਣਦੇ ਹਨ। ਪਰ ਜਿਨ੍ਹਾਂ ਨੂੰ ਪੀਰ ਤੇ ਅੱਲਾ ਦੀ ਪਨਾਹ ਹੈ, ਉਹ ਬਚ ਜਾਂਦੇ ਹਨ:—

(ੳ) ਫਰੀਦਾ ਦੁਨੀ ਸੁਹਾਵਣੀ,
ਮੰਨ ਵਸੂਲਾ ਬਾਗ।
ਜੋ ਜਨ ਪੀਰ ਨਿਵਾਜਿਆ,
ਤਿਨ ਅੰਚ ਨ ਲਾਗ।

(ਅ) ਫਰੀਦਾ ਦੁਨੀ ਵਜਾਈ ਵਜਦੀ,
ਤੂੰ ਭੀ ਵਜਹਿ ਨਾਲਿ।
ਸੋਈ ਜੀਉ ਨ ਵਜਦਾ,
ਜਿਸ ਅਲਹੁ ਕਰਦਾ ਸਾਰ।

ਇਨ੍ਹਾਂ ਸਾਰੇ ਦੁਖਾਂ ਦਾ ਇਲਾਜ ਪ੍ਰਭੂ ਭਗਤੀ ਅਤੇ ਮੁਰਸ਼ਦ ਦਾ ਪਿਆਰ ਹੈ—

ਆਖੀਂ ਸੇਖਾ ਬੰਦਗੀ ਚਲਣ ਅਜ ਕਿ ਕਲ।

ਆਪਣੇ ਨਿਸ਼ਾਨੇ ਵਿਚ ਫਰੀਦ ਭਾਵੇਂ ਸਭ ਦਾ ਸਾਂਝਾ, ਸੁਲਾਹ-ਕੁਲ, ਮਜ਼ਹਬੀ ਈਰਖਾ ਤੋਂ ਉਚਾ, ਤਰਸ ਅਤੇ ਪਿਆਰ ਵਾਲਾ ਸਾਂਈ ਲੋਕ ਸੀ ਪਰ ਉਸ ਦਾ ਭਗਤੀ ਕਰਨ ਦਾ ਢੰਗ ਨਿਰੋਲ ਇਸਲਾਮੀ ਸੀ।

ਫ਼ਰੀਦ ਦੇ ਦਿਲ ਵਿਚ ਸਾਰੀ ਖਲਕਤ ਦਾ ਸਾਂਝਾ ਪਿਆਰ ਸੀ। ਉਸ ਨੂੰ ਕੇਵਲ ਦੰਭ ਤੇ ਪਖੰਡ ਬੁਰੇ ਲਗਦੇ ਸਨ, ਭਾਵੇਂ ਉਹ ਮੁਸਲਮਾਨਾਂ ਵਿਚ ਹੀ ਕਿਉਂ ਨਾ ਹੋਣ। ਫੋਕੇ ਅਤੇ ਕੱਟੜ ਸ਼ਰਾਹ ਵਾਦੀਆਂ ਤੋਂ ਉਲਟ ਉਹ ਸੱਚਾ ਤਪੱਸਵੀ ਜ਼ਾਹਦ ਅਤੇ ਦਰਵੇਸ਼ ਸੀ।

ਗੁਰਮਤ ਦੇ ਅਸੂਲਾਂ ਵਾਂਗ ਫ਼ਰੀਦ ਨੇ ਆਪਣੇ ਅਮਲੀ ਤੇ ਸ਼ਖਸੀ ਜੀਵਨ ਵਿਚੋਂ ਲੋਕਾਂ ਨੂੰ ਤੇ ਆਪਣੇ ਆਪ ਨੂੰ ਨਿੰਮ੍ਰਤਾ ਗਰੀਬੀ, ਸਬਰ, ਸ਼ੁਕਰ, ਜ਼ੋਹਦ, ਤਪੱਸਿਆ ਅਤੇ ਖਿਮਾਂ ਧਾਰਨ ਦਾ ਉਪਦੇਸ਼ ਦਿਤਾ:—

(ੳ) ਫ਼ਰੀਦਾ ਜੋ ਤੈ ਮਾਰਨਿ ਮੁਕੀਆਂ,
ਤਿਨਾ ਨਾ ਮਾਰੇ ਘੁੰਮਿ।
ਆਪਨੜੈ ਘਰਿ ਜਾਈਐ,
ਪੈਰ ਤਿਨਾਂ ਦੇ ਚੁੰਮਿ।

(ਅ) ਸਭਨਾ ਮਨ ਮਾਣਿਕ,
ਠਾਹਣੁ ਮੂਲਿ ਮਚਾਂਗਵਾ।
ਜੇ ਤਉ ਪਿਰੀਆ ਦੀ ਸਿਕ,
ਹਿਆਉ ਨ ਠਾਹੇ ਕਹੀਦਾ।

ਮੁਕਤ ਜਾਂ ਨਜਾਤ ਤੇ ਰੱਬੀ ਗਿਆਨ ਬਾਬਤ ਫ਼ਰੀਦ ਸਾਹਿਬ ਜੀ ਦੇ ਵਿਚਾਰ ਬਹੁਤੇ ਸਪਸ਼ਟ ਨਹੀਂ ਹਨ। ਇਸਲਾਮੀ ਸਿਧਾਂਤ ਅਨੁਸਾਰ ਬਹਿਸ਼ਤ ਦੀ ਪ੍ਰਾਪਤੀ ਹੀ ਨਜਾਤ ਹੈ। ਸ਼ਾਹਿਦ ਫ਼ਰੀਦ ਵੀ ਇਸੇ ਸਿਧਾਂਤ ਨਾਲ ਸਹਿਮਤ ਹੈ। ਏਸੇ ਕਰਕੇ ਉਹ ਰੱਬ ਨੂੰ ਸ਼ਹਿਦ ਦੀਆਂ ਨਦੀਆਂ ਅਤੇ ਪੱਕੀਆਂ ਖਜੂਰਾਂ ਆਖਦਾ ਹੈ। ਕੁਰਾਨੀ ਸਿਧਾਂਤ ਅਨੁਸਾਰ ਇਹ ਬਹਿ-ਸ਼ਤ ਦੇ ਮੇਵੇ ਹਨ ਜੋ ਪੱਕੇ ਨਿਮਾਜ਼ੀਆਂ ਹਾਜੀਆਂ ਤੇ ਮੋਮਨਾਂ ਨੂੰ ਹੀ ਪ੍ਰਾਪਤ ਹੁੰਦੇ ਹਨ। ਪਰ ਫ਼ਰੀਦ ਸਾਹਿਬ ਦੀ ਬਾਣੀ ਦਾ ਘੇਰਾ ਤਾਂ ਵਿਸ਼ੇਸ਼ ਕਰਕੇ ਵੈਰਾਗ, ਤਿਆਗ ਅਤੇ ਰੱਬੀ ਇਸ਼ਕ ਦੁਆਲੇ ਹੀ ਘੁੰਮਦਾ ਹੈ। ਇਨ੍ਹਾਂ ਸ਼ੁਭ ਗੁਣਾਂ ਦੀ ਪ੍ਰਾਪਤੀ ਨੂੰ ਹੀ ਉਹ ਮਨੁੱਖੀ ਜੀਵਨ ਦਾ ਮਨੋਰਥ ਸਮਝਦਾ ਹੈ:—

ਜੋਬਨ ਜਾਂਦੇ ਨਾ ਡਰਾਂ,
ਜੇ ਸਹ ਪ੍ਰੀਤਿ ਨਾ ਜਾਇ।
ਫ਼ਰੀਦਾ ਕਿਤੀ ਜੋਬਨ ਪ੍ਰੀਤ ਬਿਨੁ,
ਸੁਕ ਗਏ ਕੁਮਲਾਇ।

ਜਿਹੜੇ ਲੋਕ ਦੁਨੀਆਂ ਦੀਆਂ ਵਡਿਆਈਆਂ ਅਤੇ ਆਪਣੀ ਜੁਆਨੀ ਤੇ ਦੌਲਤ

ਉਤੇ ਮਾਣ ਕਰਦੇ ਸਨ ਉਹ ਰੱਬੀ ਨਿਹਮਤਾਂ ਤੇ ਬਰਕਤਾਂ ਪ੍ਰਾਪਤ ਨਹੀਂ ਕਰ ਸਕਦੇ:—

ਫਰੀਦਾ ਗਰਬੁ ਜਿਨਾ ਵਡਿਆਈਆ,
ਧਨਿ ਜੋਬਨਿ ਆਗਾਹ ।
ਖਾਲੀ ਚਲੇ ਧਣੀ ਸਿਉ,
ਟਿਬੇ ਜਿਉ ਮੀਹਾਹੁ ।

ਸਵੈ ਪੜਚੋਲ ਅਤੇ ਸੁਭ ਗੁਣਾ ਦਾ ਅਮਲ ਹੀ ਮਨੁੱਖੀ ਜੀਵਨ ਦਾ ਮਨੋਰਥ ਹੈ:—

ਫਰੀਦਾ ਜੇ ਤੂੰ ਅਕਲਿ ਲਤੀਫੁ,
ਕਾਲੇ ਲਿਖੁ ਨਾ ਲੇਖ ।
ਆਪਨੜੇ ਗਿਰੀਵਾਨ ਮਹਿ,
ਸਿਰੁ ਨੀਵਾਂ ਕਰਿ ਦੇਖੁ ।

ਬੁਰਾਈ ਦਾ ਬਦਲਾ ਬੁਰਾਈ ਵਿਚ ਨਹੀਂ ਸਗੋਂ, ਭਲਾਈ ਵਿਚ ਦੇਣਾ ਚਾਹੀਦੇ:—

ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨਾ ਹਢਾਇ ।
ਦੇਹੀ ਰੋਗੁ ਨਾ ਲਗਈ, ਪਲੈ ਸਭੁ ਕਿਛ ਪਾਇ ।

ਇਸ ਉਚੇ ਆਦਰਸ਼ ਨੂੰ ਪ੍ਰਾਪਤ ਕਰਨ ਲਈ ਉਸ ਨੇ ਜੋ ਢੰਗ ਅਪਣਾਇਆ ਉਹ ਨਿਰੋਲ ਇਸਲਾਮੀ ਸੀ । ਉਹ ਪੰਜ ਵੇਲੇ ਨਮਾਜ ਪੜ੍ਹਦਾ, ਰੋਜ਼ੇ ਰੱਖਦਾ, ਮਸਜ਼ਦ ਵਿਚ ਜਾਂਦਾ ਅਤੇ ਮਰਾਕਵਾ ਕਰਦਾ ਪਰ ਦੂਜੇ ਧਰਮ ਸਰਧਾਲੂਆਂ ਨੂੰ ਉਹ ਆਪਣੇ ਰੱਬ ਦੇ ਬੰਦੇ ਸਮਝਕੇ ਕਾਫ਼ਰ ਨਹੀਂ ਸੀ ਸਮਝਦਾ। ਉਹਨਾਂ ਨੂੰ ਵੀ ਉਹ ਆਪਣੇ ਰੱਬ ਦੇ ਬੰਦੇ ਸਮਝ ਕੇ ਉਨ੍ਹਾਂ ਨਾਲ ਦਿਲੋਂ ਪਿਆਰ ਕਰਦਾ । ਇਹੋ ਹੀ ਕਾਰਨ ਸੀ ਕਿ ਬਹੁਤ ਸਾਰੇ ਹਿੰਦੂ ਅਤੇ ਦੂਜੇ ਧਰਮਾਂ ਦੇ ਲੋਕ ਉਨ੍ਹਾਂ ਦੀ ਮਾਨਤਾ ਤੇ ਪੂਜਾ ਕਰਦੇ ਸਨ । ਸਭਾਵ ਦੀ ਨਿਮ੍ਰਤਾ, ਮਿਠਾਸ ਅਤੇ ਨਰਮਾਈ ਕਰਕੇ ਹੀ ਲੋਕੀਂ ਉਨ੍ਹਾਂ ਨੂੰ "ਸ਼ਕਰਗੰਜ" ਅਰਥਾਤ ਖੰਡ ਦਾ ਢੇਰ ਆਖਦੇ ਸਨ । ਉਨ੍ਹਾਂ ਦੇ ਆਚਰਨ ਵਿਚ ਵਡੇ ਤਿੰਨ ਗੁਣ ਸਨ, ਦਿਲ ਦੀ ਸਚਿਆਈ, ਵਰਤਾਵ ਦੀ ਸਫਾਈ ਅਤੇ ਆਚਰਨ ਦੀ ਪਕਿਆਈ । ਇਨ੍ਹਾਂ ਗੁਣਾਂ ਦੀ ਕਸਵੱਟੀ ਉਤੇ ਹੀ ਉਹ ਹਰ ਇਕ ਹਿੰਦੂ, ਮੁਸਲਮਾਨ ਨੂੰ ਪਰਖਦੇ ਸਨ । ਇਨ੍ਹਾਂ ਤੋਂ ਬਿਨਾ ਉਹ ਹਰ ਮਨੁੱਖ ਨੂੰ ਅਧੂਰਾ, ਅਸਫਲ, ਘਟੀਆ ਤੇ ਸਮੁੱਚੀ ਮਨੁੱਖਤਾ ਲਈ ਦੁਖਦਾਈ ਸਮਝਦੇ ਸਨ ।

ਅਸੀਂ ਦੱਸ ਆਏ ਹਾਂ ਕਿ ਉਨ੍ਹਾਂ ਦਾ ਉੱਚਾ ਤੇ ਸੁੱਚਾ ਸਿਧਾਂਤ ਬਹੁਤ ਸਾਰੀਆਂ ਗੱਲਾਂ ਵਿਚ ਗੁਰਮਤ ਸਿਧਾਂਤ ਨਾਲ ਚੋਖਾ ਮੇਲ ਖਾਂਦਾ ਹੈ। ਇਸ ਤੋਂ ਪਹਿਲਾਂ ਕਿ ਅਸੀਂ

ਫ਼ਰੀਦ ਸਾਹਿਬ ਦੇ ਸਿਧਾਂਤ ਦਾ ਗੁਰਮਤ ਨਾਲ ਟਾਕਰਾ ਕਰੀਏ, ਗੁਰਮਤ ਸਬੰਧੀ ਕੁਝ ਦੱਸਣਾ ਜ਼ਰੂਰੀ ਹੈ । ਸਿਖਾਂ ਦੇ ਦਸਾਂ ਗੁਰੂਆਂ ਨੇ ਸੰਸਾਰ ਦੇ ਸਾਹਮਣੇ ਜਿਹੜਾ ਮਹਾਂ ਪਵਿਤਰ, ਅਕਾਲ ਸੇਵੀ ਤੇ ਰਾਜ ਜੋਗ ਦਾ ਨਵਾਂ ਸਿਧਾਂਤ ਪੇਸ਼ ਕੀਤਾ ਉਸ ਨੂੰ "ਗੁਰਮਤ" ਆਖਦੇ ਹਨ । ਗੁਰਮਤ ਦਾ ਪੂਰਨ ਗਿਆਨ ਗੁਰੂ ਗ੍ਰੰਥ ਸਾਹਿਬ ਵਿਚ ਦਰਜ, ਪਹਿਲੇ ਪੰਜਾਂ ਗੁਰੂ ਸਾਹਿਬਾਂ, ਤੇ ਨਾਵੀਂ ਪਾਤਸ਼ਾਹੀ ਦੀ ਬਾਣੀ, ਦਸਮ-ਗ੍ਰੰਥ ਵਿਚ ਦਰਜ ਦਸਵੇਂ ਪਾਤਸਾਹ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਸ੍ਰੀ ਮੁਖ ਵਾਕ ਬਾਣੀ ਤੇ ਰਹਿਤ ਨਾਮਿਆਂ ਵਿਚੋਂ ਪ੍ਰਾਪਤ ਕੀਤਾ ਜਾ ਸਕਦਾ ਹੈ ।

ਫ਼ਰੀਦ ਸਾਹਿਬ ਦਾ ਸਿਧਾਂਤ ਜ਼ਿਆਦਾ ਕਰਕੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚਲੇ ਸਿਧਾਂਤ ਨਾਲ ਮਿਲਦਾ ਹੈ । ਰੱਬ ਦੀ ਵਾਹਦਾਨੀਜਤ ਅਤੇ ਉਸ ਦੀ ਪ੍ਰਾਪਤੀ ਦੇ ਮੂਲ ਸਾਧਨਾ ਵਿਚ ਦੋਵੇਂ ਸਿਧਾਂਤ ਮਿਲਦੇ ਜੁਲਦੇ ਹਨ । ਇਹ ਵੱਖਰੀ ਗੱਲ ਹੈ ਕਿ ਉਨ੍ਹਾਂ ਮੂਲ ਸਾਧਨਾਂ ਨੂੰ ਅਮਲ ਵਿਚ ਲਿਆਉਣ ਲਈ ਦੋਹਾਂ ਸਿਧਾਤਾਂ ਦਾ ਉਪਰਲਾ ਢੰਗ ਭਾਵੇਂ ਵਖੋ ਵਖਰਾ ਹੈ । ਫ਼ਰੀਦ ਸਾਹਿਬ ਮਸਜਦ ਵਿਚ ਜਾ ਕੇ ਪੰਜ ਵੇਲੇ ਨਮਾਜ਼ ਪੜ੍ਹਨ ਦਾ ਢੰਗ ਅਪਣਾਉਂਦੇ ਹਨ ਪਰ ਗੁਰਬਾਣੀ ਵਿਚ ਮਿਹਰ ਨੂੰ ਮਸੀਤ ਅਤੇ ਸਿਦਕ ਨੂੰ ਮੁਸੱਲਾ ਬਣਾਇਆ ਹੈ:—

ਮਿਹਰ ਮਸੀਤ ਸਿਦਕੁ ਮੁਸੱਲਾ, ਹਕ ਹਲਾਲ ਕੁਰਾਨੁ ।
ਸਰਮ ਸੁੰਨਤਿ ਸੀਲੁ ਰੋਜ਼ਾ, ਹੋਹਿ ਮੁਸਲਮਾਨੁ ।

ਪਰ ਫ਼ਰੀਦ ਸਾਹਿਬ ਜੀ ਇਸ ਖਿਆਲ ਨੂੰ ਇਸ ਤਰ੍ਹਾਂ ਪ੍ਰਗਟ ਕਰਦੇ ਹਨ:—

ਦਿਲਹੁ ਮੁਹਬਤਿ ਜਿੰਨ ਸੇਈ ਸਚਿਆ ।
ਜਿਨ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕੱਚਿਆ ।

ਸਾਫ਼ ਜ਼ਾਹਰ ਹੈ ਕਿ ਦਿਲ ਦੀ ਸਚਾਈ, ਸਫ਼ਾਈ ਅਤੇ ਪਿਆਰ ਦਾ ਸੱਚਾ ਅਮਲ ਹੀ ਜੀਵ ਦਾ ਛੁਟਕਾਰਾ ਕਰਦਾ ਹੈ । ਇਹ ਗੁਣ ਦੋਹਾਂ ਹੀ ਸਿਧਾਂਤਾਂ ਵਿਚ ਸਾਂਝਾ ਹੈ । ਜੇਕਰ ਫ਼ਰੀਦ ਸਾਹਿਬ ਆਪਣੇ ਸਿਧਾਂਤ ਵਿਚ ਕੇਵਲ ਇਕੋ ਰੱਬ ਤੇ ਭਰੋਸਾ ਰੱਖਦਾ ਹੈ, ਤਾਂ ਗੁਰਮਤ ਵਿਚ ਵੀ ਉਸੇ ਹੀ ਅਕਾਲ ਪੁਰਖ ਦਾ ਆਸਰਾ ਲਿਆ ਗਿਆ ਹੈ:—

ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ।
ਤੂੰ ਮੇਰਾ ਬੰਧਪੁ, ਤੂੰ ਮੇਰਾ ਭਰਾਤਾ ।
ਤੂੰ ਮੇਰਾ ਰਾਖਾ ਸਭਨੀ ਥਾਈ ।
ਤਾ ਭਉ ਕੇਹਾ ਕਾੜਾ ਜੀਉ (ਮਾਝ ਮਹਲਾ ੫)

ਜੀਵ ਆਤਮਾ ਜਾਂ ਰੂਹ ਦੇ ਮਸਲੇ ਵਿਚ ਫ਼ਰੀਦ ਸਾਹਿਬ ਤੇ ਗੁਰਮਤ ਵਿਚ ਭਾਵੇਂ ਵੇਰ ਫ਼ਰਕ ਹੈ ਪਰ ਦੋਵੇਂ ਸਿਧਾਂਤ ਰੂਹ ਦਾ ਮਾਲਕ ਕੇਵਲ ਰੱਬ ਜਾਂ ਅਕਾਲ ਪੁਰਖ ਨੂੰ ਹੀ ਮੰਨਦੇ ਹਨ। ਊਝ ਫ਼ਰੀਦ ਰੂਹ ਨੂੰ ਰੱਬ ਦੀ ਕਿਰਤ ਮੰਨਦਾ ਹੈ ਅਤੇ ਗੁਰਮਤ ਉਸ ਨੂੰ ਰੱਬ ਦਾ ਰੂਪ ਆਖਦੀ ਹੈ:—

(ੳ) ਮਨ ਤੂੰ ਜੋਤ ਸਰੂਪ ਹੈਂ ਆਪਣਾ ਮੂਲ ਪਛਾਣੁ।

(ਅ) ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤ ਰਖੀ।

ਤਾ ਤ ਜਗ ਮਹਿ ਆਇਆ।

(ਰਾਮਕਲੀ ਮਹਲਾ ੩, ਅਨੰਦੁ)

ਫ਼ਰੀਦ ਜੀਵ ਆਤਮਾਂ ਦੇ ਆਵਾਗਵਣ ਨੂੰ ਨਹੀਂ ਮੰਨਦਾ ਪਰ ਗੁਰਮਤ ਵਿਚ ਇਸ ਸਿਧਾਂਤ ਨੂੰ ਅਪਣਾਇਆ ਗਿਆ ਹੈ:—

ਕਈ ਜਨਮ ਭਏ ਕੀਟ ਪਤੰਗਾ,

ਕਈ ਜਨਮ ਗਜ ਮੀਨ ਕੁਰੰਗਾ।

ਕਈ ਜਨਮ ਪੰਖੀ ਸਰਪ ਹੋਇਓ।

ਪਰ ਇਹ ਗਲ ਦੋਵੇਂ ਮੰਨਦੇ ਹਨ ਕਿ ਹਰੇਕ ਜੀਵ ਨੂੰ ਆਪਣੇ ਕੀਤੇ ਕਰਮਾਂ ਦਾ ਫਲ ਭੁਗਤਣਾ ਪੈਂਦਾ ਹੈ:—

ਚੰਗਿਆਈਆਂ ਬੁਰਿਆਈਆਂ, ਵਾਚਹਿ ਧਰਮ ਹਦੂਰ।

ਕਰਮੀ ਆਪੋ ਆਪਣੀ, ਕੇ ਨੇੜੈ ਕੇ ਦੂਰ (ਜਪੁਜੀ)

ਨਾਮ ਜਪਣ, ਪਵਿਤਰ ਕਰਨੀ ਅਤੇ ਆਚਰਨ ਦੀ ਪਕਿਆਈ ਉਤੇ ਦੋਹਾਂ ਵਿਚ ਹੀ ਇਕੋ ਜਿਹਾ ਜ਼ੋਰ ਦਿਤਾ ਗਿਆ ਹੈ:—

ਸਗਲ ਧਰਮ ਮਹਿ ਸ੍ਰੇਸ਼ਟ ਧਰਮੁ

ਹਰਿ ਕੋ ਨਾਮੁ ਜਪੁ ਨਿਰਮਲ ਕਰਮੁ (ਸੁਖਮਨੀ, ਮਹਲਾ ੫)

ਅਕਾਲ ਪੁਰਖ ਦੀ ਭਗਤੀ, ਰੱਬੀ ਗਿਆਨ ਅਤੇ ਰੱਬੀ ਮਿਲਾਪ ਨੂੰ ਦੋਵੇਂ ਹੀ ਮਨੁੱਖੀ ਜੀਵਨ ਦਾ ਮਨੋਰਥ ਸਮਝਦੇ ਹਨ:—

ਭਈ ਪਰਾਪਤਿ ਮਾਨੁਖ ਦੇਹੁਰੀਆ।

ਗੋਬਿੰਦ ਮਿਲਨ ਕੀ, ਇਹ ਤੇਰੀ ਬਰੀਆ।

ਅਵਰਿ ਕਾਜ ਤੇਰੈ ਕੀਤੈ ਨ ਕਾਮੁ।

ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮੁ

(ਆਸਾ ਮਹਲਾ. ੫)

ਇਸ ਸ਼ਰਾਅ ਨੂੰ ਪ੍ਰਾਪਤ ਕਰਨ ਲਈ ਜਿਥੇ ਫ਼ਰੀਦ ਘੋਰ ਤਪਸਿਆ ਉਤੇ ਜ਼ੋਰ ਦਿੰਦਾ ਹੈ ਉਥੇ ਗੁਰਮਤ ਸਹਿਜ ਜੋਗ ਤੇ ਰਾਜ ਜੋਗ ਦਾ ਮਾਰਗ ਅਪਨਾਉਂਦੀ ਹੈ, ਨਿਸ਼ਾਨਾਂ ਭਾਵੇਂ ਦੋਹਾਂ ਦਾ ਇਕੋ ਹੀ ਹੈ:—

ਕਰਮੀ ਸਹਿਜ ਨਾ ਊਪਜੈ ਵਿਣੁ ਸਹਜੈ ਸਹਸਾ ਨਾ ਜਾਇ
ਨਾ ਜਾਵੈ ਸਹਸਾ ਹੋਰ ਤੇ ਕਿਤੈ ਵੇਖੋ ਕਰਮ ਕਮਾਇ।
(ਰਾਮਕਲੀ ਅਨੰਦੁ ਮਹਲਾ ੩)

ਫ਼ਰੀਦ ਜਿਥੇ ਨਿਰੀ ਦਰਵੇਸ਼ੀ, ਜ਼ੌਹਦ ਅਤੇ ਫ਼ਕੀਰੀ ਦਾ ਹੀ ਰਾਹ ਅਖਤਿਆਰ ਕਰਦਾ ਹੈ, ਉਥੇ ਗੁਰਮਤ ਵਿਚ ਭਗਤੀ ਦੇ ਨਾਲ ਨਾਲ ਗ੍ਰਹਸਤੀ ਜੀਵਨ, ਧਰਮ ਦੀ ਕਿਰਤ, ਸੇਵਾ, ਕੁਰਬਾਨੀ ਅਤੇ ਵੰਡ ਛਕਣ ਤੇ ਜ਼ੋਰ ਦਿਤਾ ਗਿਆ ਹੈ:—

(ੳ) ਘਾਲਿ ਖਾਇ ਕਿਛੁ ਹਥਹੁ ਦੇਹਿ।
ਨਾਨਕ ਰਾਹ ਪਛਾਣੇ ਸੇਈ।

(ਅ) ਸੇਵ ਕਰੀ ਪਲ ਚਸਾ ਨ ਵਿਛੁੜਹਿ
ਜਨ ਨਾਨਕ ਦਾਸ ਤੁਮਾਰੇ ਜੀਉ (ਮਾਝ ਮਹਲਾ ੫)

(ੲ) ਅਨਦਿਨੁ ਮੇਲੁ ਭਇਆ ਮਨੁ ਮਾਨਿਆ, ਘਰ ਮੰਦਰ ਸੁਹਾਏ।
ਪੰਚ ਸ਼ਬਦ ਧੁਨਿ ਅਨਹਦ ਵਾਜੇ, ਹਮ ਘਰਿ ਸਾਜਨ ਆਏ।
(ਸੂਹੀ ਮਹਲਾ ੧)

ਪਰ ਫ਼ਰੀਦ ਵੀ ਗ੍ਰਹਸਤੀ ਸੀ। ਉਸ ਦੇ ਵੀ ਧੀਆਂ ਪੁੱਤਰ ਸਨ। ਸ਼ਾਇਦ ਗਰੀਬ ਹੋਵੇ। ਇਸੇ ਕਰਕੇ ਰੁੱਖੀ ਮਿੱਸੀ ਰੋਟੀ ਨੂੰ ਆਪਣੀ ਅਤੇ ਚੋਪੜੀ ਚਿਖੜੀ ਨੂੰ ਪਰਾਈ ਰੋਟੀ ਆਖਦਾ ਹੈ—ਪਰ ਜੇਕਰ ਦੂਜੇ ਪਾਸੇ ਗੁਰਮਤ ਵਿਚ ਛੱਤੀ ਪ੍ਰਕਾਰ ਦੇ ਭੋਜਨ ਜਾਇਜ਼ ਸਮਝੇ ਗਏ ਹਨ ਪਰ ਜੇਕਰ ਨਾਲ ਨਾਲ ਪ੍ਰਮਾਤਮਾ ਦਾ ਨਾਮ ਵੀ ਜਪਿਆ ਜਾਏ:—

ਜਹਿ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ।
ਤਿਸੁ ਠਾਕੁਰ ਕਉ ਰਖੁ ਮਨ ਮਾਹਿ (ਸੁਖਮਨੀ ਮਹਲਾ ੫)

ਜੇਕਰ ਡੂੰਘੀ ਦ੍ਰਿਸ਼ਟੀ ਨਾਲ ਵੇਖੀਏ ਤਾਂ ਫ਼ਰੀਦ ਦੇ ਸਿਧਾਂਤ ਵਲੋਂ ਗੁਰਮਤ ਸਿਧਾਂਤ ਬਹੁਤ ਵਿਸ਼ਾਲ ਅਤੇ ਬਹੁ-ਪੱਖ ਹੈ। ਉਸ ਵਿਚ ਮਨੁੱਖੀ ਜੀਵਨ ਦੇ ਹਰੇਕ ਪੱਖ ਤੇ ਰੋਸ਼ਨੀ ਪਾਈ ਗਈ ਹੈ। ਮਨੁੱਖੀ ਸਮਾਜ ਦੇ ਧਾਰਮਕ ਰਾਜਸੀ, ਭਾਈਚਾਰਕ, ਵਿਦਿਅਕ ਅਤੇ ਆਰਥਕ ਪੱਖ ਸੁਧਾਰਨ ਦਾ ਪੂਰਾ ਯਤਨ ਕੀਤਾ ਗਿਆ ਹੈ ਪਰ ਫ਼ਰੀਦ ਇਨ੍ਹਾਂ ਗੱਲਾਂ ਬਾਬਤ ਜਾਂ ਤਾਂ ਬਿਲਕੁਲ ਚੁੱਪ ਹੈ ਅਤੇ ਜਾਂ ਲਕੀਰ ਦਾ ਫ਼ਕੀਰ :—

ਫਰੀਦਾ ਏ ਵਿਹੁ ਗੰਦਲਾਂ, ਧਰੀਆਂ ਖੰਡੁ ਲਿਵਾੜਿ।
ਇਕ ਰਾਹੇਦੇ ਰਹਿ ਗਏ, ਇਕਿ ਰਾਧੀ ਗਏ ਉਜਾੜਿ।

ਪਰ ਗੁਰਬਾਣੀ ਵਿਚ ਫੁਰਮਾਇਆ ਹੈ:—

ਸੋ ਕਿਉ ਮੰਦਾ ਆਖੀਐ, ਜਿਤੁ ਜੰਮੈ ਰਾਜਾਨੁ।
(ਵਾਰ ਆਸਾ ਮਹਲਾ ੧)

ਏਸੇ ਤਰ੍ਹਾਂ ਮਨੁੱਖੀ ਸਮਾਜ ਵਿਚੋਂ ਛੂਤ ਛਾਤ, ਸੁੱਰ ਭਿੱਟ, ਸਤੀ ਹੋਣ ਦੀ ਰੀਤ, ਊਚ ਨੀਚ ਅਤੇ ਪਵ੍ਰਤਾ ਤੇ ਅਨਪਵ੍ਰਤਾ ਦੇ ਫੋਕੇ ਭਰਮ। ਭੂਤ ਉਡਾ ਕੇ ਉਨ੍ਹਾਂ ਦੀ ਥਾਂ ਏਕਤਾ ਤੇ ਬਰਾਬਰਤਾ ਦੇ ਉਚ ਗੁਣ ਪੈਦਾ ਕਰਨ ਦਾ ਜ਼ਿਰਤੋੜ ਯਤਨ ਕੀਤਾ ਗਿਆ ਹੈ :—

(ੳ) ਕਬੁਧਿ ਡੂਮਣੀ ਕੁਦਇਆ ਕਸਾਇਣ, ਮੁਠੀ ਕਰੋਧ ਚੰਡਾਲ।
ਕਾਹੀ ਕਢੀ ਕਿਆ ਥੀਐ ਜਾ ਚਾਰੇ ਬੈਠੀਆ ਨਾਲ।
(ਆਸਾ ਮਹਲਾ ੧)

(ਅ) ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂੰ ਅਤਿ ਨੀਚ।
ਨਾਨਕ ਤਿਨ ਕੈ ਸੰਗਿ ਸਾਥਿ ਵਡਿਆਂ ਸਿਉ ਕਿਆ ਰੀਸ।

ਏਥੇ ਹੀ ਬਸ ਨਹੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚੌਹਾਂ ਵਰਨਾਂ ਨੂੰ ਇਕੋ ਬਾਟੇ ਵਿਚ ਸਾਂਝਾ ਅੰਮ੍ਰਿਤ ਛਕਾ ਕੇ ਆਪੋ ਵਿਚ ਨ ਕੇਵਲ ਭਰਾ ਭਰਾ ਹੀ ਬਣਾ ਦਿੱਤਾ ਸਗੋਂ ਗਿੱਦੜਾਂ ਤੋਂ ਸ਼ੇਰ ਅਤੇ ਅਬਲਾ ਤੋਂ ਕੌਰ ਬਣਾ ਕੇ ਸਵਾ ਸਵਾ ਲੱਖ ਨਾਲ ਇਕ ਇਕ ਸਿੰਘ ਨੂੰ ਲੜਾ ਕੇ ਵੀ ਵਿਖਾ ਦਿਤਾ। ਗੁਰੂ ਸਾਹਿਬ ਦਾ ਵਿਸ਼ਵਾਸ ਸੀ ਧਰਮ ਨਿਰਬਲ ਹਿਰਦੇ ਵਿਚ ਨਹੀਂ ਫੈਲ ਸਕਦਾ, ਇਸ ਲਈ ਖਾਲਸਾ ਪਰਗਟ ਕਰ ਕੇ ਸਾਰੇ ਭਾਰਤ ਨੂੰ ਜਥੇਬੰਦ ਕਰਨਾ ਜ਼ਰੂਰੀ ਹੈ। ਖਾਲਸੇ ਬਾਬਤ ਆਪ ਨੇ ਇਉਂ ਫੁਰਮਾਇਆ ਹੈ:—

ਖਾਲਸਾ ਮੇਰੋ ਰੂਪ ਹੈ ਖਾਸ,
ਖਾਲਸੇ ਮੇ ਹਉ ਕਰੋਂ ਨਿਵਾਸ।

ਇਹ ਵੀ ਆਖਿਆ :—

ਦਾਨੁ ਦੀਓ ਇਨਹੀ ਕਉ ਭਲੋ ਪੁਨੋ ਅਰਕਉ ਦਾਨ ਨ ਲਾਗਤ ਨੀਕੋ।
ਸੇਵ ਕਰੀ ਇਨ ਹੀ ਕੀ ਭਲੀ, ਪੁਨ ਔਰ ਕੀ ਸੇਵ ਸੁਹਾਤ ਨ ਜੀ ਕੋ।

ਇਸ ਤਰ੍ਹਾਂ ਗੁਰਮੱਤ ਦੇ ਵਿਸ਼ਾਲ ਗਿਆਨ ਦੁਆਰਾ ਭਾਰਤ ਦੇ ਮਨੁੱਖੀ ਸਮਾਜ ਵਿਚ ਵਿਕਾਸ ਆਇਆ। ਸਦੀਆਂ ਦੀ ਧਾਰਮਕ, ਭਾਈਚਾਰਕ, ਆਰਥਕ ਅਤੇ ਰਾਜਸੀ

ਗੁਲਾਮੀ ਦੇ ਸੰਗਲ ਕਟੇ ਗਏ। ਬ੍ਰਾਹਮਣਵਾਦ ਖਤਮ ਹੋਇਆ ਅਤੇ ਝੂਠੇ ਮੁੱਲਾਂ ਵਾਦ ਤੇ ਵੀ ਇਕ ਕਰਾਰੀ ਸੱਟ ਵੱਜੀ। ਸਮਾਜ ਵਿਚ ਇਕ ਨਵੀਂ ਰੂਹ ਚਮਕ ਉਠੀ। ਉਸ ਨੇ ਪੁਜਾਰੀ ਸ਼੍ਰੇਣੀ ਤੋਂ ਛੁਟਕਾਰਾ ਪਾਇਆ। ਮਨੁੱਖ ਦੇ ਇਤਹਾਸ ਵਿਚ ਮਿਹਨਤੀ ਤੇ ਕਿਰਤੀ ਸਮਾਜ ਦੀ ਪਹਿਲੀ ਵਾਰੀ ਨੀਂਹ ਰੱਖੀ ਗਈ, ਜਿਸ ਦਾ ਨਾਅਰਾ ਸਭ ਤੋਂ ਪਹਿਲਾਂ ਗੁਰਮੱਤ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਉਂ ਲਾਇਆ ਸੀ:—

ਹਕੁ ਪਰਾਇਆ ਨਾਨਕਾ, ਉਸ ਸੂਅਰ ਉਸ ਗਾਏ।
ਗੁਰ ਪੀਰ ਹਾਮਾ ਤਾ ਭਰੇ, ਜਉ ਮੁਰਦਾਰ ਨ ਖਾਏ।
ਮਾਰਨ ਪਾਇ ਹਰਾਮ ਮਹਿ, ਹੋਇ ਹਲਾਲ ਨਾ ਜਾਏ।
ਗਲੀਂ ਭਿਸਤਿ ਨਾ ਜਾਇਐ, ਛੁਟੈ ਸਚੁ ਕੁਮਾਏ।
ਨਾਨਕ ਗਲੀਂ ਕੂੜੀਆਂ, ਕੂੜੋ ਪਲੈ ਪਾਏ।

ਖਿਆਲ, ਅਮਲ ਅਤੇ ਵਰਣਨ ਦੀ ਇਹ ਦਲੇਰੀ ਫਰੀਦ ਸਾਹਿਬ ਵਿਚ ਕਿਧਰੇ ਵੀ ਦਿਖਾਈ ਨਹੀਂ ਦਿੰਦੀ। ਪਰ ਬੁਨਿਆਦੀ ਤੌਰ ਤੇ ਉਸ ਦਾ ਸਿਧਾਂਤ ਇਸ ਸਿਧਾਂਤ ਨਾਲ ਜ਼ਰੂਰ ਮਿਲਦਾ ਹੈ। ਜ਼ਿਆਦਾ ਵੈਰਾਗੀ ਹੋਣ ਦੇ ਕਾਰਨ ਫ਼ਰੀਦ ਸਾਹਿਬ ਮਨੁੱਖੀ ਮਨ ਨੂੰ ਹਰ ਵੇਲੇ ਨਿਰਾਸ਼ਾਵਾਦ ਵਲ ਲੈ ਜਾਂਦੇ ਹਨ ਪਰ ਗੁਰਮੱਤ ਸਿਧਾਂਤ ਸੰਸਾਰ ਦੀ ਨਾਸ਼ਮਾਨਤਾ ਦਿਖਾ ਕੇ ਉਸ ਨੂੰ ਮੁੜ ਚੜ੍ਹਦੀਆਂ ਕਲਾਂ ਵਿਚ ਰਹਿਣ ਦੀ ਪਰਹਨਾ ਦਿੰਦਾ ਹੈ। 'ਕੂੜ ਰਾਜਾ ਕੂੜ ਪਰਜਾ' ਦੀ ਗੂੰਜ ਵਿਚ 'ਆਪ ਸਤਿ ਕੀਆ ਸਭ ਸਤਿ' ਦਾ ਰਾਗ ਵੀ ਆਲਾਪਦਾ ਹੈ। ਗੁਰੂ ਨਾਨਕ ਦੇਵ ਦੇ 'ਆਦਿ ਸਚੁ ਜੁਗਾਦਿ ਸਚੁ ਹੈ ਭੀ ਸੱਚੁ ਨਾਨਕ ਹੋਸੀ ਭੀ ਸਚੁ' ਦੇ ਮਹਾਂ ਵਾਕ ਵਿਚੋਂ 'ਸਚੇ ਤੇਰੇ ਖੰਡ ਸਚੇ ਬ੍ਰਹਿਮੰਡ' ਦਾ ਨਾਅਰਾ ਲਾਉਂਦਾ ਹੈ।

ਇਹ ਠੀਕ ਹੈ ਕਿ ਨਾਵੇਂ ਮਹਲੇ ਦੀ ਬਾਣੀ ਵਿਚ ਫ਼ਰੀਦ ਅਤੇ ਗੁਰਮੱਤ ਸਿਧਾਂਤ ਵੈਰਾਗ, ਵਵੇਕ ਤੇ ਜਗਤ ਦੀ ਅਧਾਰਤਾ ਦੇ ਇਕੋ ਸੁਰ-ਤਾਲ ਵਿਚ ਰਲ ਕੇ ਬੋਲਦੇ ਹਨ ਪਰ ਦਸਮ ਪਾਤਸ਼ਾਹ ਦੀ ਬਾਣੀ ਵਿਚ ਵੈਰਾਗ ਵਵੇਕ ਤੇ ਕਰੁਣਾ ਰਸ ਦੇ ਸਾਰੇ ਗੁਣ ਬੀਰ ਰਸ ਦੀਆਂ ਨਵੀਆਂ ਤਾਰਾਂ ਰਾਹੀਂ ਜੀਵਨ ਅਤੇ ਮੌਤ ਦਾ ਫ਼ਰਕ ਮਿਟਾ ਕੇ ਆਪਣੇ ਉਚੇ ਆਦ-ਰਸ਼ ਦੀ ਪ੍ਰਾਪਤੀ ਲਈ ਇਉਂ ਅਰਦਾਸ ਕਰਦੇ ਹਨ:—

ਦੇਹ ਸ਼ਿਵਾ ਵਰ ਮੋਹਿ ਇਹਾ,
ਸ਼ੁਭ ਕਰਮਨ ਤੇ ਕਬਹੂੰ ਨ ਟਰਉ।
ਨ ਡਰਉ ਅਰਿ ਸਿਉ ਜਬ ਜਾਏ ਲਰਉ,
ਨਿਸਚੈ ਕਰ ਅਪਨੀ ਜੀਤ ਕਰਉ।
ਅਰ ਸਿਖ ਹੋਹ ਆਪਨੇ ਹੀ ਮਨ ਕਉ,

ਇਹ ਲਾਲਸ ਹੈ ਗੁਨ ਤਉ ਉਚਰਉ।
ਜਬ ਆਵ ਕੀ ਅਉਧ ਨਿਦਾਨ ਬਨੈ,
ਅਤਿ ਹੀ ਰਣ ਮਹਿ ਤਬ ਜੂਝ ਮਰਉ।

ਪਰ ਜੇਉ ਸਚਾਈ ਨੂੰ ਪ੍ਰਾਪਤ ਕਰਨ ਲਈ ਫ਼ਰੀਦ ਸਾਹਿਬ ਵਿਚ ਅਜਿਹਾ ਬਲ, ਜੋਸ਼ ਅਤੇ ਉਤਸ਼ਾਹ ਦਿਖਾਈ ਨਹੀਂ ਦਿੰਦਾ। ਭਾਵੇਂ ਉਹ ਨਰਮ ਸ਼ਬਦਾਂ ਵਿਚ ਦੋਨਾਂ ਜ਼ਰੂਰ ਆਖਦੇ ਹਨ ਕਿ :—

ਭਿਜਉ ਸਿਜਉ ਕੰਬਲੀ, ਅਲਹ ਵਰਸਉ ਮੇਹੁ।
ਜਾਇ ਮਿਲਾ ਤਿਨਾ ਸਜਣਾ, ਤੁਟਉ ਨਾਹੀ ਨੇਹੁ।

ਪਰ ਉਨ੍ਹਾਂ ਦਾ ਇਹ ਉਤਸ਼ਾਹ ਛੇਤੀ ਹੀ ਨਿਰਾਸ਼ਾਵਾਦ ਦੇ ਤਰਲਿਆਂ ਵਿਚ ਇਉਂ ਬਦਲ ਜਾਂਦਾ ਹੈ: —

ਫ਼ਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹ ਵਿਛਾਵਣ ਲੇਫੁ।
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ।

ਇਸ ਤੋਂ ਉਲਟ ਗੁਰਮੱਤ ਸਿਧਾਂਤ ਸਦਾ ਚੜ੍ਹਦੀਆਂ ਕਲਾਂ ਵਿਚ ਰਹਿੰਦਾ ਹੈ:—

ਕੋਈ ਆਣ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ,
ਹਉ ਤਿਸੁ ਪਹਿ ਆਪੁ ਵੇਚਾਈ।
ਦਰਸ਼ਨ ਹਰਿ ਦੇਖਣ ਕੈ ਤਾਈ।
ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ, ਹਰਿ ਹਰਿ ਨਾਮੁ ਧਿਆਈ
ਜੇ ਸੁਖੁ ਦੇਹਿ ਤਾ ਤੁਝਹਿ ਅਰਾਧੀ, ਦੁਖ ਭੀ ਤੁਝਹਿ ਧਿਆਈ।
ਜੇ ਭੁਖ ਦੇਹਿ ਤ ਇਤ ਹੀ ਰਾਜਾ, ਦੁਖ ਵਿਚਿ ਸੂਖ ਮਨਾਈ।
ਤਨੁ ਮਨੁ ਕਾਟਿ ਕਾਟਿ ਸਭੁ ਅਰਪੀ, ਵਿਚਿ ਅਗਨੀ ਆਪੁ ਜਲਾਈ
(ਸੂਹੀ ਮਹਲਾ ੪)

———

# ਸ਼ੇਖ ਫ਼ਰੀਦ ਅਤੇ ਗੁਰਮਤ

ਫ਼ਰੀਦ ਦੀ ਰਚਨਾ ਅਤੇ ਵਿਚਾਰਾਂ ਦਾ ਮੁੱਲ ਅੰਕਣ ਸਮੇਂ ਆਮ ਤੌਰ ਤੇ ਦੋ ਮਤ ਅਜੇ ਤਕ ਪੇਸ਼ ਕੀਤੇ ਗਏ ਹਨ। ਪਹਿਲਾ ਮਤ ਇਹ ਹੈ ਕਿ ਫ਼ਰੀਦ ਇਕ ਮੁਸਲਿਮ ਫ਼ਕੀਰ ਸੀ ਜਿਸ ਨੂੰ ਨਿੱਜੀ ਜੀਵਨ ਵਿਚ ਤਬਲੀਗ ਕਰਨ ਵਾਲੇ ਦਰਵੇਸ਼ ਤੋਂ ਲੈ ਕੇ ਸਮੇਂ ਦੇ ਕਟੜ ਮੁਸਲਿਮ ਰਾਜ-ਘਰਾਣੇ ਦੇ ਰਿਸ਼ਤੇਦਾਰ ਹੋਣ ਦਾ ਕੋਈ ਵੀ ਸਮਾਜਕ ਸਥਾਨ ਪ੍ਰਾਪਤ ਸੀ। ਮਸੀਤ ਜਾਣ ਦੀ ਪ੍ਰੇਰਨਾ ਦੇਣੀ, ਜੀਵਨ ਵਿਚ ਕਰਮ ਉਪਰ ਜ਼ੋਰ ਦੇਣਾ ਅਤੇ ਸ਼ਰਾ ਨਾਲ ਸਬੰਧਤ ਤੁਕਾਂ, ਤੁਕਾਂਸ਼ ਤੇ ਪ੍ਰਤੀਕ ਇਸ ਦਲੀਲ ਦੀ ਪੁਸ਼ਟੀ ਵਿਚ ਪੇਸ਼ ਕੀਤੇ ਜਾਂਦੇ ਹਨ।

ਦੂਜਾ ਅਤੇ ਪਹਿਲੇ ਦਾ ਵਿਰੋਧੀ ਵਿਚਾਰ ਆਮ ਤੌਰ ਤੇ ਇਹ ਪੇਸ਼ ਕੀਤਾ ਜਾਂਦਾ ਹੈ ਕਿ ਫ਼ਰੀਦ ਸੂਫ਼ੀ ਵਿਚਾਰਾਂ ਦੇ ਘੇਰੇ ਵਿਚ ਕਿਸੇ ਦਰਜੇ ਜਾਂ ਸਥਾਨ ਦਾ ਸੂਫ਼ੀ ਸੀ। ਉਸ ਦੀ ਵੇਦਨਾ, ਉਸ ਦੀ ਸਮੇਂ ਸਮੇਂ ਮੌਤ ਤੇ ਗੋਰ ਦੀ ਯਾਦ ਅਤੇ ਨਿਰਾਸ਼ਾਵਾਦ ਨੂੰ ਛੋਂਹਦਾ ਜੀਵਨ ਦੀ ਨਾਸ਼ਮਾਨਤਾ ਦਾ ਅਹਿਸਾਸ; ਇਸ ਮਤ ਦੀ ਪ੍ਰੋੜ੍ਹਤਾ ਬਣਦੇ ਹਨ।

ਜਦੋਂ ਵੀ ਫ਼ਰੀਦ ਨੂੰ ਮੁਸਲਿਮ ਮੁਰਸ਼ਦ ਦੇ ਰੂਪ ਵਿਚ ਦੇਖਿਆ ਜਾਂਦਾ ਹੈ ਤਾਂ ਸਾਡੇ ਅੰਦਰ ਭਾਰਤ ਦੇ ਸੁੰਨੀ ਗਲਬੇ ਵਾਲੇ ਇਸਲਾਮ ਦੀ ਧਾਰਨਾ ਕੰਮ ਕਰ ਰਹੀ ਹੁੰਦੀ ਹੈ ਅਤੇ ਇਸਲਾਮ ਦੇ ਆਪਣੇ ਅੰਦਰ ਪੈਦਾ ਹੋਏ ਦਵੰਦਾਂ ਨੂੰ ਭੁਲ ਜਾਂਦੇ ਹਾਂ, ਜਿਸ ਦੀ ਮੋਟੀ ਇਤਿਹਾਸਕ ਮਿਸਾਲ ਸਾਨੂੰ ਪਠਾਨਾਂ ਅਤੇ ਮਗਰੋਂ ਆਏ ਮੁਗਲਾਂ ਦੇ ਇਸਲਾਮ ਵਿਚਲੇ ਫਰਕ ਤੋਂ ਮਿਲਦੀ ਹੈ—ਧਾਰਨਾ ਦਾ ਉਹ ਫਰਕ, ਜਿਹੜਾ ਕਿ ਮੁਗਲਾਂ ਦੇ ਆਪਣੇ ਅੰਦਰ ਬਾਬਰ ਅਤੇ ਔਰੰਗਜ਼ੇਬ ਦੇ ਵਿਚਲੇ ਸਮੇਂ ਵਿਚ ਆ ਗਿਆ ਸੀ।

ਇੰਜ ਹੀ ਫ਼ਰੀਦ ਨੂੰ ਸੂਫ਼ੀ ਦੀ ਪਦਵੀ ਦੇਣ ਲਗਿਆਂ ਸਾਡੇ ਸਾਹਮਣੇ ਸੂਫ਼ੀ ਦਾ ਤਸੱਵਰ ਸ਼ਮਸ ਤਬਰੇਜ਼ ਤੋਂ ਲੈ ਕੇ ਬੁਲ੍ਹੇ ਸ਼ਾਹ ਤਕ ਚਲੀ ਆਉਂਦੀ ਕਤਾਰ ਦਾ ਹੁੰਦਾ ਹੈ ਅਤੇ ਜਦੋਂ ਫ਼ਰੀਦ ਅੰਦਰ ਸਾਨੂੰ ਸੂਫ਼ੀਆਂ ਜਿਹਾ ਅਦਵੈਤਵਾਦ,ਸ਼ਰਹ ਤੇ ਮਜ਼੍ਹਬ ਨੂੰ ਇਕ ਪਾਸੇ ਛਡ ਕੇ ਰਸੂਲ ਤਕ ਸਿੱਧੀ ਰਸਾਈ ਦੇ ਪੱਕ ਪ੍ਰਮਾਣ ਨਹੀਂ ਮਿਲਦੇ, ਤਾਂ ਗੱਲ ਉਸ ਦੇ ਸੂਫ਼ੀ ਹੋਣ ਦੀ ਪੂਰੀ ਤਰ੍ਹਾਂ ਬਣਦੀ ਨਹੀਂ।

ਫ਼ਰੀਦ ਨੂੰ ਸਮਝਣ ਵਾਸਤੇ ਸਾਡੇ ਲਈ ਜ਼ਰੂਰੀ ਹੈ ਸੂਫ਼ੀ ਮਤ ਦੇ ਦਮਸ਼ਕ ਤੋਂ ਈਰਾਨ ਤਕ ਆ ਪੁਜੇ ਵਿਚਾਰਾਂ ਨੂੰ ਤੁਲਨਾ ਦੇ ਵਿਚ ਸਾਹਮਣੇ ਰਖੀਏ ਅਤੇ ਭਾਰਤੀ ਇਸਲਾਮ ਅਤੇ ਸਮੁੱਚੇ ਸਮਾਜ ਦੇ ਪ੍ਰਕਰਨ ਵਿਚ ਇਸ ਨੇ ਕੀ ਰੂਪ ਧਾਰਨ ਕੀਤਾ ਇਸ ਦ੍ਰਿਸ਼ਟੀਕੋਨ ਤੋਂ ਜਿਹੜੇ ਸਿੱਟੇ ਨਿਕਲਣ ਉਨ੍ਹਾਂ ਨੂੰ ਪਰਖਣ ਲਈ ਗੁਰੂ ਗ੍ਰੰਥ ਸਾਹਿਬ ਜਾਂ ਗੁਰਮਤ ਬਹੁਤ ਹਦ ਤਕ ਸਫ਼ਲ ਕਸਵੱਟੀ ਦਾ ਕੰਮ ਦੇ ਸਕਦਾ ਹੈ। ਕੇਵਲ 'ਸ਼ੇਖ਼' ਦੇ ਸ਼ਾਬਦਿਕ ਜਾਂ ਤਕਨੀਕੀ ਅਰਥ ਸਾਨੂੰ ਪੂਰਾ ਥਹੁ ਨਹੀਂ ਲਾ ਸਕਦੇ।

ਇਸਲਾਮ-ਅਰਬ ਦੇ ਕਬੀਲਾਸ਼ਾਹੀ ਸਮਾਜ ਨੂੰ ਸਿਧੇ ਸਾਦੇ ਸ਼ਬਦਾਂ ਵਿਚ ਇਕ ਮੋਟਾ ਠੁੱਲ੍ਹਾ ਸਿਧਾਂਤ ਦਿਤਾ ਸੀ ਜਿਹੜਾ ਮੁਆਫ਼ਿਕ ਹੋਣ ਕਾਰਣ ਸ਼ੀਰ-ਸ਼ੱਕਰ ਹੋਏ ਜੀਵਨ ਨੂੰ ਜਥੇਬੰਦ ਕੌਮ ਦਾ ਰੂਪ ਦੇਣ ਵਿਚ ਸਫਲ ਸਿੱਧ ਹੋਇਆ। ਜਥੇਬੰਦ-ਅਰਬ ਦੀ ਪਹਿਲੀ ਕਾਂਗ ਜਦੋਂ ਚੜ੍ਹੀ ਤਾਂ ਇਸ ਨੇ ਇੱਕ ਦੋ ਸਦੀਆਂ ਵਿਚ ਹੀ ਅਫ਼ਰੀਕਾ ਦਾ ਮਹੱਤਵ ਪੂਰਨ ਭਾਗ, ਯੂਰਪ ਦੀ ਦੱਖਣ-ਪਛਮੀ ਕੰਨੀ ਅਤੇ ਮੱਧ ਏਸ਼ੀਆ ਨੂੰ ਆਪਣੀ ਲਪੇਟ ਵਿਚ ਲੈ ਲਿਆ। ਜਥੇਬੰਦ ਕੌਮ ਨੇ ਬਾਹੂਬਲ ਨਾਲ ਇਰਾਕ ਤੇ ਈਰਾਨ ਜਹੀਆਂ ਸ਼ਹਿਨਸ਼ਾਹੀਆਂ ਨੂੰ ਜਿੱਤ ਕੇ ਇਸਲਾਮ ਤਾਂ ਕਬੂਲ ਕਰਾ ਲਿਆ, ਕਲਮਾ ਤਾਂ ਪੜ੍ਹਾ ਲਿਆ ਪਰ ਇਸਲਾਮ ਦੇ ਅੰਦਰ ਰਹਿ ਕੇ ਕੁਰਾਨ ਦੀ ਇਕ ਨਵੀਂ ਵਿਆਖਿਆ ਇਕ ਨਵੇਂ ਤਸੱਵਰ ਪੇਸ਼ ਕਰਨ ਤੋਂ ਇਥੋਂ ਦੇ ਵਧੇਰੇ ਬੁਧਵਾਦੀ ਮਨ ਨੂੰ ਇਸਲਾਮ ਨਾ ਰੋਕ ਸਕਿਆ। ਇਸੇ ਸਮੇਂ ਵਿਚ ਮੈਸੋਪੋਟਾਮੀਆ ਦੀ ਅਮੀਰ ਵਿਰਾਸਤ ਵਾਲੇ ਬਸਰੇ ਬਗ਼ਦਾਦ ਤੋਂ ਲੈ ਕੇ ਬੋਧੀ ਤੇ ਭਾਰਤੀ ਦਰਸ਼ਨ ਤੋਂ ਪ੍ਰਭਾਵਤ ਇਲਾਕੇ—ਸੀਸਤਾਨ ਤਕ ਦੇ ਇਲਾਕੇ ਵਿਚ ਨਵੇਂ ਜੀਵਨ ਪ੍ਰਕਰਨ ਵਿਚ ਕੁਰਾਨ ਦੀਆਂ ਕਈ ਨਵੀਆਂ ਵਿਆਖਿਆਵਾਂ ਕੀਤੀਆਂ ਗਈਆਂ। ਇਹ ਘਟਨਾ-ਚੱਕਰ ਸਾਨੂੰ ਭਾਰਤ ਦਾ ਉਹ ਸਮਾਂ ਯਾਦ ਕਰਾਉਂਦਾ ਹੈ ਜਦੋਂ ਵੇਦਾਂ ਦੀ ਪ੍ਰਮਾ-ਣੀਕਤਾ ਤੇ ਮਹੱਤਵ ਨੂੰ ਵੇਖ ਕੇ ਭਾਰਤ ਦੇ ਦਾਰਸ਼ਨਿਕਾਂ ਨੇ ਆਪਣੇ ਹਿਤਾਂ ਲਈ ਇਨ੍ਹਾਂ ਦੀਆਂ ਮੀਮਾਂਸਾਵਾਂ ਲਿਖੀਆਂ। ਕੁਰਾਨ ਦੀਆਂ ਵੀ ਮੀਮਾਂਸਾਵਾਂ ਲਿਖੀਆਂ ਗਈਆਂ ਜਿਨ੍ਹਾਂ ਨੂੰ ਫ਼ਿੱਕਾ ਕਿਹਾ ਗਿਆ ਹੈ।

ਅਤੇ ਜਦੋਂ ਵਿਆਖਿਆ ਨਵੀਂ ਕੀਤੀ ਜਾਏ ਤਾਂ ਪਹਿਲਾਂ ਬਣੇ ਵਿਚਾਰ ਅਤੇ ਨਵੀਂ ਧਾਰਨਾ ਦਾ ਦਵੰਦ ਪੈਦਾ ਹੋਣਾ ਕੁਦਰਤੀ ਹੈ। ਇਸਲਾਮ ਵਿਚ ਵੀ ਅਜਿਹੇ ਵਿਚਾਰਾਧਾਰਕ ਅਤੇ ਦਾਰਸ਼ਨਿਕ ਦਵੰਦ ਪੈਦਾ ਹੋਏ ਜਿਨ੍ਹਾਂ ਨੂੰ ਫ਼ਿਤਨੇ ਕਿਹਾ ਗਿਆ ਹੈ। ਇਹੀ ਸ਼ਬਦ ਮਗਰੋਂ ਔਲ (Slang) ਜਾਂ ਗਾਲ ਦੇ ਅਰਥਾਂ ਵਿਚ ਵਰਤਿਆ ਗਿਆ। ਅਜਿਹਾ ਪਹਿਲਾ ਫ਼ਿਤਨਾ ਯਹੂਦੀਓਂ ਇਸਲਾਮ ਤੇ ਈਰਾਨ ਲਿਆਏ, ਇਬਨ ਸਬਾ ਵਲੋਂ ਉਠਾਇਆ ਗਿਆ ਜਿਸ ਅਨੁਸਾਰ ਅਦਵੈਤਵਾਦ ਨਾਲ ਮਿਲਦਾ 'ਹਲੂਲ' ਦਾ ਇਕ ਸਿਧਾਂਤ ਵਜੂਦ

ਵਿਚ ਆਇਆ।

ਬੁੱਧੀ ਨੇ ਇਸਲਾਮੀ ਧਰਮ ਵਿਚ ਜਦੋਂ ਵਿਰੋਧਤਾ ਪੇਸ਼ ਕੀਤੀ ਤਾਂ ਫ਼ਿਰਕਿਆਂ ਦਾ ਕੋਈ ਅੰਤ-ਸ਼ੁਮਾਰ ਨਾ ਰਿਹਾ। ਇਸ ਵਿਰੋਧਤਾ ਦਾ ਨਾਂ ਭਾਵੇਂ 'ਫ਼ਿਰਕੇ' ਤੋਂ ਵੀ ਵਧ ਭੈੜਾ ਰਖ ਲਿਆ ਜਾਂਦਾ ਪਰ ਓੜਕ ਤਾਂ ਇਹ ਵਿਚਾਰ ਜਾਂ ਸਿਧਾਂਤ ਹੀ ਸੀ। ਅਤੇ ਵਿਚਾਰ ਜਾਂ ਸਿਧਾਂਤ ਜਿੰਨੀ ਕੁ ਪਕੜ ਰਖਦਾ ਹੋਵੇ ਓਨੀ ਕੁ ਜਥੇਬੰਦੀ ਵੀ ਇਹ ਕਰ ਲੈਂਦਾ ਹੈ ਇਸੇ ਲਈ ਇਸਲਾਮ ਅੰਦਰ ਮੌਤਜ਼ਿਲਾ, ਅਖ਼ਵਾਨੁਸਫ਼ਾ (ਪਵਿਤਰ ਕਤਾਰ ਜਾਂ ਸਭਾ) ਬਾਤਿਨੀ, ਜ਼ਿੰਦੀਕ, ਮੁਲਹਿਦ, ਸ਼ੀਆ ਆਦਿਕ ਸੰਪ੍ਰਦਾਵਾਂ ਵਜੂਦ ਵਿਚ ਆਈਆਂ। ਇਹ ਕਹਿਣ ਨੂੰ ਤਾਂ ਸਾਰੀਆਂ ਇਸਲਾਮੀ ਸੰਪ੍ਰਦਾਵਾਂ ਸਨ ਪਰ ਅਮਲਾਂ ਅਤੇ ਆਪਸੀ ਸੰਬੰਧਾਂ ਵਿਚ ਇਹ ਗ਼ੈਰ-ਮੁਸਲਮਾਨਾਂ ਤੋਂ ਵੀ ਵਧੇਰੇ ਕੱਟੜ ਤੇ ਓਪਰਾ ਵਤੀਰਾ ਇਕ ਦੂਜੀ ਲਈ ਰਖਦੀਆਂ ਸਨ।

ਕੁਰਾਨ ਪਾਕ ਦੀ ਨਵੀਂ ਵਿਖਿਆਇਆ ਪਹਿਲਾਂ ਤਾਂ ਸਮੇਂ ਦੀਆਂ ਲੋੜਾਂ ਅਨੁਸਾਰ ਆਪਣੇ ਸਬੰਧੀ ਅਚੇਤ ਰਹੀ ਪਰ ਅਖ਼ਵਾਨੁਸਫ਼ਾ ਤਕ ਅਵਸਥਾ ਸੁਚੇਤ ਹੋ ਚੁਕੀ ਸੀ। ਇਸੇ ਲਈ ਅਖ਼ਵਾਨੁਸਫ਼ਾ ਵਲੋਂ ਕੁਰਾਨ ਦੀ ਸ਼ਾਬਦਿਕ ਪ੍ਰਮਾਣੀਕਤਾ ਸਬੰਧੀ ਕਿਹਾ ਗਿਆ "ਸਾਡੇ ਪੈਗੰਬਰ ਇਕ ਅਜਿਹੀ ਅਸਭਯ ਰੇਗਸਤਾਨੀ ਕੌਮ ਕੋਲ ਭੇਜੇ ਗਏ ਸਨ ਜਿਸ ਨੂੰ ਨਾ ਇਸ ਲੋਕ ਦੀ ਸੁੰਦਰਤਾ ਦਾ ਗਿਆਨ ਸੀ ਅਤੇ ਨਾ ਪ੍ਰਲੋਕ ਦੇ ਅਧਿਆਤਮਕ ਸਰੂਪ ਦਾ। ਅਜਿਹੇ ਲੋਕਾਂ ਲਈ ਕੁਰਾਨ ਦੀ ਮੋਟੀ-ਠੁਲ੍ਹੀ ਭਾਸ਼ਾ ਦਾ ਅਰਥ ਵਧੇਰੇ ਸਭਯ ਲੋਕਾਂ ਨੂੰ ਅਧਿਆਤਮਕ ਅਰਥਾਂ ਵਿਚ ਲੈਣਾ ਚਾਹੀਦਾ ਹੈ।"

ਸਪਸ਼ਟ ਹੈ ਕਿ ਇਹ ਅਧਿਆਤਮਿਕਤਾ ਕਬੀਲਾ ਸ਼ਾਹੀ ਸਮਝ ਤੋਂ ਵਧੇਰੇ ਜਟਿਲ ਅਤੇ ਬੌਧਿਕ ਅੰਸ਼ਾਂ ਵਾਲੀ ਸੀ। ਅਜੇ ਤਕ ਅਰਬੀ ਗ਼ਲਬੇ ਵਾਲਾ ਇਸਲਾਮ 'ਹਲੂਲ' ਜਾਂ ਤੌਹੀਦ (ਅਦਵੈਤਵਾਦ) ਤੋਂ ਅਗੇ ਨਹੀਂ ਸੀ ਟੱਪਿਆ। ਨਵੀਂ ਧਾਰਨਾਂ ਤੇ ਬੌਧਿਕਤਾ ਜਦੋਂ ਆਈ ਤਾਂ ਖ਼ਲੀਫ਼ਾ ਬਨੀ ਉੱਮਈਆ ਦੀ ਖ਼ਿਲਾਫ਼ਤ ਸਮੇਂ ਸਾਬਦ ਬਿਨ ਖ਼ਾਲਿਕ ਨੇ ਬਗ਼ਾਵਤ ਕੀਤੀ। ਬਗ਼ਾਵਤ ਆਪਣੇ ਆਪ ਵਿਚ ਸਮਾਜੀ ਸਰਗਰਮੀ ਹੀ ਨਹੀਂ ਮਾਨਸਿਕ ਤੇ ਬੌਧਿਕ ਚੇਤਨਤਾ ਵੀ ਸੀ। ਜਿੰਜ ਗ਼ਾਲਿਬ, ਗ਼ਾਸਿਬ ਅਤੇ ਰਵਾਇਤਾਂ ਉਪਰ ਖੜੀਆਂ ਕਰਾਮਾਤਾਂ ਵਾਲੇ ਇਸਲਾਮ ਵਿਰੁਧ ਜਿਹੜੀ ਨਵੀਂ ਇਸਲਾਮੀ ਧਾਰਨਾ ਬਣੀ ਉਸ ਦੇ ਮੋਟੇ-ਮੋਟੇ ਲੱਛਣ ਸਨ ਕਿ ਜੀਵ ਕਰਮ ਵਿਚ ਸੁਤੰਤਰ ਹੈ (ਸਜ਼ਾ ਵੀ ਤਾਂ ਸੁਤੰਤਰਤਾ ਕਾਰਣ ਹੈ), ਈਸ਼ਵਰ ਨਿਰਗੁਣ ਹੈ ਅਤੇ ਮੁਅਜਜ਼ਾ (ਚਮਤਕਾਰ) ਗ਼ਲਤ ਤੇ ਵਹਿਮ ਹੈ। ਇਨ੍ਹਾਂ ਵਿਚਾਰਾਂ ਉਪਰ ਹੀ ਮੌਤਜ਼ਿਲਾ ਸੰਪ੍ਰਦਾਇ ਦੀ ਨੀਂਹ ਪਈ ਅਤੇ ਸਮਾਂ ਆਇਆ ਜਦੋਂ ਬਗ਼ਦਾਦ ਦੀ ਖ਼ਿਲਾਫ਼ਤ ਬਨੀ ਉੱਮਈਆ ਹਥੋਂ ਨਿਕਲ ਕੇ ਅੱਬਾਸੀ

ਦੇ ਹਥ ਚਲੀ ਗਈ ਜਿਸ ਦੀ ਹਮਾਇਤ ਮੋਤਜ਼ਲੀਆਂ ਨੂੰ ਪ੍ਰਾਪਤ ਸੀ। ਇਹੀ ਵਿਚਾਰ ਮਗਰੋਂ ਖ਼ਿਲਾਫਤ ਦੀ ਪੋਪ ਵਾਂਗ ਕਮਜ਼ੋਰੀ ਅਤੇ ਮੱਧ ਏਸ਼ੀਆਂ ਤੇ ਈਰਾਨ ਦੀਆਂ ਸ਼ਹਿਨ-ਸ਼ਾਹੀਅਤਾਂ ਬੰਨ੍ਹਣ ਵਿਚ ਸਹਾਈ ਹੋਏ।

ਵਧੇਰੇ ਗੰਭੀਰ ਦਾਰਸ਼ਨਿਕ ਪ੍ਰਭਾਵਾਂ ਨੇ ਵੀ ਇਸਲਾਮ ਅੰਦਰ ਦਵੰਦ ਲਿਆਂਦਾ। ਅਖ਼ਵਾਨੁਸਫ਼ਾ ਇਕ ਤਰ੍ਹਾਂ ਪਿਥਾਗੋਰਸੀ ਯੂਨਾਨੀ ਦਰਸ਼ਨ, ਇਸਾਈਅਤ ਅਤੇ ਇਸਲਾਮ ਦਾ ਓਤ-ਪੋਤ ਰੂਪ ਸੀ ਜਿਸ ਵਿਚ ਦਾਰਸ਼ਨਿਕਤਾ ਤੋਂ ਬਿਨਾਂ ਜਥੇਬੰਦੀ ਦੇ ਅੰਸ਼ ਵੀ ਸਨ। ਪਰ ਇਸ ਦਾ ਸਭ ਤੋਂ ਵਧ ਜ਼ੋਰ ਤਿਆਗ ਤਪੱਸਿਆ ਅਤੇ ਆਤਮ ਸੰਜਮ ਉਪਰ ਸੀ। ਅਖ਼ਵਾਨੁਸਫ਼ਾ ਨੇ ਇਸਲਾਮ ਵਿਚ ਪਹਿਲੀ ਵਾਰ 'ਪ੍ਰੇਮ' ਉਪਰ ਬੌਧਿਕ ਪਧਰ ਉਪਰ ਜ਼ੋਰ ਦਿਤਾ। ਇਸ ਦਾ ਸਿਧਾਂਤ ਸੀ : "ਪਰੇਮ ਜੀਵ ਦੀ ਅੱਲਾ ਨਾਲ ਮਿਲਣ ਦੀ ਬੇਕਰਾਰੀ ਹੈ.....ਇਸੇ ਪ੍ਰੇਮ ਦਾ ਇਕ ਭਾਗ ਉਹ ਪ੍ਰੇਮ ਹੈ, ਜਿਹੜਾ ਇਸ ਜੀਵਨ ਦੇ ਪ੍ਰਾਣੀ ਮਾਤ੍ਰ ਲਈ ਖਿਮਾਂ ਹਮਦਰਦੀ ਅਤੇ ਸਨੇਹ ਰਾਹੀਂ ਦਰਸਾਇਆ ਜਾਂਦਾ ਹੈ।" ਅਖ਼ਵਾਨੁਸਫ਼ਾ ਆਪਣੇ ਦਾਰਸ਼ਨਿਕ ਖਾਸੇ ਵਿਚ ਨਾ ਹੀ ਤਾਂ ਪੂਰਣ ਭਾਂਤ ਇਸਲਾਮੀ ਸੀ ਅਤੇ ਨਾ ਹੀ ਅਜੇ ਸੂਫ਼ੀ ਮਤ ਹੀ ਵਜੂਦ ਵਿਚ ਆਇਆ ਸੀ। ਫ਼ਰੀਦ ਸਾਹਿਬ ਅਖਵਾਨੁਸਫ਼ਾ ਦੇ ਬਹੁਤ ਨੇੜੇ ਜਾਪਦੇ ਹਨ ਜਦੋਂ ਅਸੀਂ ਉਨ੍ਹਾਂ ਦੇ ਜੀਵਨ ਸਬੰਧੀ ਰਵਾਇਤਾਂ ਉਨ੍ਹਾਂ ਦੀਆਂ ਕਿਰਤਾਂ ਵਿਚੋਂ ਘੋਰ ਤਪੱਸਿਆ, ਸੰਜਮ, ਮੁੱਕੇ ਖਾ ਕੇ ਪੈਰ ਚੁੰਮਣ, ਸਭਨਾਂ ਦੇ ਮਨਾਂ ਨੂੰ ਮਾਣਕ-ਮੋਤੀ ਸਮਝਣ ਦੀਆਂ ਤੁਕਾਂ ਪੜ੍ਹਦੇ-ਸੁਣਦੇ ਹਾਂ।

ਫੇਰ ਸਮੇਂ ਮਗਰੋਂ, ਸੂਫ਼ੀਆਂ ਨੇ ਅਖ਼ਵਾਨੁਸਫ਼ਾ ਦੇ ਪ੍ਰੇਮ ਦੀ ਇਸ ਧਾਰਨਾ ਨੂੰ ਈਰਾਨੀ ਧਰਤੀ ਦੀ ਰੰਗੀਨੀ ਤੇ ਰੋਮਾਂਸ ਵਿਚ ਰਚਾ ਕੇ ਨਵੇਂ ਸਿਰਿਉਂ ਅਜਿਹਾ ਜ਼ੋਰ ਦਿਤਾ ਕਿ ਉਹ ਅੱਲਾ ਦੇ ਸਿਧੇ ਪ੍ਰੇਮ ਵਿਚ ਰਸੂਲ ਤੋਂ ਬੇਨਿਆਜ਼ ਤੇ ਕਈ ਵਾਰ ਰਸੂਲ ਦੇ ਨਾਂ ਉਪਰ ਚਲੀ ਸ਼ਰਹ ਤੋਂ ਬਾਗ਼ੀ ਹੋਏ ਜਾਪਣ ਲਗੇ।

ਪਰ ਫ਼ਰੀਦ ਦੇ ਸਮੇਂ ਤੋਂ ਕੁਝ ਪਹਿਲਾਂ ਸੂਫ਼ੀ ਵਿਚਾਰ ਭਾਰਤ ਹੀ ਨਹੀਂ ਈਰਾਨ ਵਿਚ ਵੀ ਪੁੰਗਰ ਰਹੇ ਸਨ, ਉਹ ਜੜ੍ਹ ਫੜ ਰਹੇ ਸਨ ਪਰ ਅਜੇ ਉਹ ਉਹ ਇਸਲਾਮ ਜਾਹਰੋਂ ਵਖਰ ਅਤੇ ਵਿਰੋਧ ਦੇ ਰੂਪ ਵਿਚ ਵਿਕਸਤ ਨਹੀਂ ਸਨ ਹੋਏ। 70 ਪੁਸਤਕਾਂ ਦਾ ਲੇਖਕ, ਬਗ਼ਦਾਦ ਅਤੇ ਤੂਸ (ਸੀਸਤਾਨ : ਈਰਾਨ) ਦੇ ਵਿਦਿਆ ਤੇ ਦਰਸ਼ਨ ਕੇਂਦਰਾਂ ਦਾ ਸਿਰਮੌਰ ਆਮਮ ਗਜ਼ਾਲੀ ਇਸੇ ਸਮੇਂ (ਜਨਮ 1050 ਅਤੇ ਚਲਾਣਾ 19 ਦਸੰਬਰ 1111 ਈ: ਫ਼ਰੀਦ 1173-1265) ਹੋਇਆ।

ਗਜ਼ਾਲੀ ਸੂਫ਼ੀ ਨਹੀਂ ਸੀ, ਨਾ ਹੀ ਉਸ ਨੂੰ ਪ੍ਰਸਿੱਧਤਾ ਸੂਫ਼ੀ ਹੋਣ ਕਾਰਣ ਪ੍ਰਾਪਤ

ਹੋਈ ਹੈ। ਉਸ ਤੋਂ ਪਹਿਲਾਂ ਸੂਫ਼ੀ ਮਤ ਇਸਲਾਮ ਦੀ ਅੰਦਰੂਨੀ ਖਹਿ ਦਾ ਖ਼ਾਸਾ ਰਖਦਾ ਸੀ ਅਤੇ ਇਸ ਸਬੰਧੀ ਕੇਵਲ ਦੋ ਪੁਸਤਕਾਂ-'ਕੁਵਤੁੱਲ ਕਲੂਬ' (ਲੇਖਕ ਅਬੂ ਤਾਲਿਬ ਮੱਕੀ) (ਅਤੇ 'ਰਿਸਾਲਾ ਕੈਸਰੀਆ' (ਲੇਖਕ ਇਮਾਮ ਕੈਸਰੀ) ਹੀ ਮਿਲਦੀਆਂ ਸਨ ਪਰ ਗ਼ਜ਼ਾਲੀ ਨੇ ਪਹਿਲੀ ਵਾਰ ਆਪਣੀ ਪ੍ਰਸਿਧ ਪੁਸਤਕ ਅਹਯਾ-ਉਲ-ਅਲੂਮ ਵਿਚ ਸੂਫ਼ੀ ਮਤ ਲਈ ਦਾਰਸ਼ਨਿਕ ਪਧਰ ਦਾ ਉਚਿਤਧ justification ਪੇਸ਼ ਕੀਤਾ ਅਹਯਾ-ਉਲ-ਅਲੂਮ ਵਿਚ ਗ਼ਜ਼ਾਲੀ ਨੇ ਕਰਮ-ਯੋਗ ਅਤੇ ਸਮਾਧੀ-ਯੋਗ (ਮੁਕਾਸ਼ਫ਼ਾ) ਦਾ ਸੰਬਾਦ ਕਰ ਕੇ ਸੂਫ਼ੀ ਮਤ ਨੂੰ ਦਾਰਸ਼ਨਿਕ ਆਧਾਰ ਦਿੱਤਾ ਸੀ।

ਗ਼ਜ਼ਾਲੀ ਬੌਧਿਕ ਹੋਣ ਕਾਰਨ ਸਮਝਦਾ ਸੀ ਕਿ "ਪੈਗੰਬਰ ਮੁਹੰਮਦ ਅਰਬ ਦੇ ਟੱਪਰੀ ਵਾਸ ਲੋਕਾਂ ਨੂੰ ਸਭਿਆ ਬਨਾਉਣਾ ਚਾਹੁੰਦੇ ਸਨ। ਉਨ੍ਹਾਂ ਨੇ ਦੇਖਿਆ ਕਿ ਬੱਦੂਆਂ ਨੂੰ ਆਤਮਿਕ ਅਨੰਦ ਜਹੀਆਂ ਗਲਾਂ ਦਸਣਾ ਮਹਿੰ ਅਗੇ ਬੀਣ ਵਜਾਉਣ ਵਾਲੀ ਗਲ ਹੈ। ਇਸ ਲਈ ਉਨ੍ਹਾਂ ਨੇ ਕਿਹਾ : ਕਿਆਮਤ ਦੇ ਦਿਨ ਮੁਰਦੇ ਜੀ ਉਠਣਗੇ, ਬੱਦੂਆਂ ਨੇ ਸਮਝਿਆ ਸਾਡਾ ਇਹ ਪਿਆਰਾ ਸਰੀਰ ਸਦਾ ਲਈ ਵਿਛੜਨ ਵਾਲਾ ਨਹੀਂ। ਇਜ ਹੀ ਬਹਿਸ਼ਤ ਦੀਆਂ ਦੁਧ ਅਤੇ ਸ਼ਹਿਦ ਦੀਆਂ ਨਹਿਰਾਂ, ਅੰਗੂਰਾਂ ਦੇ ਬਾਗ਼, ਹੂਰਾਂ, ਬੱਦੂਆਂ ਦੇ ਮਨ ਨੂੰ ਲੁਭਾਇਮਾਨ ਕਰ ਸਕਦੀਆਂ ਸਨ। ਪਰ ਇਹ ਗੱਲਾਂ ਜੇ ਕਿਸੇ ਗਿਆਨੀ, ਜੋਗੀ, ਦਾਰਸ਼ਨਿਕ ਨੂੰ ਕਹੀਆਂ ਜਾਣ ਤਾਂ ਖਿਚ ਨਹੀਂ ਘ੍ਰਿਣਾ ਪੈਦਾ ਕਰਨਗੀਆਂ।"

ਸਪਸ਼ਟ ਹੈ ਕਿ ਗ਼ਜ਼ਾਲੀ ਦੇ ਬੌਧਿਕ ਮਨ ਨੂੰ ਕੁਰਾਨ ਦੀ ਇਸ ਪੁਰਾਣੀ ਸਿਖਿਆ-ਦੀਖਿਆ ਕੋਈ ਪ੍ਰੇਰਨਾ ਨਹੀਂ ਦੇਂਦੀ ਸੀ, ਉਸ ਦੀ ਬੌਧਿਕ ਅੱਖ ਨੇ ਵੇਖ ਲਿਆ ਸੀ ਅਤੇ ਉਸ ਦੀ ਪ੍ਰਬੀਨ ਕਲਮ ਨੇ ਆਪਣੇ ਸੁਲਤਾਨ ਸੰਜਰ ਸਲਜੂਕੀ ਨੂੰ ਲਿਖਿਆ ਸੀ : "ਅਫ਼ਸੋਸ ! ਮੁਸਲਮਾਨਾਂ (ਆਮ ਜਨਤਾ) ਦੀਆਂ ਧੌਣਾਂ ਮੁਸੀਬਤਾਂ ਤੇ ਤਸੀਹਿਆਂ ਨਾਲ ਟੁਟਣ ਤੇ ਆਈਆਂ ਹੋਈਆਂ ਨੇ ਤੇ ਤੇਰੇ ਘੋੜਿਆਂ ਦੀਆਂ ਧੌਣਾਂ ਸੋਨੇ ਦੀਆਂ ਹਮੇਲਾਂ ਦੇ ਭਾਰ ਨਾਲ ਝੁਕ ਰਹੀਆਂ ਹਨ।" ਇਸ ਸਾਰੇ ਕੁਝ ਵਿਚ ਉਸ ਨੂੰ ਪੂਰੀ ਤਰ੍ਹਾਂ ਪਤਾ ਲਗ ਚੁਕਾ ਸੀ, "ਇਹ (ਮੁਲਾਣੇ) ਲੋਕ ਸ਼ਿਆਤੀਨ-ਉਲ-ਉਲਾਸ (ਮਨੁਖੀ ਜਾਮੇਂ ਵਿਚ ਸ਼ੈਤਾਨ) ਹਨ ਜਿਹੜੇ ਆਪ ਕੁਰਾਹੇ ਪਏ ਹੋਏ ਹਨ ਅਤੇ ਦੂਜਿਆਂ ਨੂੰ ਕੁਰਾਹੇ ਪਾਉਂਦੇ ਹਨ। ਅੱਜ ਕਲ੍ਹ ਦੇ ਸਭ ਧਰਮ ਉਪਦੇਸ਼ਕ ਅਜਿਹੇ ਹਨ, ਹਾਂ ਸ਼ਾਇਦ ਕਿਸੇ ਨੁੱਕਰੇ ਭਾਵੇਂ ਇਸ ਦਾ ਅਪਵਾਦ ਹੋਵੇ ਪਰ ਮੈਨੂੰ ਕੋਈ ਅਜਿਹਾ ਆਦਮੀ ਨਹੀਂ ਦਿਸਿਆ।"

ਬੌਧਿਕ ਮਨੁੱਖ ਕਿਸੇ ਦੇ ਵਿਚਾਰਾਂ ਨਾਲ ਸਹਿਮਤ ਹੋਵੇ ਜਾਂ ਨਾ, ਪਰ ਉਹ ਆਪਣੀ ਜਗਿਆਸਾ ਕਾਰਣ ਸਭ ਨੂੰ ਮਿਲਣ ਤੇ ਵਿਚਾਰ ਵਟਾਂਦਰਾ ਕਰਨ ਲਈ ਉਤਸੁਕ ਜ਼ਰੂਰ ਰਹਿੰਦਾ ਹੈ। ਗ਼ਜ਼ਾਲੀ ਦੇ ਸਮੇਂ ਦਾਰਸ਼ਨਿਕ ਆਧਾਰ ਵਾਲੇ ਮਤ ਮੁਤਕਲਿਮ, ਬਾਤਨੀ,

ਫ਼ਿਲਾਸਫ਼ੀ, ਸੂਫ਼ੀ, ਜ਼ਿੰਦੀਕ ਅਤੇ ਮੁਲਹਿਦ ਸਨ ਜਿਨ੍ਹਾਂ ਦੇ ਹਮੈਤੀਆਂ ਹਵਾਰੀਆਂ ਨੂੰ ਮਿਲਣ ਦਾ ਵਰਣਨ ਗਜ਼ਾਲੀ ਦੀਆਂ ਕਿਰਤਾਂ ਵਿਚ ਮਿਲਦਾ ਹੈ। ਸੁਤੰਤਰ ਵਿਚਾਰਵਾਦੀ ਹੋਣ ਕਾਰਨ ਸ਼ਰਹ ਦੀ ਜਕੜ-ਬੰਦ ਵਿਚ ਉਹ ਰਹਿ ਨਾ ਸਕਿਆ ਪਰ ਉਸ ਦੀ ਇਸਲਾਮ ਉਪਰ ਸ਼ਰਧਾ ਜ਼ਰੂਰ ਸੀ। ਇਸ ਲਈ ਇਸਲਾਮ ਦੇ ਨਾਂ ਤੇ ਜਦੋਂ ਉਸ ਅਤਿਆਚਾਰ ਹੁੰਦੇ ਤਕੇ ਤਾਂ ਅਤਿਅੰਤ ਭਿਆਨਕ ਮਾਨਸਿਕ ਵੇਦਨਾ ਅਤੇ ਦੁਚਿੱਤੀ ਦਾ ਸ਼ਿਕਾਰ ਹੋ ਗਿਆ। ਜ਼ਬਾਨ ਬੰਦ ਹੋ ਗਈ ਤੇ ਸਿਹਤ ਖ਼ਰਾਬ। ਅਖੀਰ 30 ਸਾਲ ਦੀ ਉਮਰ ਵਿਚ ਸਭ ਕੁਝ ਛਡ ਛਡਾ ਕੇ ਕੰਬਲੀ ਮੋਢੇ ਤੇ ਰਖ ਨਿਕਲ ਪਿਆ। ਦਮਸ਼ਕ, ਯੂਰੋਸ਼ਲਮ, ਮਕੇ ਤੇ ਕਾਹਿਰਾ ਵਿਚ ਭੌਂਦੇ ਗਜ਼ਾਲੀ ਜਹੀ ਹਾਲਤ ਸ਼ਾਇਦ ਫ਼ਰੀਦ ਦੀ ਵੀ ਰਹੀ ਸੀ, ਜਿਸ 'ਕਾਲੇ ਮੈਂਡੇ ਕਪੜੇ, ਕਾਲਾ ਮੈਂਡਾ ਵੇਸ' ਅਤੇ 'ਥਲ ਡੂਗਰ ਭਵਿਉਮ' ਦਾ ਵਰਣਨ ਕੀਤਾ ਹੈ। ਇਸ ਮਾਨਸਿਕ ਦੁਚਿਤੀ ਵਿਚੋਂ ਮੁਕਤੀ ਜਾਂ ਤਾਂ ਸੰਘਰਸ਼ ਦਾ ਰਾਹ ਅਪਨਾ ਕੇ ਮਿਲ ਸਕਦੀ ਸੀ ਅਤੇ ਜਾਂ ਰਹਿਸਯਵਾਦੀ ਮਨ-ਮੰਦਰ ਦੀ ਛਤਰ ਛਾਇਆ ਹੇਠ, ਜਿਥੇ 'ਰੁਖੀ ਸੁੱਖੀ ਖਾਇਕੇ ਨਾ ਤਰਸਾਈ ਜੀਂ' ਵਾਲੀ ਸ਼ਰਤ ਪੂਰੀ ਹੋ ਸਕਦੀ ਸੀ। ਗਜ਼ਾਲੀ ਨੇ ਦੂਜਾ ਰਾਹ ਕਬੂਲ ਕੀਤਾ।

ਮੁਹੰਮਦ ਇਬਨ ਮੁਹੰਮਦ, ਅਲ ਗਜ਼ਾਲੀ ਤੋਂ ਸਾਨੂੰ ਫ਼ਰੀਦ ਨੂੰ ਸਮਝਣ ਵਿਚ ਬਹੁਤ ਸਹਾਇਤਾ ਮਿਲ ਸਕਦੀ ਹੈ ਕਿਉਂ ਕਿ ਇਸਲਾਮ ਦੇ ਇਕ ਲੰਮੇ ਦੌਰ ਵਿਚ ਲਗ ਭਗ ਸਮਕਾਲੀ ਹੋਣ ਤੋਂ ਬਿਨਾਂ ਇਸ ਅੰਦਰ ਸੁਤੰਤਰ ਵਿਚਾਰਵਾਦ ਜਾਂ ਬੁਧੀਵਾਦ ਦੇ ਚਲ ਰਹੇ ਦਵੰਦ ਵਿਚ ਵੀ ਦੋਹਾਂ ਦੇ ਸਮਾਜਾਂ ਵਿਚ ਸਮਾਨਤਾ ਸਾਨੂੰ ਦਿਸਦੀ ਹੈ। ਦੋਹਾਂ ਦੀ ਮਾਨਸਿਕ ਅਵਸਥਾ ਲਗ ਭਗ ਸਮਾਜਕ ਪ੍ਰਸਥਿਤੀਆਂ ਤੋਂ ਇਕੋ ਭਾਂਤ ਪ੍ਰਤੀਕ੍ਰਿਤ ਹੋ ਰਹੀ ਹੈ। ਫ਼ਰਕ ਕੇਵਲ ਦੋਹਾਂ ਦੇ ਪ੍ਰਗਟਾਉ-ਖੇਤਰ ਅਤੇ ਪਧਰ ਦਾ ਹੈ। ਗਜ਼ਾਲੀ ਦਾ ਪ੍ਰਗਟਾਉ-ਖੇਤਰ ਦਰਸ਼ਨ ਹੈ ਅਤੇ ਉਹ ਬੁੱਧੀ ਤੇ ਧਰਮ ਦਾ ਮੇਲ ਕਰਾਉਣਾ ਚਾਹੁੰਦਾ ਹੈ, ਸੁਲਤਾਨੀ ਵਿਰੁਧ ਨਫ਼ਰਤ ਰਖਦਾ ਹੈ, ਪਰ ਸਿਆਣਪ ਨਾਲ ਆਪਣੇ ਆਪ ਨੂੰ ਸੁਲਤਾਨੀ ਕਹਿਰ ਤੋਂ ਵੀ ਬਚਾਉਂਦਾ ਹੈ। ਦੂਜੇ ਪਾਸੇ ਫ਼ਰੀਦ ਗਜ਼ਾਲੀ ਜਿਹਾ ਮਹਾਨ ਦਾਰਸ਼ਨਿਕ ਨਹੀਂ ਕਿ ਉਹ ਸਮਾਜ ਦੇ ਕੋਹੜ ਪ੍ਰਤੀ ਆਪਣੇ ਰੋਹ ਨੂੰ ਬੌਧਿਕਤਾ ਵਿਚ ਲੁਕਾ ਕੇ ਪ੍ਰਗਟ ਕਰ ਲਵੇ। ਇਸ ਲਈ ਦਾਰਸ਼ਨਿਕ ਪੱਖ ਤੋਂ ਵਧੇਰੇ ਸਰਧੀ ਹੋਣ ਕਾਰਣ ਉਸ ਦੀ ਵੇਦਨਾ ਨਿਰਾਸ਼ਾਵਾਦ ਅਤੇ ਆਤੁਰਵਾਦ ਦੀਆਂ ਹੱਦਾਂ ਨੂੰ ਛੁਹੰਦੀ ਹੈ ਅਤੇ ਜਜ਼ਬੇ ਦੇ ਵਧੇਰੇ ਅਨੁਕੂਲ ਪ੍ਰਗਟਾਉ-ਖੇਤਰ; ਕਵਿਤਾ ਨੂੰ ਅਪਣਾਉਂਦੀ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਸ਼ੇਖ ਫ਼ਰੀਦ ਨੂੰ ਸਥਾਨ ਕਿਉਂ ਮਿਲਿਆ ਹੈ। ਇਹ ਇਕ ਨਿਰੋਲ ਸਿਧਾਂਤਕ ਪ੍ਰਸ਼ਨ ਹੈ, ਜਿਸ ਤੋਂ ਗੁਰਮਤ ਨੂੰ ਸਮਝਣ ਵਿਚ ਵੀ ਸਹਾਇਤਾ ਮਿਲਦੀ ਹੈ।

ਈਸ਼ਵਰ ਨਾਲ ਰਿਸ਼ਤੇ ਦੇ ਪੱਖ ਤੋਂ ਗੁਰਮਤ ਬੁਨਿਆਦੀ ਜ਼ੋਰ ਤੇ ਪ੍ਰੇਮਾ ਭਗਤੀ ਜਾਂ ਭਾਉ ਭਗਤੀ ਉਪਰ ਆਧਾਰਿਤ ਹੈ । ਫ਼ਰੀਦ ਵੀ ਰੱਬ ਨੂੰ ਪਰੇਮ ਨਾਲ ਹੀ ਪ੍ਰਾਪਤ ਕਰਨ ਉਪਰ ਯਕੀਨ ਰਖਦਾ ਹੈ । ਇਹ ਠੀਕ ਹੈ ਕਿ ਈਸ਼ਵਰ ਪ੍ਰਾਪਤੀ ਗੁਰੂ ਅੰਗਦ ਦੇਵ ਦੇ ਸਮੇਂ ਤੋਂ ਹੀ ਗੁਰੂ ਦੀ ਲੋੜ ਉਪਰ ਜ਼ੋਰ ਦਿਤਾ ਜਾਣ ਲਗ ਪਿਆ ਸੀ (ਉਨ੍ਹਾਂ ਦੀ ਸਮੁੱਚੀ ਰਚਨਾ 63 ਸਲੋਕਾਂ ਵਿਚੋਂ ਲਗ ਭਗ ਸਾਰੇ ਹੀ ਗੁਰੂ ਦੀ ਲੋੜ, ਸਿਫ਼ਤਾਂ ਅਤੇ ਸਿਖ ਦੇ ਫਰਜ਼ਾਂ ਸਬੰਧੀ ਹਨ) । ਗੁਰਮਤ ਪਰੇਮ-ਮਾਰਗੀ ਹੋਣ ਦੇ ਨਾਲ ਨਾਲ ਇਸ ਸਿਧਾਂਤ ਦੇ ਵੀ ਨੇੜੇ ਹੋ ਰਿਹਾ ਸੀ ਕਿ ਜੇ ਗੁਰੂ ਤੇ ਗੋਬਿੰਦ ਦੋਵੇਂ ਸਾਹਮਣੇ ਹੋਣ ਤਾਂ ਪਹਿਲਾਂ ਗੁਰੂ ਦੇ ਚਰਨੀਂ ਪਿਆ ਜਾਏ. ਜਦ ਕਿ ਉਨ੍ਹਾਂ ਦੇ ਆਪਣੇ ਸਮਕਾਲੀ ਸ਼ਾਹ ਹੁਸੈਨ ਅਤੇ ਅਤ ਵੈਦਵਾਦੀ ਭਗਤ, ਮੀਰਾਂ ਤੇ ਸੂਰਦਾਸ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਕੋਈ ਸਥਾਨ ਨਹੀਂ ਮਿਲਿਆ ਜਿਹੜੇ ਰੱਬ ਨਾਲ ਸਿਧੇ ਪਰੇਮ ਦਾ ਰਾਹ ਅਪਣਾ ਰਹੇ ਸਨ । ਫ਼ਰੀਦ ਇਕ ਪਾਸੇ ਕਟੜ ਮੁਸਲਮਾਨਾਂ ਤੋਂ ਉਲਟ ਅਖਵਾਨੁਸਫ਼ਾ ਜਾਂ ਇਮਾਮ ਗਜ਼ਾਲੀ ਵਾਂਗ ਰੱਬ ਪਰਾਪਤੀ ਲਈ ਪਰੇਮ-ਮਾਰਗੀ ਹੈ ਦੂਜੇ ਪਾਸੇ ਉਹ ਇਸ ਪਰਾਪਤੀ ਲਈ ਉਜ਼ੂ ਨਿਮਾਜ਼ ਮਸੀਤ ਆਦਿਕ ਕੁਝ ਪੱਖਾਂ ਨੂੰ ਕਬੂਲਦਾ ਹੈ । ਫ਼ਰੀਦ ਸ਼ਰੀਅਤ ਉਪਰ ਇਕ ਹਦ ਤਕ ਈਮਾਨ ਰਖਦਾ ਹੋਇਆ- ਕਿਉਂਕਿ ਇਸ ਉਪਰ ਸੁੰਨੀ ਅਤੇ ਸੁੰਨੀਆਂ ਵਿਚੋਂ ਵੀ ਹਨਫ਼ੀ ਸੁੰਨੀਆਂ ਵਾਂਗ ਜ਼ੋਰ ਨਹੀਂ ਸੀ ਦੇਂਦਾ, ਇਸ ਲਈ ਗੁਰੂ ਗ੍ਰੰਥ ਸਾਹਿਬ ਵਿਚ ਉਸ ਦੇ ਉਚਾਰੇ ਉਜ਼ੂ, ਨਿਮਾਜ਼, ਮਸੀਤ ਅਤੇ ਸਜ਼ਾ ਸਬੰਧੀ ਡਰਾਵੇ ਤੇ ਜਜ਼ਾ ਸੰਬੰਧੀ ਲਾਰੇ ਸਿਖਾਂ ਲਈ ਚਿੰਨ੍ਹਾਂ ਪ੍ਰਤੀਕਾਂ ਦਾ ਕੰਮ ਦੇ ਸਕਦੇ ਸਨ ।

ਗੁਰਮਤ ਦੀ ਭਾਉ-ਭਗਤੀ ਮਨ-ਮੰਦਰ ਦਾ ਸੁਪਨਲ ਪਸਾਰਾ ਨਹੀਂ ਸੀ, ਸਗੋਂ ਬਹੁਤ ਹਦ ਤਕ ਸਮਾਜਕ ਕਰਮ ਉਪਰ ਅਧਾਰਿਤ ਸੀ । ਇਕ ਪਾਸੇ ਅਦਵੈਤਵਾਦੀ ਸੂਫ਼ੀਆਂ ਅਤੇ ਭਗਤਾਂ ਦੇ ਪ੍ਰੇਮ-ਮਾਰਗ ਦੀ ਉਹ ਅਵੱਤਵਾਦੀ ਸਿਖਰ ਸੀ ਜਿਹੜੀ ਰੱਬ ਨਾਲ ਸਿਧੇ ਪ੍ਰੇਮ ਉਪਰ ਜ਼ੋਰ ਦੇਂਦੀ, ਸ਼ਰਹ ਤੇ ਕਰਮ-ਕਾਂਡ ਦੀ ਵਿਰੋਧਤਾ ਕਰਦੀ ਸਮਾਜਕ ਕਰਮ ਨੂੰ ਹੀ ਛਡ ਬੈਠੀ ਸੀ ਅਤੇ ਅਪਾਹਜ ਹੋ ਕੇ ਰਹਿ ਗਈ ਸੀ । ਦੂਜੇ ਪਾਸੇ ਹਨਫ਼ੀ ਸੁੰਨੀ ਮੁਸਲਮਾਨ ਅਤੇ ਸਨਾਤਨੀ ਹਿੰਦੂ ਮਤ ਸਮਾਜਕ ਕਰਮ ਉਪਰ ਜ਼ੋਰ ਦੇਂਦੇ ਕਰਮ ਕਾਂਡ ਦੇ ਹੜਿਆ ਕਾਂਡ ਵਿਚ ਹੀ ਉਲਝ ਕੇ ਰਹਿ ਗਏ ਸਨ ਅਤੇ ਈਸ਼ਵਰ ਪਰਾਪਤੀ ਦਾ ਨਿਸ਼ਾਨਾ ਉਨ੍ਹਾਂ ਦੀ ਕਥਨੀ ਭਾਵੇਂ ਹੋਵੇ, ਕਰਨੀ ਨਹੀਂ ਸੀ ਰਹਿ ਗਿਆਂ । ਗੁਰਮਤ ਦਾ ਰਾਹ ਸਰਗਰਮ ਭਾਉ-ਭਗਤੀ ਦਾ ਗਾਡੀ-ਰਾਹ ਸੀ । ਫ਼ਰੀਦ ਇਸ ਪੱਖ ਤੋਂ ਵੀ ਗੁਰਮਤ ਦੇ ਨੇੜੇ ਸੀ । ਭਗਤਾਂ ਵਿਚੋਂ ਕਬੀਰ, ਨਾਮਦੇਵ, ਸਦਨਾਂ, ਰਵਿਦਾਸ ਆਦਿ ਵੀ ਇਸੇ ਗਾਡੀ-ਰਾਹ ਉਪਰ ਅਗੇ ਪਿਛੇ ਚਲ ਰਹੇ ਪਾਂਧੀ ਸਨ, ਜਿਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸਥਾਨ ਮਿਲਿਆ ।

ਅੱਤ, ਬੁੱਧੀ ਦੀ ਥਿੜਕਣ ਹੈ। ਧਰਮ-ਸ਼ਾਸਤਰ ਵਿਚ ਅੱਤ ਨੂੰ ਸ਼ਾਇਦ ਇਸੇ ਲਈ ਪਰਮੇਸ਼ੂਰ ਲਈ ਵੈਰ ਦਸਿਆ ਹੈ। ਸਮੁੱਚੇ ਤੌਰ ਤੇ ਪਰਵਾਨ ਹੋਣ ਤੇ ਵੀ ਫ਼ਰੀਦ ਰੱਬ, ਸੰਸਾਰ, ਮਨੁੱਖੀ ਦੁਖਾਂ ਸੁਖਾਂ ਸਬੰਧੀ ਦ੍ਰਿਸ਼ਟੀਕੋਣ ਵਿਚ ਕੁਝ ਥਾਵਾਂ ਤੇ ਅੱਤ ਦੇ ਨੇੜੇ ਪੁਜ ਕੇ ਆਤੁਰਵਾਦੀ, ਸੰਸਾਰ ਤੋਂ ਉਦਾਸੀਨਤਾਂ ਅਤੇ ਨਿਰਾਸ਼ਾਵਾਦ ਦੀਆਂ ਕੰਨੀਆਂ ਛੋਹਣ ਲਗਦਾ ਹੈ ਜਿਸ ਨੂੰ ਗੁਰੂ ਨਾਨਕ, ਗੁਰੂ ਅਮਰ ਦਾਸ ਤੇ ਵਧੇਰੇ ਕਰਕੇ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕ, ਗੁਰੂ ਅਰਜਨ ਦੇਵ ਨੇ ਤਾੜ ਲਿਆ ਹੈ। ਇਸ ਲਈ ਇਨ੍ਹਾਂ ਤਿੰਨਾਂ ਗੁਰੂ ਸਾਹਿਬਾਂ ਦੇ ਸ਼ਲੋਕ ਸ਼ਬਦ ਫ਼ਰੀਦ ਨੂੰ ਸੰਬੋਧਨ ਕਰ ਕੇ ਇਨ੍ਹਾਂ ਅੱਤ-ਹੱਦਾਂ ਤੋਂ ਰੋਕਣ-ਠਾਕਣ ਲਈ ਲਿਖੇ ਗਏ ਹਨ ਅਤੇ ਗੁਰੂ-ਮਤ ਨੂੰ ਪੇਸ਼ ਕਰਦੇ ਹਨ। ਫ਼ਰੀਦ ਦੇ ਸ਼ਲੋਕ 31, 112 ਅਤੇ 119 ਦੇ ਨਾਲ ਹੀ ਕਰਮਵਾਰ 32, 113 ਅਤੇ 120 ਗੁਰੂ ਨਾਨਕ ਦੇਵ ਦੇ ਰਚੇ ਹੋਏ ਹਨ, ਜਿਨ੍ਹਾਂ ਤੋਂ ਫ਼ਰੀਦ ਦੇ ਵਿਚਾਰਾਂ ਦਾ ਗੁਰਮਤ ਅਨੁਸਾਰ ਸੰਬਾਦ ਕੀਤਾ ਗਿਆ ਹੈ।

ਫ਼ਰੀਦ, ਯੋਗ ਸਮਾਂ ਅਜਾਈਂ ਲੰਘ ਜਾਣ ਤੇ ਪਛੋਤਾਵੇ ਵਿਚ ਨਿਰਾਸ਼ਾ ਨਾਲ ਕਹਿੰਦਾ ਹੈ ਕਿ ਹੁਣ ਤਰ ਕੇ ਲੰਘ ਜਾਣਾ ਔਖਾ ਹੈ। ਗੁਰੂ ਨਾਨਕ ਸਾਹਿਬ ਇਸ ਦਾ ਸੰਬਾਦ ਕਰਦੇ ਹਨ :

''ਜਪ ਤਪ ਕਾ ਬੰਧ ਬੇੜੁਲਾ ਜਿਤੁ ਲੰਘਹਿ ਵਹੇਲਾ
ਨਾ ਸਰਵਰ ਨਾ ਊਛਲੈ ਐਸਾ ਪੰਥ ਸੁਹੇਲਾ,

ਗੁਰੂ ਅਮਰਦਾਸ ਹੋਰ ਸਪਸ਼ਟ ਸ਼ਬਦਾਂ ਵਿਚ ਕਹਿੰਦੇ ਹਨ ਕਿ ਭਲੇ ਕੰਮ ਕਰੋ ਸਹੀ : ਇਹ ਕਦੇ ਵੀ ਲੇਟ ਨਹੀਂ ਹੁੰਦੇ, ਬੁਢੇਪੇ ਦਾ ਇਸ ਨਾਲ ਕੀ ਸਬੰਧ।

'ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ।'

ਤੁਰਕੀ ਸੁਲਤਾਨੀ ਸਥਾਪਤ ਹੋਣ ਨਾਲ ਉਹ ਬਰਾਬਰੀ, ਭਰੱਪਣ ਤੇ ਸਮਾਜਕ ਨਿਆਂ ਹੁਣ ਲੋਪ ਹੋ ਚੁਕਾ ਸੀ ਜਿਹੜਾ ਇਸਲਾਮ ਆਪਣੇ ਨਾਲ ਸ਼ੁਰੂ ਵਿਚ ਲਿਆਇਆ ਸੀ। ਸਮੁਚੇ ਸਮਾਜ ਵਿਚ ਜਬਰ ਤੇ ਜ਼ੁਲਮ ਅਤੇ ਖੁਦ ਇਸਲਾਮ ਦੇ ਅੰਦਰ ਅਧਾਸ਼ੀ, ਵਿਤਕਰਾਂ ਤੇ ਬੇ-ਮੁਖਤਾ ਦੇਖ ਕੇ ਫਰੀਦ ਰਾਜ਼ੀ ਨਹੀਂ ਸੀ, ਉਹ ਝੁੰਜਲਾ ਕੇ ਸੰਸਾਰ ਨੂੰ ਗੁੱਝੀ ਭਾਅ ਆਖ ਕੇ ਇਸ ਪ੍ਰਤੀ ਉਦਾਸੀਨਤਾ ਦੀ ਪ੍ਰੇਰਨਾ ਦੇ ਬੈਠਦਾ ਸੀ। ਗੁਰਮਤ ਸੰਸਾਰ ਨੂੰ ਜਿਉਣ ਜੋਗਾ ਅਤੇ ਜੀਵਨ ਨੂੰ ਪਿਆਰਾ ਸਮਝਦਾ ਸੀ, ਇਸੇ ਲਈ ਗੁਰੂ ਅਰਜਨ ਜੀ ਨੇ ਫਰੀਦ ਨੂੰ ਸੰਬੋਧਨ ਕਰ ਕੇ ਕਿਹਾ :

''ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ''

ਅਤੇ ਨਾੜੂ ਛੇਕਣ ਸਮੇਂ ਗਲ ਕਟਵਾਉਣ ਦੀ ਰੀਝ ਦੇ ਟਾਕਰੇ ਤੇ ਗੁਰਮਤ ਸੀ :

ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ।
ਵਿਰਲੇ ਕੇਈ ਪਾਇਅਨਿ ਜਿਨ੍ਹਾਂ ਪਿਆਰੇ ਨੇਹ ।

ਗੁਰਮਤ ਵਲੋਂ, ਫਰੀਦ ਦੇ ਆਤੁਰਵਾਦ ਵਲ ਹੋਏ ਰੁਖ ਨੂੰ ਹੀ ਨਹੀਂ ਮੋੜਿਆ ਗਿਆ ਸਗੋਂ ਇਸੇ ਪ੍ਰਕਰਨ ਵਿਚ ਝੁੰਜਲਾਹਟ ਤਕ ਪੁਜੇ ਦ੍ਵੈਤਵਾਦ ਦਾ ਵੀ ਸਿਧਾਂਤਕ ਸੰਬਾਦ ਕੀਤਾ ਗਿਆ ਜਿਸ ਦੇ ਭਾਣੇ (ਦ੍ਵੈਤਵਾਦ) ਤੋਂ ਬੇਮੁਖ ਹੋ ਜਾਣ ਦਾ ਡਰ ਸੀ ।

"ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰੱਬ ਮਾਹਿ ।"

ਗੁਰਮਤ ਉਸ ਹਦ ਤਕ ਹੀ ਦ੍ਵੈਤਵਾਦੀ ਸੀ, ਕਰਮ ਸ਼ੀਲ ਸੀ, ਜਿਸ ਹਦ ਤਕ ਜੀਵਨ ਨੂੰ ਸੁਮਤੀ ਦਾ ਘੁਣ ਨਾ ਲਗੇ ਪਰ ਇਹ ਜੀਵਨ ਉਹ ਭਾਣੇ ਵਿਚ ਜੀਉਣਾ ਚਾਹੁੰਦਾ ਸੀ । ਇੰਜ ਗੁਰਮਤ ਵਿਚ ਦ੍ਵੈਤਵਾਦ ਅਤੇ ਅਦ੍ਵੈਤਵਾਦ ਜਾਂ ਨਿਰਗੁਣ ਤੇ ਸਰਗੁਣ ਦਾ ਸੰਬਾਦ ਹੁੰਦਾ ਸੀ । ਫਰੀਦ ਗੁਰਮਤ ਲਈ ਉਸ ਹਦ ਤਕ ਪ੍ਰਵਾਨੀਯ ਸੀ ਜਿਸ ਹਦ ਤਕ ਉਹ ਭਾਣੇ ਦੇ ਅੰਦਰ ਰਹਿੰਦਾ ਸੀ ।

ਆਤਮਾ ਦਾ ਪ੍ਰਮਾਤਮਾ ਨਾਲ ਭਾਉ-ਭਗਤੀ ਰਾਹੀਂ (ਇਕ ਕਰਮ ਰਾਹੀਂ) ਮੇਲ, ਗੁਰਮਤ ਦਾ ਨਿਸ਼ਾਨਾ ਸੀ । ਫਰੀਦ ਇਹ ਸ਼ਰਤ ਪੂਰੀ ਕਰਦਾ ਸੀ । ਨੀਝ ਇਸ ਦੁਨੀਆਂ ਤੋਂ ਪਰੇ ਕਿਸੇ ਨਿਸ਼ਾਨੇ ਤੇ ਟਿਕੀ ਹੋਣ ਦੇ ਬਾਵਜੂਦ ਗੁਰਮਤ ਦੇ ਪੈਰ ਇਸ ਧਰਤੀ ਉਪਰ ਜਮੇ ਹੋਏ ਸਨ । ਫਰੀਦ ਸੰਸਾਰ ਤੋਂ (ਸੰਸਾਰ ਦੇ ਹਿਤ ਵਿਚ ਹੀ ਭਾਵੇਂ) ਉਦਾਸੀਨ ਸੀ । ਗੁਰਮਤ ਨੇ ਇਸ ਸਬੰਧੀ ਆਪਣਾ ਨਕੇਵਲਾ ਵਿਚਾਰ ਨਾਲ ਹੀ ਪੇਸ਼ ਕੀਤਾ ।

———

# ਸ਼ੇਖ ਫ਼ਰੀਦ ਜੀ ਦੀ ਬਾਣੀ
# ਤੇ ਗੁਰੂ ਸਾਹਿਬਾਨ ਦੀ ਪੜਚੋਲ

ਸ਼ੇਖ ਫ਼ਰੀਦ ਜੀ ਇਕ ਮਹਾਨ ਵਿਅਕਤੀ ਸਨ। ਰਬਪੂਜ ਭਾਰਤੀ ਹਿਰਦਯ ਵਿਚ ਆਪ ਲਈ ਅਪਾਰ ਸ਼ਰਧਾ ਦੇ ਭਾਵ ਹਨ। ਇਨ੍ਹਾਂ ਦੇ ਸਰਲ ਹਿਰਦੇ ਵਿਚ ਅੱਲਾ ਤੇ ਰਾਮ ਦਾ ਮਿਲਾਪ ਹੋਇਆ। ਅੱਲਾ ਵਾਲਿਆਂ ਦਾ ਧੱਕਾ ਪ੍ਰੀਤ ਦੇ ਚੋਗੇ ਨਾਲ ਰਾਮ-ਭਗਤਾਂ ਨੂੰ ਆਪਣੀ ਛਾਤੀ ਨਾਲ ਲਾਣ ਲਗ ਪਿਆ। ਇਸ ਤਰ੍ਹਾਂ ਭਾਰਤੀ ਸਮਾਜ ਵਿਚ ਇਕ ਨਵੀਨ ਧਾਰਾ ਨੇ ਪਰਵੇਸ਼ ਕੀਤਾ। ਇਹ ਸੀ ਇਸਲਾਮੀ-ਸੂਫ਼ੀ ਧਾਰਾ। ਇਸ ਦੇ ਮੋਢੀ ਸਨ ਫ਼ਰੀਦ ਜੀ।

ਫ਼ਰੀਦ ਜੀ ਨਾ ਅਵਤਾਰ ਸਨ ਨਾ ਪੈਗ਼ੰਬਰ। ਇਕ ਦੇਵੀ ਮਾਂ ਦੇ ਸਾਧਾਰਨ ਸਪੂਤ ਸਨ। ਦਾਨੀ ਮਾਂ ਨੇ ਰੱਬੀ-ਰੰਗ ਚੜ੍ਹਾ ਦਿਤਾ। ਰੱਬ ਸ਼ਕਰ ਨਾਲੋਂ ਮਿੱਠਾ ਹੋ ਗਿਆ।

> "ਫਰੀਦਾ ਸਕਰ ਖੰਡੁ ਨਿਵਾਤ ਗੁੜੁ, ਮਾਖਿਉ ਮਾਂਝਾ ਦੁਧੁ
> ਸਭੇ ਵਸਤੂ ਮਿਠੀਆਂ, ਰਬ ਨ ਪੁਜਨਿ ਤੁਧੁ ।੨੭।"

ਮਾਂ ਬਾਲ-ਫ਼ਰੀਦ ਨੂੰ ਨਿਤ ਸਵੇਰੇ ਉਠਾਏ।

> "ਉਠੁ ਫਰੀਦਾ ਉਜੂ ਸਾਜਿ, ਸੁਬਹ ਨਿਵਾਜ ਗੁਜਾਰਿ।
> ਜੋ ਸਿਰੁ ਸਾਂਈ ਨਾ ਨਿਵੈ, ਸੋ ਸਿਰੁ ਕਪਿ ਉਤਾਰਿ। ੭੧।"

ਫ਼ਰੀਦ ਜੀ ਤੋ-ਕੀਰ ਹੋ ਉਠਦੇ। ਉਜੂ ਕਰਦੇ। ਨਿਮਾਜ ਪੜ੍ਹਦੇ। ਘਾਇ ਥਾਂਇ ਪੈਂਦੀ। ਮਾਂ ਸ਼ਕਰ ਦੀ ਮੁਠੀ ਦੇ ਦਿੰਦੀ:—

"ਪੁਤਰ ਨਿਮਾਜ਼ ਪੜ੍ਹਨ ਵਾਲਿਆਂ ਨੂੰ ਰੱਬ ਸ਼ਕਰ ਦਿੰਦਾ ਏ।" ਬਾਬਾ ਫ਼ਰੀਦ ਜੀ ਪੰਜੇ ਵਕਤ ਪੰਜੇ ਨਿਮਾਜ਼ਾਂ ਪੜ੍ਹਦੇ ਨਾ ਨਿਮਾਜ਼ ਕਜ਼ਾ ਹੋਈ। ਨਾ ਸ਼ਕਰ ਘੁਜੀ। ਹੌਲੇ ਹੌਲੇ ਰੱਬ ਸ਼ੱਕਰ ਨਾਲੋਂ ਮਿੱਠਾ ਹੋ ਨਿਬੜਿਆ। ਸ਼ੌਕ ਵਧ ਗਿਆ। ਦੁਨੀਆਂ ਤੋਂ ਉਪਰਾਮ ਹੋ ਗਏ। ਸ਼ਕਰ ਛਡ:—

> "ਰੁਖੀ ਸੁਖੀ ਖਾਇ ਕੇ ਠੰਢਾ ਪਾਣੀ ਪੀਉ।
> ਫ਼ਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ। ੨੯।"

ਰੁਖੀ ਸੁਖੀ ਵੀ ਨਾ ਨਿਭੀ :—

"ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ।
ਜਿਨ੍ਹਾਂ ਖਾਧੀ ਚੋਪੜੀ ਘਣੇ ਸਹਿਨਗੇ ਦੁਖ । ੨੯ ।"

ਉਪਰਾਮਤਾ ਦੇ ਨਾਲ ਨਿਰਾਸਤਾ ਵਧਦੀ ਗਈ । ਜੀਵਨ ਜੋਤੀ ਮਧਮ ਪੈ ਗਈ । ਮੌਤ ਦਾ ਡਰ ਭੂਤ ਬਣ ਕੇ ਚੰਬੜ ਗਿਆ । ਬਾਲ-ਪਨ, ਜਵਾਨੀ, ਤੇ ਅਧ-ਖੜ ਵਰੇਸ ਦੀਆਂ ਤਿੰਨੇ ਬਹਾਰਾਂ ਜ਼ੁਹਦ ਦਿਆਂ ਪਾਲਿਆਂ ਘੁਟ ਛਡੀਆਂ ।

ਫਰੀਦ ਜੀ ਨੂੰ ਦਿੱਵ ਜਾਪੇ ਉਨ੍ਹਾਂ ਦੇ ਪੈਰਾਂ ਰਾਹੀਂ ਉਨ੍ਹਾਂ ਦਾ ਲਹੂ ਪੀ ਪੀ ਕੇ ਬਨਾਂ ਦੇ ਕੰਡੇ ਲੁਹਾਰਾਂ ਲਈ ਅੰਗਿਆਰੇ ਬਣਦੇ ਜਾ ਰਹੇ ਸਨ । ਆਪਣੇ ਤਪੋ-ਬਨ ਵਿਚ ਲੁਹਾਰ ਨੂੰ ਮੋਢੇ ਤੇ ਕੁਹਾੜਾ ਰਖੀ ਫਿਰਦਾ ਦੇਖਕੇ ਵਿੱਸ ਪਏ:—

"ਕੰਧਿ ਕੁਹਾੜਾ ਸਿਰਿ ਘੜਾ, ਵਣਿ ਕੈ ਸਰੁ ਲੋਹਾਰੁ ।
ਫਰੀਦਾ ਹਉ ਲੋੜੀ ਸਹੁ ਆਪਣਾ, ਤੂੰ ਲੋੜਹਿ ਅੰਗਿਆਰ ।੩੩।"

ਪਰ ਇਹ ਇਸ ਜੀਵਨ ਦੀ ਇਕ ਨੰਗੀ-ਪੰਗੀ ਅਸਲੀਅਤ ਹੈ । ਜਿਸ ਜੀਵਨ ਜੰਗਲ ਵਿਚ ਹਰ ਲੁਹਾਰ ਦੇ ਕੁਹਾੜੇ ਲਈ ਅੰਗਿਆਰ ਹਨ । ਕਿਸੇ ਫਰੀਦੇ ਦਾ ਕੋਈ ਲੁਪਤ ਰੱਬ ਉਥੇ ਨਹੀਂ । ਫਰੀਦ ਜੀ ਸਹਿਮੇ ਪਏ ਸਨ: —

"ਫਰੀਦਾ ਤਨੁ ਸੁਕਾ ਪਿੰਜਰੁ ਥੀਆ, ਤਲੀਆਂ ਖੂੰਡਹਿ ਕਾਗ ।
ਅਜੈ ਸੁ ਰਬੁ ਨ ਬਾਹੁੜਿਓ, ਦੇਖੁ ਬੰਦੇ ਕੇ ਭਾਗ ।੯੦।"

ਰਤ-ਹੀਨ ਕਾਠ ਦੀ ਰੋਟੀ ਨੇ ਨਵੀਂ ਰੱਤ ਨਾ ਦਿਤੀ । ਅਗਲੀ ਰਤ ਕੰਡਿਆਂ ਪੀ ਲਈ । ਫਰੀਦ ਜੀ ਪਛਤਾਵੇ ਦਾ ਸੁਕਾ ਪਿੰਜਰ ਰਹਿ ਗਏ ।

"ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ ।
ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ । ੬੩ ।"

ਮਕਰ ਦੇ ਭੁਲਾਵੇ ਜਿਸ ਸ਼ਹੁ ਨੂੰ ਵਰਨ ਲਈ, ਚਾਈਂ ਚਾਈਂ, ਫਰੀਦ ਜੀ ਨੇ ਜੀਵਨ-ਸੁਖਾਂ ਦਾ ਤਿਆਗ ਕੀਤਾ, ਉਸ ਸ਼ਹੁ ਨੇ ਅੰਤ ਸਮੇਂ ਤਕ ਬਾਹੁੜੀ ਨਾ ਕੀਤੀ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ੇਖ ਫਰੀਦ ਜੀ ਦੇ ਦੋਵੇਂ ਸ਼ਬਦ (ਰਾਗ ਸੂਹੀ ਪੰਨਾ 794), ਅਤੇ ਸਾਰੇ 112 ਸ਼ਲੋਕ (1377-84 ਪੰਨੇ ਤਕ) ਇਕਸਾਰ ਮਾਰੂ ਨਿਰਾ-ਮਤਾ ਦਾ ਹੜ ਹਨ । ਮੌਤ ਦੇ ਝਖੜ ਨਾਲ ਝੰਬੇ ਹੋਏ ਉਸ ਬਿਰਧ-ਬੂਟੇ ਦੇ ਠੰਡੇ ਝੋਂਕੇ ਹਨ ਜਿਸ ਬੂਟੇ ਨੇ ਜੀਵਨ-ਬਹਾਰ ਦਾ ਕੋਈ ਹੁਲਾਰਾ ਨਾ ਮਾਣਿਆ ਹੋਵੇ । 'ਜੀਵਨ ਤੋਂ ਉਪ-ਰਾਮਤਾ' ਅਤੇ ਮੌਤ ਦੇ ਸਹਿਮ 'ਦੋ ਦੋ ਪੁੜਾਂ ਵਿਚ ਫਰੀਦ ਜੀ ਦਾ ਲੂੰ ਲੂੰ ਦੁਖੀ ਪਿੰਜਰ,

ਪਿਸ ਰਿਹਾ ਸੀ। ਇਸ ਦੁਖਾਂ ਦੇ ਝੋਣੇ ਦੀਆਂ ਕਰਲਾਟਾਂ ਹਨ ਸੇਖ ਫ਼ਰੀਦ ਜੀ ਸ਼ਲੋਕ:—

> "ਫ਼ਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹ ਵਿਛਾਵਣ ਲੇਫੁ।
> ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ। ੩੫।"

ਧੰਨੇ ਭਗਤ ਵਰਗੀ ਦਲੇਰੀ ਕਿਥੋਂ ? ਇਹ ਜੱਟਾਂ ਦੇ ਹੌਸਲੇ ਨੇ। ਖਰੀ ਕਹਿ ਦਿੱਤੀ :—

> "ਗੋਪਾਲ ! ਤੇਰਾ ਆਰਤਾ। ਜੋ ਜਨ ਤੁਮਾਰੀ ਭਗਤਿ ਕਰੰਤੇ
> ਤਿਨ ਕੇ ਕਾਜ ਸਵਾਰਤਾ। ੧। ਰਹਾਉ।
> ਦਾਲਿ ਸੀਧਾ ਮਾਗਉ ਘੀਉ।
> ਹਮਰਾ ਖੁਸੀ ਕਰੈ ਨਿਤ ਜੀਉ। ਪੁਨੀਆ ਛਾਦਨੁ ਨੀਕਾ।
> ਅਨਾਜੁ ਮਗਉ ਸਤ ਸੀ ਕਾ। ਗਊ ਭੈਸ ਮਗਉ ਲਾਵੇਰੀ।
> ਇਕ ਤਾਜਨਿ ਤੁਰੀ ਚੰਗੇਰੀ। ਘਰ ਕੀ ਗੀਹਨਿ ਚੰਗੀ।
> ਜਨੁ ਧੰਨਾ ਲੇਵੈ ਮੰਗੀ॥"

ਭਗਤੀ ਦਾ ਸਵਾਦ ਤਾਂ ਆਇਆ। ਐਡੇ ਵਡੇ ਦਾਤੇ ਦੀ ਭਗਤੀ ਕਰ ਕੇ ਕਾਠ ਦੀ ਰੋਟੀ ਨੂੰ ਚਟਦੇ ਰਹੇ ! ਗਊ ਮਝ ਚੁੰਘਣ ਨੂੰ ਮਿਲੇ। ਵਿਆਹੁਤਾ ਸੁੰਦਰ ਇਸਤਰੀ ਸੇਵਾ ਕਰੇ। ਸੌਦਾ ਨਕਦ ਏ। ਭਗਤੀ ਕਰ ਕੇ ਪਛੋਤਾਉ ਕਿਉਂ ਲਗੇ ?

ਫ਼ਰੀਦ ਜੀ ਦੀ ਤਾਂ ਦੁਨੀਆਂ ਈ ਹੋਰ ਸੀ। ਘੁਮ ਹਨੇਰਾ :

> "ਫ਼ਰੀਦਾ ਕੰਨਿ ਮੁਸੱਲਾ ਸੂਫ਼ ਗਲਿ, ਦਿਲਿ ਕਾਤੀ ਗੁੜੁ ਵਾਤਿ।
> ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ। ੫੦।"

ਆਪਣੇ ਸਾਹਿਤਕ-ਕੈਮਰੇ ਨਾਲ ਆਪਣੇ ਸ਼ਬਦਾਂ ਤਕ-ਚਿਤਰ ਇਸ ਪਰਕਾਰ ਫ਼ਰੀਦ ਜੀ ਨੇ ਕਈ ਖਿਚੇ ਹਨ। ਦੇਖੋ।

ਪਰ ਫ਼ਰੀਦ ਜੀ ਦੇ ਜੀਵਨ-ਹਉਕੇ ਵਿਚ ਵੀ ਇਕ ਖਿਚ ਸੀ। ਕਾਠ ਦੀ ਰੋਟੀ ਉਤੇ ਗੁਜ਼ਰਾਨ ਕਰਨ ਵਾਲੇ ਪਾਸੋਂ ਰਾਜੇ ਦਾਤਾਂ ਮੰਗਦੇ ਸਨ। ਇਹਨਾਂ ਦੇ ਸ਼ਲੋਕ ਲੋਕ-ਪ੍ਰਿਯ ਸਨ।

ਸਿਖ ਗੁਰੂ ਸਾਹਿਬਾਨ ਨੇ ਇਹ ਨਿਰਜਿੰਦ ਕੂਕਾਂ ਪਰਾਧੀਨ ਭਾਰਤੀਆਂ ਪਾਸੋਂ ਸੁਣੀਆਂ। ਅਨੁਭਵ ਕੀਤਾ ਕਿ ਕਸਾਈ ਰਾਜਿਆਂ ਪਾਸੋਂ ਪਰਾਧੀਨ ਸਰੀਰਾਂ ਨੂੰ ਮੁਕਤਿ ਕੀਤਾ ਜਾ ਸਕਦੇ ਪਰ ਪੀਰਾਂ ਫਕੀਰਾਂ ਦੀਆਂ ਸਫਾਂ ਵਿਚ ਰੁਲਦੀਆਂ ਆਤਮਾਵਾਂ ਨੂੰ ਬਲਵਾਨ ਕਰਨ ਲਈ ਵਿਸ਼ੇਸ਼ ਉਦਮ ਦੀ ਲੋੜ ਹੈ।

ਗੁਰੂ ਸਾਹਿਬਾਨ ਨੇ ਫ਼ਰੀਦ ਜੀ ਦੇ ਸ਼ਲੋਕਾਂ ਤੇ ਨਿਗਰ ਪੜਚੋਲ ਕੀਤੀ। ਖ਼ੁਸ਼ਕ ਜ਼ੁਹਦ ਨੂੰ ਜੀਵਨ-ਅਸਲੀਅਤਾਂ ਨਾਲ ਸਿੰਜਿਆ। ਨਿਰਜਿੰਦ ਹਉਕਿਆਂ ਵਿਚ ਜਿੰਦ ਭਰੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਫ਼ਰੀਦ ਜੀ ਦੇ 112 ਸ਼ਲੋਕਾਂ ਵਿਚ ਗੁਰੂ ਸਾਹਿਬਾਨ ਦੇ 18 ਪੜਚੋਲੀਆ ਸਲੋਕ ਇੰਵ ਰਮੇ ਹੋਏ ਹਨ ਜਿਵੇਂ ਸਰੀਰ ਵਿਚ ਆਤਮਾ ਦਾ ਨਿਵਾਸ ਹੈ।

ਜੀਅ-ਜਾਨ ਦੇ ਕੇ ਭਗਤੀ ਲਾਉਣ ਵਾਲੇ ਗੁਰੂ ਸਾਹਿਬਾਨ ਦੀ ਕੀਤੀ ਪੜਚੋਲ ਸਦੀਵੀ ਸਚਿਆਈਆਂ ਨਾਲ ਭਰਪੂਰ ਹੈ:

'ਫ਼ਰੀਦ ਜੀ ਦਾ ਬਾਰ੍ਹਵਾਂ ਸ਼ਲੋਕ ਹੈ:

"ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ।

ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ।੧੨।"

ਫ਼ਰੀਦ ਜੀ ਸੈਦ ਬੁਢ਼ਾਪੇ ਵਿਚ ਆਪਣੀ ਤਪ—ਸਾਧਨਾ ਵਿਚ ਕੁਝ ਊਣਤਾਈਆਂ ਅਨੁ-ਭਵ ਕਰਦੇ ਸਨ। ਇਸ ਦੇ ਵਿਰੁਧ ਇਸੇ ਬੁਢ਼ਾਪੇ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੂੰ ਪ੍ਰਾਪਤੀ ਹੋਈ ਸੀ। ਇਸ ਸ਼ਲੋਕ ਦੀ ਪੜਚੋਲ ਵਜੋਂ ਸ਼ਲੋਕ ਵਿਚ ਲਿਖਿਆ:

'ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ।

ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ।

ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ।੧੩।'

ਸਚ ਫੁਰਮਾਇਆ ਗੁਰੂ ਅਮਰਦਾਸ ਜੀ ਨੇ। ਪਛਤਾਵਾ ਕਾਹਦਾ ?

'ਕਾਲਿਆਂ ਨਾਲ ਵਿਗਾੜੀ ਆ, ਧੌਲਿਆਂ ਨਾਲ ਸੁਵਾਰਿ।'

੫੧ਵੇਂ ਸ਼ਲੋਕ ਵਿਚ ਫ਼ਰੀਦ ਜੀ ਫੁਰਮਾਂਦੇ ਹਨ:—

'ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ।

ਜੋ ਤਨ ਰਤੇ ਰੱਬ ਸਿਉ ਤਿਨ ਤਨਿ ਰਤੁ ਨ ਹੋਇ।੫੧।'

ਸ੍ਰੀ ਗੁਰੂ ਅਮਰਦਾਸ ਜੀ ਫੁਰਮਾਂਦੇ ਹਨ। ਰੱਬ ਦੀ ਭਗਤੀ ਤਾਂ ਭਗਤ ਨੂੰ ਸੋਹਣਾ ਕਰਦੀ ਹੈ:

'ਇਹ ਤਨੁ ਸਭੋ ਰਤ ਹੈ ਰਤੁ ਬਿਨੁ ਤੰਨ ਨਾ ਹੋਇ।

ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ।

ਭੈ ਪਇਐ ਤਨੁ ਖੀਣੁ ਹੋਇ ਲੋਭ ਰਤੁ ਵਿਚਹੁ ਜਾਇ।

ਜਿਉ ਬੈਸੰਤਰਿ ਧਾਤੁ ਸੁਧੁ ਹੋਇ।

ਤਿਉ ਹਰਿਕਾ ਭਉ ਦੁਰਮਤਿ ਮੈਲੁ ਗਵਾਇ।

ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ।"

ਭਗਤੀ ਤਾਂ ਲੋਭ ਨੂੰ ਖਤਮ ਕਰਦੀ ਏ। ਲੋਭ ਏ ਕੂੜਾ ਨੇਂਹੁ। ਕੂੜਾ ਪਾਜ ਲਹਿ ਗਿਆ। ਸਚੇ ਪਰੇਮ ਦੀ ਰੰਗਣ ਚੜ੍ਹੀ। ਸਰੀਰ ਸੁੰਦਰ ਹੋ ਗਿਆ।

ਫ਼ਰੀਦ ਜੀ ਦਾ ਸ਼ਲੋਕ ਹੈ :

''ਫ਼ਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ।
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ।੧੦੩।''

ਗੁਰੂ ਅਮਰਦਾਸ ਜੀ ਦਾ ਫ਼ਰਮਾਨ ਵੇਖੋ,

'ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ।
ਨਾਨਕ ਘਰ ਹੀ ਬੈਠਿਆ ਸਹੁ ਮਿਲੈ
ਜੇ ਨੀਅਤਿ ਰਾਸਿ ਕਰੇਇ ।੧੦੪।'

ਜਿਸ ਰੱਬ ਨੂੰ ਘਰ ਬੈਠਿਆਂ ਮਿਲਣ ਦੀ ਸਮਰਥਾ ਨਹੀਂ। ਜੰਗਲਾਂ ਵਿਚ ਕਿਵੇਂ ਜਾ ਮਿਲੂ। ਇਹ ਤਾਂ ਨੀਤ ਉਤੇ ਨਿਬੜਨੀ ਏ।

ਗੁਰੂ ਅਰਜਨ ਦੇਵ ਜੀ ਨੇ ਵੀ ਖਰੀ ਸੁਣਾਈ :

''ਫ਼ਰੀਦਾ ਗਰਬੁ ਜਿਨ੍ਹਾ ਵਡਿਆਈਆ ਧੰਨ ਜੋਬਨਿ ਆਗਾਹੁ।
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ । ੧੦੫ ।''

ਟਿਬੇ ਤੇ ਲਖ ਮੀਂਹਾਂ ਦੇ ਵਸਣ। ਪਾਣੀ ਕਿਵੇਂ ਠੈਹਰੇ ?

ਫੇਰ ਇਹ ਕਿਹੜੀ ਸਿਆਣਪ ਹੈ ? ਨਾ ਆਪ ਖੇਡਣਾ, ਨਾ ਖੇਡਣ ਦੇਣਾ। ਜਾਪਦੈ ਫ਼ਰੀਦ ਜੀ ਨੂੰ ਦੋਜ਼ਕ ਦਾ ਡਰ ਡਰਾਹ ਰਿਹਾ ਸੀ :

' ਫ਼ਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ।
ਅਗੈ ਮੂਲਿ ਨ ਆਵਸੀ ਦੋਜ਼ਕ ਸੰਦੀ ਭਾਹਿ ।੭੪।''

ਅਗੈ ਕਿਥੇ ? ਕਿਸ ਦੋਜ਼ਕ ਦੇ ਡਰ ਤੋਂ ਜੀਵਨ ਦੇ ਸੁਰਗ ਨੂੰ ਨਰਕ ਵਿਚ ਬਦਲ ਦਿੱਤਾ ?

ਗੁਰੂ ਅਰਜਨ ਦੇਵ ਜੀ ਨੇ ਸਦੀਵੀ ਸਚ ਕਹਿ ਕੇ ਇਹ ਟਪਲਾ ਤੇ ਟਪਲੇ ਦਾ ਡਰ ਦੂਰ ਕਰ ਦਿਤਾ ! ਫ਼ੁਰਮਾਇਆ :

''ਫ਼ਰੀਦਾ ਖ਼ਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ।
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ।੭੫।''

ਆਪਣੇ ਪ੍ਰੀਤਮ ਦੀ ਪਿਆਰੀ ਰਚਨਾ ਨੂੰ ਮੰਦਾ ਕਹਿ ਕੇ ਕਿਉਂ ਤਿਆਗੀਐ ? ਕਰਨਹਾਰ ਦੇ ਕੀਤੇ ਨੂੰ ਨਿੰਦ ਕੇ ਕਿਹੜੇ ਮੂੰਹ ਉਸ ਨੂੰ ਮੂੰਹ ਦਿਖਾਈਐ। ਫ਼ਰੀਦ ਜੀ ਨੂੰ ਸਾਰੀ ਦੁਨੀਆ

ਵਿਚ ਹਰ ਪਾਸੇ ਦੁਖ ਹੀ ਦੁਖ ਨਜ਼ਰ ਆਵੇ :

'ਫਰੀਦਾ ਮੈਂ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ।
ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ।੮੧।'

ਪਰ ਨਜ਼ਰ ਆਪਣੀ ਆਪਣੀ, ਪਸੰਦ ਆਪਣੀ ਆਪਣੀ—ਗੁਰੂ ਅਰਜਨ ਦੇਵ ਜੀ ਨੇ ਜੀਵਨ ਉਤਸ਼ਾਹ ਭਰਿਆ:—

'ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ।
ਜੋ ਜਨ ਪੀਰਿ ਨਿਵਾਜਿਆ ਤਿਨਾਂ ਅੰਚ ਨਾਂ ਲਾਗ ।੮੨।'
ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹੁ ।
ਵਿਰਲੇ ਕੇਈ ਪਾਇਅਨਿ ਜਿੰਨ੍ਹਾਂ ਪਿਆਰੇ ਨੇਹ । ੮੩ ।
ਫਰੀਦ ਜੀ ਨੇ ਰੱਬ ਨੂੰ ਵਰਿਆ ਤਾਂ ਸੁਖ ਦੀ ਨੀਂਦਰ ਕਿਥੋਂ ?
"ਫਰੀਦਾ ਪਿਛਲ ਰਾਤਿ ਨਾ ਜਾਗਿਓਹਿ
ਜੀਵਦੜੋ ਮੁਇ ਓਹਿ ।
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ।੧੦੭ ।"

ਇਹ ਰੋਂਦੂ—ਵਰਨ ਫ਼ਰੀਦ ਜੀ ਤੋਂ ਬਿਨਾਂ ਕਿਸੇ ਨੂੰ ਨਹੀਂ ਭਾਉਂਦਾ । ਰੱਬ ਤਾਂ ਰੰਗੀਂ ਵਸਦੇ । ਗੁਰੂ ਅਰਜਨ ਦੇਵ ਜੀ ਨੇ ਫੁਰਮਾਇਆ :—

"ਫਰੀਦਾ ਕੰਤੁ ਰੰਗਾਵਲਾ ਵਡਾ ਵੇ ਮੁਹਤਾਜੁ ।
ਅਲਹ ਸੇਤੀ ਰਤਿਆ ਏਹੁ ਸਚਾਵਾ ਸਾਜੁ । ੧੦੮ ।
ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ।
ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ।੧੦੯ ।
ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ।
ਸੋਈ ਜੀਉ ਨਾ ਵਜਦਾ ਜਿਸ ਅਲਹੁ ਕਰਦਾ ਸਾਰ ।੧੧੦।
ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ ।
ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ । ੧੧੧ ।"

ਇਹ ਚਾਰੇ ਸ਼ਲੋਕ ਗੁਰੂ ਅਰਜਨ ਦੇਵ ਜੀ ਦੇ ਹਨ । ਰਬ ਰੋਂਦੂਆ ਨਹੀਂ ਉਹ ਤਾਂ ਰੰਗੀਲਾ ਦਰਸ਼ਨ ਹੈ :

"ਦਰਸਨੁ ਦੇਖਿ ਭਈ ਨਿਹਕੇਵਲ
ਜਨਮ ਮਰਨ ਦੁਖ ਨਾਸਾ"

ਸੂਹੀ ਮਹਲਾ ੧ ਘਰੁ ੧ ।

ਰਬ ਦੀ ਪ੍ਰਾਪਤੀ ਤਾਂ ਮਨ ਚਿੰਤੇ ਫਲ ਦੀ ਪ੍ਰਾਪਤੀ :

"ਗੁਰਮੁਖਿ ਮਿਲਿਆ ਸੁਭਾਇ
ਹਰਿ ਮਨਿ ਤਨਿ ਮੀਠਾ ਲਾਇਆ ਬਲਿਰਾਮ ਜੀਉ"

ਸੂਹੀ ਮਹਲਾ ੪ :

ਫਰੀਦ ਜੀ ਦੇ ਸ਼ਲੋਕਾਂ ਨੂੰ ਪੜ੍ਹਨ ਸਮੇਂ ਗੁਰੂ ਸਾਹਿਬਾਨ ਦੀ ਪੜਚੋਲ ਵੀ ਨਾਲ ਨਾਲ ਪੜ੍ਹੀ ਜਾਏ ਚਿਤ ਜੀਵਨ ਤੋਂ ਉਪਰਾਮ ਨਹੀਂ ਹੁੰਦਾ । ਜੀਵਨ ਵਿਚ ਇਕ ਨਵਾਂ ਰੁਮਕਾ ਆਉਂਦੇ । ਫ਼ਰੀਦ ਜੀ ਨੇ ਸੁਹਾਗ ਦਾ ਰਸ ਨਹੀਂ ਮਾਣਿਆਂ:

"ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ।
ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ।੩੧।"

ਸਾਹੁਰਾ ਕਿਥੇ ? ਪੇਕਾ ਕੀ ? ਦੋ ਤਾਂ ਨਹੀ :

"ਸਾਹੁਰੈ ਪਈਐ ਕੰਤ ਕੀ ਕੰਤ ਅਗੰਮੁ ਅਥਾਹੁ ।
ਨਾਨਕ ਸੋ ਹਾਗਣੀ ਜੁ ਭਾਵੈ ਬੇ ਪਰਵਾਹ ।੩੨।"

ਫਰੀਦ ਜੀ ਦੀ 'ਜੋ' ਵਿਚ ਵੀ ਨਿਰਾਸਤਾ ਭਰੀ ਹੋਈ ਸੀ । ਇਕ ਜਲਣ, ਇਕ ਤੜਪ :

"ਤਨੁ ਤਪੈ ਤਨੂਰ ਜਿਉ ਬਾਲਣ ਹਡ ਬਲੰਨਿ ।
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ ।੧੧੯।

ਪੈਰੀ ਟੁਰ ਕੇ ਕਿਥੇ ਜਾਣਾ ਏ ? ਰੱਬ ਤਾਂ ਰੱਬੀ ਪਿਹਰ ਨਾਲ ਅੰਦਰੋਂ ਦਿਸਣਾ ਏ :

"ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨਾ ਬਾਲਿ ।
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ੧੨੦।
ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ ।
ਨਾਨਕ ਅਲਖੁ ਨ ਲਖੀਐ ਗੁਰਮੁਖ ਦੇਇ ਦਿਖਾਲਿ ।੧੨੧।

ਫ਼ਰੀਦ ਜੀ ਤਾਂ ਭੁਲੇਖੇ ਵਿਚ ਲਾ ਬੈਠੇ ਸਨ :

"ਮੈਂ ਜਾਣਿਆ ਵਡ ਹੰਸੁ ਹੈ ਤਾਂ ਮੈਂ ਕੀਤਾ ਸੰਗੁ ।
ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ।੧੨੩।"

ਗੁਰੂ ਸਾਹਿਬ ਉਤਰ ਵਿਚ ਫੁਰਮਾਂਦੇ ਹਨ :

"ਕਿਆ ਹੰਸੁ ਕਿਆਂ ਬਗੁਲਾ ਜਾ ਕਉ ਨਦਰਿ ਧਰੇ ।
ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ।੧੨੪।"

ਬਾਬਾ ਫ਼ਰੀਦ ਜੀ ਦੇ ਸ਼ਲੋਕਾਂ ਤੇ ਗੁਰੂ ਸਾਹਿਬਾਨ ਦੀ ਕੀਤੀ ਪੜਚੋਲ ਪੰਜਾਬੀ ਸਾਹਿਤ ਵਿਚ ਪਹਿਲੀ ਪੜਚੋਲ ਹੈ। ਜਿਥੇ ਤਕ ਸਾਹਿਤਕ ਆਸ਼ੇ ਦਾ ਸਬੰਧ ਹੈ ਇਹ ਪੜ-ਚੋਲ ਬੇਦਾਗ਼ ਹੈ (ਪੜਚੋਲ ਦਾ ਮੰਤਵ ਸ਼ੇਖ ਜੀ ਦੀ ਬਾਣੀ ਨੂੰ ਛੁਟਿਆਉਣਾ ਨਹੀਂ) ਮੌਤ ਦੀ ਲੋਰੀ ਵਿਚ ਜੀਵਨ-ਲੈ ਪੈਦਾ ਕੀਤੀ ਹੈ। ਰਬ-ਪ੍ਰਾਪਤੀ ਸਬੰਧੀ ਗੁਰੂ ਸਾਹਿਬਾਨ ਦਾ ਅਨੁਭਵ ਜੁਗ-ਪਲਟਾਊ ਅਨੁਭਵ ਹੈ। ਕਰਮ-ਕਾਂਡੀਆਂ, ਹਠ-ਯੋਗੀਆਂ ਅਤੇ ਕਰੜੀ ਤਪਸਿਆ ਕਰਨ ਵਾਲਿਆਂ ਨੂੰ ਗੁਰੂ ਅਰਜਨ ਪਾਤਸ਼ਾਹ ਨੇ ਪਰੇਮ ਸਹਿਤ ਦਸਿਆ:—

"ਪਿਆਰੇ ! ਇਨਿ ਬਿਧਿ ਮਿਲਣੁ ਨ ਜਾਈ।
ਮੈਂ ਕੀਏ ਕਰਮ ਅਨੇਕਾ।
ਹਾਰਿ ਪਰਿਓ ਸੁਆਮੀ ਕੇ ਦੁਆਰੈ।
ਦੀਜੈ ਬੁਧਿ ਬਿਬੇਕਾ।"

ਰੱਬ ਕੋਈ ਲੁਪਤ ਵਿਅਕਤੀ ਨਹੀਂ, ਜਿਸ ਦੀ ਭਾਲ ਵਿਚ ਬਾਹਰ ਟਕਰਾਂ ਮਾਰੀਆਂ ਜਾਣ। ਉਹ ਤਾਂ—

"ਮੇਰੇ ਜੀਅੜਿਆ ਪਰਦੇਸੀਆ
ਕਿਤੁ ਪਵਹਿ ਜੰਜਾਲੇ ਰਾਮ।
ਸਾਚਾ ਸਾਹਿਬੁ ਮਨਿ ਵਸੈ
ਕੀ ਫਾਸਹਿ ਜਮ ਜਾਲੇ ਰਾਮ।
ਮਛੁਲੀ ਵਿਛੁੰਨੀ ਨੈਣ ਰੁੰਨੀ
ਜਾਲੁ ਬਧਕਿ ਪਾਇਆ।
ਸੰਸਾਰੁ ਮਾਇਆ ਮੋਹੁ ਮੀਠਾ
ਅੰਤਿ ਭਰਮੁ ਚੁਕਾਇਆ।
ਭਗਤਿ ਕਰਿ ਚਿਤੁ ਲਾਇ ਹਰਿ ਸਿਉ
ਛੋਡਿ ਮਨਹੁ ਅੰਦੇਸਿਆ।
ਸਚੁ ਕਹੈ ਨਾਨਕੁ, ਚੇਤਿ ਰੇ ਮਨ
ਜੀਅੜਿਆ ਪਰਦੇਸੀਆ।"

(ਮਹਲਾ ੧ ਛੰਤ ਘਰ ੩)

ਫ਼ਰੀਦ ਜੀ ਦੀ ਆਸ਼ਾ ਠੀਕ ਸੀ "ਰੱਬ ਪ੍ਰਾਪਤੀ" ਮਨੁਖੀ ਜੀਵਨ ਦਾ ਲਾਹਾ ਇਹੀ ਹੈ। ਪਰ ਸਾਧਨ ਕਰੜੇ ਸਨ। ਗੁਰੂ ਸਾਹਿਬਾਨ ਨੇ ਮੁਲਾਇਮ ਕਰ ਦਿਤੇ।

ਇਹ ਪੜਚੋਲ ਅਦੁਤੀ ਹੈ । ਫ਼ਰੀਦ ਜੀ ਦੇ ਸ਼ਲੋਕਾਂ ਦਾ ਸਾਹਿਤਕ ਰੂਪ ਤੇ ਛੰਦ ਚਾਲ ਵੀ ਦੇਖ ਲਈਏ ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਰਾਗਾਂ ਅਨੁਸਾਰ ਹੈ । ਇਹ 31 ਰਾਗਾਂ ਵਿਚ ਹੈ । ਇਨ੍ਹਾਂ ਵਿਚੋਂ 30 ਰਾਗਾਂ ਵਿਚ ਫ਼ਰੀਦ ਜੀ ਦਾ ਕੋਈ ਸ਼ਬਦ ਜਾਂ ਸ਼ਲੋਕ ਦਰਜ ਨਹੀਂ । ਕੇਵਲ "ਸੂਹੀ ਰਾਗ" ਦੀ ਸਮਾਪਤੀ ਫ਼ਰੀਦ ਜੀ ਦੇ ਦੋ ਸ਼ਬਦਾਂ ਨਾਲ ਹੋਈ ਹੈ । ਇਕ ਹੈ :

"ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ"

ਦੂਜਾ ਹੈ :

"ਬੇੜਾ ਬੰਧਿ ਨਾ ਸਕਿਓ ਬੰਧਨ ਕੀ ਵੇਲਾ"

ਇਸ ਤੋਂ ਉਪਰੰਤ "ਸ਼ਲੋਕ ਸ਼ੇਖ ਫ਼ਰੀਦ ਜੀ ਦੇ" ਸਿਰਲੇਖ ਹੇਠ 130 ਸ਼ਲੋਕ ਦਰਜ ਹਨ । ਇਨ੍ਹਾਂ ਸ਼ਲੋਕਾਂ ਵਿਚ ਘੱਟੋ ਘੱਟ 18 ਸ਼ਲੋਕ ਗੁਰੂ ਸਾਹਿਬਾਨ ਦੇ ਉਚਾਰਨ ਕੀਤੇ ਹੋਏ ਹਨ । ਖੋਜ ਕਰਨ ਨਾਲ ਪਤਾ ਲਗ ਸਕਦੈ ਕਿ ਬਾਕੀ 112 ਸ਼ਲੋਕਾਂ ਵਿਚੋਂ "ਸ਼ੇਖ ਫ਼ਰੀਦ ਜੀ ਸ਼ਕਰ ਗੰਜ" ਦੇ ਉਚਾਰਨ ਕੀਤੇ ਹੋਏ ਕਿਤਨੇ ਸ਼ਲੋਕ ਹਨ ? ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਬਾਰ੍ਹਵੇਂ ਸ਼ੇਖ਼ ਫ਼ਰੀਦ (ਬਿਰਹਮ ਜੀ) ਦੇ ਉਚਾਰਨ ਕੀਤੇ ਹੋਏ ਕਿਤਨੇ ਤੇ ਕਿਹੜੇ ਕਿਹੜੇ ਹਨ ? ਕਿਸੇ ਹੋਰ ਦੇ ਉਚਾਰਨ ਕੀਤੇ ਹੋਏ ਕਿਹੜੇ ਤੇ ਕਿਤਨੇ ?

ਪਹਿਲੇ ਸ਼ਲੋਕ ਦੇ ਚਰਨ 8 ਹਨ । 100ਵੇਂ ਸ਼ਲੋਕ ਦੇ ਚਰਨ 6 ਹਨ । 98ਵੇਂ ਸ਼ਲੋਕ ਦੇ ਚਾਰ ਚਰਨ : 49 ਵੇਂ ਤੇ 97ਵੇਂ ਦੋ ਸ਼ਲੋਕਾਂ ਦੇ ਚਰਨ ਤਿੰਨ ਤਿੰਨ ਹਨ । ਸ਼ੇਖ ਫ਼ਰੀਦ ਜੀ ਦੇ ਬਾਕੀ ਸਭ ਸ਼ਲੋਕ ਦੋ ਤੁਕੇ ਹਨ ।

ਇਸ ਥੋੜੀ ਜਿੰਨੀ ਰਚਨਾ ਦੇ ਕਾਵਿ-ਕਮਾਲ ਬਿਆਨ ਕਰਨ ਲਈ ਖਾਸੇ ਪੰਨਿਆਂ ਦੀ ਲੋੜ ਹੈ । ਇਕ ਇਕ ਤੁਕ ਵਿਚ ਐਸੇ ਸ਼ਬਦਾਂਤਿਕ ਚਿਤਰ ਖਿਚੇ ਹਨ ਕਿ ਤਸਵੀਰਾਂ ਅਖਾਂ ਮੂਹਰੇ ਲਟਕ ਜਾਂਦੀਆਂ ਹਨ ।

ਬਹੁਤੇ ਸ਼ਲੋਕਾਂ ਵਿਚ ਛੰਦ ਚਾਲ ਦੋਹਿਰੇ ਦੀ ਹੈ । ਇਕ ਇਕ ਤੁਕ ਦੀਆਂ 24 ਮਾਤਰਾਂ (13—11 ਤੇ ਬਿਸਰਾਮ) । ਛੰਦਾਬੰਦੀ ਦੇ ਨਿਯਮਾਂ ਦੀ ਪਾਲਣਾ ਅਤੇ ਤੁਕਾਂਤ ਦੀ ਸੁਚੱਜੀ ਵਰਤੋਂ ਨਾਲ ਹੂਕ ਪੈਦਾ ਕਰਨ ਵਿਚ ਕਮਾਲ ਉਸਤਾਦੀ ਹਥ ਦਿਖਾਇਆ ਹੈ ।

ਅਜ ਪੰਜਾਬੀ-ਸਾਹਿਤ ਬਹੁ-ਛਿਟੀ ਮਾੜੀ ਹੈ । ਇਸ ਵਿਚ ਜੀਵਨ ਦੇ ਸਭ ਰੰਗ ਤੇ ਸਭ ਸਵਾਦ ਹਨ । ਜੀਵਨ ਦੀਆਂ ਸਮਸਿਆਵਾਂ ਦਿਲ ਖਿਚਵੇਂ ਰੂਪਾਂ ਵਿਚ ਬੌਧਿਕ ਤੇ

ਵਿਗਿਆਨਿਕ ਢੰਗਾਂ ਨਾਲ ਖੁਲ੍ਹੀਆਂ ਪਈਆਂ ਹਨ। ਸਾਹਿਤ ਦੀ ਇਸ ਮਹਾਨ ਉਸਾਰੀ ਦਾ ਪਹਿਲਾ ਰੱਦਾ ਹਨ ਸ਼ੇਖ ਫ਼ਰੀਦ ਜੀ ਦੇ ਸ਼ਲੋਕ। ਇਸ ਨਿਗਰ ਨੀਂਹ ਤੇ ਉਸਾਰਿਆ ਗਿਆ ਹੈ :

"ਸੋ ਦਰੁ ਕੇਹਾ ਸੋ ਘਰੁ ਕੇਹਾ
ਜਿਤੁ ਬਹਿ ਸਰਬੁ ਸਮਾਲੇ।" (ਜਪੁਜੀ)

ਇਸ ਦਰ ਤੋਂ ਦਾਤਾਂ ਮੰਗਣ ਵਾਲੇ ਰਹਿੰਦੀ ਦੁਨੀਆਂ ਤਕ ਫ਼ਰੀਦ ਜੀ ਦੇ ਸੋਹਿਲੇ ਗਾਉਂਦੇ ਰਹਿਣਗੇ। ਸਵੇਰੇ ਸ਼ਾਮ ਦੋਵੇਂ ਵੇਲੇ।

"ਸੇਈ ਤੁਧੁ ਨੋ ਗਾਵਨਿ ਜੋ ਤੁਧੁ ਭਾਵਨਿ
ਰਤੇ ਤੇਰੇ ਭਗਤ ਰਸਾਲੇ।"

---

# ਸ਼ੇਖ ਫ਼ਰੀਦ ਤੇ ਗੁਰੂ ਸਾਹਿਬਾਨ ਦੀ ਬਾਣੀ

ਬਾਬਾ ਫ਼ਰੀਦ ਸ਼ਕਰਗੰਜ ਜੀ ਪੰਜਾਬੀ ਦੇ ਮੋਢੀ ਕਵੀ ਹੋ ਗੁਜ਼ਰੇ ਹਨ। ਜੇਕਰ ਇਨ੍ਹਾਂ ਦੀ ਕਵਿਤਾ ਨੂੰ ਅਜੋਕੀ ਕਵਿਤਾ ਨਾਲ ਟਕਰਾਇਆ ਜਾਵੇ ਤਾਂ ਇੰਞ ਜਾਪੇਗਾ ਜਿਵੇਂ ਇਹ ਮਹਾਂਪੁਰਖ ਵਰਤਮਾਨ ਪੰਜਾਬ ਦੇ ਹੀ ਮੋਢੀ ਕਵੀ ਹਨ। ਬਾਰ੍ਹਵੀਂ ਤੇਰ੍ਹਵੀਂ ਸਦੀ ਦੀ ਕਵਿਤਾ ਚੋਂ ਅਜ ਵੀ ਉਸੇ ਤਰ੍ਹਾਂ ਮਧੁਰਤਾ ਤੇ ਰਸ ਡੁਲ੍ਹ ਡੁਲ੍ਹ ਪੈਂਦਾ ਹੈ। ਆਪ ਦੀ ਕਵਿਤਾ ਵਿਚ ਰਾਗ ਤੇ ਲੈ ਹੈ ਜੋ ਪੜ੍ਹਨ ਵਾਲੇ ਦੇ ਮਨ ਨੂੰ ਮੱਲੋ ਮੱਲੀ ਸੰਸਾਰੀ ਵਖੇਵਿਆਂ ਤੋਂ ਉਚਿਆਂ ਚੁੱਕ ਪ੍ਰਭੂ ਮਿਲਾਪ ਲਈ ਲੋਚਾ ਲਾ ਦਿੰਦੀ ਹੈ। ਛਿਨ ਪਲ ਲਈ ਇਹ ਦੁਨੀਆ ਇੰਞ ਜਾਪਦੀ ਹੈ—

ਇਹ ਜਗ ਧੂੰਏਂ ਕਾ ਧਵਲਹਾਰ

ਫ਼ਰੀਦ ਜੀ ਸੰਸਾਰੀਆਂ ਨੂੰ ਪ੍ਰਭੂ ਵਲ ਪਰੇਰਦੇ ਹਨ ਤੇ ਉਸ ਦੇ ਬ੍ਰਿਹਾ ਵਿਚ ਤੜਪਦੇ ਹੋਏ ਆਪਣੇ ਅੰਦਰ ਦੀ ਚੀਸ ਨੂੰ ਆਪਣੀ ਕਵਿਤਾ ਰਾਹੀਂ ਇੰਞ ਪ੍ਰਗਟ ਕਰਦੇ ਹਨ :

ਫ਼ਰੀਦਾ ਤਨੁ ਸੁਕਾ ਪਿੰਜਰੁ ਥੀਆ
ਤਲੀਆਂ ਖੂੰਡਹਿ ਕਾਗ।
ਅਜੈ ਸੁ ਰਬ ਨਾ ਬਹੁੜਿਓ,
ਦੇਖੁ ਬੰਦੇ ਦੇ ਭਾਗ।੯੦।

ਉਪਰੋਕਤ ਸ਼ਲੋਕ ਤੋਂ ਸਿਧ ਹੁੰਦਾ ਹੈ ਕਿ ਅਕਾਲਪੁਰਖ ਦੇ ਮਿਲਣ ਲਈ ਫ਼ਰੀਦ ਜੀ ਦੀ ਕੀ ਹਾਲਤ ਹੋ ਗਈ ਸੀ। ਸਰੀਰ ਪਿੰਜਰ ਹੋਣ ਕਾਰਨ ਕਾਂਵਾਂ ਨੇ ਆਪਣਾ ਖਾਜਾ ਬਣਾ ਲਿਆ ਸੀ। ਆਪ ਅੱਗੇ ਫੁਰਮਾਉਂਦੇ ਹਨ।

ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ।
ਇਹ ਦੋਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ।੯੧।

ਜਿਸ ਸ਼ਹੁ ਲਈ ਇਨ੍ਹਾ ਸਰੀਰਕ ਕਸ਼ਟ ਝਲਿਆ ਹੈ, ਕੀ ਮੈਂ ਉਸ ਦੇ ਦਰਸ਼ਨ ਵੀ ਨਹੀਂ ਕਰ ਸਕਾਂਗਾ ? ਕਾਵਾਂ ਨੂੰ ਮੁੜ ਆਖਦੇ ਹਨ :

ਕਾਗਾ ਚੂੰਡਿ ਨਾ ਪਿੰਜਰਾ
ਬਸੈ ਤ ਉਡਰਿ ਜਾਹਿ।
ਜਿਤੁ ਪਿੰਜਰੈ ਮੇਰਾ ਸਹੁ ਵਸੈ
ਮਾਸੁ ਨਾ ਤਿਦੂ ਖਾਹਿ। ੬੨।

ਇਸ ਸਰੀਰ ਰੂਪੀ ਪਿੰਜਰ ਵਿਚ ਹੋਰ ਕਿਸੇ ਦੇ ਵਸਣ ਲਈ ਇਕ ਤਿਲ ਭਰ ਵੀ ਥਾਂ ਨਹੀਂ, ਇਸ ਵਿਚ ਕੇਵਲ ਮੇਰਾ ਅਲਾ ਹੀ ਵਸੇਗਾ, ਕਾਗਾ ਉਡ ਜਾ !

ਕਹਿੰਦੇ ਹਨ ਫ਼ਰੀਦ ਜੀ ਨੇ 12ਵਰ੍ਹੇ ਕਾਠ ਦੀ ਰੋਟੀ ਢਿੱਡ ਨਾਲ ਬੰਨ੍ਹ ਕੇ ਰਖੀ ਤੇ ਜਦੋਂ ਭੁਖ ਲਗਦੀ ਸੀ, ਇਸੇ ਕਾਠ ਦੀ ਰੋਟੀ ਨੂੰ ਚੱਕ ਮਾਰ ਲੈਂਦੇ ਸਨ ਤੇ ਮਨ ਦੇ ਸਮਝਾਣ ਲਈ ਆਖਦੇ ਸਨ:—

ਫ਼ਰੀਦਾ ਰੋਟੀ ਮੇਰੀ ਕਾਠ ਕੀ
ਲਾਵਣੁ ਮੇਰੀ ਭੁਖ।
ਜਿਨ੍ਹਾਂ ਖਾਧੀ ਚੋਪੜੀ
ਘਣੇ ਸਹਨਿਗੇ ਦੁੱਖ। ੨੮।

ਇਸ ਤੋਂ ਸਾਫ਼ ਪਰਗਟ ਹੁੰਦਾ ਹੈ ਕਿ ਕਿਰਤ ਕਮਾਈ ਕਰਕੇ ਖਾਣਾ ਚਾਹੀਦਾ ਹੈ। ਦੂਜੇ ਦੇ ਮਾਲ ਤੇ ਅੱਖ ਰੱਖਣੀ ਦੁੱਖ ਦੇ ਭਾਗੀ ਬਣਨਾ ਹੈ। ਹੱਕ ਦੀ ਕਮਾਈ ਬਾਰੇ ਗੁਰੂ ਸਾਹਿਬ ਵੀ ਫੁਰਮਾਂਦੇ ਹਨ—

ਹਕ ਪਰਾਇਆ ਨਾਨਕਾ
ਉਸ ਸੂਅਰ ਉਸ ਗਾਇ।
ਗੁਰ ਪੀਰ ਹਾਮਾ ਤਾਂ ਭਰੇ
ਜਾਂ ਮੁਰਦਾਰ ਨਾ ਖਾਇ।

ਹੋਰ ਲਿਖਦੇ ਹਨ।

ਘਾਲ ਖਾਇ ਕਿਛੁ ਹਥੋਂ ਦੇ
ਨਾਨਕ ਰਾਹੁ ਪਛਾਣੇ ਸੇਇ।

ਫ਼ਰੀਦ ਜੀ ਨੇ ਦੁਨੀਆਦਾਰਾਂ ਨੂੰ ਭਗਤੀ ਵੱਲ ਪਰੇਰਿਆ ਹੈ, ਉਹ ਸਮਝਦੇ ਸਨ ਕਿ ਇਹ ਮਹਿਲ ਮਾੜੀਆਂ, ਤੇ ਹੋਰ ਮਾਇਆ ਦਾ ਜਿੰਨਾ ਵੀ ਪਸਾਰਾ ਹੈ, ਸਭ ਇਥੇ ਹੀ ਰਹਿ ਜਾਵਣਾ ਹੈ, ਆਪ ਫ਼ੁਰਮਾਂਦੇ ਹਨ।

ਫ਼ਰੀਦਾ ਕੋਠੇ ਮੰਡਪ ਮਾੜੀਆ
ਏਤੁ ਨਾ ਲਾਏ ਚਿਤੁ।

ਮਿਟੀ ਪਈ ਅਤੋਲਵੀ,
ਕੋਇ ਨ ਹੋਸੀ ਮਿਤੁ ।੫੭।

ਉਸ ਪ੍ਰਭੂ ਨੂੰ ਯਾਦ ਰਖਣਾ ਚਾਹੀਦਾ ਹੈ ਜਿਥੇ ਇਨਸਾਨ ਨੇ ਅੰਤ ਨੂੰ ਜਾਣਾ ਹੈ । ਇਹ ਮਹਿਲ ਮਾੜੀਆਂ ਤਾਂ ਸਖਣੀਆਂ ਹੀ ਰਹਿ ਜਾਣਗੀਆਂ ਤੇ ਅੰਤ ਬੇਲੀ ਤਾਂ ਕੇਵਲ ਰੱਬ ਨੇ ਹੀ ਹੋਣਾ ਹੈ । ਫ਼ਰੀਦ ਜੀ ਦੇ ਇਨ੍ਹਾਂ ਸ਼ਲੋਕਾਂ ਦੀ ਪੁਸ਼ਟੀ ਲਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਸ਼ਲੋਕ ਵੀ ਵਿਚਾਰਨ ਯੋਗ ਹੈ ਜੋ ਇਸ ਸੰਸਾਰ ਨੂੰ ਸੁਪਨ-ਸਮਾਨ ਦਸਦੇ ਹੋਏ ਕਹਿੰਦੇ ਹਨ:—

ਰਾਮ ਗਇਓ ਰਾਵਨੁ ਗਇਓ
ਜਾ ਕਉ ਬਹੁ ਪਰਵਾਰ ।
ਕਹੁ ਨਾਨਕ ਥਿਰ ਕਛੁ ਨਹੀਂ,
ਸੁਪਨੇ ਜਿਉ ਸੰਸਾਰ ।

ਕਿੰਨੀ ਸਪਸ਼ਟ ਤਸਵੀਰ ਗੁਰੂ ਸਾਹਿਬ ਨੇ ਨਾਸ਼ਵੰਤ ਸੰਸਾਰ ਦੀ ਖਿੱਚੀ ਹੈ । ਜਿਵੇਂ ਸੁਪਨਾ ਛਿਨ ਭਰ ਲਈ ਹੀ ਹੁੰਦਾ ਹੈ ਇਸੇ ਤਰ੍ਹਾਂ ਇਹ ਸੰਸਾਰ ਵੀ ਛਿਨ ਪਲ ਦੀ ਖੇਡ ਹੈ ।

ਬਾਬਾ ਫ਼ਰੀਦ ਜੀ ਆਪਣੀ ਕਵਿਤਾ ਵਿਚ ਸੂਫ਼ੀ ਮਤ ਨਾਲ ਸਬੰਧ ਰਖਣ ਕਰਕੇ ਮੁਸਲਮਾਨੀ ਸ਼ਰ੍ਹਾ ਤੋਂ ਬਾਹਰ ਨਹੀਂ ਜਾਂਦੇ । ਇਨ੍ਹਾਂ ਦੀ ਕਵਿਤਾ ਵਿਚ ਮਜ਼ਹਬੀ ਰੰਗਣ ਸਾਫ਼ ਵਿਖਾਈ ਦਿੰਦੀ ਹੈ ਜੋ ਮਜ਼ਹਬੀ ਵਲਗਣ ਚੋਂ ਬਾਹਰ ਨਹੀਂ ਜਾਂਦੀ ਤੇ ਨਾ ਹੀ ਬਾਬਾ ਜੀ ਸ਼ਰ੍ਹਾ ਤੋਂ ਉਲਟ ਗੱਲ ਕਰਦੇ ਹਨ । ਕਵਿਤਾ ਦੇ ਅਲੰਕਾਰ ਤੇ ਦ੍ਰਿਸ਼ਟਾਂਤ ਬੜੇ ਢੁਕਵੇਂ ਤੇ ਭਾਵ-ਪੂਰਤ ਹਨ । ਮੁਸਲਮਾਨੀ ਪ੍ਰਭਾਵ ਹੇਠ ਲਿਖੀ ਕਵਿਤਾ ਹੋਣ ਕਾਰਨ ਇਨ੍ਹਾਂ ਦੀ ਕਵਿਤਾ ਵਿਚ ਹੇਠ ਲਿਖੇ ਸ਼ਬਦ ਜੋ ਕਿ ਉਸ ਵੇਲੇ ਆਮ ਪਰਚਲਤ ਸਨ, ਖ਼ੂਬ ਸੁੰਦਰ ਢੰਗ ਨਾਲ ਵਰਤੇ ਹਨ ।

ਮਲਕੁ, ਮਲਕੁਲਮਉਤ, ਅਜ਼ਰਾਈਲ, ਫ਼ਰੇਸ਼ਤਾ, ਨਉਬਤਿ ਅਲਹ, ਸਬਰ, ਤਨੂਰ, ਨਮਾਜ਼, ਮੁਸੱਲਾ, ਸੂਫ਼, ਉਜੂ, ਮਸੀਤ, ਦਰਵੇਸ਼, ਸ਼ੈਤਾਨ, ਸਾਂਈਂ, ਖਾਕੁ, ਸੁਲਤਾਨ, ਖ਼ੈਰ, ਗੋਰ ਤੇ ਦੋਜ਼ਕ ਆਦਿ ।

ਗੁਰੂ ਸਾਹਿਬਾਨ ਦੀ ਬਾਣੀ ਵਿਚ ਕਿਸੇ ਖਾਸ ਮਜ਼ਹਬ ਜਾਂ ਫ਼ਿਰਕੇ ਦਾ ਪ੍ਰਭਾਵ ਤੁਹਾਨੂੰ ਕਿਤੇ ਨਜ਼ਰੀਂ ਨਹੀਂ ਪਵੇਗਾ । ਉਨ੍ਹਾਂ ਨੇ ਖਾਸ ਮਜ਼ਹਬ ਜਾਂ ਫ਼ਿਰਕੇ ਤੇ ਟੀਕਾ ਟਿੱਪਣੀ ਨਹੀਂ ਕੀਤੀ । ਗੁਰੂ ਸਾਹਿਬਾਨ ਦੀ ਬਾਣੀ ਸਚਾਈ ਤੇ ਨਿਰਭਰ ਰਖਦੀ ਹੈ ਤੇ ਭਾਵੇਂ ਉਹ ਹਿੰਦੂ, ਮੁਸਲਮਾਨ ਭਾਵੇਂ ਕਿਸੇ ਵੀ ਮਜ਼ਹਬ ਦਾ ਕਿਉਂ ਨਾ ਹੋਵੇ ਜੇਕਰ ਉਨ੍ਹਾਂ ਨੂੰ ਕੋਈ ਨੁਕਸ ਕਿਸੇ ਵਿਚ ਵੀ ਜਾਪਿਆ ਹੈ ਤਾਂ ਉਨ੍ਹਾਂ ਨੇ ਉਸੇ ਸਮੇਂ ਉਸ ਨੂੰ ਵਿਅੰਗ ਮਈ ਢੰਗ ਨਾਲ ਸਮਝਾ-

ਉਹਨਾਂ ਸਿੱਧੇ ਰਾਹ ਪਾਉਣ ਦਾ ਪੂਰਾ ਪੂਰਾ ਤੇ ਸਫਲ ਯਤਨ ਕੀਤਾ ਹੈ। ਵੈਰ-ਵਿਰੋਧ, ਜ਼ਾਤ-ਪਾਤ, ਨਿੰਦਾ-ਚੁਗਲੀ, ਫੋਕੀ ਵਡਿਆਈ ਤੇ ਚੌਧਰ, ਮਾਨ-ਅਪਮਾਨ, ਭਾਵ ਦੁਨਿਆਵੀ ਸਭ ਵਿਤਕਰਿਆ ਤੋਂ ਉਚੇ ਹੋਕੇ, ਇਕੋ ਅਕਾਲ ਪੁਰਖ ਦੀ ਭਗਤੀ ਲਈ ਹਰ ਇਕ ਨੂੰ ਉਪਦੇਸ਼ ਦਿੰਦੇ ਰਹੇ। ਬਾਬਾ ਫ਼ਰੀਦ ਤੇ ਦੂਜੇ ਸੂਫੀ ਕੇਵਲ ਆਪਣੇ ਮੁਰਸ਼ਦ ਨੂੰ ਖੁਸ਼ ਕਰਨ ਵਿਚ ਹੀ ਰੱਬ ਦੀ ਪ੍ਰਾਪਤੀ ਸਮਝਦੇ ਰਹੇ ਸਨ ਪ੍ਰੰਤੂ ਗੁਰੂ ਸਾਹਿਬਾਨ ਨੇ ਅਕਾਲ ਪੁਰਖ ਤੋਂ ਸਿਵਾ ਕਿਸੇ ਨੂੰ ਉਸ ਦੇ ਬਰਾਬਰ ਤੁਲਨਾ ਨਹੀਂ ਦਿੱਤੀ। ਹਰ ਮਨੁੱਖ ਨੂੰ ਇਕੋ ਜਿਹਾ ਜਾਣਦੇ ਹੋਏ ਆਪ ਫੁਰਮਾਉਂਦੇ ਹਨ।

ਏਕ ਪਿਤਾ ਏਕਸ ਕੇ ਹਮ ਬਾਰਿਕ
ਤੂੰ ਮੇਰਾ ਗੁਰ ਹਾਈ।

ਉਹ ਇਸ ਤਰ੍ਹਾਂ ਵੀ ਕਹਿੰਦੇ ਸਨ—

ਮਾਨਸ ਕੀ ਜਾਤਿ ਸਭੈ ਏਕ ਪਹਿਚਾਨਬੋ

ਇਸੇ ਕਰਕੇ ਗੁਰੂ ਸਾਹਿਬ ਆਖਦੇ ਸਨ :

ਘਟ ਘਟ ਮੈ ਹਰਿ ਜੀਉ ਬਸੈ,
ਸੰਤ ਨ ਕਹਿਓ ਬਖਾਨ।

ਜ਼ਾਤ ਪਾਤ ਬਾਰੇ ਤਾਂ ਗੁਰੂ ਜੀ ਬਿਲਕੁਲ ਹੀ ਉਲਟ ਸਨ ਤੇ ਨਾ ਹੀ ਇਨ੍ਹਾਂ ਝਮੇਲਿਆਂ ਵਿਚ ਪੈਂਦੇ ਸਨ। ਆਪ ਫੁਰਮਾਂਦੇ ਹਨ—

ਨੀਚਾਂ ਅੰਦਰ ਨੀਚ ਜਾਤ ਨੀਚੀ ਹੂੰ ਅਤਿ ਨੀਚ
ਨਾਨਕ ਤਿਨ ਕੇ ਸੰਗ ਸਾਥ ਵਡਿਆਂ ਸਿਉਂ ਕਿਆ ਰੀਸ।

ਫੋਕੀ ਵਡਿਆਈ, ਉਸਤੱਤ ਤੋਂ ਤਾਂ ਫ਼ਰੀਦ ਜੀ ਵੀ ਬੜਾ ਹੋੜਦੇ ਹਨ ਤੇ ਆਖਦੇ ਹਨ—

ਫ਼ਰੀਦਾ ਕਾਲੇ ਮੈਂਡੇ ਕਪੜੇ
ਕਾਲਾਂ ਮੈਡਾ ਵੇਸੁ।
ਗੁਨਹੀ ਭਰਿਆ ਮੈ ਫਿਰਾ
ਲੋਕੁ ਕਹੈ ਦਰਵੇਸੁ'

ਫ਼ਰੀਦ ਜੀ ਦੇ ਕਥਨ ਦੀ ਪੁਸ਼ਟੀ ਲਈ ਗੁਰੂ ਸਾਹਿਬ ਦੀਆਂ ਹੇਠ ਲਿਖੀਆਂ ਸਤਰਾਂ ਵੇਖੋ, ਕਿੰਨੀ ਇਕਸੁਰਤਾ ਹੈ ਦੋਹਾਂ ਦੇ ਖ਼ਿਆਲਾਂ ਵਿਚ—

ਗਲੀ ਅਸੀਂ ਚੰਗੀਆਂ ਆਚਾਰੀ ਬੁਰੀਆ।

ਮਨੋ ਕਸੁੱਧਾਂ ਕਾਲੀਆ ਬਾਹਰੋਂ ਚਿਟੀਆਂ ।
ਗਲਾਂ ਕਰੇ ਤਿਨਾੜੀਆਂ ਜੋ ਸੇਵੇ ਦਰ ਖੜੀਆ ।

ਫਰੀਦ ਜੀ ਦੀ ਬਾਣੀ ਵਿਚ ਕੇਵਲ 'ਸ਼ਲੋਕ' ਛੰਦ ਹੀ ਵਰਤਿਆ ਮਿਲਦਾ ਹੈ ਪਰੰਤੂ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਨੇ ਤਕਰੀਬਨ ਹਰ ਛੰਦ ਨੂੰ ਅਪਣਾਇਆ ਹੈ । ਫਰੀਦ ਜੀ ਨੇ ਸ਼ਲੋਕ ਛੰਦ ਨੂੰ ਬੜੀ ਪ੍ਰਬੀਨਤਾ ਨਾਲ ਨਿਭਾਇਆ ਹੈ ਜ ਸਮੁੰਦਰ ਨੂੰ ਕੁੱਜੇ ਵਿਚ ਬੰਦ ਕਰਨ ਦਾ ਸਮਾਨ ਹੈ । ਆਪ ਨੇ ਬੜੇ ਸੂਖ਼ਸ਼ਮ ਤੋਂ ਸੂਖ਼ਸ਼ਮ ਭਾਵਾਂ ਨੂੰ ਲੈ ਕੇ ਕਵਿਤਾ ਲਿਖੀ ਹੈ । ਆਪ ਇਸ ਦੁਨੀਆਂ ਤੋਂ ਅੱਡਰੇ ਹੋ ਕੇ ਜੰਗਲਾਂ ਵਿਚ ਭਟਕਣ ਵਾਲਿਆਂ ਨੂੰ ਪ੍ਰੇਰਨਾ ਕਰਦੇ ਹਨ ਕਿ ਪ੍ਰਮਾਤਮਾ ਜੰਗਲਾਂ ਵਿਚ ਨਹੀਂ ਉਹ ਤਾਂ ਤੁਹਾਡੇ ਅੰਦਰ ਹੀ ਵਸਦਾ ਹੈ—

ਫਰੀਦਾ ਜੰਗਲੁ ਜੰਗਲੁ ਕਿਹਾ ਭਵਹਿ
ਵਣਿ ਕੰਡਾ ਮੋੜੇਹਿ
ਵਸੀ ਰਬੁ ਹਿਆਲੀਐ ਜੰਗਲ ਕਿਆ ਢੂਢੇਹਿ ।

ਭਾਵੇਂ ਕਿ ਫਰੀਦ ਜੀ ਨੇ ਆਪਣੇ ਤੇ ਹੀ ਸਾਰੀ ਕਵਿਤਾ ਲਿਖੀ ਹੈ ਪਰ ਉਸ ਦਾ ਲਾਭ ਦੂਜਿਆਂ ਨੂੰ ਬਹੁਤ ਜ਼ਿਆਦਾ ਹੋਇਆ ਹੈ । ਆਪਣੇ ਆਪ ਨੂੰ ਫਰੀਦ ਨੇ 'ਬੇਨਿਵਾਜਾ ਕੁਤਿਆ' ਤਕ ਵੀ ਕਿਹਾ ਹੈ, ਇਹ ਗੁਣ ਕੇਵਲ ਫਰੀਦ ਜੀ ਵਿਚ ਹੀ ਤੁਹਾਨੂੰ ਮਿਲੇਗਾ, ਹੋਰ ਕਿਸੇ ਵਿਚ ਨਹੀਂ । ਅਖੌਤੀ ਭਗਤਾਂ ਬਾਰੇ ਫਰੀਦ ਜੀ ਨੇ ਬੜਾ ਕੁਝ ਕਿਹਾ ਹੈ ਤੇ ਲਾਲਚੀਆਂ ਨੂੰ ਚੰਗਾ ਨਿਹੋਰਾ ਦਿੰਦੇ ਹੋਏ ਆਪ ਫ਼ਰਮਾਉਂਦੇ ਹਨ—

ਫਰੀਦਾ ਜਾ ਲਬੁ ਤਾ ਨੇਹੁ ਕਿਆ
ਲਬੁ ਤ ਕੂੜਾ ਨੇਹੁ ।
ਕਿਚਰੁ ਝਤਿ ਲੰਘਾਈਐ
ਛਪਰਿ ਤੁਟੈ ਮੇਹੁ ।੧੮।

ਜਿਥੇ ਲਾਲਚ ਹੋਵੇ ਉਥੇ ਪਿਆਰ ਨਹੀਂ, ਲਾਲਚ ਹੀ ਹੁੰਦਾ ਹੈ । ਲਾਲਚ ਵਾਲਾ ਪਿਆਰ ਛਿਨ ਪਲ ਲਈ ਹੁੰਦਾ ਹੈ ਤੇ ਤੁਟਦਿਆਂ ਕੋਈ ਦੇਰ ਨਹੀਂ ਲਗਦੀ । ਇਸੇ ਕਰਕੇ ਕਬੀਰ ਜੀ ਅਜਿਹੇ ਲਾਲਚੀਆਂ ਬਾਰੇ ਵਿਅੰਗ ਨਾਲ ਆਖਦੇ ਹਨ 'ਲੋਗਨ ਰਾਮ ਖਿਲੌਨਾ ਜਾਨਾ' ਜਦੋਂ ਜੀ ਕੀਤਾ ਵਜਾ ਲਿਆ ਤੇ ਜਦੋਂ ਜੀ ਕੀਤਾ ਪਰਾਂ ਸੁਟ ਦਿਤਾ । ਪਰੰਤੂ ਜਾਣੀ ਜਾਣ ਪ੍ਰਮਾਤਮਾ ਕਿਸੇ ਲਾਲਚ ਦਾ ਭੁਖਾ ਨਹੀਂ ਉਹ ਪਰੇਮ ਦਾ ਭੁੱਖਾ ਹੈ ।

ਪਰਾਈ ਆਸ ਤੇ ਜਿਉਣ ਵਾਲਿਆਂ ਲਈ ਫਰੀਦ ਜੀ ਕਰਾਰੀ ਸੱਟ ਮਾਰਦੇ ਹੋਏ

ਉਨ੍ਹਾਂ ਦੇ ਜੀਵਨ ਨੂੰ ਧਰਿਕਾਰਾਂ ਪਾਉਂਦੇ ਹਨ—

ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ

ਧ੍ਰਿਗੁ ਤਿਨਾ ਦਾ ਜੀਵਿਆ ਜਿਨਾ ਵਿਡਾਣੀ ਆਸ ।੨੧।

ਨਾਲ ਹੀ ਫ਼ਰੀਦ ਜੀ ਇਹ ਵੀ ਆਖਦੇ ਹਨ ਕਿ ਹੇ ਅਲਾ। ਮੈਨੂੰ ਕਿਸੇ ਦੇ ਅਧੀਨ ਨਾ ਕਰੀਂ। ਦੂਜੇ ਦੇ ਦਰਵਾਜ਼ੇ ਤੇ ਜਾਣ ਤੋਂ ਪਹਿਲਾਂ ਹੀ ਮੇਰੀ ਜਿੰਦ ਮੈਨੂੰ ਲੈ ਜਾਵੇ, ਮੈਂ ਕਿਸੇ ਦਾ ਮੁਥਾਜ ਨਹੀਂ ਬਣਨਾ ਚਾਹੁੰਦਾ।

ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨਾ ਦੇਹਿ

ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ।੪੨।

ਗੁਰੂ ਸਾਹਿਬ ਵੀ ਗ਼ੁਲਾਮੀ ਦੀ ਜ਼ਿੰਦਗੀ ਨੂੰ ਚੰਗਾ ਨਾ ਸਮਝਦੇ ਹੋਏ ਫੁਰਮਾਉਂਦੇ ਹਨ— 'ਪ੍ਰਾਧੀਨ ਸੁਪਨੈ ਸੁਖ ਨਹੀਂ' ਭਾਵੇਂ ਕੈਦ ਸੋਨੇ ਦੇ ਪਿੰਜਰੇ ਦੀ ਕਿਉਂ ਨਾ ਹੋਵੇ ਪਰ ਆਖ਼ਰ ਨੂੰ ਹੈ ਤਾਂ ਕੈਦ ਹੀ। ਕਬੀਰ ਜੀ ਵੀ ਆਖਦੇ ਹਨ —

ਮੋਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੇ ਦੁਆਰ।

ਮਤ ਹਰ ਪੂਛੈ ਕੌਨ ਹੈ ਪਰਾ ਹਮਾਰੇ ਬਾਰ।

ਕਬੀਰ ਜੀ ਤਾਂ ਦੂਜੇ ਦੇ ਦਰਵਾਜ਼ੇ ਨੂੰ ਅੰਤਲੇ ਸਮੇਂ ਤਕ ਵੀ ਸਵੀਕਾਰ ਕਰਨ ਲਈ ਤਿਆਰ ਨਹੀਂ ਮਤਾ ਕੋਈ ਮੈਨੂੰ ਮੋਏ ਨੂੰ ਵੀ ਪੁਛੇ ਕਿ ਇਹ ਸਾਡੇ ਦਰਵਾਜ਼ੇ ਅੱਗੇ ਕੌਣ ਪਿਆ ਹੈ।

ਭੈੜੇ ਕਰਮ ਕਰਕੇ ਚੰਗੇ ਫਲਾਂ ਦੀ ਆਸ ਰਖਣ ਵਾਲਿਆਂ ਵਾਸਤੇ ਫਰੀਦ ਜੀ ਚੰਗੀ ਕਾਰੀ ਸੱਟ ਮਾਰਦੇ ਹਨ—

ਫਰੀਦਾ ਲੋੜੈ ਦਾਖ ਬਿਜਉਰੀਆਂ

ਕਿਕਰਿ ਬੀਜੈ ਜਟੁ।

ਹੰਢੈ ਉਨ ਕਤਾਇਦਾ

ਪੈਧਾ ਲੋੜੈ ਪਟੁ।

ਦਾਖਾਂ ਤੇ ਰੇਸ਼ਮ ਹੰਢਾਉਣ ਲਈ ਅਮਲ ਵੀ ਚੰਗੇ ਹੋਣੇ ਜ਼ਰੂਰੀ ਹਨ। ਕਿੱਕਰ ਬੀਜ ਕੇ ਦਾਖਾਂ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ ? ਦਾਖਾਂ ਵੀ ਫੇਰ ਬਿਜਉਰ ਦੇਸ ਦੀਆਂ।

ਆਪਣੇ ਪਿਆਰੇ ਨਾਲ ਪ੍ਰੇਮ ਦੀ ਅਟੱਲ ਸਚਾਈ ਨੂੰ ਪ੍ਰਗਟ ਕਰਦਿਆਂ ਫਰੀਦ ਜੀ ਨੇ ਲਿਖਿਆ ਹੈ ਕਿ ਭਾਵੇਂ ਘਰ ਦੂਰ ਹੈ ਤੇ ਗਲੀਆਂ ਵਿਚ ਚਿੱਕੜ ਵੀ ਹੈ, ਜੇਕਰ ਮੈਂ ਆਪਣੇ ਮੁਰਸ਼ਦ ਨੂੰ ਮਿਲਣ ਨਹੀਂ ਜਾਂਦਾ ਤਾਂ ਮੇਰਾ ਨੇਹੁ ਟੁਟਦਾ ਹੈ ਅਤੇ ਜੇ ਮੈਂ ਤੁਰਦਾ ਹਾਂ ਤਾਂ ਮੀਂਹ ਵਿਚ ਮੇਰੀ ਕੰਬਲੀ ਭਿੱਜਦੀ ਹੈ ਪਰੰਤੂ ਬਚਨਾਂ ਤੋਂ ਫਿੱਕਾ ਵੀ ਨਹੀਂ ਪੈਣਾ ਚਾਹੁੰਦੇ ਕਿਉਂਕਿ ਮਿਲਣਾ ਜ਼ਰੂਰੀ ਹੋਇਆ ਬਾਰਸ਼ ਦੀ ਪਰਵਾਹ ਨਾ ਕਰਦੇ ਹੋਏ ਆਪ

ਲਿਖਦੇ ਹਨ—

ਫਰੀਦਾਂ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ।
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ । ੨੪ ।

ਫੇਰ ਸੋਚ ਕੇ—

ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ।
ਜਾਇ ਮਿਲਾ ਤਿਨਾਂ ਸਜਣਾ ਤੁਟਉ ਨਾਹੀ ਨੇਹੁ ।

ਗੁਰੂ ਜੀ, ਗੁਰ-ਦਰਸ਼ਨਾ ਲਈ ਸਿਖ ਦੇ ਦਿਲ ਦੀ ਤਰਜਮਾਨੀ ਕਰਦੇ ਹੋਏ ਲਿਖਦੇ ਹਨ—

ਝਖੜ ਝਾਂਗੀ ਮੀਂਹ ਵਰਸੈ
ਭੀ ਗੁਰ ਦੇਖਣ ਜਾਈ ।
ਸਮੁੰਦਰ ਸਾਗਰ ਹੋਵੈ ਬਹੁ ਖਾਰਾ ।
ਗੁਰ ਸਿਖ ਲੰਘਿ ਗੁਰੂ ਪਹਿ ਜਾਈ ।

ਫਰੀਦ ਜੀ ਦੇ ਖ਼ਿਆਲ ਗੁਰਮਤ ਨਾਲ ਹਰ ਗਲ ਵਿਚ ਮਿਲਦੇ ਹਨ । ਫਰਕ ਕੇਵਲ ਇਤਨਾ ਹੈ ਕਿ ਫਰੀਦ ਜੀ ਸ਼ਰ੍ਹਾ ਦੇ ਪਾਬੰਦ ਹਨ ਤੇ ਗੁਰੂ ਸਾਹਿਬ ਕਿਸੇ ਬੰਧਨ ਵਿਚ ਨਹੀਂ । ਖ਼ਿਆਲਾਤ ਤੇ ਆਸ਼ੇ ਇਕ ਮਿਕ ਹਨ । ਜੀਵਨ ਵਿਚ ਸਾਦਗੀ ਤੇ ਆਪਣੀ ਰੁਖੀ ਸੁਖੀ ਖਾ ਕੇ ਹੀ ਗੁਜ਼ਰਾਨ ਕਰਨ ਲਈ ਪਰੇਰਦੇ ਹੋਏ ਫਰੀਦ ਜੀ ਕਹਿੰਦੇ ਹਨ—

ਰੁਖੀ ਸੁਖੀ ਖਾਇਕੈ ਠੰਢਾ ਪਾਣੀ ਪੀਉ ।
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ।

ਫਰੀਦ ਜੀ ਨੇ ਕਈ ਸ਼ਲੋਕਾਂ ਵਿਚ ਭਾਵ ਇੰਨੇ ਡੂੰਘੇ ਰਖੇ ਹਨ ਜਿਨ੍ਹਾਂ ਨੂੰ ਉਹ ਆਪ ਤਾਂ ਭਲੀ ਭਾਂਤ ਸਮਝਦੇ ਸਨ ਪਰੰਤੂ ਆਮ ਜਨਤਾ ਦੀ ਸਮਝ ਤੋਂ ਉਹ ਬਹੁਤ ਪਰੇ ਸਨ । ਕਈ ਸ਼ਲੋਕਾਂ ਵਿਚ ਕੁਝ ਸ਼ੰਕੇ ਪੈਂਦਾ ਹੋਣ ਦਾ ਡਰ ਸੀ ਜਿਸ ਨਾਲ ਅਸਲੀਅਤ ਤੇ ਪਰਦਾ ਪੈਂਦਾ ਸੀ ਪਰੰਤੂ ਗੁਰੂ ਸਾਹਿਬਾਨ ਨੇ ਆਪਣੇ ਸ਼ਲੋਕ ਨਾਲ ਲਿਖ ਕੇ ਇਸ ਕਮੀ ਨੂੰ ਦੂਰ ਕਰ ਦਿਤਾ ਹੈ । ਇਹੋ ਕਾਰਨ ਹੈ ਕਿ ਬਾਬਾ ਫਰੀਦ ਜੀ ਦੀ ਬਾਣੀ ਦੇ ਨਾਲ ਨਾਲ ਜਿਥੇ ਯੋਗ ਸਮਝਿਆ ਗਿਆ ਪਹਿਲੀ ਪਾਤਸ਼ਾਹੀ ਤੋਂ ਲੈ ਕੇ ਪੰਜਵੀਂ ਪਾਤਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਦੇ ਸ਼ਲੋਕ ਮਿਲਦੇ ਹਨ ਜੋ ਬਾਬਾ ਫਰੀਦ ਜੀ ਦੇ 112 ਸ਼ਲੋਕਾਂ ਨਾਲ 18 ਸ਼ਲੋਕ ਗੁਰੂ ਸਾਹਿਬਾਨ ਨੇ ਰਚੇ । ਇਸ ਤਰ੍ਹਾਂ ਨਾਲ ਬਾਬਾ ਜੀ ਦੇ ਸ਼ਲੋਕਾਂ ਦੀ ਗਿਣਤੀ ਕੁਲ 130 ਬਣ ਜਾਂਦੀ ਹੈ । ਇਨ੍ਹਾਂ ਸ਼ਲੋਕਾਂ ਵਿਚ ਜਨਮ ਤੋਂ ਲੈ ਕੇ ਮਰਨ ਤਕ ਤੇ ਉਸ ਤੋਂ ਪਿਛੋਂ ਅਕਾਲ ਪੁਰਖ ਨਾਲ ਅਭੇਦਤਾ ਲਈ ਹਰ ਪਰਕਾਰ ਦੀ ਸਿੱਖਿਆਦਾਇਕ ਬਾਣੀ

ਮਿਲਦੀ ਹੈ। ਇਨ੍ਹਾਂ ਸ਼ਲੋਕਾ ਦੀ ਪਰਵਾਨਗੀ ਤੇ ਕਈ ਇਕ ਸ਼ਲੋਕਾਂ ਪੁਰ ਗੁਰੂ ਸਾਹਿਬਾਨ ਦੀ ਟੀਕਾ ਟਿਪਣੀ ਫ਼ਰੀਦ ਤੇ ਗੁਰਬਾਣੀ ਦੀ ਸਮਾਨਤਾ, ਤੇ ਤੁਲਨਾ ਦਰਸਾਂਦੀ ਹੈ। ਗੁਰਮਤ ਆਸ਼ੇ ਦੀ ਇਹ ਸਮਾਨਤਾ ਹੀ ਫ਼ਰੀਦ ਜੀ ਦੀ ਬਾਣੀ ਨੂੰ ਉਚੀ ਪਦਵੀ ਤੇ ਸਾਹਿਤਕ ਕੀਮਤ ਬਖਸ਼ਦੀ ਹੈ, ਜਿਸ ਦੀ ਬਰੋਬਰੀ ਸ੍ਵਾਇਦ ਕਬੀਰ ਤੋਂ ਬਿਨਾਂ ਹੋਰ ਕਿਸੇ ਮੁਸਲਮਾਨ ਕਵੀ ਨੂੰ ਪਰਾਪਤ ਨਹੀਂ ਹੋਈ।

# ਬੋਲੈ ਸ਼ੇਖ ਫ਼ਰੀਦ

ਫ਼ਰੀਦ ਮੁਲਤਾਨੀ ਜਾਂ ਲਹਿੰਦੀ ਦਾ ਪਹਿਲਾ ਪੰਜਾਬੀ ਸੂਫ਼ੀ ਕਵੀ ਹੋਇਆ ਹੈ। ਅਰਬੀ ਸੈਲਾਨੀ ਇਬਨ ਹੌਕਲ* ਦੇ ਕਥਨ ਅਨੁਸਾਰ ਚੋਥੀ ਸਦੀ ਹਿਜਰੀ ਵਿਚ ਮੁਲਤਾਨ ਦੀ ਬੋਲੀ ਮੁਲਤਾਨੀ, ਤੇ ਸਿੰਧ ਦੀ ਜ਼ਬਾਨ ਅਰਬੀ ਹਿੰਦੀ ਸੀ। **ਡਾ. ਮੋਹਨ ਸਿੰਘ ਜੀ ਦੀ ਖੋਜ ਮੁਤਾਬਕ ਪੰਜਾਬ ਦੇ ਪੂਰਵ-ਨਾਨਕ ਕਾਲ ਦੀ ਭਾਸ਼ਾ ਨਾਮ ਜਾਂ ਲੱਭਣ ਨੂੰ ਉਸ ਸਮੇਂ ਦੇ ਮਹਾਰਾਸ਼ਟਰ, ਗੁਜਰਾਤ, ਰਾਜਪੂਤਾਨਾ, ਸਿੰਧ ਉਤਰ ਪ੍ਰਦੇਸ਼ ਤੇ ਬੰਗਾਲ ਵਿਚ ਉਤਪੰਨ ਹੋਏ ਅਪਭ੍ਰੰਸ਼ੀ ਜਾਂ ਪ੍ਰਾਕ੍ਰਿਤਕ ਸਾਹਿਤ ਦੇ ਅਧਿਐਨ ਪੁਰ ਨਿਰਭਰ ਤੇ ਨਿਸਚਤ ਕੀਤਾ ਜਾ ਸਕਦਾ ਹੈ। ਯਾਤਰੂਆਂ, ਸੁਦਾਗਰਾਂ, ਫ਼ਕੀਰਾਂ ਤੇ ਸੂਫ਼ੀਆਂ ਦੇ ਨਿਤਾ ਪ੍ਰਤਿ ਸਫ਼ਰਾਂ, ਮੇਲ ਮਿਲਾਪਾਂ ਤੇ ਪ੍ਰਸਪਰ ਸੰਪਰਕਾਂ ਤੇ ਸਬੰਧਾਂ ਨੇ ਇਕ ਸਾਂਝੇ ਸਨਾਤਨੀ ਸਾਹਿਤ ਤੇ ਸਮ-ਮੂਲ ਭਾਸ਼ਾਈ ਸੋਮੇਂ ਨੂੰ ਜਨਮ ਦਿਤਾ ਜਿਸ ਨੂੰ ਸੰਸਕ੍ਰਿਤੀ ਜਾਂ ਹਿੰਦਵੀ ਕਿਹਾ ਜਾਣ ਲਗਾ। ਜਿਸਦਾ ਲਹਿੰਦੀ ਭਾ ਮਾਰਦਾ ਅੰਸ਼ ਉਸ ਸਮੇਂ ਦੇ ਤਕਰੀਬਨ ਸਾਰੇ ਲਿਖਾ-ਰੀਆਂ ਵਿਚ ਥੋੜਾ ਬਹੁਤ ਅਵੱਸ਼ ਮਿਲਦਾ ਹੈ। ਇਸ ਲਹਿੰਦੀ ਨੂੰ ਜਾਟਕੀ ਜਾਂ ਜਟਕੀ ਵੀ ਕਿਹਾ ਗਿਆ ਹੈ, ਕਿਉਂ ਜੋ ਮੁਲਤਾਨ ਜ਼ਿਲੇ ਵਿਚ ਜੱਟਾਂ ਦੀ ਸੰਖਯਾ ਸਭ ਤੋਂ ਵਧ ਹੈ। ਹਿੰਦੂਆਂ ਵਿਚ ਬੋਲੀ ਜਾਣ ਵਾਲੀ ਇਹੋ ਭਾਸ਼ਾ ਹਿੰਦਵੀ ਜਾਂ ਹਿੰਦਕੋ ਅਖਵਾਉਂਣ ਲਗੀ। ਇਮਪੀਰੀਅਲ ਗਜ਼ੇਟੀਅਰ (ਜਿਲਦ 18ਵੀਂ ਪੰਨਾ 27-29) ਵਿਚ ਵੀ ਇਸ ਮੁਲਤਾਨੀ ਨੂੰ ਪਛਮੀ ਪੰਜਾਬੀ ਦਾ ਇਕ ਰੂਪ ਹੀ ਦਸਿਆ ਗਿਆ ਹੈ।

ਇਹ ਪਛਮੀ ਪੰਜਾਬੀ, ਲਹਿੰਦੀ ਜਾਂ ਮੁਲਤਾਨੀ ਪੰਦਰ੍ਹਵੀਂ ਸਦੀ ਈਸਵੀ ਤਕ ਸਾਰੇ ਪੰਜਾਬ ਦੀ ਹੀ ਬੋਲੀ ਬਣ ਚੁਕੀ ਸੀ। √ਗ੍ਰੀਅਰਸਨ ਇਸ ਦੀ ਪ੍ਰੋੜ੍ਹਤਾ ਕਰਦਾ ਹੋਇਆ ਕਹਿੰਦਾ ਹੈ, ਕਿ 'ਉਚਾਰਨ ਹਾਲਤਾਂ ਤੋਂ ਸਾਫ਼ ਦਿਸਦਾ ਹੈ, ਕਿ ਨਵੀਨ ਲਹਿੰਦੇ ਵਰਗੀ ਬੋਲੀ ਕਿਸੇ ਸਮੇਂ ਅਜੋਕੇ ਸਾਰੇ ਦੇ ਸਾਰੇ ਪੰਜਾਬ ਵਿਚ ਬੋਲੀ ਜਾਂਦੀ ਸੀ। ਸਭ ਤੋਂ ਪਹਿਲੀ ਅੰਜੀਲ ਸ੍ਰੀ ਰਾਮਪੁਰ ਮਿਸ਼ਨ ਵਲੋਂ 1819 ਈ. ਵਿਚ ਮੁਲਤਾਨੀ ਵਿਚ ਉਲਥਾਈ ਗਈ।

---

*ਤਾਰੀਖ਼ੇ ਜ਼ਬਾਨ ਉਰਦੂ : ਪੰਨਾ 12

**ਡਾ. ਮੋਹਨ ਸਿੰਘ, ਹਿਸਟਰੀ ਔਫ ਪੰਜਾਬੀ ਲਿਟਰੇਚਰ: ਪੰ. 12-13

√ਗ੍ਰੀਅਰਸਨ: ਲਿੰ ਸਰ: ਔ. ਇੰ: ਜਿਲਦ 8ਵੀਂ, ਭਾਗ 1, ਪੰ. 233-45

ਪਹਿਲੋਂ ਅੰਗ੍ਰੇਜ਼ ਮਿਸਨਰੀਆ, ਯੂਰਪੀਨ ਵਿਦਵਾਨਾਂ ਤੇ ਸਰਕਾਰੀ ਅਫਸਰਾਂ ਨੇ ਮੁਲਤਾਨੀ ਦੀਆਂ ਵਿਆਕਰਣਾ, ਡਿਕਸ਼ਨਰੀਆਂ ਤੇ ਸ਼ਬਦਾਵਲੀਆਂ ਸੰਕਲਤ ਕੀਤੀਆਂ, ਜਿਨ੍ਹਾਂ ਵਿਚੋਂ ਓਬ੍ਰੈਨ ਥਾਰੰਨਟਨ, ਵਿਲਸਨ, ਟ੍ਰੈਵਰ, ਮੈਕਲੇਗਨ, ਜਿਊਕਸ ਤੇ ਰੋਜ਼ ਆਦਿ ਦੇ ਨਾਮ ਵਿਸ਼ੇਸ਼ ਕਰਕੇ ਵਰਣਨ ਯੋਗ ਹਨ। ਮੁਸਲਮਾਨਾਂ ਪੂਰ ਵੀ (ਡਾ. ਸਿੰਘ ਦੇ ਕਹਿਣ ਅਨੁਸਾਰ) ਪੰਜਾਬੀ ਜਾਂ ਲਹਿੰਦੀ ਬੋਲੀ ਤੇ ਸਭਿਅਤਾ ਨੇ 15ਵੀਂ ਸਦੀ ਤਕ ਬੜਾ ਭਾਰੀ ਅਸਰ ਪਾਈ ਰਖਿਆ ਜਿਸ ਤੋਂ ਪਿਛੋਂ ਇਸ ਦੀ ਥਾਂ ਹੌਲੀ ਹੌਲੀ ਬ੍ਰਜਭਾਸ਼ਾ ਜਾਂ ਰਾਜਸਥਾਨੀ ਲੈਣ ਲਗ ਪਈ।[?]ਡਾ. ਸਿੰਘ ਇਸੇ ਭਾਵ ਨੂੰ ਇਉਂ ਦ੍ਰਿੜਾਉਂਦਾ ਹੈ, ਕਿ 'ਬੇਸ਼ਕ ਮਸਊਦ, ਅਮੀਰ ਖੁਸਰੋ ਤੇ ਅਬੁਲ ਫਜ਼ਲ ਦੀ ਭਾਸ਼ਾ ਲਾਹੌਰੀ ਹੀ ਹੋਵੇਗੀ—' (ਮੈਂ ਤਾਂ ਕਹਾਂਗਾ-ਮੁਲਤਾਨੀ) ਅਬੁਲ ਫਜ਼ਲ ਨੇ ਵੀ ਆਈਨ-ਇ-ਅਕਬਰੀ ਵਿਚ ਪੰਜਾਬ ਦੀ ਬੋਲੀ 'ਮੁਲਤਾਨੀ' ਹੀ ਲਿਖੀ ਹੈ। ਅਮੀਰ ਖੁਸਰੋ (653-725 ਹਿ:) ਪੰਜਾਬੀ ਜ਼ਬਾਨ (ਟਕਸਾਲੀ) ਨੂੰ ਲਾਹੌਰੀ ਦੇ ਨਾਂ ਨਾਲ ਯਾਦ ਕਰਦਾ ਹੈ। ਇਸ ਦਾ ਭਾਵ ਇਹ ਹੋਇਆ, ਕਿ ਲਹਿੰਦੀ ਜਾਂ ਮੁਲਤਾਨੀ ਦੇ ਨਾਲ ਨਾਲ ਉਸ ਸਮੇਂ ਵੀ ਲਾਹੌਰੀ ਜਾਂ ਟਕਸਾਲੀ ਪੰਜਾਬੀ ਆਪਣਾ ਵਖਰਾ ਵਿਅਕਤੀਗਤ ਵਜੂਦ ਰਖਦੀ ਸੀ। ਉਸ ਪੂਰ ਲਹਿੰਦੇ ਦਾ ਪ੍ਰਛਾਵਾਂ ਜ਼ਰੂਰ ਪਿਆ ਹੋਇਆ ਸੀ।

ਪੰਜਾਬੀ ਇਕ ਆਜ਼ਾਦ ਭਾਸ਼ਾ ਹੈ, ਜਿਹੜੀ ਅਬਦਲ ਰਹਿੰਦੀ ਹੈ। ਗੁਰੂ ਨਾਨਕ ਦੇ ਕਈ ਇਕ ਸ਼ਬਦਾਂ ਤੇ ਦੋਹਰਿਆਂ ਵਿਚ ਲਹਿੰਦੀ ਦਾ ਅੰਸ਼ ਪ੍ਰਤੱਖ ਦਿਸਦਾ ਹੈ, ਜਿਹੜੀ ਅਲਬੈਰੂਨੀ, ਬਾਬਾ ਫਰੀਦ ਤੇ ਖੁਸਰੋ ਦੇ ਸਮਿਆਂ ਤੋਂ ਲੈ ਕੇ ਪੰਦਰਵੀ ਸਦੀ ਤਕ ਇਕੋ ਵਹਿਣ ਵਿਚ ਵਹਿੰਦੀ ਚਲੀ ਆਈ।

ਫ਼ਰੀਦ ਦੇ ਸਮੇਂ ਉਸ ਤੋਂ ਤਿੰਨ ਚਾਰ ਸੌ ਸਾਲ ਪਿਛੋਂ ਤਕ ਵੀ ਪੰਜਾਬ ਦੀ ਬੋਲੀ ਲਹਿੰਦੀ ਜਾਂ ਮੁਲਤਾਨੀ ਹੀ ਸੀ, ਜਿਹੜੀ ਜਿਉਂ ਜਿਉਂ ਪੂਰਬ ਵਲ ਆਉਂਦੀ ਜਾਂਦੀ, ਤਾਂ ਟਕਸਾਲੀ ਦਾ ਰੰਗ ਚੜ੍ਹਦੀ ਜਾਂਦੀ, ਤੇ ਜਿਹੜੀ ਟਕਸਾਲੀ ਪੰਜਾਬੀ ਦੇ ਬਾਲਕ ਦੇ ਪੈਰਾਂ ਵਿਚ ਚੀਨੀ ਲੋਹ-ਜੁੱਤੀ ਵਾਂਗ ਫਸੀ ਹੋਈ, ਉਸ ਨੂੰ ਵਧਣੋਂ ਫੁਲਣੋਂ ਰੋਕ ਰਹੀ ਸੀ। ਫ਼ਰੀਦ ਦੀ ਬੋਲੀ ਵਿਚ ਦੋਵੇਂ ਰੰਗ ਮਿਲਣਗੇ। ਮੁਲਤਾਨੀ ਤੇ ਠੇਠ ਮੁਲਤਾਨੀ ਦਾ ਅਤੇ ਪੰਜਾਬੀ ਜਾਂ ਟਕਸਾਲੀ ਪੰਜਾਬੀ ਦਾ।

ਇਸੇ ਤਰ੍ਹਾਂ ਫ਼ਰੀਦ ਦੀ ਸ਼ਬਦਾਵਲੀ ਤੇ ਉਸ ਦੇ ਭਾਵਾਂ ਪੂਰ ਗੂੜ੍ਹਾ ਇਸਲਾਮੀ ਰੰਗ ਚੜ੍ਹਿਆ ਹੋਣਾ ਵੀ ਕੁਦਰਤੀ ਸੀ, ਕਿਉਂ ਜੋ ਪੰਜਾਬ ਫ਼ਰੀਦ ਤੋਂ ਪਹਿਲਾਂ ਹੀ ਗ਼ਜ਼ਨਵੀ ਸਲਤਨਤ ਦਾ ਇਕ ਸੂਬਾ ਬਣ ਚੁਕਾ ਸੀ। 1001 ਈ: ਵਿਚ ਜੈਪਾਲ ਦੀ ਮੌਤ ਨਾਲ

[?]ਡਾ. ਮੋਹਨ ਸਿੰਘ; ਹਿ. ਔ, ਪੰ. ਲਿਟਰੇ; ਪੰਨਾ 110

ਹਿੰਦੂ ਤੇ ਬੋਧੀ ਸਭਿਅਤਾ ਤੇ ਸੰਸਕ੍ਰਿਤੀ ਦਾ ਵੀ ਅੰਤ ਹੁੰਦਾ ਹੈ। 1195 ਈ. ਵਿਚ ਦਿਲੀ ਤੇ ਬਨਾਰਸ ਆਪਣੀ ਹਿੰਦਵੀ ਸ਼ਾਨ ਤੇ ਗੌਰਵ ਮਿਟਾ ਚੁਕੇ ਸਨ । 1206 ਈ. ਵਿਚ ਕੁਤੱਬੁਦੀਨ ਐਬਕ ਦੀ ਸੁਲਤਾਨੀ ਸਥਿਰ ਹੋ ਚੁਕੀ ਸੀ, ਅਤੇ ਪੰਜਾਬ ਇਸਲਾਮੀ ਅਸਰ ਰਸੂਖ ਨੂੰ ਸ਼ਾਹੀਚੂਸ ਵਾਂਗ ਗ੍ਰਹਿਣ ਕਰਦਾ ਜਾ ਰਿਹਾ ਸੀ । ਇਸ ਲਈ ਇਸਲਾਮੀ ਸ਼ਰ੍ਹਾ, ਭਾਵ ਤੇ ਖਿਆਲ ਪੰਜਾਬੀ ਸਮਾਜਕ ਜੀਵਨ ਦੇ ਬ੍ਰਿਛ ਪੁਰ ਅਮਰ ਵੇਲ ਵਾਂਗ ਵਧ ਤੇ ਛਾ ਰਹੇ ਸਨ। ਹਿੰਦੂ ਧਰਮ ਕਰਮ ਦੀ ਲਾਲੀ ਮੁਸਲਮਾਨੀ ਹਰਿਆਲੀ ਵਿਚ ਘੁਲਦੀ ਤੇ ਮਧਮ ਪੈਂਦੀ ਜਾ ਰਹੀ ਸੀ। ਉਸ ਸਮੇਂ ਦੀ ਹਰ ਰਚਨਾ ਪੁਰ ਇਨ੍ਹਾਂ ਭਾਵਾਂ ਤੇ ਵਿਸ਼ਵਾਸ਼ਾਂ ਤੇ ਇਸਲਾਮੀ ਸ਼ਬਦਾਵਲੀ ਦਾ ਪ੍ਰਭਾਵ ਪੈਣਾ ਅਵੱਸ਼ ਸੀ। ਫ਼ਰੀਦ ਦੀ ਬੋਲੀ ਤੇ ਸ਼ਬਦਾਵਲੀ ਨੂੰ ਸਮਝਣ ਸਮੇਂ ਇਸ ਗਲ ਦਾ ਖਾਸ ਧਿਆਨ ਰਖਣਾ ਹੋਵੇਗਾ।

ਪੂਰਵ ਨਾਨਕ ਕਾਲ, ਅਧਿਆਤਮਕ ਪਰਚਾਰਕਾਂ, ਧਾਰਮਕ ਵਿਅਕਤੀਆਂ, ਨਾਥਾਂ ਜੋਗੀਆਂ, ਸਿੱਧਾਂ ਪੀਰਾਂ, ਬੋਧੀ ਭਿਖਸ਼ੂਆਂ ਤੇ ਮੁਸਲਮਾਨ ਫ਼ਕੀਰਾਂ ਤੇ ਗਵੱਈਆਂ ਦਾ ਸਮਾਂ ਸੀ। ਇਨ੍ਹਾਂ ਸਾਰਿਆਂ ਦੇ ਵਿਚਾਰਾਂ, ਸਿਧਾਂਤਾਂ ਤੇ ਇਤਕਾਦਾਂ ਦੇ ਸੰਕੇਤ ਸਾਨੂੰ ਫ਼ਰੀਦ ਦੀ ਕਵਿਤਾ ਵਿਚ ਮਿਲਦੇ ਹਨ। ਨਾਥਾਂ ਜੋਗੀਆਂ ਸ਼ਲੋਕਾਂ ਦਾ ਪਰਯੋਗ ਕੀਤਾ। ਏਹੀ ਪਿਛੋਂ ਭਗਤਾਂ ਤੇ ਸੂਫ਼ੀ ਦਰਵੇਸ਼ਾਂ ਦੀ ਕਵਿਤਾ ਦੇ ਬੋਲ ਤੇ ਵਾਹਨ ਬਨ ਗਏ। ਸ਼ਲੋਕਾਂ ਵਿਚ ਹੀ ਫ਼ਰੀਦ ਨੇ ਆਪਣੇ ਦਰਵੇਸ਼ੀ ਖਿਆਲਾਂ ਦਾ ਪ੍ਰਗਟਾਉ ਕੀਤਾ। ਇਸੇ ਕਾਵਿ-ਰੂਪ ਨੂੰ ਕਬੀਰ ਨੇ ਅਪਨਾਇਆ। ਇਸੇ ਭੇਛਣ ਨੂੰ ਬਾਬਾ ਵਜ਼ੀਦ, ਹਾਸ਼ਮ, ਤੇ ਮਮਤਾਜ਼ ਅਲੀ ਦੀ ਕਵਿਤਾ ਨੇ ਪਹਿਨਿਆ। ਗੁਰਬਾਣੀ ਵਿਚ ਵੀ ਸ਼ਲੋਕਾਂ ਦਾ ਆਪਣਾ ਨਿਆਰਾ ਰੰਗ ਪ੍ਰਤੱਖ ਦਿਸਦਾ ਹੈ।

ਬਾਬਾ ਫ਼ਰੀਦ ਦੀ ਬੋਲੀ ਤੇ ਸ਼ਬਦਾਵਲੀ ਦਾ ਅਧਿਐਨ ਕਰਨ ਸਮੇਂ ਇਸ ਗਲ ਨੂੰ ਵੀ ਦ੍ਰਿਸ਼ਟੀ ਗੋਚਰ ਰਖਣ ਲੋੜੀਂਦਾ ਹੈ, ਕਿ ਬਾਬਾ ਫ਼ਰੀਦ ਨੇ ਇਹ ਬਾਣੀ ਆਪਣੀ ਪਿਛਲੇਰੀ ਉਮਰ ਵਿਚ ਰਚੀ ਸੀ। ਜਿਸ ਦੇ ਸੰਕੇਤ ਸਾਨੂੰ ਉਸ ਦੀ ਬਾਣੀ ਵਿਚ ਵੀ ਮਿਲਦੇ ਹਨ, ਜਿਵੇਂ 'ਬੁਢਾ ਹੋਆ ਸ਼ੇਖ ਫ਼ਰੀਦ ਕੰਬਣਿ ਲਗੀ ਦੇਹਿ। .......ਕਵਿਤਾ ਲਿਖਣ ਤੋਂ ਪਹਿਲੋਂ ਆਪ ਨੇ ਮੁਲਤਾਨ ਤੇ ਦਿਲੀ ਦੀਆਂ ਸਭ ਤੋਂ ਵਡੀਆਂ ਤੇ ਸੰਸਾਰ-ਪ੍ਰਸਿਧੀ ਦੀਆਂ ਮਾਲਕ ਦਰਸਗਾਹਾਂ ਤੋਂ ਉੱਚ ਵਿਦਿਆ ਪ੍ਰਾਪਤ ਕੀਤੀ। ਫ਼ਿਕ੍ਹਾ, ਸ਼ਰੀਅਤ, ਕੁਰਾਨ, ਹਦੀਸ ਤੇ ਤਸਵੁਫ਼ ਪੁਰ ਸਾਰਾ ਸਾਹਿਤ ਪੜ੍ਹਿਆ। ਫਿਰ ਰਿਆਜ਼ਤ, ਇਬਾਦਤ, ਜ਼ੁਹਦ ਤੇ ਜ਼ਿਕਰ ਵਿਚ ਵਡੀ ਉਮਰ ਗੁਜ਼ਾਰੀ। ਅਮਲ ਨੇ ਇਸਲਾਮ ਨੂੰ ਚਾਰ ਚੰਨ ਲਾ ਦਿਤੇ। ਫ਼ਰੀਦ ਕੁੰਦਨ ਬਣ ਚੁਕਾ ਸੀ। ਕੁੰਦਨ ਦੀ ਚਮਕਦੀ ਕਲਮ ਨੇ ਰੱਬੀ ਵਸਾਲ ਤੇ ਬਿਰਹਾ ਭਰਪੂਰ ਸ਼ਬਦਾਂ ਨੂੰ ਦੇਸੀ ਭਾਖਾ ਦੀ ਪੱਟੀ ਪੁਰ ਅੰਕਤ ਕੀਤਾ-ਅਧਿਆਤਮਕ ਸੰਸਾਰ ਮੂੰਹ ਵਿਚ

ਉਂਗਲਾਂ ਪਾ ਬੈਠਾ——ਹੀਰੇ ਮੁੰਜ ਦੀ ਰੱਸੀ ਵਿਚ ਪਰੋਤੇ ਜਾ ਰਹੇ ਸਨ—ਮੁੰਜ ਵਿਚ ਰੇਸ਼ਮੀ ਧਾਗੇ ਦੀ ਲਚਕ ਤੇ ਲਿਸ਼ਕ ਆ ਰਹੀ ਸੀ। ਅਜ ਗੋਲੀ ਰਾਣੀ ਬਣ ਗਈ ਸੀ। ਲੋਕ-ਬਾਣੀ ਦੇ ਸਾਕਾਰ ਤਰਜਮਾਨ ਬਣਨ ਦਾ ਮਾਨ ਪਹਿਲੀ ਵੇਰ ਪੰਜਾਬੀ ਜਾਂ ਲਹਿੰਦੀ ਨੂੰ ਪ੍ਰਾਪਤ ਹੋ ਰਿਹਾ ਸੀ। ਪੰਜਾਬੀ ਦੀ ਕਵਿਤਾ ਨੂੰ ਅਧਿਆਤਮਕ ਭਾਵਾਂ ਦੀ ਕਹੇਲ ਤੇ ਹਾਮਿਲ ਬਣਨ ਦੀ ਸਮਰਥਾ ਪ੍ਰਾਪਤ ਹੋ ਚੁਕੀ ਸੀ। ਇਹ ਫ਼ਰੀਦ ਦੀ ਪੰਜਾਬੀ ਭਾਸ਼ਾ ਤੇ ਸਾਹਿਤ ਨੂੰ ਸਭ ਤੋਂ ਵਡੀ ਤੇ ਵਿਸ਼ੇਸ਼ ਦੇਣ ਸੀ। ਸੂਫ਼ੀਆਂ ਦੇ ਅਖਾੜੇ ਵਿਚ ਪੰਜਾਬੀ ਨੂੰ ਰਾਜ-ਸਿੰਘਾਸਨ ਮਿਲ ਚੁਕਾ ਸੀ। ਜਿਸ ਦੇ ਹਜ਼ੂਰ ਪਿਛੋਂ ਆਉਣ ਵਾਲੇ ਸੂਫ਼ੀਆਂ ਫ਼ਕੀਰਾਂ ਤੇ ਦਰਵੇਸ਼ਾਂ ਨੇ ਜਲੀ ਪਾਈ, ਤੇ ਥੱਈਆ ਥੱਈਆਂ ਕਰ ਨਚ ਉਠੇ। ਪੰਜਾਬੀ ਮਹਿਫ਼ਲ ਚਮਕ ਪਈ, ਉਸ ਦੀ ਰੌਣਕ ਵਧ ਗਈ।

ਫ਼ਰੀਦ ਦੇ ਸ਼ਲੋਕ ਜਿਥੇ ਮੁਲਤਾਨੀ ਜਾਂ ਲਹਿੰਦੀ ਦੇ ਬਾਲਕ ਨੂੰ ਖਿਡਾਉਂਦੇ ਤੇ ਪ੍ਰਵਾਨ ਚੜ੍ਹਾਉਂਦੇ ਹਨ, ਉਥੇ ਉਨ੍ਹਾਂ ਵਿਚ ਟਕਸਾਲੀ ਪੰਜਾਬੀ ਤੇ ਹਿੰਦੀ ਅੰਸ਼ ਦੇ ਬੋਲੀ ਵੀ ਨਾਲ ਖੇਡਦੇ ਦਿਸਦੇ ਹਨ। ਲਹਿੰਦੇ ਸ਼ਬਦਾਂ ਵਿਚ ਪਵਿਤ੍ਰਤਾ, ਮੌਲਿਕਤਾ, ਭਾਵਕਤਾ ਤੇ ਸਥਾਨਕ ਰੰਗ ਪਰਬਲ ਹਨ। ਇਹ ਸਿਧੇ ਦਿਲਾਂ ਵਿਚ ਉਤਰਦੇ ਜਾਂਦੇ ਹਨ। ਇਨ੍ਹਾਂ ਨੂੰ ਹਰ ਮੁਲਤਾਨੀ ਅਥਵਾ ਪਛਮੀ ਪੰਜਾਬੀ ਦਾ ਵਸਨੀਕ ਆਪਣੇ ਭਾਵਾਂ ਦਾ ਰੂਪਾਂਤਰ ਸਮਝਦਾ ਹੈ ਤੇ ਇਨ੍ਹਾਂ ਦਾ ਯੋਗ ਰਸ ਮਾਣਦਾ ਹੈ। ਇਨ੍ਹਾਂ ਵਿਚ ਸਿਧੀ ਪਰੇਰਨਾ ਹੈ-ਸਨਮੁਖ-ਸੰਬੋਧਨ ਹੈ ਜਿਵੇਂ:—

'ਹਡਾ ਕੂ ਕੜਕਾਇ,
ਜਿੰਦੂ ਕੂ ਸਮਝਾਇ; ਜੋਲਿ ਕੈ;
ਤਿਨਾ ਨ ਮਾਰੇ ਘੁਮ; ਆਦਿ:

ਕ੍ਰਿਆਵਾਂ ਵਿਚ ਵੀ ਓਹੀ ਰੰਗ ਵੇਖੋ:—

ਮੰਗੇਸੀਆ, ਕਿਥੈ ਵੰਞਾ ਘਤਿ:

ਲੈ ਜਾਸੀ ਪਰਣਾਇ; ਕਰੇਂਦੀ, ਪਕੰਦੀ, ਆਇਆਂ, ਕੂਕੇਂਦਿਆ ਚਾਗੇਂਦਿਆਂ, ਜੇ ਲੋਚੈ ਸਭਿ ਕੋਇ' ਆਦਿ।

ਇਕ ਵਚਨ ਉਤਮ ਪੁਰਖ ਦਾ ਅੰਤਲਾ ਚਿੰਨ੍ਹ 'ਮ' ਮੁਲਤਾਨੀ ਵਿਚ ਹੀ ਮਿਲਦਾ ਹੈ। ਫ਼ਾਰਸੀ ਵਿਚ ਵੀ ਇਹੋ ਚਿੰਨ੍ਹ ਵਰਤਿਆ ਜਾਂਦਾ ਹੈ ਜਿਵੇਂ :—

'ਭਵਿਓਮ; ਥੀਓਮ;

'ੜ' ਦੀ ਵਰਤੋਂ ਵੀ ਵਧੇਰੇ ਕਰਕੇ ਮੁਲਤਾਨੀ ਜਾਂ ਲਹਿੰਦੇ ਵਿਚ ਹੀ ਮਿਲਦੀ ਹੈ। ਪੰਜਾਬੀ ਨੇ ਇਸ ਨੂੰ ਸਾਂਭ ਕੇ ਰਖਿਆ—'ੜ' ਕੇਵਲ' ਬ੍ਰਹਮੀ, ਵਿਚ ਹੀ ਮਿਲਦਾ ਸੀ। ਇਹ ਲਿਹਾਜ਼ ਨਾਲ ਵੀ ਫਰੀਦ ਦੀ ਬਾਣੀ ਪ੍ਰਮਾਣੀਕ ਸਨਾਤਨੀ ਹੈ, ਇਹ 'ੜ' ਹਰ ਵਿਆਕਰਣਕ ਰੂਪ ਨਾਲ ਵਰਤਿਆ ਮਿਲਦਾ ਹੈ। ਜਿਵੇਂ ਵਾਤੜੀ, ਗਾਖੜੀ, ਕੰਬਲੜੀ, ਨੰਢੜਾ, ਕੂਜੜਾ, ਰੁਖੜਾ, ਵਾਹੜਾ, ਫੁਲੜਾ, ਦੀਵੜੇ, ਜੀਵਦੜਿਆਂ, ਆਵਿੜਿਆ, ਅਪਨੜੇ ਆਦਿ।

ਹੋਰ ਲਹਿੰਦੀ ਸ਼ਬਦਾਵਲੀ ਦੇ ਨਗਾਂ ਦੀ ਚਮਕ ਦਮਕ ਤਕੋ:—

'ਭੁਖਾ',ਦਿਹੁ, ਤਿਦੂ, ਘਣੇ, ਕੂੰ, ਜੁਲਾਂ, ਮੂੰ, ਹਿਆਉ, ਕੇਹੀ, ਹੇਕੜੋ, ਹਿਕ, ਗੰਢੇਦਿਆਂ, ਆਦਿ।

ਬਹੁ-ਵਚਨਾਂ ਦੀ ਬਣਾਵਟ ਤੇ ਵਰਤੋਂ ਸਾਰੀ ਲਹਿੰਦੀ ਵਾਲੀ ਹੀ ਕੀਤੀ ਹੈ, ਜਿਵੇਂ:—

'ਖਜੂਰੀ', (ਖਜੂਰਾਂ)
ਗਾਲੀ (ਗਲਾਂ)
ਵੇਸੀ (ਵੇਸਾਂ)
ਲਹਿਰੀ (ਲਹਿਰਾਂ) ਆਦਿ।

ਮੁਹਾਵਰੇ ਤੇ ਵਾਕੰਸ਼ ਵੀ ਮੁਲਤਾਨੀ ਤੇ ਲਹਿੰਦੀ ਨਿਤ ਵਰਤੋਂ ਦੇ ਵਰਤੇ ਹਨ, ਜਿਵੇਂ:—

'ਕੰਨੀ ਸੁਣੀਦਾ, ਲੈ ਜਾਸੀ ਪਰਣਾਇ, ਗਲਿ ਲਗੈ ਧਾਇ' ਕਿੜੀ ਪਵੰਦੀਈ, ਖੜਾ (ਨ) ਆਪੁ ਮੁਹਾਇ, ਕਰੇਂਦੀ ਵੰਨ, ਫੇਰਹਿ ਚਿਤ, ਲੋਕਾਂ ਆਪੋ ਆਪਣੀ ਆਦਿ।

ਟਿੱਪੀ ਤੇ ਬਿੰਦੀ ਦੀ ਘੱਟ ਵਰਤੋਂ ਜਾਂ ਅਣਹੋਂਦ ਵੀ ਲਹਿੰਦੀ ਤੇ ਮੁਲਤਾਨੀ ਪਰਭਾਵ ਦਾ ਹੀ ਸਿੱਟਾ ਹੈ। ਇਸੇ ਕਾਰਨ ਸਾਨੂੰ ਗੁਰਬਾਣੀ ਵਿਚ ਵੀ ਇਨ੍ਹਾਂ ਦੀ ਸੰਕੋਚਵੀ ਵਰਤੋਂ ਮਿਲਦੀ ਹੈ।

ਟਕਸਾਲੀ ਜਾਂ ਕੇਂਦਰੀ ਪੰਜਾਬੀ ਦੇ ਸ਼ਬਦ ਤੇ ਸ਼ਬਦਾਵਲੀ ਵੀ ਨਾਲ ਨਾਲ ਮਿਲਦੇ ਹਨ। ਇਹ ਇਸ ਗਲ ਦੀ ਪਰੋੜ੍ਹਤਾ ਕਰਦੇ ਹਨ, ਤੇ ਪੱਕਾ ਸਬੂਤ ਹਨ, (ਜੇ ਕਿਸੇ ਸਬੂਤ ਦੀ ਲੋੜ ਹੈ), ਕਿ ਉਨ੍ਹਾਂ ਸਮਿਆਂ ਵਿਚ ਵੀ ਪੰਜਾਬੀ ਦਾ ਆਪਣਾ ਸਵਤੰਤਰ ਸਰੂਪ ਮੌਜੂਦ ਸੀ ਜਿਸ ਦੇ ਪ੍ਰਭਾਵ ਤੋਂ ਕੋਈ ਕਵੀ ਜਾਂ ਦਾਰਸ਼ਨੀ ਨ ਬਚ ਸਕਿਆ। ਟਕਸਾਲੀ ਰੰਗ ਵੇਖੋ:—

'ਜਿਧਰ ਰਬ ਰਜਾਇ;
ਬੈਠਾ ਕੋਲ ਕਰੇ;

ਸਭ ਦਰਵਾਜੇ ਭੰਨਿ;
ਲੰਮੀ ਲੰਮੀ ਨਦੀ ਵਹੈ;
ਕੰਨੀ ਬੁਜੇ ਦੇ ਰਹਾਂ,
ਨਿਘਰਿਆਂ ਘਰਿ ਆਉ,
ਲੋਕਾਂ ਆਪੋ ਆਪਣੀ;
ਅਤੇ ਇਹ ਪੂਰਨ ਸਲੋਕ:—
ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ।
ਫਰੀਦਾ ਜੇ ਤੂ ਮੇਰਾ ਹੋਇ ਰਹਹਿ, ਸਭੁ ਜਗੁ ਤੇਰਾ ਹੋਇ ।

ਨਿਆਰੇ ਨਿਆਰੇ ਵਿਆਕਰਣਕ ਰੂਪਾਂ ਵਿਚ ਟਕਸਾਲੀ ਜੋਬਨ ਉਭਰਦਾ ਤਕ ਤਕ ਪੰਜਾਬੀ ਰੂਪ ਪਿਆਰ ਤੇ ਉਤਸ਼ਾਹ ਨੂੰ ਉਭਾਰੋ:—

ਕਿਚਰੁ, ਨਿਮਖਣ ( ਜਿਵੇਂ ਨਿਖਾਲਸ ), ਉਗਾਹਾਂ, ਚੁਗਨਿ, ਵਸਨਿ, ਚਹੁ ਜਣਿਆਂ ।

ਹਿੰਦ-ਸਾਹਿਤ-ਸਾਗਰ ਦੀ ਰੇਤ ਪੁਰ ਉਸ ਸਮੇਂ ਦੀ ਹਿੰਦੀ ਦੇ ਪਗ-ਚਿੰਨ੍ਹ ਵੀ ਫ਼ਰੀਦ ਬਾਣੀ ਦੇ ਸਾਗਰ ਕੰਢੇ ਖਲੋਤਿਆਂ ਆਪਣੇ ਆਪ ਦਿਸ ਪੈਂਦੇ ਹਨ, ਰਤਾ ਹੇਠਾਂ ਤਕੋ ਤੇ ਆਪ ਵੇਖ ਲਓ:—

"ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ।
ਬਾਵਲਿ ਹੋਈ ਸੋ ਸਹੁ ਲੋਰਉ ।
ਜਾਂ ਫਿਰ:—
ਕਾਲੀ ਕੋਇਲ ਤੂ ਕਿਤ ਗੁਨ ਕਾਲੀ ।
ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ।

ਇਨ੍ਹਾਂ ਉਪਰੋਕਤ ਸ਼ਲੋਕਾਂ ਨੂੰ ਪੜ੍ਹਨ ਪਿਛੋਂ ਫ਼ਰੀਦ ਦਾ ਉਤਰਾਧਿਕਾਰੀ ਸੰਤਾਂ, ਭਗਤਾਂ ਤੇ ਸੂਫ਼ੀਆਂ ਦੀ ਬਾਣੀ ਤੇ ਬ੍ਰਜਭਾਸ਼ਾ ਵਿਚ ਕਹੇ ਗਏ ਦੋਹਿਆਂ ਨਾਲ ਟਕਰਾਓ, ਇਉਂ ਪ੍ਰਤੀਤ ਹੋਵੇਗਾ, ਫ਼ਰੀਦ ਦੇ ਆਦਿ ਸੋਮੇ ਵਿਚੋਂ ਸਭਨਾਂ ਨੇ ਬੁਕਾਂ ਭਰ ਭਰ ਅੰਮ੍ਰਿਤ ਪੀਤਾ ਹੈ । ਇਸੇ ਰੰਗ ਵਿਚ 'ਦਿਲਹੁ ਮੁਹਬਤਿ ਜਿੰਨ ਸੇਈ ਸਚਿਆ' ਤੇ 'ਬੇੜਾ ਬੰਧਿ ਨ ਸਕਿਓ' ਵਾਲੇ ਸ਼ਬਦ ਰੰਗੇ ਜਾਪਦੇ ਹਨ । ਹਿੰਦੀ ਵਾਕ ਮੁਹਾਵਰੇ ਵੀ ਥਾਂ ਪਰ ਥਾਂ ਅਖਾਂ ਨੂੰ ਠੰਢ ਪਾਉਂਦੇ ਹਨ :—

'ਕੈਂਹੇ ਹੇਤਿ, ਵੇਸ ਕਰਉ, ਹਾਥਿ ਮਰੋਰਉ;
ਫ਼ਿਰਿ ਹੋਇ ਨਾ ਮੇਲਾ; ਬਿਰਹੈ ਜਾਲੀ ਆਦਿ;
ਹਿੰਦੀ ਸ਼ਬਦਾਵਲੀ ਦੇ ਦੀਵੇ ਜਗ ਜਗ ਆਪਣੀ ਲੋਅ ਇਉਂ ਦੇਂਦੇ

ਹਨ : —

'ਸੁਚੇਤਿ; ਦੁਇ ਨੈਨਾ; ਕੇਤੀ; ਦੇਹੁਰੀ; ਕਵਣ; ਮੰਤ; ਜਿਤੁ; ਕੰਤੁ; ਮਾਣਕ; ਵਿਕਾਰ; ਆਦਿ; ਪੰਖੀ; ਕਿਤੁ; ਰੈਣਿ; ਚਿਤ; ਕਜਲ; ਲੋਚੈ;

ਹਿੰਦੀ ਤੋਂ ਛੁਟ, ਫਰੀਦ ਦੀ ਬਾਣੀ ਵਿਚ ਅਰਬੀ ਫ਼ਾਰਸੀ ਦੇ ਸਬਦਾਂ ਦਾ ਚੋਖੀ ਸੰਖਯਾ ਵਿਚ ਹੋਣਾ ਲੰਮੇ ਇਸਲਾਮੀ ਪਰਭਾਵ ਦਾ ਪ੍ਰਿਨਾਮ ਹੈ। ਫ਼ਰੀਦ ਨੇ ਇਹ ਸ਼ਬਦ ਤਤਸਮ ਤੇ ਤਦਭਵ ਦੋਵਾਂ ਰੂਪਾਂ ਵਿਚ ਵਰਤੇ ਹਨ। ਅਰਬੀ ਫ਼ਾਰਸੀ ਦੇ ਅਨੇਕਾਂ ਸ਼ਬਦ ਪੰਜਾਬੀ ਰੂਪ ਧਾਰਨ ਕਰਕੇ ਅਜ ਪੰਜਾਬੀ ਸ਼ਬਦ-ਟੱਬਰ ਵਿਚ ਰਲੇ ਪਛਾਣੇ; ਨਹੀਂ ਜਾਂਦੇ। ਅਜਿਹੇ ਸ਼ਬਦਾਂ ਦਾ ਪਰਯੋਗ ਨਾਥ ਪੰਥੀ ਵੀ ਕਰਨੋਂ ਨ ਰਹਿ ਸਕੇ। ਹਿੰਦੂ ਕਵੀ ਤੇ ਲਿਖਾਰੀ ਵੀ ਸਹਿਜੇ ਹੀ ਕਈ ਇਕ ਅਜਿਹੇ ਸ਼ਬਦਾਂ ਦਾ ਪਰਯੋਗ ਕਰ ਜਾਂਦੇ। ਫ਼ਰੀਦ ਦੀ ਬਾਣੀ ਵਿੱਚ ਸਾਨੂੰ ਅਰਬੀ ਫ਼ਾਰਸੀ ਸ਼ਬਦਾਂ ਸਮੇਂ ਦੀ ਵਗ ਰਹੀ ਹਵਾ ਦੇ ਰੁਖ ਨੂੰ ਦਰਸਾਂਦੇ ਹਨ :—

ਜਿਵੇਂ ਤਤਸਮ ਰੂਪ ਵਿੱਚ ਮਲਕੁ (ਫਰਿਸ਼ਤਾ) ਅਕਲ ਲਤੀਫ; ਮਰਗ; ਸੁਲਤਾਨ; ਅਲਹੁ; ਰੂਹ; ਅਤੀਮਾ ('ਯਤੀਮ' ਦਾ ਅਰਬੀ ਬਹੁਵਚਨ) ਗੋਰ, ਅਮਲ; ਮਲਕੁਮੌਤ ਵਰਤੇ ਹਨ ਪਰੰਤੂ ਨਿਮਨ ਲਿਖਤ ਅਰਬੀ ਫਾਰਸੀ ਸ਼ਬਦਾਂ ਨੂੰ ਪੰਜਾਬੀ ਲਿਬਾਸ ਪਹਿਨਾਇਆ ਗਿਆ ਜਿਵੇਂ :—

'ਪੁਰਸਲਾਤ ('ਪੁਲਸਰਾਤ' ਲਈ);
ਗਿਰੀਵਾਨ ('ਗਰੇਬਾਨ' ਲਈ)
ਮਸਾਇਕ ਸੇਖ ('ਮਸ਼ਾਇਖ਼ ਸ਼ੇਖ' ਦੀ ਥਾਂ);
ਦੋਜਕ (ਦੋਜ਼ਖ਼ ਦੀ ਥਾਂ) :
ਉਜੂ ਸਾਜ ('ਵਜ਼ੂ ਸਾਜ਼' ਦੀ ਥਾਂ)
ਨਿਵਾਜ ਗੁਜਾਰ (ਨਮਾਜ਼ ਗੁਜ਼ਾਰ' ਦੀ ਥਾਂ)
ਵਖਤ ('ਵਕਤ' ਲਈ)
ਨਜੀਕਿ ('ਨਜ਼ਦੀਕ' ਦੀ ਥਾਂ)
ਪਰਵਦਗਾਰ ('ਪਰਵਰਦਗਾਰ' ਲਈ)! ਤੇ
ਬਖਸੰਦਗੀ ('ਬਖ਼ਸ਼ਿੰਦਗੀ' ਲਈ) ਆਦਿ

ਇਸੇ ਤਰ੍ਹਾਂ ਪਿਛੋਂ ਰਚੀ ਜਾਣ ਵਾਲੀ ਗੁਰਮਤਿ ਸਾਹਿਤ-ਸ਼ਬਦਾਵਲੀ ਦੀਆਂ ਕਿਰਨਾਂ ਇਉਂ ਫੁੱਟ ਫੁੱਟ ਨਿਕਲਦੀਆਂ ਦਿਸਦੀਆਂ ਹਨ, ਜਿਵੇਂ ਦਿਨ ਚੜ੍ਹਨ ਥੀਂ ਅਗੋਂਦੂੰ

ਹੀ ਲਾਲ ਸੂਰਜ ਦੀ ਗੁਲਾਬੀ ਲਾਲੀ ਖਿਲ੍ਹਰਦੀ ਹਰ ਪੰਛੀ ਅਨੁਭਵ ਕਰਨ ਲਗ ਜਾਂਦਾ ਹੈ। ਹੇਠਲੀਆਂ ਤੁਕਾਂ ਵਿਚ ਹਾਲੀ-ਚੜ੍ਹਨ ਵਾਲੇ ਦਿਨੇਸ਼ ਦਾ ਪਰਤਾਪ ਵੇਖੋ: —

ਤੈ ਜੇ ਵਡੁ ਮੈਂ ਨਾਹਿ ਕੋ;
ਸਭੁ ਜਗੁ ਡਿਠਾ ਹੇਢੁ;
ਜਾਂ ਤੂੰ ਰਤਾ ਦੁਨੀ ਸਿਉ;
ਸਾਈਂ ਬਾਝੋਂ ਆਪਣੇ
ਵੇਦਣ ਕਹੀਐ ਕਿਸ;
ਪੰਧਾ ਲੋੜਹਿ;
ਨਾਲਿ ਪਿਆਰੇ ਨੇਹੁ ; ਜਾਂ
ਰਹਾਂ ਤਾ ਤੁਟੈ ਨੇਹੁ।

ਜਾਂ ਫਿਰ—

'ਫਰੀਦਾ ਬੁਰੇ ਦਾ ਭਲਾ ਕਰ
ਗੁਸਾ ਮਨਿ ਨ ਹੰਢਾਇ,
ਦੇਹੀ ਰੋਗ ਨਾ ਲਗਈ
ਪਲੈ ਸਭੁ ਕਿਛੁ ਪਾਇ।

ਹੋਰ ਤਕੋ 'ਨੈਨ ਨੀਂਦ੍ਰਵਲੇ'..ਇਨ੍ਹਾਂ ਨੂੰ ਅਧ-ਮੂੰਦੇ ਵੇਖਦਿਆਂ ਕਿਸਦੇ ਨੈਣ 'ਭਿੰਨੀ ਰੈਣੜੀਏ, ਚਮਕਣ ਤਾਰੇ' ਦੇ ਵਾਤਾਵਰਣ ਵਿਚ ਨੀਂਦ੍ਰਵਾਲੇ ਨਹੀਂ ਹੋ ਜਾਂਦੇ ?

ਸਿੰਧੀ ਦਾ ਇਕ ਅੱਧ ਸ਼ਬਦ ਵੀ ਆਇਆ ਹੈ। ਮੁਲਤਾਨੀ, ਨੇ ਸਿੰਧੀ ਦਾ ਬਹੁਤਾ ਅਸਰ ਕਬੂਲ ਭਾਵੇਂ ਨਹੀਂ ਕੀਤਾ, ਕਰ ਸਿੰਧੀ ਜ਼ਰੂਰ ਮੁਲਤਾਨੀ ਦੀ ਖਜੂਰੀ ਮਿਠਾਸ, ਦਾਖ ਖਿਜੂਰੀ ਤੇ ਖੰਡ ਨਵਾਤ ਨਾਲ ਮਿਠੀ ਹੋ ਗਈ ਹੈ। ਸਿੰਧੀ ਦਾ 'ਜੋਰਾਣ' (ਮਸਾਨ) ਵਰ-ਤਿਆ ਸ਼ਬਦ ਫਰੀਦ ਦੀ ਸਰਬੱਗਤਾ ਦੀ ਗਵਾਹੀ ਭਰਦਾ ਹੈ।

ਫਰੀਦ ਦੇ ਰੂਪਕ ਤੇ ਅਲੰਕਾਰਾਂ ਦਾ ਸਾਲੂ ਵੀ ਸਥਕਾਨ ਰੰਗ ਵਿਚ ਲਾਲ ਰੱਤਾ ਹੋਇਆ ਨੇਤ੍ਰਾਂ ਨੂੰ ਨਸ਼ਿਆ ਦਿੰਦਾ ਹੈ। ਆਪ ਨੇ ਵੱਡੇ ਵੱਡੇ ਅਧਿਆਤਮਕ ਭਾਵ ਅਜਿਹੇ ਰੂਪਕਾਂ ਤੇ ਅਲੰਕਾਰਾਂ ਵਿਚ ਸੰਕੋੜਾਂ ਸਮਾਨ ਸਮਝਾਉਣ ਦਾ ਸਫਲ ਯਤਨ ਕੀਤਾ ਹੈ। ਇਹ ਰੂਪਕ ਤੇ ਅਲੰਕਾਰ ਪੰਜਾਬ ਦੀ ਧਰਤੀ ਦੀ ਉਪਜ ਹਨ। ਇਨ੍ਹਾਂ ਪੰਛੀਆਂ ਦੇ ਰੁਖ, ਸਰਵਰ, ਤਟ ਦਰਿਆ ਸਭ ਪੰਜਾਬ ਦੇ ਹੀ ਹਨ।

ਰੂਪਕਾਂ ਵਿਚੋਂ;—

'ਕਚੈ ਭਾਂਡੈ ਰਖੀਐ
ਕਿਚਰ ਤਾਈ ਨੀਰ'

ਸਵਾਸਾਂ ਦਾ ਪਾਨੀ ਸਰੀਰ ਰੂਪੀ ਕਚੇ ਘੜੇ ਵਿਚ ਕਿੰਨਾਂ ਕੁ ਚਿਰ ਟਿਕ ਸਕਦਾ ਹੈ. .ਸੋਹਣੀ ਕੋਲੋਂ ਪੁਛ ਵੇਖੋ। ਦਰਿਆਵਾਂ ਕੰਢੇ ਬਗਲਾ ਵਿਹ ਝੀਲਾਂ ਕੰਢੇ ਬੈਠੇ ਬਗਲੇ ਕਲਪਨਾਂ ਦੀਆਂ ਅਖਾਂ ਅਗੋਂ ਸਾਂ ਸ਼ਾਂ ਕਰਦੇ ਉਡਦੇ ਲੰਘ ਜਾਂਦੇ ਹਨ:—

ਇਸੇ ਤਰ੍ਹਾਂ 'ਤੂਟੀ ਠਾਗਰ ਲਜੁ;' ਖਿੰਥੜਿ ਮੇਖਾਂ ਅਗਲੀਆਂ : ਗੜ੍ਹ ਲੀਤਾ ਘਟੁ ਲੁਟਿਆ ; ਅਤੇ ਦੀਵੜੇ ਗਇਆ ਬੁਝਾਇ ਵਿਚ ਅਧਿਆਤਮਕ ਭਾਵਾਂ ਨੂੰ ਰੂਪਕਾਂ ਰਾਹੀਂ ਦ੍ਰਿੜਾਇਆ ਹੈ।

ਕਈ ਤੁਕਾਂ ਸਾਰੀਆਂ ਦੀਆਂ ਸਾਰੀਆਂ ਰੂਪਕ-ਹੀਰਿਆਂ ਜੜੀਆਂ ਅੰਗੂਠੀਆਂ ਜਾਂ ਆਰਸੀਆਂ ਦਿਸਦੀਆਂ ਹਨ, ਪੰਜਾਬੀ-ਰਾਣੀ ਉਨ੍ਹਾਂ ਵਿਚੋਂ ਆਪਣਾ ਮੁਖੜਾ ਵੇਖ ਸਕਦੀ ਹੈ:—

'ਚਿੰਤ ਖਟੋਲਾ ਵਾਣ ਦੁਖ
ਬਿਰਹਿ ਵਿਛਾਵਣੁ ਲੇਫੁ'

ਜਾਂ ਫਿਰ:—

ਰੋਟੀ ਮੇਰੀ ਕਾਠ ਕੀ
ਲਾਵਣੁ ਮੇਰੀ ਭੁਖ'।

ਉਪਮਾਂ ਵੀ ਦੇਸੀ ਤੇ ਘਰੋਗੀ ਹੀ ਦਿੱਤੀਆਂ ਹਨ, ਜਿਵੇਂ

'ਧੁਖਾਂ ਜਿਉ ਮਾਲੀਹ ; ਕੰਚਨ ਵੰਨੇ ਪਾਸ;'

ਤਕਾਬੁਲ ਜਾਂ ਤੁਲਨਾ ਕਰਦਿਆਂ ਵੀ ਵਰਤੀਆ ਵਸਤੂ ਵੇਖੋ. . . .ਸਾਰੀਆਂ ਮਿਠੀ-ਮਾਖਿਉ ਹਨ:—

ਸ਼ਕਰ ਖੰਡੁ, ਨਿਵਾਤ ਗੁੜ, ਮਾਖਿਉਂ ਮਾਝਾ ਦੁਧੁ।
ਸਭੇ ਵਸਤੂ ਮਿਠੀਆਂ, ਰਬ ਨਾ ਪੁਜਨਿ ਤੁਧੁ।

ਰੁਤਾਂ ਦੇ ਰੰਗਾਂ ਤੇ ਸੁਆਦਾਂ ਨੂੰ ਕਾਇਆਂ ਤੇ ਪ੍ਰਾਕ੍ਰਿਤੀ ਦੀ ਸਤਰੰਗੀ ਪੀਂਘ ਵਿਚ ਘੁਲਦਾਂ ਵੇਖ ਵੇਖ ਰੁਤ-ਲਿਲਾਹੀ ਫ਼ਰੀਦ ਦੇ ਰੰਗਲੇ ਹੱਥਾਂ ਦੀ ਛੋਹ ਮਾਣੋਂ:—

'ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜਲੀਆਂ।
ਸੀਆਲੇ ਸੋਹਦੀਆਂ ਪਿਰ ਗਲਿ ਬਾਹੜੀਆਂ।

ਫ਼ਰੀਦ ਨੇ ਨਵੇਂ ਨਵੇਂ ਸਮਾਸ ਤੇ ਵਿਆਕਰਣਕ ਰੂਪ ਘੜੇ, ਬਣਾਏ ਤੇ ਵਰਤੇ ਹਨ। ਜਿਨ੍ਹਾਂ ਨੇ ਪੰਜਾਬੀ ਸ਼ਬਦ-ਭੰਡਾਰ ਨੂੰ ਬਹੁ-ਵਿਸਥਾਰ ਬਖਸ਼ਿਆ । ਕਈ ਇਕ ਘਾੜਤਾਂ ਚੰਗੇ ਚੰਗੇ ਜੜੀਆਂ ਤੇ ਸੁਨਾਰਾਂ ਦੀ ਕ੍ਰਿਤ ਨੂੰ ਮਾਤ ਪਾਉਂਦੀਆਂ ਹਨ। ਇਨ੍ਹਾਂ ਘਾੜਤਾਂ ਨੂੰ ਵੇਖ ਕੇ ਪੱਖਣ ਵਾਲੇ ਪੰਜਾਬੀ ਸ਼ਬਦ-ਕੁਮਹਾਰ ਦੀ ਥਾਪੀ ਦੀ ਨਿਮੀਂ ਨਿਮੀਂ ਥਪ ਥਪ ਸਾਹਿਤ-ਸ਼ਰਵਨਾਂ ਰਾਹੀਂ ਸੁਣੋ:—

| | |
|---|---|
| ਦੋਸ਼ੀਆਂ ਦੀ ਥਾਂ | ਦੋਸਾਂ (ਹਮਦੋਸਾਂ ਦਾ ਕਿਆ ਹਾਲ) ਨਿਦੋਸਾਂ; (ਨਿਰਦੋਸ਼); |
| ਸੰਮਿ | .. ਸੌਂਕੇ |
| ਦਰਵੇਸਾਵੀ | .. ਦਰਵੇਸ਼ਾਂ ਵਾਲੀ |
| ਖਟਣ ਵੇਲ | .. (ਖਟਣ ਵੇਲਾ) |

ਕ੍ਰਿਆਵਾਚੀ ਨਾਵ ਬਣਾਉਣ ਵਿਚ ਬਹੁਤ ਖੁਲ੍ਹ ਲਈ ਹੈ:—

| | |
|---|---|
| ਜਿਵੇਂ 'ਮਰਣੁ | .. ਮੌਤ |
| ਚਬਣੁ | (ਦੰਦ) |
| ਚਲੁਣ | (ਲਤਾਂ) |
| ਵਿਛਾਵਣੁ | (ਵਛਾਉਣਾ) |

ਕ੍ਰਿਆ ਵਿਸ਼ੇਸ਼ਣ ਵੀ ਨਵੇਂ ਨਵੇਂ ਲਿਆਂਦੇ ਹਨ, ਜਿਵੇਂ—

| | |
|---|---|
| 'ਰੰਗਾਵਲਾ, (ਰੰਗੀਲਾ); ਹੇਕੜੋ | (ਇੱਕਲਾ) |
| ਨਿਸਖਣ | (ਬਿਲਕੁਲ ਸੱਖਣੇ) |

'ਅਗੰਮ, ਅਥਾਹ' ਵਿਚ ਸੰਤ ਬਾਣੀ ਦੀ ਅਗੰਮਤਾ ਦਿਸ ਆਉਂਦੀ ਹੈ।
ਕ੍ਰਿਆ ਵਿਸ਼ੇਸ਼ਣ ਲਹਿੰਦੀ ਘਾੜਤ ਵਿਚ ਘੜੇ ਜਾਪਦੇ ਹਨ;

| | |
|---|---|
| ਕਾਲੀ | (ਕਾਲੇ (ਕੇਸਾਂ) ਸਮੇਂ) |
| ਧਉਲੀ | (ਧਉਲੇ (ਵਾਲਾਂ) ਸਮੇਂ) |
| ਪਾਸੁ | (ਪਾਸੋਂ, ਕੋਲੋਂ) ਆਦਿ : |

ਫ਼ਰੀਦ ਦੀ ਬਾਣੀ ਦੇ ਦੋ ਸ਼ਬਦ ਰਾਗ ਆਸਾ ਵਿਚ (ਦਿਲਹੁ ਮੁਹਬਤਿ ਜਿੰਨ' ਅਤੇ 'ਬੋਲੈ ਸ਼ੇਖ ਫ਼ਰੀਦ), ਦੋ ਰਾਗ ਸੂਹੀ ਵਿਚ (ਤਪਿ ਤਪਿ ਲੁਹਿ ਲੁਹਿ' ਅਤੇ 'ਬੇੜਾ ਬੰਧਿ ਨ ਸਕਿਓ') ਹਨ ਅਤੇ ਬਾਕੀ ਸ਼ਲੋਕਾਂ ਵਿਚ ਹੈ। ਨਾਥਾਂ ਪਿੱਛੋਂ ਬਾਬਾ ਫ਼ਰੀਦ ਪਹਿਲਾ ਪੰਜਾਬੀ

ਕਵੀ ਹੈ, ਜਿਸ ਨੇ ਸਾਹਿਤ ਦਾ ਸੰਜੋਗ ਰਾਗ ਨਾਲ ਕੀਤਾ। ਇਸੇ ਸੰਜੋਗ ਨੂੰ ਪਿਛਲੇਰੇ ਸਾਰੇ ਸੂਫੀਆਂ ਤੇ ਸੰਤਾਂ, ਭਗਤਾਂ ਤੇ ਗੁਰੂਆਂ ਨੇ ਚਿਰੰਜੀਵ ਰਖਿਆ। ਇਹ ਸੰਜੋਗ ਪੰਜਾਬੀ ਲਈ ਬੜਾ ਸ਼ੁਭ ਤੇ ਨੇਕ-ਫ਼ਾਲ ਸਾਬਤ ਹੋਇਆ। ਇਸ ਨੇ ਪੰਜਾਬੀ ਕਵਿਤਾ ਦੇ ਬੋਲਾਂ ਨੂੰ ਘਰ ਘਰ ਪਹੁੰਚਾ ਦਿਤਾ ਤੇ ਹਰ ਬਾਲਕ, ਨਢੇ ਤੇ ਜਵਾਨ ਦੀ ਜੀਭਾ ਪੁਰ ਬਿਠਾ ਦਿਤਾ। ਫ਼ਰੀਦ ਦੇ ਇਹ ਸ਼ਲੋਕ ਤੇ ਸ਼ਬਦ ਆਪਣੇ ਲਹਿੰਦੀ ਅਸਲੇ, ਟਕਸਾਲੀ ਪਰਮਾਣੀਕਤਾਂ, ਹਿੰਦੀ/ਹਿੰਦ ਵੀ ਅੰਸ਼, ਸੂਫ਼ੀ ਤੇ ਸੰਤ ਮਾਰਗੀ ਭਾਵਾਂ, ਘਰੋਗੀ ਉਪਮਾਵਾਂ ਤੇ ਰੂਪਕਾਂ, ਦੇਸੀ ਸਬਦਾਂ ਤੇ ਪੰਜਾਬੀ ਸਮਾਜਕ ਵਾਤਾਵਰਨ ਚਿਤ੍ਰਣ ਕਾਰਨ ਅਜ ਅਠ ਸੌ ਸਾਲਾਂ ਉਪਰੰਤ ਵੀ ਉਨੇ ਹੀ ਆਕਾਰਸ਼ਕ, ਰੋਚਕ, ਤੇ ਤਰੋ-ਤਾਜ਼ਾ ਜਾਪਦੇ ਹਨ, ਜਿੰਨੇ ਕਿ ਕਿਸੇ ਅਜਿਹੀ ਅਮਰ ਰਚਨਾ ਦੇ ਬੋਲ ਤੇ ਭਾਵ ਹੋ ਸਕਦੇ ਹਨ। ਇਨ੍ਹਾਂ ਵਿਚ ਰੇਖ਼ਤਾ ਵਾਲਾ ਸੁਆਦ ਤੇ ਸਾਧਾਰਨਤਾ, ਇਲੀਅਡ ਵਾਲੀ ਸੁਗੰਧੀ ਤੇ ਲਪਟ ਅਤੇ ਚਾਰਸ ਵਰਗੀ ਮੌਲਕਤਾ ਤੇ ਪੁਰਾਤਨਤਾ ਹੈ। ਇਹ ਆਪਣੀ ਪਵਿਤ੍ਰ ਤੇ ਕੰਵਾਰੀ ਸ਼ੈਲੀ, ਲੋਕ ਸ਼ਬਦਾਵਲੀ, ਸਥਾਨਕ ਅਲੰਕਾਰੀ ਤੇ ਭਾਵਾਂ ਦੀ ਡੂੰਘਾਈ ਕਾਰਨ ਆਪਣੀ ਮਿਸਾਲ ਨਹੀਂ ਰਖਦੇ।

ਫ਼ਰੀਦ ਦੇ ਨਾਲ ਜਿਥੇ ਮੁਢਲੀ ਸੂਫ਼ੀ ਲਹਿਰ ਸਮਾਪਤ ਹੁੰਦੀ ਹੈ, ਉਥੇ ਪੰਜਾਬੀ ਕਵਿਤਾ ਦਾ ਆਦਿ ਅਰੰਭ ਹੁੰਦਾ ਹੈ। ਇਸ ਆਦਿ ਕਵਿਤਾ ਦਾ ਲੋਕ ਭਾਵਾਂ ਨੂੰ ਉਚਾਰਨੀ ਲੋਕ-ਭਾਸ਼ਾ ਵਿਚ ਲੋਕ-ਸ਼ਬਦਾਵਲੀ ਤੇ ਲੋਕ-ਸ਼ੈਲੀ ਰਾਹੀਂ ਇਨੇਂ ਉਚੇਰੇ ਪਧਰ ਤੇ ਇੰਨਾ ਸਫ਼ਲਤਾ ਸਾਹਿਤ ਪ੍ਰਗਟਾ ਸਕਿਆ—ਇਹ ਹੀ ਇਸ ਸੂਫ਼ੀ ਦੀ ਵਿਸ਼ੇਸ਼ਤਾ ਤੇ ਵਡਿਆਈ ਹੈ: ਇਹ ਹੀ ਇਸ ਦੀ ਉਦਾਰਤਾ ਤੇ ਵਿਸ਼ਾਲਤਾ। ਉਹ ਬੋਲੇ, ਕੇਵਲ ਸੁਚੇਤ ਕਰਨ ਹਿਤ; ਚਿਤਾਵਨੀ ਦੇਣ ਲਈ—ਉਹ ਬੋਲੇ, ਵਿਛੜੀ ਕੂੰਜ ਨੂੰ ਵਿਰਲਾਪ ਸੁਣਾ ਉਸ ਨੂੰ ਕੰਤ ਸ਼ਹਿਤ ਮਿਲਾਉਣ ਹਿਤ—ਉਹ ਬੋਲੇ, ਤਾਂ ਜੋ ਇਕ ਵੇਰ ਬੋਲ ਕੇ ਮੁੜ ਨ ਬੋਲਣਾ ਪਵੇ—ਉਹ ਸਚੁ ਬੋਲੇ—ਸੱਚੀ ਭਾਸ਼ਾ ਵਿਚ ਬੋਲੇ—ਗੁਰੂ ਦੇ ਦਸੇ ਸ਼ਬਦਾਂ ਰਾਹੀਂ ਬੋਲੇ—ਮੁਰਸ਼ਦ ਦੇ ਮਾਰਗ ਪੁਰ ਟੁਰਦੇ ਟੁਰਦੇ ਗਾਉਂਦੇ ਗਾਉਂਦੇ ਬੋਲੇ—ਇਸ ਮਾਰਗ ਦੇ ਪਾਂਧੀਆਂ ਨੂੰ ਇਸੇ ਬੋਲੀ ਵਿਚ ਬੋਲਦਾ ਤੇ ਭਵਸਾਗਰ ਦੇ ਪੁਲ ਨੂੰ ਪਾਰ ਕਰਦਾ ਵੇਖ ਹਿੰਮਤ ਤੇ ਹੌਂਸਲੇ ਸੰਗ ਬੋਲੇ—ਅਜ ਦੀ ਜਿਮੀਂ ਅਸਮਾਨ ਪੁਛ ਰਹੇ ਹਨ, ਉਹ ਬੋਲਣ ਵਾਲੇ ਕਿਧਰ ਗਏ। ਅਜਿਹੇ ਮਿਠੇ ਬੋਲ ਬੋਲਣ ਵਾਲੇ ਫ਼ਰੀਦ, ਬਾਬਾ ਫ਼ਰੀਦ, ਸ਼ੇਖ ਫ਼ਰੀਦ, ਗੰਜ-ਇ-ਸ਼ਕਰ ਫ਼ਰੀਦ—ਦੀ ਬੋਲੀ ਕਿਨੀ ਕੁ ਮਿਠੀ ਤੇ ਹਿਰਦੇ-ਟੁੰਬਕ ਹੈ, ਇਸ ਦਾ ਅਨੁਮਾਨ ਉਸਦੀ ਬਾਣੀ ਪੜ੍ਹਨ ਵਾਲੇ ਹੀ ਲਾ ਸਕਦੇ ਹਨ। ਇਸ ਸਾਹਿਤ ਗੰਗਾ-ਵਿਚ ਚੁਭੀ ਮਾਰਨ ਵਾਲੇ ਹੀ ਇਸ ਦੀ ਹਾਥ ਲੈ ਸਕਦੇ ਹਨ। ਸਚੁ ਨੂੰ ਜਿਸ ਭਾਸ਼ਾ, ਜਿਸ ਸ਼ਬਦਾਵਲੀ ਤੇ ਜਿਸ ਸ਼ੈਲੀ ਵਿਚ ਵੀ ਕਹੋਗੇ, ਉਹ ਵੀ ਸਚ ਦੀ ਧਾਰਨੀ ਹੋਣ ਕਾਰਨ ਸਦੀਵੀ ਤੇ ਅਮਰ

ਹੋ ਜਾਵੇਗੀ—ਕਦੀ ਮਰ ਨਾ ਸਕੇਗੀ—ਸਦਾ ਨੌ ਬਰ ਨੌ ਦਿਸੇਗੀ :—

''ਬੋਲੀਐ ਸਚੁ ਧਰਮੁ, ਝੂਠੁ ਨਾ ਬੋਲੀਐ
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ''

ਕਾਸ਼ ਅਸੀਂ ਅਜ ਦੇ ਲਿਖਾਰੀ ਤੇ ਕਵੀ ਇਸ ਦਸੀ ਵਾਟ ਪੂਰ ਸਚੁ ਤੇ ਧਰਮੁ ਦੀ ਗਠੜੀ ਚੁਕੀ ਹਲਕੇ ਫੁਲਕੇ ਟੁਰ ਸਕੀਏ........ਸਿਧੇ——————ਅਸਲੋਂ ਸਿੱਧੇ——————ਕਦੀ ਥਿੜਕੀਏ ਨਾਂ—————ਕਦੀ ਡੋਲੀਏ ਨਾਂ।

# ਫ਼ਰੀਦ ਦੀ ਬਾਣੀ ਦਾ ਰੂਪਕ ਪੱਖ

ਫ਼ਰੀਦ ਜੀ ਨੂੰ ਪੰਜਾਬੀ ਸਾਹਿਤ ਦਾ ਪਹਿਲਾ ਮਹਾਨ ਕਵੀ ਮੰਨਿਆ ਜਾਂਦਾ ਹੈ। ਜਿਥੋਂ ਤਕ ਪੰਜਾਬੀ ਸਾਹਿਤ ਦਾ ਸਬੰਧ ਹੈ, ਫ਼ਰੀਦ ਜੀ ਦੇ ਸਮੇਂ ਤੋਂ ਪਹਿਲਾਂ ਦੇ ਲਿਖੇ ਪੰਜਾਬੀ ਲੋਕ-ਗੀਤ ਹੀ ਮਿਲਦੇ ਹਨ ਜਿਹੜੇ ਹਰ ਪੀਹੜੀ ਨੂੰ ਅਪਣੇ ਵਡੇਰਿਆਂ ਤੋਂ ਵਿਰਸੇ ਵਿਚ ਮਿਲਦੇ ਰਹੇ। ਜਨ-ਸਾਧਾਰਨ ਦੀ ਜੀਭ ਉੱਤੇ ਵਸਣ ਵਾਲੇ ਇਹ ਲੋਕ-ਗੀਤ ਢੇਰ ਪੁਰਾਣੇ ਹਨ। ਭਾਵੇਂ ਇਨ੍ਹਾਂ ਨੂੰ ਪੁਰਾਤਨ ਕਾਲ ਵਿਚ ਕਦੀ ਲਿਖਤੀ ਰੂਪ ਵਿਚ ਸਾਂਭਿਆ ਨਹੀਂ ਗਿਆ, ਫਿਰ ਭੀ ਇਹ ਜੀਉਂਦੇ ਰਹੇ ਹਨ। ਪਰ ਇਨ੍ਹਾਂ ਲੋਕ ਗੀਤਾਂ ਦੀ ਪ੍ਰਮਾਣੀਕਤਾ ਬਾਰੇ ਵਿਸ਼ਵਾਸ਼ ਨਹੀਂ ਕੀਤਾ ਜਾ ਸਕਦਾ ਕਿਉਂ ਜੋ ਉਨ੍ਹਾਂ ਵਿਚ ਤਾਂ ਹਰ ਸਮੇਂ ਲੋੜ ਅਨੁਸਾਰ ਤਬਦੀਲੀ ਹੁੰਦੀ ਰਹੀ ਹੈ ਤੇ ਫਿਰ ਉਨ੍ਹਾਂ ਦੇ ਕਰਤਾ ਜਾਂ ਕਾਲ ਬਾਰੇ ਕੋਈ ਗਿਆਨ ਨਹੀਂ ਮਿਲਦਾ। ਲਿਖਤੀ ਰੂਪ ਵਿਚ ਪ੍ਰਾਪਤ ਪੰਜਾਬੀ ਸਾਹਿਤ ਵਿਚ ਫ਼ਰੀਦ ਦੀ ਰਚਨਾ ਹੀ ਸਭ ਤੋਂ ਪੁਰਾਣੀ ਹੈ। ਨਾਥ ਜੋਗੀਆਂ ਦੀ ਕੁਝ ਬਾਣੀ ਫ਼ਰੀਦ ਕਾਲ ਤੋਂ ਪਹਿਲਾਂ ਦੀ ਹੈ ਪਰ ਇਹ ਸਭਨਾ ਭਾਸ਼ਾਵਾਂ ਦਾ ਸਾਂਝਾ ਵਿਰਸਾ ਹੈ। ਇਸ ਦੀਆਂ ਵੰਡੀਆਂ ਪਾਉਣੀਆ ਨਾ ਸੰਭਵ ਹਨ ਅਤੇ ਨਾ ਹੀ ਉਚਿਤ। ਇਸ਼ ਪ੍ਰਕਾਰ ਫ਼ਰੀਦ ਜੀ ਨੂੰ ਪੰਜਾਬੀ ਸਾਹਿਤ ਦਾ ਜਨਮ ਦਾਤਾ ਕਿਹਾ ਜਾ ਸਕਦਾ ਹੈ।

ਫ਼ਰੀਦ ਜੀ ਦੀ ਬਾਣੀ ਖਿਆਲ ਦੇ ਪੱਖ ਤੋਂ ਹੀ ਮਹਾਨ ਨਹੀਂ ਸਗੋਂ ਲਿਖਤੀ ਰੂਪ ਵਿਚ ਮਿਲਦੇ ਪੰਜਾਬੀ ਸਾਹਿਤ ਦੇ ਮੁਢਲੇ ਸਮੇਂ ਦੀ ਰਚਨਾ ਹੋਣ ਕਰਕੇ ਇਸ ਦਾ, ਰੂਪਕ ਪੱਖ ਵਿਸ਼ੇ ਨਾਲੋਂ ਵੀ ਵਧੇਰੇ ਡੂੰਘੇ ਅਧਿਐਨ ਦੀ ਮੰਗ ਕਰਦਾ ਹੈ। ਫ਼ਰੀਦ ਦੇ ਸ਼ਲੋਕਾਂ ਦੀ ਰੂਪਕ ਨਿਪੁੰਨਤਾ ਦਾ ਸਦਕਾ ਹੀ ਅਸੀਂ ਤੇਰ੍ਹਵੀ ਸਦੀ ਤਕ ਪੰਜਾਬੀ ਭਾਸ਼ਾ ਦੇ ਬਝ ਚੁਕੇ ਨੁਕ ਬਾਰੇ ਕੋਈ ਗੌਰਵ ਭਰਿਆ ਅਨੁਮਾਨ ਲਾ ਸਕਦੇ ਹਾਂ। ਜਿਥੇ ਫ਼ਰੀਦ ਦੀ ਵਰਤੀ ਬੋਲੀ ਭਾਸ਼ਾ ਵਿਗਿਆਨੀਆਂ ਦੀ ਖੋਜ ਦਾ ਧੁਰਾ ਹੈ, ਉਥੇ ਇਸ ਸਬੰਧੀ ਹਾਲੀਂ ਕਈ ਨਵੀਆਂ ਗੱਲਾਂ ਦੇ ਪਤਾ ਲਗਣ ਦੀ ਆਸ ਹੈ।

ਫ਼ਰੀਦ ਦੀ ਰਚਨਾ ਦੀ ਬੋਲੀ ਨੂੰ ਵਿਚਾਰਦਿਆਂ ਅਸੀਂ ਇਸ ਦੀ ਮਿਠਾਸ ਤੋਂ ਪ੍ਰਭਾਵਤ ਹੁੰਦੇ ਹਾਂ। ਇਹ ਮਿਠਾਸ ਫ਼ਰੀਦ ਤੋਂ ਪਹਿਲਾਂ ਦੇ ਜੋਗੀਆਂ ਦੀ ਰਚਨਾ ਵਿਚ ਨਹੀਂ ਮਿਲਦੀ।

ਇਸ ਦਾ ਭੇਦ ਯੋਗ ਸ਼ਬਦ ਚੋਣ ਅਤੇ ਫ਼ਰੀਦ ਦੀ ਵਰਤੀ ਬੋਲੀ ਦੀ ਨੇਠਤਾ ਨਹੀਂ, ਸਗੋਂ ਵਿਚਲੇ ਸਮੇਂ ਵਿਚ ਅਪਭ੍ਰੰਸ਼ ਤੋਂ ਪੰਜਾਬੀ ਬੋਲੀ ਦੇ ਨਿਖਰਣ ਅਤੇ ਇਸ ਦੀ ਵੱਖਰੀ ਰੂਪ ਰੇਖਾ ਦਾ ਨਿਸ਼ਚਿਤ ਹੋਣਾ ਵੀ ਹੈ। ਇਸ ਭਾਸ਼ਾ ਪ੍ਰੀਵਰਤਨ ਦਾ ਵਿਸ਼ੇਸ਼ ਨਿਯਮ ਸ਼ਬਦਾਂ ਨੂੰ ਸਰਲ ਅਤੇ ਮਿੱਠਾ ਕਰਨਾ ਜਾਂ ਧੁਨੀ ਉਚਾਰਣ ਵਿਚ ਭਾਰੇ ਅਖਰਾਂ ਦੀ ਥਾਂ ਹੋਲੇ ਸੁਬਕ ਸ਼ਬਦ ਵਰਤਣਾ ਹੁੰਦਾ ਹੈ। ਇਉਂ ਫ਼ਰੀਦ ਦੀ ਵਰਤੀ ਬੋਲੀ ਉਸ ਸਮੇਂ ਦੀ, ਜਿਸ ਤੋਂ ਪਹਿਲਾਂ ਦੀਆਂ ਇਸ ਬਲਵਾਨ ਬੋਲੀ ਦੀਆਂ ਰਚਨਾਵਾਂ ਅਤੀਤ ਕਾਲ ਵਿਚ ਅਲੋਪ ਹੋ ਗਈਆਂ ਹਨ, ਇਕ ਸਾਂਭਣ ਯੋਗ ਯਾਦਗਾਰ ਹੀ ਨਹੀਂ ਸਗੋਂ ਭਾਸ਼ਾ, ਸਾਹਿਤ, ਸੰਸਕ੍ਰਿਤੀ ਅਤੇ ਸਮਕਾਲੀ ਸਮਾਜ ਉਤੇ ਝਾਤ ਪਾਉਣ ਦਾ ਇਕੋ ਇਕ ਵਿਸ਼ਵਾਸ਼-ਜਨਕ ਸਾਧਨ ਹੈ।

ਫ਼ਰੀਦ ਮੁਲਤਾਨ ਦੇ ਇਲਾਕੇ ਦਾ ਜੰਮ-ਪਲ ਸੀ ਪਰ ਉਸ ਨੇ ਦੇਸ ਰਟਨ, ਵਿਸ਼ਾਲ ਤਜਰਬੇ ਅਤੇ ਚੌੜੇਰੇ ਵਾਹ ਦੇ ਕਾਰਣ, ਆਪਣੀ ਰਚਨਾ ਵਿਚ ਪੰਜਾਬੀ ਦੇ ਕੇਂਦਰੀ ਰੂਪ ਨੂੰ ਹੀ ਵਰਤਿਆ ਤਾਂ ਜੋ ਬਾਣੀ ਦੀ ਗ੍ਰਹਿਯਤਾ ਵਧੇਰੇ ਵਡੇ ਖੇਤਰ ਵਿਚ ਹੋ ਸਕੇ। ਲਹਿੰਦੀ ਦੇ ਕੁਝ ਠੇਠ ਸ਼ਬਦਾਂ ਦੀ ਵਰਤੋਂ ਜਿਵੇਂ ਹਿਕ, ਸਦ, ਥੀਉ, ਭੁਖਾ, ਧੀਐ, ਕੂ, ਵੰਞਣਾ, ਵਤਿ ਆਦਿ ਦਾ ਹੋਣਾ ਉਸ ਦੀ ਬਾਣੀ ਵਿਚ ਕੁਦਰਤੀ ਸੀ ਪਰ ਸਮੁੱਚੇ ਤੌਰ ਤੇ ਫ਼ਰੀਦ ਦੀ ਰਚਨਾ ਦਾ ਲਹਿਜਾ ਕੇਂਦਰੀ ਹੀ ਹੈ। ਫ਼ਰੀਦ ਦੇ ਕੁਝ ਸਲੋਕਾਂ ਵਿਚ ਕਰਤਾ, ਕਾਰਕ ਅਤੇ ਕਿਰਿਆ ਦੇ ਸੰਜੋਗਾਤਮਕ ਰੂਪ ਵੀ ਮਿਲਦੇ ਹਨ ਜਿਵੇਂ ਮੰਗੇਸੀਆ, ਵਿਸਰਿਓਹਿ, ਮੁਇਓਹਿ ਆਦਿ ਜੋ ਲਹਿੰਦੇ ਪੰਜਾਬ ਦੀ ਬੋਲੀ ਅਤੇ ਕੁਝ ਹਦ ਤਕ ਪੋਠੋਹਾਰ ਦੀ ਬੋਲੀ ਦੇ ਗੁਣ ਅਤੇ ਲਛਣ ਹਨ ਅਤੇ ਇਨ੍ਹਾਂ ਕਾਰਣ ਕਈ ਲੇਖਕਾਂ ਨੇ ਫ਼ਰੀਦ ਦੀ ਬੋਲੀ ਨੂੰ ਨਿਰੋਲ ਮੁਲਤਾਨੀ ਕਹਿਣ ਦਾ ਭੁਲੇਖਾ ਖਾਧਾ ਹੈ। ਪਰੰਤੂ ਫ਼ਰੀਦ ਦੀ ਬਾਣੀ ਵਿਚ ਮੁਲਤਾਨੀ ਸ਼ਬਦ ਹੁੰਦਿਆਂ ਹੋਇਆਂ ਵੀ ਕੇਂਦਰੀ ਲਹਿਜੇ, ਕਿਰਿਆਵਾਂ ਅਤੇ ਸ਼ਬਦਾਵਲੀ ਦਾ ਇਤਨਾ ਖੁਲ੍ਹਾ ਡੁਲ੍ਹਾ ਪਰਯੋਗ ਹੈ ਕਿ ਫ਼ਰੀਦ ਦੀ ਬਾਣੀ ਦੀ ਬੋਲੀ ਨੂੰ ਅਸੀਂ ਕੇਂਦਰੀ ਹੀ ਮੰਨਾਂਗੇ ਜਿਸ ਵਿਚ ਮੁਲਤਾਨੀ ਸ਼ਬਦ ਫ਼ਰੀਦ ਦੇ ਵਿਅਕਤੀਗਤ ਬਿਆਨ ਵਿਚ ਸਥਾਨਕ ਰੰਗਣ ਦੇ ਸੂਚਕ ਹੀ ਸਿਧ ਹੁੰਦੇ ਹਨ। ਜੇ ਕਿਸੀ ਰਚਨਾ ਦੀ ਬੋਲੀ ਦਾ ਨਿਸਤਾਰਾ ਕਰਨ ਲਈ ਕਿਰਿਆ ਨੂੰ ਪ੍ਰਮਾਣੀਕ ਕਸਵਟੀ ਮੰਨ ਲਈਏ ਤਾਂ ਵੀ ਫ਼ਰੀਦ ਦੀ ਬੋਲੀ ਕੇਂਦਰੀ ਹੀ ਸਿਧ ਹੁੰਦੀ ਹੈ। ਪੰਜਾਬੀ ਵਿਚ ਬੋਲੀ ਦੇ ਕੇਂਦਰੀ ਰੂਪ ਨੂੰ ਲਿਖਤ ਵਿਚ ਵਰਤਣ ਦਾ ਰਿਵਾਜ ਨਵਾਂ ਨਹੀਂ। ਜੇ ਆਧੁਨਿਕ ਕਾਲ ਵਿਚ ਬੋਲੀ ਦੇ ਕੇਂਦਰੀ ਰੂਪ ਨੂੰ ਸਰਬੋਤਮ ਪੱਧਰ ਮਿਲ ਗਿਆ ਹੈ ਅਤੇ ਉਸਨੂੰ ਲਿਖਤ ਲਈ ਸਰਵ-ਪ੍ਰਵਾਨ ਕਰ ਲਿਆ ਗਿਆ ਹੈ ਤਾਂ ਪੰਜਾਬੀ ਰਚਨਾ ਦੇ ਮੁਢਲੇ ਕਾਲ ਵਿਚ ਵੀ ਕੇਂਦਰੀ ਰੂਪ ਦੀ ਵਧੇਰੇ ਭਾਗ ਵਿਚ ਸੂਝਤਾ ਤੋਂ ਕੋਈ ਇਨਕਾਰ ਨਹੀਂ ਸੀ ਕੀਤਾ ਜਾ ਸਕਦਾ। ਓਦੋਂ ਵੀ ਜਨ-ਸਾਧਾਰਨ ਲਈ ਲਿਖਣ ਵਾਲਾ

ਸਾਹਿਤਕਾਰ, ਅਪਣਾ ਸੁਨੇਹਾ ਦੇਣ ਲਈ, ਆਪਣੇ ਕਾਵਿ ਨੂੰ ਸਰਵ-ਪ੍ਰਵਾਨ ਅਤੇ ਜਨ-ਸਾਧਾਰਨ ਦੀ ਪਧਰ ਅਤੇ ਸੂਝ ਦੇ ਅਨੁਕੂਲ ਬੋਲੀ ਦੁਆਰਾ ਹੀ ਘੜਦਾ ਸੀ ।

ਫਿਰ ਵੀ ਪੁਰਾਤਨ ਕਾਲ ਦੇ ਉਨ੍ਹਾਂ ਕਵੀਆਂ ਦੀ ਰਚਨਾ ਵਿਚ, ਜਿਨ੍ਹਾਂ ਦਾ ਸਬੰਧ ਕਿਸੇ ਪ੍ਰਕਾਰ ਲਹਿੰਦੇ ਪੰਜਾਬ ਦੀ ਧਰਤੀ ਨਾਲ ਰਿਹਾ ਹੈ, ਮੁਲਤਾਨੀ ਦੀ ਇਕ ਅਨੋਖੀ ਅਤੇ ਨਿਰਾਲੀ ਜਿਹੀ ਛਾਪ ਮਿਲਦੀ ਹੈ ਜਿਸ ਦਾ ਪਿਛਲੇਰੇ ਕਾਲ ਜਾਂ ਘਟੋ ਘਟ ਆਧੁਨਿਕ ਕਾਲ ਵਿਚ ਅਭਾਵ ਹੈ । ਇਸ ਦਾ ਕਾਰਣ ਸਮੇਂ ਦੀ ਚਾਲ ਅਤੇ ਵਿਗਿਆਨਕ ਪ੍ਰਗਤੀ ਦੁਆਰਾ ਦੂਰ ਦੁਰੇਡੇ ਵਸਦੀ ਮਨੁਖਤਾ ਦੇ ਮੇਲ ਜੋਲ ਦੇ ਫਲ ਸਰੂਪ, ਸਾਹਿਤ ਵਿਚੋਂ ਘਟਦੀ ਜਾ ਰਹੀ ਉਹ ਸਥਾਨਕ ਰੰਗਣ ਹੈ, ਜਿਸ ਦੇ ਅਧੀਨ ਪੁਰਾਤਨ ਸਾਹਿਤ ਰਚਿਆ ਜਾਂਦਾ ਸੀ ਅਤੇ ਜਿਸ ਦੇ ਕਾਰਣ ਸੁਤੇ ਸਿਧ ਹੀ ਸਥਾਨਕ ਸ਼ਬਦਾਵਲੀ ਅਤੇ ਰਸਮਾਂ ਰੀਤਾਂ ਸੰਕੇਤਾਂ ਅਤੇ ਰੂਪਕਾਂ ਨਾਲ ਸਾਹਿਤ ਬੋਝਲ ਹੋ ਜਾਂਦਾ ਸੀ । ਇਸ ਦੇ ਵਿਪਰੀਤ ਅਜੋਕੇ ਕਾਲ ਵਿਚ, ਸਥਾਨਕ ਰੰਗਣ ਦੀ ਪਰੀਭਾਸ਼ਾ ਇਸ ਹਦ ਤਕ ਬਦਲ ਗਈ ਹੈ ਕਿ ਉਪਰੋਕਤ ਸਾਧਨਾਂ ਦੀ ਵਰਤੋਂ ਹੁਣ ਦੇ ਮਨੋਵਿਗਿਆਨ ਅਨਕੂਲ, ਅਤਿ ਤੀਖਣ, ਪ੍ਰਭਾਵਸ਼ਾਲੀ ਅਤੇ ਪਰਮ ਚੇਤੰਨ ਵਾਤਾਵਰਣ ਬੰਨ੍ਹਣ ਲਈ ਪੂਰੀ ਤਰ੍ਹਾਂ ਯੋਗ ਨਾ ਹੋਣ ਕਾਰਣ ਲਗਾਤਾਰ ਘਟਦੀ ਜਾ ਰਹੀ ਹੈ । ਇਹੀ ਕਾਰਨ ਹੈ ਕਿ ਜਿਤਨੀ ਕੋਈ ਬੋਲੀ ਪ੍ਰਫੁਲਤ ਅਤੇ ਵਿਕਸਿਤ ਹੁੰਦੀ ਹੈ, ਉਤਨਾ ਹੀ ਉਸ ਦੇ ਲਿਖਤੀ ਰੂਪ ਵਿਚ ਉਪਭਾਖਾਈ ਰੰਗਣ ਦਾ ਘਟ ਹਿੱਸਾ ਹੁੰਦਾ ਹੈ । ਇਸ ਦ੍ਰਿਸ਼ਟੀਕੋਣ ਤੋਂ ਪਰਖਿਆਂ ਪੰਜਾਬੀ ਸਾਹਿਤਕਾਰਾਂ ਬਾਰੇ ਸਮੂਚੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਨੇ ਮੁੱਢ ਤੋਂ ਹੀ ਪੰਜਾਬੀ ਦੇ ਕੇਂਦਰੀ ਰੂਪ ਨੂੰ ਅਪਣਾਇਆ । ਭਾਵੇਂ ਪੰਜਾਬੀ ਸਾਹਿਤ ਵਿਚ ਪੰਜਾਬੀਅਤ ਦੇ ਖੁਲ੍ਹੇ ਡੁਲ੍ਹੇ ਸੁਭਾਉ ਅਨੁਸਾਰ ਜਿਥੇ ਪਿੰਗਲ ਦੀਆਂ ਬਹੁਤੀਆਂ ਕਰੜੀਆਂ ਬੰਦਸ਼ਾਂ ਤੋਂ ਖੁਲ੍ਹਾਂ ਰਹੀਆਂ ਹਨ, ਉਥੇ ਸਥਾਨਕ ਬੋਲੀ ਦੇ ਸ਼ਬਦਾਂ ਦੀ ਬੇਮੁਹਾਰੀ ਵਰਤੋਂ ਤੋਂ ਛੂਟ ਠੇਠ, ਜਟਕੇ ਅਤੇ ਅਸਾਹਿਤਕ ਸ਼ਬਦ ਵਰਤਣ ਉਤੇ ਵੀ ਕੋਈ ਰੋਕ ਨਹੀਂ ਸੀ । ਜਿਉਂ ਜਿਉਂ ਇਹ ਖੁਲ੍ਹਾਂ ਘਟਦੀਆਂ ਗਈਆਂ ਜਾਂ ਸਮਾਜਕ ਲੋੜਾਂ ਕਾਰਣ ਬੋਲੀ ਅਤੇ ਮੁਹਾਵਰਾ ਵਧੇਰੇ ਨਿਯਮਬੱਧ ਹੁੰਦਾ ਗਿਆ, ਤਿਉਂ ਤਿਉਂ ਪੰਜਾਬੀ ਬੋਲੀ ਦਾ ਨਿਰੋਲ ਕੇਂਦਰੀ ਰੂਪ ਨਿਖਰਦਾ ਗਿਆ ਅਤੇ ਇਸ ਵਿਚੋਂ ਉਪਭਾਖਾਈ ਰੰਗਣ ਘਟਦੀ ਗਈ ।

ਫ਼ਰੀਦ ਦੇ ਸਮੇਂ ਤੋਂ ਪਹਿਲਾਂ ਤਕ ਸਾਰੇ ਭਾਰਤ ਵਿਚ ਇਕੋ ਹੀ ਸਧੁਕੜੀ ਬੋਲੀ ਅਧਿਆਤਮਕ ਵਿਚਾਰਾਂ ਦੇ ਪ੍ਰਗਟਾ ਲਈ ਵਰਤੀ ਜਾ ਰਹੀ ਸੀ ਅਤੇ ਦੇਸ਼ ਦੇ ਹਰ ਕੋਨੇ ਵਿਚ ਉਸ ਨੂੰ ਵਿਦਵਾਨ ਅਤੇ ਆਤਮਕ ਰੁਚੀ ਵਾਲੇ ਬੰਦੇ ਸਮਝ ਲੈਂਦੇ ਸਨ । ਪਰ ਫ਼ਰੀਦ ਦਾ ਸੁਨੇਹਾ ਕੇਵਲ ਵਿਦਵਾਨਾਂ ਜਾਂ ਉਚੇਰੀ ਆਤਮਕ ਪਧਰ ਦੇ ਗਿਣਤੀ ਦੇ ਲੋਕਾਂ ਲਈ ਨਹੀਂ ਸੀ, ਨਾ ਹੀ ਉਨ੍ਹਾਂ ਦੀ ਬਾਣੀ ਵਿਚ ਵੇਦਾਂਤ ਜਾਂ ਜੋਗ ਮਤ ਵਾਲਾ ਬੌਧਿਕ ਫ਼ਲਸਫ਼ਾ ਹੀ ਸੀ ਜਿਸ ਦੇ ਪ੍ਰਗਟਾ ਲਈ ਉਨ੍ਹਾਂ ਨੂੰ ਔਖੇਰੀ ਸਾਧ ਭਾਸ਼ਾ ਵਰਤਣ ਦੀ ਲੋੜ ਪੈਂਦੀ ।

ਵਿਦਵਾਨ ਸ਼੍ਰੇਣੀ ਲਈ ਉਨ੍ਹਾਂ ਨੇ ਆਪਣੀ ਰਚਨਾ ਫ਼ਾਰਸੀ ਵਿਚ ਕੀਤੀ ਜਿਸ ਵਿਚ ਉਨ੍ਹਾਂ ਦੀ ਪੁਸਤਕ ਨਸੀਹਤ-ਨਾਮਾ ਮਿਲਦੀ ਹੈ । ਫ਼ਰੀਦ ਦੀ ਸੱਦੇਸ਼ੀ ਭਾਸ਼ਾ ਵਿਚ ਰਚਨਾ ਜਨ-ਸਾਧਾਰਨ ਲਈ ਸੀ । ਇਸ ਲਈ ਉਨ੍ਹਾਂ ਨੇ ਆਮ ਵਰਤੋਂ ਵਿਚ ਆਉਣ ਵਾਲੀ ਬੋਲੀ ਹੀ ਵਰਤੀ ਅਤੇ ਇਹ ਉਸ ਦੀ ਲੌਕਿਕ ਪਧਰ ਦੀ ਬੋਲੀ ਹੀ ਸੀ ਜਿਸ ਨੇ ਫ਼ਰੀਦ ਨੂੰ ਸਰਬ-ਪ੍ਰਿਯ ਬਣਾਇਆ ਅਤੇ ਉਸ ਦੀ ਸਾਂਝੀ ਕਵਿਤਾ ਵਿਚ ਬਿਨਾ ਧਰਮ ਦੇ ਵਿਖੇਵੇਂ ਦੇ ਹਰ ਪੰਜਾਬ ਵਾਸੀ ਦੇ ਮਨ ਨੂੰ ਟੁੰਬਣ ਦੀ ਸਮਰਥਾ ਪੈਦਾ ਕੀਤੀ। ਫ਼ਰੀਦ ਦੀ ਬਾਣੀ ਪੜ੍ਹ ਕੇ ਹਰ ਪਾਠਕ ਦੇ ਸੀਨੇ ਵਿਚ ਹੂਕ ਉਠਦੀ ਹੈ ਬਿਰਹੋਂ ਦਾ ਸ਼ਲ ਪੈਂਦਾ ਹੈ ਕਿਉਂਕਿ ਫ਼ਰੀਦ ਦੀ ਬਾਣੀ ਵਿਚ ਉਸ ਦੀ ਅਪਣੀ ਸ਼ਖ਼ਸੀਅਤ ਝਲਕਾਂ ਮਾਰਦੀ ਹੈ । ਇਸ ਨਿਜੀ ਰੰਗਣ, ਸਾਦਗੀ ਅਤੇ ਅਨੋਖੀ ਸ਼ੈਲੀ ਦੇ ਕਾਰਣ ਹੀ ਫ਼ਰੀਦ ਦੇ ਸਲੋਕ, ਗੂੜ੍ਹਾ ਦਰਸ਼ਨ ਹੁੰਦਿਆਂ ਹੋਇਆਂ ਵੀ, ਬੋਝਲ ਪਰਤੀਤ ਹੋਣ ਦੀ ਥਾਂ ਘਰੇਲੂ ਦਿਸਦੇ ਹਨ । ਉਨ੍ਹਾਂ ਵਿਚ ਕੋਈ ਨਿਯਮਬੱਧ ਰਾਗਾਤਮਕਤਾ ਨਾ ਹੁੰਦਿਆਂ ਵੀ ਉਹ ਗੀਤਕ ਜਾਪਦੇ ਹਨ । ਉਨ੍ਹਾਂ ਦੇ ਜਾਪ ਜਾਂ ਰਟਨ ਵਿਚ ਮਧੁਰ ਸੰਗੀਤ ਆਪ ਮੁਹਾਰਾ ਫੁਟ ਨਿਕਲਦਾ ਹੈ ।

ਫ਼ਰੀਦ ਦੀ ਰਚਨਾ ਵਿਚ ਫ਼ਾਰਸੀ ਸ਼ਬਦਾਵਲੀ ਦਾ ਸਿਧਾ ਅਸਰ ਨਹੀਂ ਪਰ ਮੁਲਤਾਨੀ ਵਿਚ ਵਰਤੀਂਦੇ ਫ਼ਾਰਸੀ ਸ਼ਬਦਾਂ ਦੀ ਵਰਤੋਂ ਕਰਨਾ ਕੁਦਰਤੀ ਸੀ । ਫ਼ਰੀਦ ਦੀ ਬਾਣੀ ਵਿਚ ਵਰਤੇ ਗਏ ਫ਼ਾਰਸੀ ਸ਼ਬਦਾਂ ਨੂੰ ਅਸੀਂ ਤਿੰਨ ਸ਼੍ਰੇਣੀਆਂ ਵਿਚ ਵੰਡ ਸਕਦੇ ਹਾਂ । ਤਤਸਮ ਫ਼ਾਰਸੀ ਸ਼ਬਦ ਜੋ ਫ਼ਰੀਦ ਜੀ ਨੇ ਬਹੁਤ ਘੱਟ ਵਰਤੇ । ਇਹ ਅਚੰਭੇ ਦੀ ਗੱਲ ਹੈ ਕਿ ਫ਼ਰੀਦ ਜਿਹੇ ਫ਼ਾਰਸੀ ਵਿਦਵਾਨ ਅਤੇ ਲਿਖਾਰੀ ਦੀ ਰਚਨਾ ਵਿਚ ਸ਼ੁਧ ਫ਼ਾਰਸੀ ਸ਼ਬਦਾਵਲੀ ਦਾ ਬਹੁਤ ਹੀ ਘਟ ਰਲਾ ਹੈ। ਸੁਬਹ ਖਤਾ, ਗੋਰ ਆਦਿ ਕੁਝ ਗਿਣਤੀ ਦੇ ਸ਼ਬਦ ਫ਼ਰੀਦ ਨੇ ਤਤਸਮ ਰੂਪ ਵਿਚ ਵਰਤੇ ਪਰੰਤੂ ਬਹੁਤ ਕਰਕੇ ਫ਼ਾਰਸੀ ਸ਼ਬਦਾਂ ਨੂੰ ਪੰਜਾਬੀ ਉਚਾਰਨ ਦੇ ਸਾਂਚੇ ਵਿਚ ਢਾਲ ਕੇ ਹੀ ਵਰਤਿਆ । ਫ਼ਾਰਸੀ ਸ਼ਬਦਾਂ ਨੂੰ ਤਦਭਵ ਰੂਪ ਵਿਚ ਵਰਤਣ ਦੀ ਲੀਹ ਫ਼ਰੀਦ ਜੀ ਨੇ ਹੀ ਚਲਾਈ ਅਤੇ ਉਸ ਤੋਂ ਪਿਛੋਂ ਹੁਣ ਤਕ ਪੰਜਾਬੀ ਭਾਸ਼ਾ ਵਿਚ ਤਤਸਮ ਨਾਲੋਂ ਤਦਭਵ ਵਿਦੇਸ਼ੀ ਸ਼ਬਦ ਅਪਨਾਉਣ ਦੀ ਵਿਧੀ ਸਰਬ-ਪਰਵਾਨ ਰਹੀ ਹੈ । ਤਦਭਵ ਫ਼ਾਰਸੀ ਸ਼ਬਦਾਂ ਵਿਚ ਦਰਵੇਸ਼, ਗੁਨਹੀ ਦੋਜ਼ਕ, ਸਾਬਰੀ, ਨਜ਼ੀਕਿ, ਪਰਵਦਗਾਰ, ਗਿਰੀਵਾਨ ਆਦਿ ਦੀਆਂ ਉਦਾਹਰਣਾਂ ਦਿਤੀਆਂ ਜਾ ਸਕਦੀਆਂ ਹਨ । ਇਸ ਤੋਂ ਛੁਟ ਫ਼ਰੀਦ ਨੇ ਉਨ੍ਹਾਂ ਮੁਲਤਾਨੀ ਸ਼ਬਦਾਂ ਦਾ ਬੇ-ਸੰਕੋਚ ਪਰਯੋਗ ਕੀਤਾ ਹੈ ਜਿਨ੍ਹਾਂ ਦੀ ਮੂਲ ਕਿਰਿਆ ਜਾਂ ਮੂਲ ਜੜ੍ਹ ਫ਼ਾਰਸੀ ਤੋਂ ਲਈ ਗਈ ਸੀ ਜਾਂ ਜਿਸਦੇ ਸਮਾਸ ਬਣਾਉਣ ਵਿਚ ਫ਼ਾਰਸੀ ਨਿਯਮਾਂ ਦੀ ਓਟ ਲਈ ਗਈ ਸੀ । ਮੁਲਤਾਨੀ ਦੇ ਸ਼ਬਦ ਖੋਊਮ, ਭਵਿਊਮ ਆਦਿ ਅਜੇਹੇ ਸ਼ਬਦਾਂ ਦੇ ਹੀ ਸੂਚਕ ਹਨ । ਫ਼ਰੀਦ ਦੀ ਬਾਣੀ ਵਿਚ ਕੇਵਲ ਉਹੀ ਅਰਬੀ ਸ਼ਬਦ ਆਏ ਹਨ ਜਿਨ੍ਹਾਂ ਦਾ ਸਬੰਧ ਇਸਲਾਮੀ ਜੀਵਨ ਢੰਗ ਦੀਆਂ ਧਾਰਮਕ ਕਿਰਿਆਵਾਂ

ਨਾਲ ਹੈ ।

ਫ਼ਰੀਦ ਦੇ ਵਰਤੇ ਸ਼ਬਦ ਕੰਤ, ਸਹੁ, ਧੀਰ, ਮਾਣੁ ਸਿਓ, ਨੈਣ, ਆਸ, ਵਣੁ, ਨੀਰ ਆਦਿ ਉਸ ਦੀ ਹਿੰਦੀ ਸ਼ਬਦਾਵਲੀ ਦੇ ਸੂਚਕ ਹਨ । ਜੋਗੀਆਂ ਦੀ ਵਰਤੀ ਸਾਧ ਭਾਸ਼ਾ ਦੇ ਕੁਝ ਚੋਣਵੇਂ ਸ਼ਬਦ ਵੀ ਫ਼ਰੀਦ ਨੇ ਵਰਤੇ ਹਨ ਜਿਵੇਂ ਅਪਾਰ, ਅਗੰਮ, ਬੇਅੰਤ, ਸਗਲਾ ਆਦਿ । ਭਾਰੇ ਹਿੰਦਵੀ ਸ਼ਬਦਾਂ ਨੂੰ ਵੀ ਸੌਖਾ ਬਣਾ ਕੇ ਵਰਤਿਆ ਹੈ ਜਿਵੇਂ ਨਿਸਚਿੰਤ ਦੀ ਥਾਂ ਨਚਿੰਦੂ ।

ਫ਼ਰੀਦ ਦੀ ਬਾਣੀ ਵਿਚ ਬਹੁਤ ਸਾਰੇ ਅਜੇਹੇ ਨਰੋਏ ਵਿਸ਼ੇਸ਼ਣ, ਭਾਵਵਾਚੀ ਨਾਂਵ ਜਾਂ ਸੁਮਾਸ ਮਿਲਦੇ ਹਨ ਜਿਹੜੇ ਭਾਵੇਂ ਬੋਲ-ਚਾਲ ਦੀ ਬੋਲੀ ਵਿਚ ਬਹੁਤ ਘਟ ਆਏ ਹਨ ਪਰ ਉਨ੍ਹਾਂ ਦੀ ਵਰਤੋਂ ਮਗਰੋਂ ਹੋਏ ਸਾਹਿਤਕਾਰਾਂ ਨੇ ਖੁਲ੍ਹੇ ਤੌਰ ਤੇ ਕੀਤੀ ਹੈ । ਮੂਲ ਸ਼ਬਦਾਂ ਤੋਂ ਭਾਵਵਾਚੀ ਸ਼ਬਦ, ਬਹੁਵਚਨ ਜਾਂ ਵਿਸ਼ੇਸ਼ਣ ਬਣਾਉਣ ਵਿਚ ਫ਼ਰੀਦ ਨੇ ਫ਼ਾਰਸੀ ਮੂਲ ਦੇ ਸ਼ਬਦਾਂ ਨੂੰ ਫਾਰਸੀ ਵਿਚ ਪ੍ਰਚਲਤ ਅਸੂਲ ਅਨੁਸਾਰ ਹੀ ਢਾਲਿਆ ਹੈ ਜਿਵੇਂ ਬਖਸੰਦਗੀ, ਦਰਵੇਸਾਵੀ, ਮਸਾਇਕ ਆਦਿ ਪਰੰਤੂ ਹਿੰਦਵੀ ਸ਼ਬਦਾਂ ਨੂੰ ਹਿੰਦੀ ਵਿਧੀ ਅਨੁਸਾਰ ਹੀ ਬਦ-ਲਿਆ ਹੈ ਜਿਵੇਂ ਨੀਂਦ੍ਰਾਵਲੇ, ਦੁਧਾਥਣੀ ਆਦਿ । ਇਉਂ ਸ਼ਬਦਾਂ ਦੀ ਕੁਦਰਤੀ ਸੁਹਪਣ ਕਾਇਮ ਰਹੀ ਹੈ । ਸ਼ਬਦਾਂ ਦੀ ਬਣਤਰ ਵਿਚ ਢ ਅਤੇ ੜ ਦੀਆਂ ਭਾਰੀਆਂ ਆਵਾਜ਼ਾਂ ਦੀ ਵਧੇਰੀ ਵਰਤੋਂ ਲਹਿੰਦੀ ਦੇ ਪ੍ਰਭਾਵ ਕਾਰਣ ਹੈ ਜਿਵੇਂ ਸਢ, ਮਹਿੰਦੜੀਆਂ, ਕੂੰਜੜੀਆਂ, ਪਿਥੜਿ ਆਦਿ ।

ਫ਼ਰੀਦ ਜੀ ਦੀ ਬਾਣੀ ਦਾ ਸਭ ਤੋਂ ਵਿਸ਼ੇਸ਼ ਰੂਪਕ ਗੁਣ ਉਸ ਦਾ ਸੰਕੋਚ ਅਤੇ ਸੰਜਮ ਹੈ ਸ਼ਲੋਕ ਜਿਹੇ ਛੋਟੇ ਆਕਾਰ ਵਾਲੇ ਕਾਵਿ ਰੂਪ ਨੂੰ ਵਰਤ ਕੇ ਵੀ ਉਨ੍ਹਾਂ ਨੇ ਕਿਨੇ ਪ੍ਰਭਾਵਸ਼ਾਲੀ ਸ਼ਬਦ-ਚਿਤਰ ਖਿਚ ਵਖਾਏ ਹਨ ਜਿਵੇਂ :—

"ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ।"

ਕਈ ਥਾਈਂ ਤਾਂ ਇਹ ਸ਼ਬਦ-ਚਿਤਰ ਸ਼ਬਦਾਂ ਦੀ ਸੁਚੱਜੀ ਵਰਤੋਂ ਕਾਰਣ ਨਾਦ ਚਿਤਰ(onomatopoeia) ਦਾ ਰੂਪ ਧਾਰਨ ਕਰ ਲੈਂਦੇ ਹਨ ਅਤੇ ਅਖਾਂ ਸਾਹਮਣੇ ਦ੍ਰਿਸ਼ ਆਉਣ ਤੋਂ ਛੁਟ ਕੰਨ ਵੀ ਰਸ ਮਾਣਦੇ ਹਨ ਜਿਵੇਂ—

"ਫਰੀਦਾ ਕੂਕੇਦਿਆਂ ਚਾਂਗੇਦਿਆਂ ਮਤੀ ਦੇਦਿਆ ਨਿਤ" ਜਾਂ "ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ"

ਕਿਤੈ ਕਿਤੇ ਤਾਂ ਇਕੋ ਸਤਰ ਵਿਚ ਸੁਆਦ ਵਿਲਾਸ ਭਰ ਦਿੰਦੇ ਹਨ । ਹੇਠ ਲਿਖੀ

ਤੁਕ ਨੂੰ ਪੜ੍ਹ ਕੇ ਕਿਸਦਾ ਮੂੰਹ ਮਿਠਾਸ ਨਾਲ ਨਹੀਂ ਵਰ ਜਾਂਦਾ :

"ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਝਾ ਦੁਧ"

ਫਰੀਦ ਜੀ ਜਿੰਨੇ ਥੋੜ੍ਹੇ ਸ਼ਬਦਾਂ ਵਿਚ ਦ੍ਰਿਸ਼ ਬੰਨ੍ਹ ਸਕਦੇ ਹਨ ਉਸ ਨੂੰ ਵਿਚਾਰਦਿਆਂ ਫਰੀਦ ਜੀ ਦੀ ਰਚਨਾ ਵਿਚ ਮੂਰਤਕਾਰੀ ਗੁਣ ਸਿਖਰ ਉਤੇ ਪੁਜਿਆ ਸਿਧ ਹੁੰਦਾ ਹੈ, ਉਦਾਹਰਨ ਵਜੋਂ;

"ਫਰੀਦਾ ਤਨੁ ਸੁਕਾ, ਪਿੰਜਰ ਥੀਆ,
ਤਲੀਆਂ - ਖੂੰਡਹਿ ਕਾਗ"

ਫਰੀਦ ਦੇ ਭਾਵ-ਚਿਤਰ ਤਾਂ ਹੋਰ ਵੀ ਕਹਿਰਾਂ ਦਾ ਦਿਸ਼ ਬੰਨ੍ਹਦੇ ਹਨ। ਪਾਠਕ ਦਾ ਮਨ ਉਨ੍ਹਾਂ ਦੇ ਦ੍ਰਿਸ਼ਟਾਂਤ ਵਿਚ ਲੀਨ ਹੋ ਕੇ ਮਾਨੋਂ ਉਨ੍ਹਾਂ ਦੇ ਦਸੇ ਦ੍ਰਿਸ਼ ਦਾ ਹੀ ਇਕ ਪਾਤਰ ਬਣ ਜਾਂਦਾ ਹੈ ਜਿਵੇਂ :

"ਤਨੁ ਤਪੈ ਤਨੂਰ ਜਿਉਂ ਬਾਲਣੁ ਹਡ ਬਲੰਨਿ
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ।"

ਫਰੀਦ ਦੇ ਭਾਵ ਚਿਤਰ ਕੋਈ ਕਲਪਤ ਚਿਤਰ ਨਹੀਂ ਜਿਨ੍ਹਾਂ ਨੂੰ ਮਨ ਅਗੇ ਮੂਰਤੀ-ਮਾਨ ਕਰਨ ਲਈ ਕਿਸੇ ਮਿਹਨਤ ਦੀ ਲੋੜ ਪੈਂਦੀ ਹੋਵੇ। ਉਸ ਦੇ ਭਾਵ-ਚਿਤਰ ਤਾਂ ਯਥਾਰਥੀ, ਨਿਤ ਦੇ ਜੀਵਨ ਵਿਚੋਂ ਅਤੇ ਝਟ ਪਟ ਅਖਾਂ ਸਾਹਮਣੇ ਆ ਜਾਉਣ ਵਾਲੇ ਦ੍ਰਿਸ਼ ਹਨ। ਫਰੀਦ ਜੀ ਦੀ ਬਾਣੀ ਦਾ ਵਡਾ ਰੂਪਕ ਗੁਣ ਅਸਾਡੇ ਪਛਾਣੇ, ਜੀਂਦੇ ਜਾਗਦੇ ਪਾਤਰਾਂ ਨੂੰ ਇਕ ਅਨੋਖੀ ਅਵਸਥਾ ਵਿਚ ਸਫਲਤਾ ਨਾਲ ਪੇਸ਼ ਕਰ ਸਕਦਾ ਹੈ। ਉਨ੍ਹਾਂ ਨੇ ਮਨੁਖ ਨੂੰ ਪ੍ਰਮਾਤਮਾ ਤੋਂ ਦੂਰ ਹੋ ਕੇ ਦੁਖ ਭੋਗਦਿਆਂ ਅਤੇ ਕਠੋਰ ਪਸ਼ਚਾਤਾਪ ਕਰਦਿਆਂ ਵਿਖਾਉਣ ਲਈ ਉਸ ਦੀ ਮਾਨਸਿਕ ਦ੍ਰਿਤੀ ਕਿੰਨੇ ਸੁਆਦਲੇ ਢੰਗ ਨਾਲ ਦਸੀ ਹੈ :

"ਫਰੀਦਾ ਗਲੀਏ ਚਿਕੜੁ ਦੂਰਿ ਘਰ ਨਾਲਿ ਪਿਆਰੇ ਨੇਹੁ
ਚਲਾ ਤ ਭਿਜੈ ਕੰਬਲੀ ਰਹਾ ਤ ਤੁਟੈ ਨੇਹੁ।"

ਪਰੰਤੂ ਫਰੀਦ ਦੀ ਵਡਿਆਈ ਇਨ੍ਹਾਂ ਸਾਦੇ ਚਿਤਰਾਂ ਦੇ ਓਹਲੇ ਵਿਚ ਆਪਣੇ ਗੁਝੇ ਭਾਵਾਂ, ਜੀਵਨ ਦੇ ਵਡਮੁੱਲੇ ਤਜਰਬਿਆਂ ਅਤੇ ਅਪਣੇ ਪ੍ਰਮਾਰਥਕ ਦਰਸ਼ਨ ਨੂੰ ਪੇਸ਼ ਕਰ ਸਕਣ ਵਿਚ ਹੈ। ਇਹ ਭਾਵ ਚਿਤਰ ਤਾਂ ਕੇਵਲ ਫਰੀਦ ਦੇ ਡੂੰਘੇ ਭਾਵਾਂ ਦੇ ਮਨਮੋਹਣੇ ਅਤੇ ਪ੍ਰਤਿਨਿਧ ਪ੍ਰਤੀਕ ਹਨ। ਫਰੀਦ ਦੀ ਬਾਣੀ ਵਿਚ ਵਰਤਿਆ ਪ੍ਰਸ਼ਨੋਤਰੀ ਢੰਗ ਅਤੇ ਉਤਮ ਪੁਰਖੀ ਸੰਬੋਧਨ ਉਸ ਦੇ ਭਾਵ ਨੂੰ ਹੋਰ ਵੀ ਉਜਾਗਰ ਕਰਦਾ ਹੈ।

ਲਿਖਤੀ ਰੂਪ ਵਿਚ ਅਲੰਕਾਰ ਵਰਤਣ ਵਾਲਾ ਪਹਿਲਾ ਕਵੀ ਸ਼ਾਇਦ ਫਰੀਦ ਹੀ

ਸੀ। ਗੁੰਝਲਦਾਰ ਗੱਲਾਂ ਨੂੰ ਜਨਸਾਧਾਰਨ ਦੀ ਸੂਝ ਗੋਚਰਾ ਬਣਾਉਣ ਲਈ ਅਲੰਕਾਰਾਂ ਦੀ ਵਰਤੋਂ ਸਹਾਈ ਹੁੰਦੀ ਹੈ। ਅਤੇ ਇਸ ਤੋਂ ਬਿਨਾ ਅਲੰਕਾਰ ਕਵਿਤਾ ਵਿਚ ਰਸ ਵੀ ਕਰਦੇ ਹਨ। ਫ਼ਰੀਦ ਦੇ ਅਲੰਕਾਰ ਸਾਦੇ ਜੀਵਨ ਵਿਚੋਂ ਲਏ, ਆਮ ਲੋਕਾਂ ਦੀ ਸੂਝ ਦੇ ਪੱਧਰ ਦੇ ਹਨ। ਉਸ ਦੇ ਅਲੰਕਾਰਾਂ ਵਿਚ ਨਾਂ ਤਾਂ ਮਗਰੋਂ ਆਇਆ ਦਰਬਾਰੀ ਰੰਗ ਹੈ, ਨਾ ਬਰੀਕ ਕਲਪਨਾ ਅਤੇ ਨਾ ਹੀ ਫ਼ਾਰਸੀ ਤਸ਼ਬੀਹਾ ਇਸ਼ਤਿਆਰਿਆਂ ਦੀ ਨਕਲ। ਜੇ ਫ਼ਾਰਸੀ ਵਿਚ ਵੀ ਢੇਰ ਰਚਨਾ ਕਰਕੇ ਫ਼ਰੀਦ ਆਪਣੇ ਪੰਜਾਬੀ ਸ਼ਲੋਕਾਂ ਨੂੰ ਫ਼ਾਰਸੀ ਸ਼ਬਦਾਵਲੀ ਦੇ ਸਿਧੇ ਪ੍ਰਭਾਵ ਤੋਂ ਬਚਾ ਸਕਦੇ ਸਨ ਤਾਂ ਉਨ੍ਹਾਂ ਨੂੰ ਬਦੇਸ਼ੀ ਅਲੰਕਾਰ ਵਰਤਣ ਦੀ ਲੋੜ ਕਿਵੇਂ ਮਹਿਸੂਸ ਹੁੰਦੀ। ਘੜਿਆਲ, ਤਿਲ, ਕੂੰਜਾ ਅਤੇ ਹੰਸ ਆਦਿ ਵਰਤ ਕੇ ਦ੍ਰਿਸ਼ਟਾਂਤ ਅਲੰਕਾਰਾਂ ਦੁਆਰਾ ਜ਼ਿੰਦਗੀ ਦੇ ਕਈ ਗੁੰਝਲਦਾਰ ਭੇਦ ਸਮਝਾਏ ਹਨ। ਫ਼ਰੀਦ ਦੇ ਅਲੰਕਾਰਾਂ ਦਾ ਪੰਜਾਬੀ ਢੁਕਵਾਂਪਨ ਵੇਖਣ ਯੋਗ ਹੈ।

"ਫ਼ਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰਿਆਵੈ ਢਾਹਾ।"

ਜੀਵ ਨੂੰ ਇਸਤਰੀ ਅਤੇ ਪ੍ਰਮਾਤਮਾ ਨੂੰ ਕੰਤ ਕਹਿ ਕੇ ਉਨ੍ਹਾਂ ਨੇ ਉਸ ਸਮੇਂ ਪ੍ਰਚਲਤ ਰੂਪਕ ਅਲੰਕਾਰ ਦੀ ਵਰਤੋਂ ਵੀ ਕੀਤੀ। ਸੂਫ਼ੀਵਾਦ ਵਿਚ ਪ੍ਰਮਾਤਮਾ ਨੂੰ ਪਤੀ ਦੇ ਰੂਪ ਵਿਚ ਵੇਖਣਾ, ਭਾਰਤੀ ਪਰੰਪਰਾ ਦੇ ਸਿਧੇ ਪ੍ਰਭਾਵ ਦਾ ਸਿੱਟਾ ਹੈ। ਸੰਸਾਰ ਦੇ ਮੋਹ ਮਾਇਆ ਨੂੰ 'ਵਿਸੁ ਗੰਦਲਾਂ' ਕਹਿਣਾ, ਨਾਮ ਸਿਮਰਨ ਅਤੇ ਚੰਗੇ ਕਰਮ ਕਰਨ ਨੂੰ 'ਬੇੜਾ ਬੰਨਣਾ' ਕਹਿਣਾ, ਵਿਸ਼ੇ ਵਿਕਾਰਾਂ ਅਧੀਨ ਗੁਜ਼ਾਰੇ ਜੀਵਨ ਨੂੰ 'ਕਲਰ ਕੇਰੀ ਛਪੜੀ' ਕਹਿਣਾ, ਫ਼ਰੀਦ ਦੇ ਕੁਝ ਸੁਹਣੇ ਰੂਪਕ ਅਲੰਕਾਰ ਹਨ। ਫ਼ਰੀਦ ਨੇ ਬੋਲੀ ਨੂੰ ਕਿਤੇ ਵੀ ਸ਼ਿੰਗਾਰਣ ਦਾ ਬਨਾਵਟੀ ਯਤਨ ਨਹੀਂ ਕੀਤਾ। ਪਰੰਤੂ ਕਿਤੇ ਕਿਤੇ ਸੁਤੇ ਸਿਧ ਅਜੇਹੇ ਸ਼ਬਦ ਵਰਤੇ ਗਏ ਹਨ ਜਿਨ੍ਹਾਂ ਵਿਚ ਅਨੁਪ੍ਰਾਸ ਅਲੰਕਾਰ ਦਾ ਸੁਆਦ ਪੈਦਾ ਹੋ ਗਿਆਂ ਹੈ, ਜਿਵੇਂ 'ਤਨ ਤਪੈ ਤਨੂਰ ਜਿਉ'। ਜਿਥੇ ਕਿਤੇ ਫ਼ਰੀਦ ਨੂੰ ਆਪਣੇ ਕਿਸੇ ਵਿਚਾਰ ਦੀ ਪੁਸ਼ਟੀ ਦਲੀਲ ਦਿਤੀ ਹੈ, ਉਥੇ ਆਮ ਕਰਕੇ ਕਾਵਿ—ਲਿੰਗ ਅਲੰਕਾਰ ਪੈਦਾ ਹੋ ਗਿਆ ਹੈ ਜਿਵੇਂ:—

''ਫ਼ਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ

ਜੀਵਦਿਆਂ ਪੈਰਾਂ ਤਲੈ ਮੋਇਆਂ ਉਪਰਿ ਹੋਇ।''

ਫ਼ਰੀਦ ਨੇ ਕੋਇਲ ਦੇ ਕਾਲੇ ਰੰਗ ਦਾ ਕਾਰਣ ਉਸ ਦਾ ਪ੍ਰੀਤਮ ਦੇ ਬਿਰਹੋਂ ਵਿਚ ਸੜਨਾ ਕਿਹਾ ਹੈ। ਇਉਂ ਅਕਾਰਣ ਨੂੰ ਕਾਰਣ ਮੰਨਣ ਕਰਕੇ ਪ੍ਰੌੜ੍ਹਕਤੀ ਅਲੰਕਾਰ ਦਾ ਸੁਹਣਾ ਨਕਸ਼ਾ ਬਝ ਗਿਆ ਹੈ:

''ਕਾਲੀ ਕੋਇਲ ਤੂੰ ਕਿਤ ਗੁਨ ਕਾਲੀ<br>
ਆਪਣੇ ਪ੍ਰੀਤਮ ਕੇ ਹਉ ਬਿਰਹੈ ਜਾਲੀ।''

ਫਰੀਦ ਦੇ ਸ਼ਲੋਕਾਂ ਵਿਚ ਭਾਵਾਂ ਨੂੰ ਵਿਕੋਲਿਤਰੇ ਸਮਝਣਾ ਠੀਕ ਨਹੀਂ। ਉਨ੍ਹਾਂ ਵਿਚ ਇਕ ਲੜੀਵਾਰ ਖਿਆਲ ਦੀ ਉਸਾਰੀ ਹੈ ਜੋ ਫਰੀਦ ਦੇ ਸ਼ਲੋਕਾਂ ਦੀ ਸੁਚੱਜੀ ਤਰਤੀਬ ਦਾ ਸਿੱਟਾ ਹੈ। ਇਸ ਤਰਤੀਬ ਦੁਆਰਾ ਖਿਆਲ ਦੀ ਰਵਾਨੀ ਵਿਚ ਨਾ ਕਿਤੇ ਰੋਕ ਪੈਂਦੀ ਹੈ ਅਤੇ ਨਾ ਕੋਈ ਬੇਤੋੜਲਾਪਨ ਹੀ ਪ੍ਰਤੀਤ ਹੁੰਦਾ ਹੈ। ਇਸ ਤਰਤੀਬ ਵਿਚ ਸਿਖ ਗੁਰੂ ਸਾਹਿਬਾਨ ਦੇ ਸ਼ਲੋਕ 'ਆਦਿ ਗ੍ਰੰਥ' ਦੀ ਸੰਪਾਦਨਾ ਵੇਲੇ ਜਿਸ ਢੰਗ ਨਾਲ ਯੋਗ ਥਾਵਾਂ ਉਤੇ ਸ਼ਾਮਲ ਕੀਤੇ ਗਏ, ਉਸ ਤੋਂ ਇਹ ਨਿਸ਼ਚਾ ਹੁੰਦਾ ਹੈ ਕਿ ਸ਼ਲੋਕਾਂ ਦੀ ਮੁਢਲੀ ਤਰ-ਤੀਬ ਫਰੀਦ ਦੀ ਆਪਣੀ ਹੀ ਹੈ ਅਤੇ ਉਸ ਵਿਚ ਅੰਤਰ ਨਹੀਂ ਆਉਣ ਦਿਤਾ ਗਿਆ। ਇਕਲੇ ਇਕਲੇ ਸ਼ਲੋਕ ਵਿਚ ਵੀ ਜਿਥੇ ਕਿਤੇ ਪ੍ਰਾਕ੍ਰਿਤਕ ਕਿਰਿਆਵਾਂ ਦਾ ਬਿਆਨ ਕੀਤਾ ਹੈ। ਉਥੇ ਵੀ ਕੁਦਰਤੀ ਤਰਤੀਬ ਨੂੰ ਕਾਇਮ ਰਖਿਆ ਹੈ ਜਿਵੇਂ:—

"ਫਰੀਦਾ ਰੁਤਿ ਫਿਰੀ, ਵਣੁ ਕੰਬਿਆ, ਪਤ ਝੜੇ ਝੜਿ ਪਾਹਿ"

ਫਰੀਦ ਜੀ ਦੀ ਬਾਣੀ ਵਿਚ ਮਿਥਿਆਸਕ ਸੰਕੇਤ ਘਟ ਪਰ ਇਤਿਹਾਸਕ ਇਸ਼ਾਰੇ ਤਾਂ ਨਾ ਹੋਣ ਦੇ ਬਰਾਬਰ ਹਨ। ਇਸ ਦਾ ਕਾਰਨ ਇਹ ਕਿ ਫਰੀਦ ਨੇ ਆਪਣੇ ਦਰਸ਼ਨ ਦੀ ਵਿਆਖਿਆ ਲਈ ਕੋਈ ਲੰਮੀ ਲੜੀ-ਬੰਧ ਬਾਣੀ ਰਚਨ ਦੀ ਥਾਂ ਸ਼ਲੋਕਾਂ ਦੁਆਰਾ ਹੀ ਆਪਣੀਆ ਸਦਾਚਾਰਕ ਸਿਖਿਆਵਾਂ ਦਿਤੀਆਂ ਹਨ। ਇਤਿਹਾਸਕ ਅਤੇ ਵਧੇਰੇ ਮਿਥਿਆਸਕ ਸੰਕੇਤ ਪਰਬੰਧ ਕਾਵਿ ਵਿਚ ਹੀ ਵਧੇਰੇ ਯੋਗਤਾ ਨਾਲ ਨਿਭਾਏ ਜਾ ਸਕਦੇ ਹਨ। ਇਤਿਹਾਸ ਵਜੋਂ ਬਿਜੌਰ ਸ਼ਹਿਰ ਦੀ ਦਾਖ ਦੀ ਪਰਸਿਧਤਾ ਨੂੰ ਸੰਕੇਤ ਵਿਚ ਵਰਤਿਆ ਹੈ। ਫਰੀਦ ਦੇ ਵਰਤੇ ਮਿਥਿਆਸਕ ਇਸ਼ਾਰੇ ਪੁਰਸਲਾਤ, ਦੋਜ਼ਕ, ਸ਼ੈਤਾਨਿ, ਰਬ ਦੀਆਂ ਖਜੂਰਾਂ ਦਾ ਜ਼ਿਕਰ ਆਦਿ ਇਸਲਾਮੀ ਵਿਸ਼ਵਾਸ਼ਾਂ ਨਾਲ ਸੰਬੰਧਤ ਹਨ।

ਫਰੀਦ ਨੇ ਸਥਾਨਕ ਰਸਮਾਂ ਰੀਤਾਂ 'ਤਿਲ ਵੇਤਰੇ' ਅਤੇ 'ਗੰਢ ਚਿਤਰਾਵਾਂ' ਨੂੰ ਮੁਖ ਰਖ ਕੇ ਆਤਮਕ ਪਾਂਧੀ ਨੂੰ ਮਹੁ ਨਾਲ ਪਰਮਾਣਿਆ ਹੈ ਤਾਂ 'ਤਿਲ ਥੋੜੜੇ' ਹੋਣ ਅਤੇ 'ਲੜੁ ਛਿਜਣ' ਦਾ ਗਿਲਾ ਕੀਤਾ ਹੈ। 'ਚਹੁ ਜਣਿਆ ਦੈ ਕੰਨ੍ਹਿ' ਕਹਿ ਕੇ ਸਰੀਰ ਦੇ ਅੰਤਮ ਪੰਧ ਦੀ ਇਸ ਰਸਮ ਦੀ ਪੁਰਾਤਨਤਾ ਦਾ ਪਤਾ ਦਿਤਾ ਹੈ। ਕਮਾਦ, ਕੋਧ੍ਰਾ, ਕਾਗਦ; ਮਣ, ਭੇਰੀ, ਦਮਾਮੇ ਆਦਿ ਸ਼ਬਦਾਂ ਦੀ ਵਰਤੋਂ ਕਰਕੇ ਉਸ ਸਮੇਂ ਦੀਆਂ ਖਾਣ ਪੀਣ ਦੀਆਂ ਵਸਤਾਂ, ਤੋਲ ਦੇ ਨਾਪ ਅਤੇ ਸੰਗੀਤਕ ਸਾਜ਼ਾਂ ਆਦਿ ਦਾ ਪਤਾ ਦਿਤਾ ਹੈ।

ਛੰਦਾ-ਬੰਦੀ ਦੇ ਲਿਹਾਜ ਨਾਲ ਪਰਖ ਕੀਤਿਆਂ ਅਸੀਂ ਇਸ ਨਤੀਜੇ ਤੇ ਪੁਜਦੇ ਹਾਂ ਕਿ ਫਰੀਦ ਨੇ ਜੋਗੀਆਂ ਦੇ ਵਧੇਰੇ ਪ੍ਰਚਲਤ ਦੋਹਰੇ ਨੂੰ ਵੀ ਵਰਤਿਆ। ਕਿਤੇ ਕਿਤੇ ਤੁਕਾਂਤ ਵਿਚਾਲੇ ਮਿਲਾਉਣ ਨਾਲ ਉਹ ਸੋਰਠੇ ਦਾ ਰੂਪ ਧਾਰਨ ਕਰ ਗਿਆ ਹੈ ਜਿਵੇਂ :—

“ਇਕ ਫਿਕਾ ਨਾ ਗਾਲਾਇ ।
ਸਭਨਾ ਮੈ ਸਚਾ ਧਣੀ,
ਹਿਆਉ ਨਾ ਕੈਹੀ ਠਾਹਿ,
ਮਾਣਕ ਸਭ ਅਮੋਲਵੇ ।”

ਪਰੰਤੂ ਫਰੀਦ ਦੇ ਵਧੇਰੇ ਸ਼ਲੋਕਾ ਵਿਚ ਦੋਹਰੇ ਦੀਆਂ 13-11 ਮਾਤਰਾਂ ਦੀ ਗਿਣਤੀ ਸੋਰਠੇ ਵਿਚ ਬਦਲਣ ਤੇ ਵਧ ਕੇ 24 ਤੋਂ 31 ਤਾਈਂ ਪੁਜ ਜਾਂਦੀ ਹੈ । ਫਰੀਦ ਨੇ ਸ਼ਲੋਕਾਂ ਵਿਚ ਦੋਹਰੇ ਦੇ ਸ਼ੁਧ ਅਤੇ ਅਸ਼ੁੱਧ ਦੋਵੇਂ ਰੂਪ ਵਰਤੇ ਹਨ । ਅਸ਼ੁਧ ਰੂਪਾਂ ਵਿਚ ਮਾਤਰਿਕ ਗਿਣਤੀ ਦੇ ਭੇਦਾਂ ਤੋਂ ਬਿਨਾਂ ਦੋਹਰੇ ਦੀ ਤੁਕ ਦੇ ਅੰਤ ਵਿਚ ਗੁਰੂ ਲਘੂ ਦੇ ਨਿਯਮ ਦੀ ਪਾਲਣਾ ਤੋਂ ਵੀ ਖੁਲ੍ਹ ਹੈ । ਉਂਜ ਮਗਰੋਂ ਹੋਏ ਮੁਸਲਮਾਨ ਕਵੀਆਂ ਦੀ ਰਚਨਾ ਵਿਚ ਵੀ ਪਿੰਗਲ ਦੇ ਕਰੜੇ ਨਿਯਮ ਪੂਰੀ ਤਰ੍ਹਾਂ ਨਹੀਂ ਨਿਭਾਏ ਗਏ। ਇਸਦਾ ਕਾਰਣ ਫਾਰਸੀ ਲਿਪੀ ਦੀ ਵਰਤੋਂ ਅਤੇ ਕਾਵਿ ਰੂਪ ਦੀ ਰਚਨਾ ਵਿਚ ਲੰਮੀਆਂ ਅਤੇ ਛੋਟੀਆਂ ਆਵਾਜ਼ ਦੀ ਬਕਾਇਦਾ ਮਾਤਰਿਕ ਗਿਣਤੀ ਦੀ ਥਾਂ ਕੇਵਲ ਤਾਲ ਦੁਆਰਾ ਗਿਣਤੀ ਕਰ ਲੈਣਾ ਸੀ ।

ਫਰੀਦ ਨੇ ਚੌਪਈ ਦੇ ਤੋਲ ਦੀ ਵਰਤੋਂ ਵੀ ਕੀਤੀ ਹੈ ਪਰ ਤੁਕਾਂ ਨਿੱਕੀਆਂ ਵਡੀਆਂ ਹੀ ਵਰਤੀਆਂ ਹਨ ਜਿਵੇਂ 'ਥੀਉ ਪਵਾਹੀ ਦਭੁ' ਵਾਲੇ ਸ਼ਲੋਕ ਵਿਚ ਜਾਂ 'ਤਪਿ ਤਪਿ ਲੁਹਿ ਲੁਹਿ ਹਾਥੁ ਮਰੋਰਉ' ਵਾਲੇ ਸ਼ਬਦ ਵਿਚ । ਚੌਪਈ ਦੇ ਤੋਲ ਨੂੰ ਵਰਤਿਆਂ ਕਈ ਥਾਈਂ ਮਤਰਾਂ ਦੀ ਗਿਣਤੀ ਵੀ ਵਧ ਗਈ ਹੈ । 'ਫਰੀਦ' ਸ਼ਬਦ ਆਮ ਕਰਕੇ ਮਾਤਰਿਕ ਗਿਣਤੀ ਤੋਂ ਵਾਧੂ ਹੀ ਵਰਤਿਆ । ਫਰੀਦ ਦੇ ਸ਼ਲੋਕਾਂ ਵਿਚ ਤੁਕਾਂ ਦੀ ਲੰਮਾਈ ਜ਼ਰੂਰ ਵਧ ਘਤ ਹੋ ਗਈ ਹੈ ਪਰੰਤੂ ਲੈਅ ਕਾਇਮ ਹੈ ।

ਫਰੀਦ ਨੇ ਆਪਣੇ ਕਲਾਮ ਨੂੰ ਲਿਖਣ ਲਈ ਕਿਸ ਲਿਪੀ ਨੂੰ ਵਰਤਿਆ, ਇਹ ਕਹਿਣਾ ਕਠਨ ਹੈ ਪਰ ਫਰੀਦ ਦੀ ਬਾਣੀ ਦੇ ਸ਼ਬਦ-ਜੋੜ ਗੁਰਬਾਣੀ ਨਾਲ ਰਲਦੇ ਹਨ । ਸਿਖ ਗੁਰੂਆਂ ਦੇ ਵਰਤੇ ਸ਼ਬਦ-ਜੋੜਾਂ ਅਨੁਸਾਰ ਹੀ ਫਰੀਦ ਦੀ ਬਾਣੀ ਵਿਚ ਸ਼ਬਦ ਦੇ ਸਾਧਾਰਨ ਰੂਪ ਵਿਚ ਵਰਤੀ ਜਾਂਦੀ ਸਿਹਾਰੀ ਜਾਂ ਔਂਕੜ, ਕਾਰਕ ਰੂਪ ਵਿਚ ਵਰਤਣ ਸਮੇਂ ਜਾਂ ਸੰਬਧਕ ਦੇ ਨਾਲ ਵਰਤੇ ਜਾਣ ਤੇ ਦੀਰਘ ਦੀ ਆਵਾਜ਼ ਵਿਚ ਬਦਲ ਕੇ ਬਿਹਾਰੀ ਜਾਂ ਦੁਲੈਂਕੜ ਬਣ ਜਾਂਦੇ ਹਨ । ਇਸ ਲਈ ਵਧੇਰੇ ਸੰਭਾਵਨਾ ਇਹੀ ਹੈ ਕਿ ਇਹ ਸ਼ਬਦ-ਜੋੜ ਗੁਰੂ ਸਾਹਿਬਾਨ ਦੀ ਹੀ ਦੇਣ ਹਨ ਜਿਨ੍ਹਾਂ 'ਆਦਿ ਗ੍ਰੰਥ' ਦੀ ਸੰਪਾਦਨਾ ਤੋਂ ਢੇਰ ਪਹਿਲਾਂ ਫਰੀਦ ਦੀ ਬਾਣੀ ਨੂੰ ਲਿਖਤੀ ਰੂਪ ਵਿਚ ਸਾਂਭਿਆ ।

ਫਰੀਦ ਦੇ ਆਸਾ ਰਾਗ ਦੇ ਦੋ ਸ਼ਬਦ, ਸੂਹੀ ਰਾਗ ਦੇ ਦੋ ਸ਼ਬਦ, ਆਦਿ ਗ੍ਰੰਥ ਤੋਂ ਬਾਹਰਲੀ ਕੁਝ ਰਚਨਾ ਅਤੇ ਉਨ੍ਹਾਂ ਦੇ ਨਾਉਂ ਹੇਠਾਂ ਪ੍ਰਚਲਤ ਕਾਫ਼ੀਆਂ ਸੰਗੀਤ ਬੱਧ

ਕਵਿਤਾ ਹਨ। ਉਨ੍ਹਾਂ ਵਿਚ ਵਲਵਲੇ ਦੀ ਬਹੁਲਤਾ ਹੈ। ਕਵੀ ਨੇ ਆਪਣੇ ਜੀਵਨ ਦੀ ਘਾਲਣਾ ਤੋਂ ਪਰੇਰਨਾ ਲੈ ਕੇ ਉਨ੍ਹਾਂ ਵਿਚ ਆਪਣੀ ਖਿਆਲ ਉਡਾਰੀ ਨੂੰ ਕਵਿਤਾ ਜਾਂ ਪਿੰਗਲ ਦੇ ਨਿਯਮਾਂ ਤੋਂ ਉਚੇਰੇ ਨਿਰੋਲ ਭਾਵਕ ਅਤੇ ਅਤਿ ਸੂਖਮ ਚੌਗਿਰਦੇ ਵਿਚ ਉਡਣ ਦਿਤਾ ਹੈ, ਜਿਸ ਕਾਰਨ ਉਸ ਦੀ ਕਵਿਤਾ ਵਿਚ ਰਾਗਾਤਮਕਤਾ ਅਤੇ ਤੀਖਣ ਪਰਭਾਵ ਪਾਉਣ ਦੀ ਸਮਰਥਾ ਪੈਦਾ ਹੋ ਗਈ ਹੈ। ਫ਼ਰੀਦ ਦੀ ਕਵਿਤਾ ਦੇ ਇਸ ਵੀਨਕ ਪਰਭਾਵ ਨੂੰ ਪਿਛੋਂ ਆਉਣ ਵਾਲੇ ਸੂਫ਼ੀਆਂ ਨੇ ਇਤਨਾ ਨਿਭਾਇਆ ਕਿ ਸੂਫ਼ੀ ਕਵਿਤਾ ਨਿਰੋਲ ਸਰੋਦੀ ਅਤੇ ਮੁਕਤਕ ਰੂਪ ਹੀ ਧਾਰਨ ਕਰ ਗਈ।

ਫ਼ਰੀਦ ਦੀ ਕਵਿਤਾ ਢੇਰ ਪੁਰਾਣੀ ਹੋਣ ਤੇ ਵੀ ਪੰਜਾਬੀ ਜੀਵਨ ਦੀ ਪ੍ਰਤੀਨਿਧ ਕਵਿਤਾ ਹੈ। ਫ਼ਰੀਦ ਜਿਹੇ ਕਟੜ ਇਸਲਾਮੀ ਵਿਚਾਰਾਂ ਦੇ ਅਨੁਵਾਈ ਕਵੀ ਨੇ ਮੌਤ ਦਾ ਇਸਲਾਮੀ ਭੈ ਤਾਂ ਦਰਸਾਇਆ ਹੈ ਪਰੰਤੂ ਪ੍ਰਭੂ ਨੂੰ ਕੋਈ ਡਰਾਉਣੀ ਪਦਵੀ ਨਹੀਂ ਦਿਤੀ ਸਗੋਂ ਭਾਰਤੀ ਸਾਹਿਤ ਵਿਚ ਵਰਤੇ ਜਾ ਰਹੇ ਪਤੀ ਪਤਨੀ ਦੇ ਰੂਪਕ ਨੂੰ ਹੀ ਵਰਤਿਆ। ਉਸ ਵਿਚ ਵੀ ਸੱਚਾ ਪੰਜਾਬੀ ਰੰਗ ਭਰ ਕੇ ਸਹੁ ਨੂੰ ਨਢੜਾ ਕਹਿਣ ਦਾ ਸਾਹਸ ਵੀ ਕੀਤਾ ਹੈ।

"ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀਂ।"

ਇਹ ਪੰਜਾਬੀ ਸਾਹਿਤ ਦਾ ਨਿਵੇਕਲਾਪਨ ਹੈ ਕਿ ਪੰਜਾਬੀ ਲੋਕ ਗੀਤਾਂ ਦੀ ਰਾਣੀ ਪਤੀ ਨੂੰ ਪ੍ਰਮੇਸ਼ਰ ਦਾ ਦਰਜਾ ਦਿੰਦਿਆਂ ਅਤੇ ਉਸ ਦੀ ਮਰਜ਼ੀ ਵਿਰੁਧ ਕੁਝ ਨਾ ਕਰਦਿਆਂ ਵੀ ਉਸ ਦੀਆਂ ਕਮਜ਼ੋਰੀਆਂ ਨੂੰ ਭੰਡਣੋਂ ਨਹੀਂ ਟਲਦੀ ਅਤੇ ਉਸ ਦੇ ਅਧਿਆਤਮਕ ਕਵੀ ਪ੍ਰਭੂ ਨੂੰ ਟਿਚਕਰ ਕਰਨ ਦਾ ਹੀਆ ਕਰਦੇ ਹਨ।

ਫ਼ਰੀਦ ਜੀ ਦੇ ਅਧਿਆਤਮਕ ਸੁਨੇਹਾ ਦੇਣ ਵਾਲੇ ਸਲੋਕਾਂ ਵਿਚ ਸ਼ਿੰਗਾਰ ਰਸ ਥਾਂ ਥਾਂ ਮਿਲਦਾ ਹੈ। ਪਤੀ ਦੇ ਗਲ ਬਾਹਵਾਂ ਪਾਣੀ ਸੁਹਾਗਣ ਦਾ ਸ਼ਿੰਗਾਰ-ਰਸੀ ਵਿਸਥਾਰ ਕਰਦੇ ਉਨ੍ਹਾਂ ਨੇ ਈਸ਼ਵਰ ਪ੍ਰਤੀ ਇਕ ਦਰਵੇਸ਼ ਦੀ ਭੁਖ ਨੂੰ ਵਿਖਾਇਆ ਹੈ। ਉਨ੍ਹਾਂ ਦੀ ਕਵਿਤਾ ਦਾ ਇਹੋ ਸਰੋਦੀ ਗੁਣ ਮਗਰੋਂ ਲਿਖੇ ਗਏ ਸੂਫ਼ੀ ਕਾਵਿ ਵਿਚ ਸਿਖਰ ਤੇ ਪੁਜ ਗਿਆ। ਫ਼ਰੀਦ ਜੀ ਨੇ ਕਿਤੇ ਕਿਤੇ ਗੰਭੀਰ ਹਾਸ ਦੀ ਖੁਲ੍ਹ ਵੀ ਲਈ ਹੈ। ਇਹ ਹਾਸ ਹੈ ਤਾਂ ਖੁਲਾ ਡੁਲਾ ਪਰ ਇਸ ਵਿਚ ਛਿਪਦੇ ਤੀਖਣ ਵਿਅੰਗ ਦੀ ਸੂਲ ਉਸ ਕੋਲੋਂ ਵੀ ਚੁਭਵੀਂ ਹੈ:

'ਗਹਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ' ਜਾਂ 'ਪਿਰ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ'

ਜਿਥੇ ਫ਼ਰੀਦ ਦੀ ਨਿਮ੍ਰਤਾ ਉਸ ਦੇ ਆਪਣੇ ਜੀਵਨ ਪ੍ਰਤੀ ਘਿਰਣਾ ਤੋਂ ਉਘੜੀ ਹੈ,

ਉਥੇ ਵੀਭਤਸ ਰਸ ਜਿਹਾ ਸੁਆਦ ਆ ਜਾਂਦਾ ਹੈ ।

ਫਰੀਦਾ ਇਹ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ'

ਫਰੀਦ ਦੇ ਵਰਤੇ ਵਿਸ਼ੇਸ਼ਣ ਮੌਕੇ ਅਨਕੂਲ, ਸੁਬਕ ਅਤੇ ਛਹਲ ਜਿਹੇ ਹਨ । ਉਨ੍ਹਾਂ ਦੀ ਵਰਤੋਂ ਰਾਹੀ ਫਰੀਦ ਨੇ ਵਸਤਾਂ ਦੇ ਸੁੰਦਰ ਦਿਲਖਿਚਵੇਂ ਅਤੇ ਬਾਹਰਲੇ ਰੂਪਾਂ ਤੋਂ ਹੌਲੀ ਜਿਹਾ ਪਰਦਾ ਸਰਕਾਣ ਦਾ ਯਤਨ ਕੀਤਾ ਹੈ । ਸਰੀਰ ਲਈ 'ਸਵੰਨਣੀ ਘੜੀ' ਅਤੇ ਸੁਆਸਾਂ ਦੀ ਲੜੀ ਲਈ 'ਨਾਗਰ ਲਜੁ ਦੀ ਵਰਤੋਂ ਕੀਤੀ ਹੈ ।

'ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ'

ਫਰੀਦ ਦੀ 'ਆਦਿ ਗ੍ਰੰਥ' ਤੋਂ ਬਾਹਰਲੀ ਬਾਣੀ ਫਿਰ ਕੇਂਦਰੀ ਵਧੇਰੇ ਨਿਖਰਵੀਂ ਹੈ, ਲਹਿੰਦੀ ਸ਼ਬਦਾਂ ਦਾ ਰਲਾ ਘਟ ਹੈ । ਫ਼ਾਰਸੀ ਤਤਸਮ ਸ਼ਬਦਾਂ ਦਾ ਤਾ ਲਗ ਪਗ ਅਭਾਵ ਹੈ । ਭਾਵ-ਚਿਤਰ ਘਟ ਹਨ ਪਰ ਸ਼ਬਦ-ਚਿਤਰ ਕਈ ਥਾਂ ਮਿਲਦੇ ਹਨ । ਅਨੁਪ੍ਰਾਸ ਅਲੰ-ਕਾਰ ਦੀਆ ਸੁਹਣੀਆਂ ਉਦਾਹਰਨਾਂ ਮਿਲਦੀਆਂ ਹਨ ਜਿਵੇ:

'ਫਰੀਦਾ ਫਟੀਆਂ ਲਖ ਮਿਲਹਿ ਫੱਟੀ ਮਿਲੈ ਨ ਕਾਇ<br>
ਫਟੀ ਨੂੰ ਫਟੀ ਮਿਲੈ ਤ ਦੋਵੇਂ ਦਰਦੁ ਬਤਾਇ ।'<br>
ਜਾਂ 'ਫਰੀਦਾ ਜੇ ਵੰਞੇ ਹਜੁ ਹਜ ਹਭੋ ਹੀ ਜੀਆ ਮੈਂ'

ਪਰੰਤੂ ਹਿੰਦੀ ਦੇ ਸ਼ਬਦ ਬਹੁਤ ਮਿਲਦੇ ਹਨ । ਕਈ ਸਤਰਾਂ ਦੀ ਬੋਲੀ ਤਾਂ ਮਗਰੋਂ ਹੋਏ ਸੂਫੀਆਂ ਦੀ ਬੋਲੀ ਨਾਲ ਹੂ ਬਹੂ ਰਲਦੀ ਹੈ ਜਿਵੇਂ :

'ਅਉਗਣਿਆਰੀ ਨੂੰ ਕਿਉਂ ਕੰਤ ਵਸਾਵੇ ਮੈਂ ਗੁਣ ਕੋਈ ਨਾਹੀ ।'<br>
ਜਾਂ 'ਫਰੀਦਾ ਇਕਨਾ ਮਤਿ ਖੁਦਾਇ ਦੀ ਇਕਨਾ ਮੰਗ ਲਈ<br>
ਇਕ ਦਿਤੀ ਮੂਲ ਨ ਘਿੰਨਦੇ ਜਿਉਂ ਪਥਰ ਬੂੰਦ ਪਈ ।'

ਉਪਰੋਕਤ ਸ਼ਲੋਕਾਂ ਦੀ ਬੋਲੀ ਸ਼ਾਹ ਹੁਸੈਨ ਅਤੇ ਵਜੀਦ ਦੀ ਬੋਲੀ ਨਾਲ ਰਲਦੀ ਹੈ । ਫਰੀਦ ਦੀਆਂ ਕਾਫੀਆਂ ਵਿਚ ਪਤੀ ਪ੍ਰਮੇਸ਼ਰ ਲਈ ਭੈ ਵਾਲੀ ਸ਼ਰਧਾ ਨਹੀਂ । ਮਗਰੋਂ ਹੋਏ ਸੂਫੀਆਂ ਵਾਲੇ ਤਾਹਨੇ ਮਿਹਣੇ ਦੀ ਵੀ ਖੁਲ ਹੈ ਜਿਵੇਂ

"ਇਕ ਮੈਂ ਮੁਸਾਫਰ ਬੇਵਤਨ<br>
ਸਜਣ ਕਦੀ ਮੋੜ ਮੁਹਾਰਾਂ ਆ ਵਤਨੈ<br>
ਹੋ ਯਾਰ ਸਜਨ ਜਿੰਦਗੀ ਲੁਟੀ ਤੈਂ"

ਇਸ ਬਾਹਰਲੀ ਬਾਣੀ ਦਾ ਗ੍ਰੰਥ ਸਾਹਿਬ ਵਿਚ ਦਰਜ ਸ਼ਲੋਕਾਂ ਕੋਲੋਂ ਬੋਲੀ, ਖਿਆਲ, ਸ਼ਰਧਾ ਅਤੇ ਨਿਮਰਤਾ ਆਦਿ ਵਿਚ ਵਖਰਤਾ ਵੇਖ ਕੇ ਇਸ ਬਾਣੀ ਦੀ ਪ੍ਰਮਾ-

ਨੀਕਤਾ ਬਾਰੇ ਸ਼ੰਕਾ ਪੈਦਾ ਹੁੰਦਾ ਹੈ।

ਫ਼ਰੀਦ ਦੇ ਕਈ ਸ਼ਲੋਕ ਆਪਣੀ ਮਿਠਾਸ ਅਤੇ ਸੰਖੇਪਤਾ ਕਾਰਣ ਮੂੰਹ ਚੜ੍ਹਦੀਆਂ ਅਖਾਉਤਾਂ ਬਣ ਗਏ ਹਨ ਜਿਵੇਂ :

'ਊਚੇ ਚੜਿਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ'

ਜਾਂ

ਰੁਖੀ ਸੁਖੀ ਖਾਇਕੈ ਠੰਡਾ ਪਾਣੀ ਪੀਉ'

ਅਤੇ ਇਨ੍ਹਾਂ ਅਖਾਉਤਾਂ ਅਤੇ ਮੁਹਾਰਿਆਂ ਦੀ ਪੰਜਾਬੀ ਬੋਲੀ ਵਿਚ ਬਾਹਰਲੀ ਵਰਤੋਂ ਨੇ ਫ਼ਰੀਦ ਦੇ ਸਮੇਂ ਦੀ ਪੰਜਾਬੀ ਭਾਸ਼ਾ ਤੋਂ ਆਧੁਨਿਕ ਬੋਲੀ ਨੂੰ ਕਦੀ ਵੀ ਬਹੁਤ ਦੂਰ ਨਹੀਂ ਜਾਣ ਦਿਤਾ। ਇਕ ਤਰ੍ਹਾਂ ਨਾਲ ਫ਼ਰੀਦ ਨੇ ਬੋਲੀ ਦੇ ਸਿਲਸਿਲੇ ਵਿਚ ਇਕ ਹਦਬੰਦੀ ਦਾ ਚੋਖਟਾ ਕਾਇਮ ਕੀਤਾ ਹੈ ਜਿਸ ਵਿਚ ਬੋਲੀ ਆਪਣਾ ਵਿਕਾਸ ਕਰਦੀ ਰਹੀ। ਇਹ ਚੌਖਟਾ ਕੋਈ ਸੀਮਤ ਬੰਧਨ ਨਹੀਂ ਸਗੋਂ ਇਕ ਵਿਸ਼ਾਲ ਖੇਤਰ ਦੀ ਵਲਗਣ ਹੈ ਜੋ ਪੰਜਾਬੀ ਬੋਲੀ ਨੂੰ ਪਿਛਲੀਆਂ ਸਤ ਸਦੀਆਂ ਵਿਚ ਅਗਵਾਈ ਦਿੰਦੀ ਆ ਰਹੀ ਹੈ। ਫ਼ਰੀਦ ਦੀ ਸ਼ਬਦਾਵਲੀ, ਅਲੰਕਾਰ ਚੋਣ, ਮਿਠਾਸ ਅਤੇ ਘਰੋਗੀਪਨ ਦੇ ਪੂਰਨੇ ਇਤਨਾ ਸਮਾਂ ਬੀਤ ਜਾਉਣ ਤੇ ਵੀ ਧੁੰਦਲੇ ਨਹੀਂ ਪਏ, ਇਨ੍ਹਾਂ ਵਿਚ ਹਾਲੀਂ ਵੀ ਲੋਅ ਵਿਖਾਉਣ ਦੀ ਸ਼ਕਤੀ ਹੈ।

# ਸ਼ੇਖ ਫ਼ਰੀਦ ਗੰਜ ਸ਼ਕਰ ਦੇ ਸ਼ਲੋਕ

ਕੁਰਾਨੀ (ਸ਼ਰਈ) ਜਾਂ ਪਹਿਲੇ ਇਤਿਹਾਸਕ ਪੜਾ ਦੇ ਸੂਫ਼ੀ ਤੇ ਪੰਜਾਬੀ ਕਵਿਤਾ ਦੇ ਪਿਤਾਮਾ ਬਾਬਾ ਫ਼ਰੀਦ 112 ਸ਼ਲੋਕ ਰਚੇ। 18 ਸ਼ਲੋਕ ਗੁਰੂ ਸਾਹਿਬਾਨ ਦੇ ਬਾਬਾ ਜੀ ਨੇ ਫ਼ਰੀਦ ਜੀ ਦੇ ਸ਼ਲੋਕਾਂ ਨਾਲ ਦਰਜ ਹਨ, ਕਿਉਂਕਿ ਜਿਸ ਸ਼ਲੋਕ ਵਿਚ ਬਾਬਾ ਫ਼ਰੀਦ ਜੀ ਦਾ ਵਿਚਾਰ ਸਪਸ਼ਟ ਨਹੀਂ ਸੀ, ਗੁਰੂ ਅਰਜਨ ਦੇਵ ਜੀ ਨੇ ਕਿਸੇ ਗੁਰੂ ਦਾ, ਜਾਂ ਆਪਣਾ ਕੋਈ ਸ਼ਲੋਕ ਨਾਲ ਲਿਖ ਦਿਤਾ ਤਾਂ ਜੋ ਵਿਚਾਰ ਸਪਸ਼ਟ ਹੋ ਜਾਏ, ਤੇ ਕਿਸੇ ਭੁਲੇਖੇ ਦੇ ਪੈਣ ਦੀ ਸੰਭਾਵਨਾ ਨਾ ਰਹੇ।

ਸ਼ਲੋਕ ਉਸ ਛੋਟੀ ਕਵਿਤਾ ਨੂੰ ਕਹਿੰਦੇ ਹਨ ਜਿਸ ਵਿਚ ਭਾਵ ਨੂੰ ਸੰਕੋਚ ਕੇ ਥੋੜ੍ਹੇ ਪਦਾਂ ਵਿਚ ਦਰਸਾਇਆ ਜਾਏ। ਫ਼ਰੀਦ ਜੀ ਨੇ ਆਪਣੇ ਵਿਚਾਰ ਨਿਰੂਪਣ ਕਰਨ ਲਈ ਬਹੁਤੀ ਵਰਤੋਂ ਸ਼ਲੋਕਾਂ ਦੀ ਕੀਤੀ ਜਦ ਕਿ ਸ਼ਾਹ ਹੁਸੈਨ ਤੇ ਬੁਲ੍ਹੇ ਨੇ ਕਾਫ਼ੀਆਂ ਦੀ। ਫ਼ਰੀਦ ਨੇ ਖ਼ਾਲਿਸ ਦੇਸੀ 'ਦੋਹਰੇ' ਨੂੰ ਵਰਤਿਆ। ਸ਼ਲੋਕ ਇਕ ਅਜਿਹਾ ਕਾਵਿ ਭੇਦ ਹੈ, ਜਿਸ ਦੀਆਂ ਆਮ ਕਰਕੇ ਦੋ ਸਤਰਾਂ ਹੁੰਦੀਆਂ ਹਨ, ਪਰ ਇਸ ਤੋਂ ਵਧ ਵੀ ਹੋ ਸਕਦੀਆਂ ਹਨ। ਫ਼ਰੀਦ ਜੀ ਨੇ ਦੋ ਤੋਂ ਵਧ ਸਤਰਾਂ ਸ਼ਲੋਕ ਵੀ ਰਚੇ ਹਨ।

ਫ਼ਰੀਦ ਜੀ ਦੇ ਸ਼ਲੋਕਾਂ ਨੂੰ ਵਿਸ਼ੇ ਦੇ ਪੱਖ ਤੋਂ ਦੋ ਹਿਸਿਆਂ ਵਿਚ ਵੰਡਿਆ ਜਾ ਸਕਦਾ ਹੈ। ਉਹ ਇਕ ਅਧਿਆਤਮਕ ਮਹਾਂ ਪੁਰਸ਼ ਸਨ, ਪੂਰਨ ਭਾਂਤ ਧਾਰਮਿਕ ਕਵੀ ਸਨ। ਧਰਮ ਕੋਈ ਅਫ਼ੀਮ ਨਹੀਂ ਜਿਵੇਂ ਕਿ ਕਈ ਲੋਕ ਇਸ ਨੂੰ ਸਮਝਦੇ ਹਨ। ਸਹੀ ਧਰਮ ਤਾਂ ਸਦਾ ਹੀ ਇਨਕਲਾਬੀ ਹੁੰਦਾ ਹੈ, ਇਸੇ ਲਈ ਸਹੀ ਦਰਵੇਸ਼, ਸਮਾਜ ਵਿਚਲੇ ਟੋਏ ਟਿਬੇ ਬਰਦਾਸ਼ਤ ਨਹੀਂ ਕਰ ਸਕਦਾ, ਉਸ ਨੂੰ ਜੀਵਨ ਦੀਆਂ ਗ਼ਲਤ ਕੀਮਤਾਂ ਨਾਲ ਚਿੜ੍ਹ ਹੁੰਦੀ ਹੈ। ਫ਼ਰੀਦ ਜੀ ਨੇ ਤਾਂ ਅਕਾਲ ਪੁਰਖ ਦੀ ਪ੍ਰਾਪਤੀ ਤੇ ਜ਼ੋਰ ਦਿਤਾ ਹੈ ਤੇ ਦੂਜਾ ਸੰਸਾਰ ਵਿਚ ਜੀਵਨ ਬਤੀਤ ਕਰਨ ਦਾ ਢੰਗ ਰੂਪਮਾਨ ਕੀਤਾ ਹੈ। ਇਨ੍ਹਾਂ ਦੀ ਕਵਿਤਾ ਬੰਦੇ ਨੂੰ ਨੂੰ ਜੀਵਨ ਖੇਤਰ ਤੋਂ ਹਟਾਂਦੀ ਨਹੀਂ (ਦੋ ਤ੍ਰਿਨ ਸ਼ਲੋਕਾਂ ਵਿਚ ਨਿਰਾਸ਼ਾ ਦੀ ਝਲਕ ਜ਼ਰੂਰ ਹੈ)। ਫ਼ਰੀਦ ਜੀ ਦੀ ਛਾਇਆਵਾਦੀ ਫ਼ਿਲਾਸਫ਼ੀ ਤੇ ਕਈ ਵਿਚਾਰਧਾਰਾਵਾ ਦਾ ਪ੍ਰਭਾਵ ਹੈ ਜਿਵੇਂ ਪਰੋਫ਼ੈਸਰ ਦੀਵਾਨ ਸਿੰਘ ਜੀ ਆਪਣੀ ਪੁਸਤਕ 'ਬਾਬਾ ਫ਼ਰੀਦ ਦਰਸ਼ਨ ਵਿਚ ਲਿਖਦੇ ਹਨ, 'ਫ਼ਰੀਦ ਜੀ ਦੀ ਛਾਇਆਵਾਦੀ ਫ਼ਿਲਾਸਫ਼ੀ ਦੀ ਵਿਸ਼ੇਸ਼ਤਾ ਵੀ ਅਨੂਠੀ ਹੈ। ਇਸ

ਵਿਚ ਵਿਤਰੇਕ ਅੰਸ਼ਾਂ ਵਾਲੀਆਂ ਵਿਚਾਰਧਾਰਾਂ ਦਾ ਸਮੂਹ ਹੈ, ਸਗੋਂ ਇਕ ਅਜੀਬ ਸੰਜੋਗਾਤ-ਮਕ ਮੇਲ ਹੈ। ਇਸਲਾਮੀ ਫ਼ਲਸਫ਼ਾ (ਸ਼ਰੀਅਤ) ਸੂਫ਼ੀ ਸਿਧਾਂਤ (ਤਰੀਕਤ) ਅਤੇ ਭਾਰਤੀ ਧਾਰਮਕ ਦਰਸ਼ਨ ਦਾ ਪ੍ਰਭਾਵ ਫ਼ਰੀਦ ਸਾਹਿਬ ਦੀ ਬਾਣੀ ਵਿਚ ਪ੍ਰਤਖ ਹੈ।" ਫ਼ਰੀਦ ਮਾਨਵਵਾਦੀ ਕਵੀ ਸੀ। ਇਹਦੀ ਕਵਿਤਾ ਰਬੀ ਵਿਸ਼ਵਾਸ਼ ਦੇ ਅਧੀਨ ਮਨੁੱਖੀ ਸਾਂਝਾਂ ਨੂੰ ਉਘੇੜਨ ਵਾਲੀ ਹੈ।

ਫ਼ਰੀਦ ਦਾ ਰੱਬ ਕਿਤੇ ਅਰਸ਼ਾਂ ਤੇ ਨਹੀਂ ਰਹਿੰਦਾ, ਉਹ ਤਾਂ ਹਿਰਦੇ ਵਿਚ ਨਿਵਾਸ ਕਰਦਾ ਹੈ ਇਸ ਲਈ ਪ੍ਰਭੂ ਦੀ ਭਾਲ ਵਿਚ ਕਿਧਰੇ ਪਹਾੜਾਂ ਦੀਆਂ ਕੰਦਰਾਂ ਜਾਂ ਜੰਗਲਾਂ ਬੇਲਿਆਂ ਵਿਚ ਜਾਣ ਦੀ ਲੋੜ ਨਹੀਂ :—

ਫ਼ਰੀਦਾ ਜੰਗਲੁ ਜੰਗਲੁ ਕਿਆ ਭਵਹਿ
ਵਣਿ ਕੰਡਾ ਮੋੜੇਹਿ।
ਵਸੀ ਰਬੁ ਹਿਆਲੀਐ
ਜੰਗਲੁ ਕਿਆ ਢੂਢੇਹਿ॥

ਲੋੜ ਤਾਂ ਮਨ ਦੀ ਸਵਛਤਾ ਦੀ ਹੈ। ਪ੍ਰਮਾਤਮਾ ਉਸ ਵੇਲੇ ਤਕ ਨਹੀਂ ਮਿਲ ਸਕਦਾ ਜਦ ਤਕ ਮਨੁੱਖ ਆਪਣੇ ਆਚਰਨ ਨੂੰ ਉਚਾ ਨਹੀਂ ਬਣਾਂਦਾ। ਦਿਲ ਦੀ ਪਾਕੀਜ਼ਗੀ ਪਹਿਲੀ ਸ਼ਰਤ ਹੈ—

ਆਪੁ ਸਵਾਰਹਿ ਮੈ ਮਿਲਹਿ
ਮੈ ਮਿਲਿਆ ਸੁਖੁ ਹੋਇ॥

ਫ਼ਰੀਦਾ ਪ੍ਰਭੂ ਨੂੰ ਇਕ ਮਿੰਟ ਵੀ ਨਹੀਂ ਵਿਸਾਰ ਸਕਦਾ। ਗੁਰੂ ਨਾਨਕ ਦੇਵ ਜੀ ਨੇਵੀ ਤਾਂ ਫ਼ਰ-ਮਾਇਆ ਸੀ, 'ਆਖਾਂ ਜੀਵਾ ਵਿਸਰੈ ਮਰ ਜਾਉਂ'। ਫ਼ਰੀਦ ਜੀ ਨੂੰ ਸਮਝ ਨਹੀਂ ਆਉਂਦੀ ਕਿ ਪ੍ਰਮਾਤਮਾ ਤੋਂ ਬੇ-ਮੁਖ ਬੰਦੇ ਕਿਵੇਂ ਜੀਂਦੇ ਹਨ—

ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ।
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥

ਜਿਥੇ ਸ਼ਾਹ ਹੁਸੈਨ ਵਿਛੋੜੇ ਤੋਂ ਬੜਾ ਦੁਖ ਪ੍ਰਤੀਤ ਕਰਦਾ ਹੈ ਤੇ ਕੂਕ ਉਠਦਾ ਹੈ 'ਦਰਦ ਵਿਛੋੜੇ ਦਾ ਹਾਲ ਨੀਂ ਮੈਂ ਕਿਨੂੰ ਆਖਾਂ' ਜਾਂ ਵਿਛੋੜੇ ਵਿਚ ਉਹਦੀਆਂ ਹੱਡੀਆਂ ਕੜਕੜ ਕਰਨ ਲਗ ਜਾਂਦੀਆਂ ਹਨ, ਉਥੇ ਫ਼ਰੀਦ ਬਿਰਹਾ ਨੂੰ 'ਸੁਲਤਾਨ' ਦੀ ਪਦਵੀ ਦੇਂਦਾ ਹੈ। ਫ਼ਰੀਦ ਤਾਂ ਉਸ ਸਰੀਰ ਨੂੰ ਮਸਾਣ ਸਮਝਦਾ ਹੈ ਜਿਸ ਨੂੰ ਕਦੇ ਇਹ ਚੋਭ ਨਹੀਂ ਵਜੀ ਕਿ ਮੈਂ ਪ੍ਰਭੂ ਤੋਂ ਵਿਛੜਿਆ ਹੋਇਆ ਹਾਂ :—

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ।
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ।

ਫ਼ਰੀਦ ਦਾ ਰਬ ਦਿਆਲੂ ਤੇ ਮਿਠਾ ਵੀ ਹੈ, ਬੇਪ੍ਰਵਾਹ ਵੀ ਹੈ । ਫ਼ਰੀਦ ਪ੍ਰਮਾਤਮਾ ਨੂੰ ਮਿਠਾ ਦਰਸਾਂਦਾ ਹੈ ( ਗੁਰੂ ਅਰਜਨ ਦਾ ਰੱਬ ਵੀ ਕਦੇ ਕੌੜਾ ਨਹੀਂ ਬੋਲਦਾ, ਮਿਠ ਬੋਲੜਾ ਸਜਣ ਹੈ ) :

ਫਰੀਦਾ ਸ਼ਕਰ ਖੰਡ ਨਿਵਾਤ ਗੁੜ ਮਾਖਿਉ ਮਾਂਝਾ ਦੁਧੁ ।
ਸਭੇ ਵਸਤੂ ਮਿਠੀਆਂ ਰੱਬ ਨ ਪੁਜਨਿ ਤੁਧੁ ।

ਜਿਥੇ ਗੁਰੂ ਨਾਨਕ ਹਉਮੈਂ ਨੂੰ ਦੀਰਘ ਰੋਗ ਕਹਿੰਦੇ ਹਨ, ਉਥੇ ਫ਼ਰੀਦ ਲੋਭ ਨੂੰ ਸਭ ਤੋਂ ਵੱਡੀ ਬੀਮਾਰੀ ਪ੍ਰਗਟਾਂਦਾ ਹੈ । ਲੋਭੀ ਬੰਦੇ ਨੂੰ ਰੱਬ ਦੇ ਦਰਸ਼ਨ ਨਹੀਂ ਹੋ ਸਕਦੇ । ਮਾਦਾ ਪ੍ਰਸਤੀ ਹਾਨੀਕਾਰਕ ਹੈ ਆਤਮਾ ਨੂੰ ਡੋਗਦੀ ਹੈ :

ਫਰੀਦ ਜਾ ਲਬੁ ਤਾ ਨੇਹੁ ਕਿਆ, ਲਬੁ ਤ ਕੂੜਾ ਨੇਹੁ ।
ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ।

ਆਤਮਾ ਦੇ ਪੰਛੀ ਨੂੰ ਆਪਣੇ ਜਾਲ ਵਿਚ ਫਸਾਣ ਲਈ ਪੰਜ ਸ਼ਿਕਾਰੀ ਹਰ ਵੇਲੇ ਮਗਰ ਲਗੇ ਰਹਿੰਦੇ ਹਨ :—

ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ ।
ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ।

ਜਦੋਂ ਮਨੁੱਖ ਰੱਬ ਨੂੰ ਯਾਦ ਕਰਦੇ ਕਰਦੇ ਪਿਛੋਂ ਉਸ ਵਲੋਂ ਅਵੇਸਲਾ ਹੋ ਜਾਏ, ਤਾਂ ਹੌਲੀ ਹੌਲੀ ਗੁਣ ਖ਼ਤਮ ਹੋ ਜਾਂਦੇ ਹਨ ਤੇ ਔਗਣ ਆ ਘੇਰਦੇ ਹਨ । ਜਾਂ ਜੇ ਮਨੁੱਖ ਬਾਹਰਲੇ ਧਾਰਮਕ ਸਾਧਨ ਤਾਂ ਕਰਦਾ ਰਹੇ, ਪਰ ਸਚੇ ਦਿਲੋਂ ਹਰੀ ਦੀ ਯਾਦ ਵਿਚ ਮਗਨ ਨਹੀਂ, ਤਾਂ ਉਸ ਨੂੰ ਕੁਝ ਵੀ ਪ੍ਰਾਪਤ ਨਹੀਂ ਹੋ ਸਕਦਾ :

ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ।
ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ।

ਸ਼ਰਈ ਸੂਫੀ ਹੋਣ ਕਰਕੇ ਨਮਾਜ਼,ਰੋਜ਼ਾ ਤੇ ਪੂਰਾ ਪੂਰਾ ਜ਼ੋਰ ਦੇਂਦਾ ਹੈ ਕਿਉਂਕਿ ਉਹਨਾਂ ਦਾ ਵਿਚਾਰ ਹੈ ਕਿ ਜਿਹੜਾ ਸਿਰ ਉਸ ਖ਼ਾਲਿਕ ਤੇ ਪਾਲਕ ਪ੍ਰਭੂ ਅਗੇ ਨਹੀਂ ਨਿੰਵਦਾ, ਉਹ ਕੱਟਣ ਜੋਗ ਹੈ :

ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ।
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ।

ਫ਼ਰੀਦ ਦੇ ਵਿਚਾਰ ਵਿਚ ਪ੍ਰਭੂ ਦੀ ਪ੍ਰਾਪਤੀ ਕੇਵਲ ਸਿਮਰਨ ਨਾਲ ਨਹੀਂ ਹੋ ਸਕਦੀ, ਸਿਮ-ਰਨ ਦੇ ਨਾਲ ਨਾਲ ਆਚਰਨ ਉਸਾਰੀ ਦੀ ਲੋੜ ਵੀ ਹੈ :—

ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ।
ਏ ਤ੍ਰੈ ਭੈਣੇ ਵੇਸ ਕਰਿ, ਤਾਂ ਵਸਿ ਆਵੀ ਕੰਤੁ ।

ਫ਼ਰੀਦ ਦੀ ਕਵਿਤਾ ਦਾ ਬਹੁਤਾ ਜ਼ੋਰ ਅਖਲਾਕ ਦੀ ਉਸਾਰੀ ਤੇ ਹੈ । ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ 'ਜਪੁਜੀ' ਇਕ ਪਾਸੇ ਪ੍ਰਭੂ ਸਿਮਰਨ ਤੇ ਜ਼ੋਰ ਦੇਂਦੀ ਹੈ ਤੇ ਦੂਜੇ ਪਾਸੇ ਸਦਾਚਾਰ ਦੀ ਸਵੱਛਤਾ ਤੇ, ਇਸੇ ਤਰ੍ਹਾਂ ਫ਼ਰੀਦ ਜੀ ਦੇ ਸ਼ਲੋਕ ਵੀ ਇਹੋ ਦੋ ਗੱਲਾਂ ਦ੍ਰਿੜ ਕਰਵਾਂਦੇ ਹਨ ।

ਫ਼ਰੀਦ ਹਰ ਮਨੁਖ ਦੀ ਕਦਰ ਸਿਖਾਂਦਾ ਹੈ, ਉਨ੍ਹਾਂ ਦੀ ਦ੍ਰਿਸ਼ਟੀ ਵਿਚ ਹਰ ਵਿਅ-ਕਤੀ ਮਾਣਕ ਤੇ ਮੋਤੀ ਹੈ । ਇਸੇ ਲਈ ਬਚਨ ਤੇ ਕਰਮ ਦੁਆਰਾ ਕਿਸੇ ਦਾ ਮਨ ਨਹੀਂ ਦੁਖਾਣਾ ਚਾਹੀਦਾ । ਫ਼ਰੀਦ ਜੀ ਦਾ ਇਹ ਕਹਿਣਾ ਇਨਸਾਨੀਅਤ ਤੇ ਮਨੁੱਖਤਾ ਦੀ ਅਵਾਜ਼ ਹੈ :—

1. ਇਕ ਫਿਕਾ ਨ ਗਾਲਾਇ, ਸਭਨਾ ਮੈ ਸਚਾ ਧਣੀ,
ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ ।

2. ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ ।
ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀਦਾ ।

ਉਹਨਾਂ ਨੂੰ ਪਤਾ ਹੈ ਕਿ ਇਹ ਦਰਜਿਆਂ ਵਾਲਾ ਸ਼੍ਰੇਣੀਆਂ ਵਾਲਾ ਸਮਾਜ ਹੈ, ਇਹਦੇ ਵਿਚ ਇਕ ਦੁਖਦਾਈ ਅਸਮਾਨਤਾ ਹੈ । ਉਹਨਾਂ ਦੀ ਸਮਾਨਤਾ ਦੀ ਮੰਗ ਸਮਾਜਕ ਹੈ, ਭਾਵੇਂ ਇਸ ਮੰਗ ਦੀ ਸ਼ਕਲ ਸੂਰਤ ਧਾਰਮਕ ਹੈ । ਇਹ ਠੀਕ ਹੈ ਕਿ ਉਹਨਾਂ ਨੇ ਜ਼ਾਲਮਾਂ ਤੇ ਜਾਬਰਾਂ ਵਿਰੁਧ ਗ਼ਰੀਬਾਂ ਤੇ ਮਜ਼ਲੂਮਾਂ ਨੂੰ ਨਹੀਂ ਉਭਾਰਿਆ ਤੇ ਨਾ ਹੀ ਅਮੀਰ ਤੇ ਲੋਟੂ ਸ਼੍ਰੇਣੀ ਨੂੰ ਵੰਗਾਰਿਆ ਹੈ, ਪਰ ਉਹਨਾਂ ਨੇ ਅਮੀਰਾਂ ਨੂੰ ਕਿਤੇ ਸਲਾਹਿਆ ਵੀ ਨਹੀਂ, ਬਲਕਿ ਅਮੀਰਾਂ ਨੂੰ ਮੌਤ ਤੇ ਨਾਸ਼ਮਾਨਤਾ ਦਾ ਡਰ ਦੇਕੇ ਜੀਵਨ ਦੇ ਸਹੀ ਮਾਰਗ ਤੇ ਲਿਆਉਣ ਦਾ ਯਤਨ ਕੀਤਾ ਹੈ ।

ਉਹ ਗ਼ਰੀਬਾਂ ਦੇ ਖ਼ੂਨ ਨਚੋੜਨ ਵਾਲੇ ਤੇ ਐਸ਼ ਪਸੰਦ ਅਮੀਰ ਨੂੰ ਜਾਂ ਹਾਕਮ ਨੂੰ ਬਿਨਾਂ ਕਿਸੇ ਲੁਕਾ ਛਿਪਾ ਦੇ ਸਪਸ਼ਟ ਸ਼ਬਦਾਂ ਵਿਚ ਦਸਣਾ ਚਾਹੁੰਦੇ ਹਨ (ਕਿਉਂਕਿ ਸੰਤ ਆਦਮੀ ਦੇ ਮੂੰਹ ਤੇ ਹੋਰ ਬਚਨ ਨਹੀਂ ਹੁੰਦਾ ਤੇ ਮਨ ਵਿਚ ਹੋਰ ਵਿਚਾਰ ਨਹੀਂ ਹੁੰਦਾ) ਕਿ ਇਸ ਸੰਸਾਰ ਵਿਚ ਤੇਰੇ ਤੋਂ ਪਹਿਲਾ ਤੇਰੇ ਵਰਗੇ ਜਾਂ ਤੇਰੇ ਤੋਂ ਵਧ ਸ਼ਾਨ ਵਾਲੇ ਰਾਜੇ

ਮਹਾਰਾਜੇ ਹੋ ਗੁਜ਼ਰੇ ਹਨ, ਜਿਨ੍ਹਾਂ ਦੇ ਧੌਂਸੇ ਤੇ ਨਗਾਰੇ ਵਜਦੇ ਸਨ: ਸਿਰ ਉਤੇ ਛਤਰ ਝੂਲਦੇ ਸਨ: ਤੂਤੀਆਂ, ਸ਼ਹਿਨਾਈਆਂ, ਤੇ ਭੇਰੀਆਂ ਵਜਦੀਆਂ ਸਨ: ਜਿਨ੍ਹਾਂ ਦੀ ਉਸਤਤੀ ਵਿਚ ਕਸੀਦੇ ਪੜ੍ਹੇ ਜਾਂਦੇ ਜਾਂ ਭੱਟ ਵਾਰਾਂ ਉਚਾਰਦੇ ਸਨ। ਅਖੀਰ ਉਹਨਾਂ ਨੂੰ ਵੀ ਸੰਸਾਰ ਤਿਆਗਣਾ ਪਿਆ। ਇਸ ਲਈ ਹੇ ਅਮੀਰ, ਜੇ ਤੂੰ ਗਰੀਬਾਂ ਦੀ ਰਤ ਕਢਕੇ ਮਹਿਲ ਮਾੜੀਆਂ ਬਣਾ ਰਿਹਾ ਹੈਂ, ਇਹੋ ਜਿਹੀਆਂ ਮਾੜੀਆਂ ਮਹਿਲਾਂ ਵੀ ਕਈਆਂ ਨੇ ਉਸਾਰੀਆਂ, ਉਹਨਾਂ ਉਸਾਰਨ ਵਾਲਿਆਂ ਦਾ ਅੱਜ ਨਾਂ ਵੀ ਕੋਈ ਨਹੀਂ ਜਾਣਦਾ। ਫ਼ਰੀਦ ਲੋਟੂ ਸ਼੍ਰੇਣੀ ਦੇ ਕੰਮਾਂ ਨੂੰ 'ਕੂੜਾ ਸਉਦਾ' ਕਹਿੰਦਾ ਹੈ ਜਿਸ ਦਾ ਵਪਾਰ ਖਰਾ ਹੈ, ਦਿਆਨਤਦਾਰੀ ਦਾ ਹੈ। ਆਖਰ ਇਸ ਤਰ੍ਹਾਂ ਕਰਨ ਦਾ ਕੀ ਲਾਭ ਜਦ ਕਿ ਮੌਤ ਨੇ ਅਚਾਨਕ ਆ ਦਬੋਚਣਾ ਹੈ :—

ਫ਼ਰੀਦਾ ਦਰਿਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ।
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ।
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ।
ਜੋ ਮਨਿ ਚਿਤਿ ਨ ਚੇਤੇ ਸਨਿ, ਸੋ ਗਾਲੀ ਰਬ ਕੀਆਂ।

ਫ਼ਰੀਦ ਚਿਕਨੀ ਚੋਪੜੀ ਰੋਟੀ ਦੇ ਵਿਰੁਧ ਨਹੀਂ ਜੇ ਹੱਕ ਹਲਾਲ ਨਾਲ ਮਿਲਦੀ ਹੋਵੇ। ਇਹ ਠੀਕ ਹੈ ਉਹ ਰੱਬੀ ਭਾਣੇ ਨੂੰ ਮੰਨਣ ਵਾਲਾ ਸੰਤ ਹੈ, ਸਬਰ ਸੰਤੋਖ ਤੇ ਜੀਰਾਂਦ ਦੇ ਹੱਕ ਵਿਚ ਹੈ। ਫ਼ਰੀਦ ਜੀ ਇਹ ਗੱਲ ਦ੍ਰਿੜ ਕਰਵਾਨਾ ਚਾਹੁੰਦੇ ਹਨ ਕਿ ਕਿਤੇ ਗਰੀਬ ਬੰਦਾ ਅਮੀਰਾਂ ਨੂੰ ਸਵਾਦਿਸ਼ਟ ਭੋਜਨ ਖਾਂਦਿਆਂ ਵੇਖ ਕੇ ਸਵਾਦਿਸ਼ਟ ਭੋਜਨਾਂ ਦੀ ਪ੍ਰਾਪਤੀ ਲਈ ਅਜੋਗ ਸਾਧਨ ਨਾ ਵਰਤਣੇ ਸ਼ੁਰੂ ਕਰ ਦਏ 'ਇਸੇ ਲਈ ਫ਼ਰਮਾਇਆ:—

ਰੁਖੀ ਸੁਖੀ ਖਾਇਕੈ ਠੰਡਾ ਪਾਣੀ ਪੀਉ
ਫ਼ਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ।

ਪ੍ਰੋਫੈਸਰ ਸੇਖੋਂ ਦੇ ਇਸ ਕਥਨ ਵਿਚ ਕਾਫ਼ੀ ਸਚਾਈ ਹੈ ਕਿ ਬਾਬਾ ਫ਼ਰੀਦ ਸਾਹਿਤਕਾਰਾਂ ਦੀ ਉਸ ਸ਼੍ਰੇਣੀ ਵਿਚੋਂ ਹੁੰਦਾ ਜੋ ਰਾਜਾ ਸ਼੍ਰੇਣੀ ਦੇ ਅਤਿਆਚਾਰਾਂ ਨੂੰ ਵੰਗਾਰਦੀ ਹੈ (ਜਿਵੇਂ ਗੁਰੂ ਨਾਨਕ ਨੇ ਕਿਹਾ ਸੀ 'ਰਾਜੇ ਸ਼ੀਂਹ ਮੁਕੱਦਮ ਕੁਤੇ' ਜਾਂ 'ਪਾਪ ਦੀ ਜੰਞ ਲੈ ਕਾਬਲੋਂ ਧਾਇਆ') ਅਤੇ ਇਸ ਤਰ੍ਹਾਂ ਆਪਣਾ ਸੰਬੰਧ ਜਨ-ਸਾਧਾਰਨ ਨਾਲ ਜੋੜਦੀ ਹੈ, ਤਾਂ ਬੇ-ਮਿਸਾਲ ਗਲ ਹੁੰਦੀ। ਫ਼ਰੀਦ ਜ਼ਾਲਮ ਹਾਕਮ ਸ਼੍ਰੇਣੀ ਨੂੰ ਕੇਵਲ ਉਪਦੇਸ਼ ਦੇਂਦਾ ਹੈ ਪਰ ਉਨ੍ਹਾਂ ਨੂੰ ਉਪਦੇਸ਼ ਦੇਣਾ ਵੀ ਇਕ ਤਰ੍ਹਾਂ ਉਹਨਾਂ ਦੇ ਵਿਰੁਧ ਤੇ ਆਮ ਜਨਤਾ ਦੇ ਹਕ ਵਿਚ ਜਾਣ ਵਾਲੀ ਗੱਲ ਹੈ। ਇਸ ਚੀਜ਼ ਨੂੰ ਵੀ ਉਸ ਸਮੇਂ ਦੇ ਮੁਸਲਮਾਨ ਬਾਦਸ਼ਾਹ ਕਿਵੇਂ ਬਰਦਾਸ਼ਤ ਕਰ ਸਕਦੇ ਸਨ। ਉਹ ਜ਼ਰੂਰ ਹਾਕਮਾਂ ਨੂੰ ਚੁਭਦੇ ਹੋਣਗੇ ਤੇ ਕੋਈ ਵੱਡੀ ਗਲ ਨਹੀਂ ਜੇ ਹਾਕਮਾਂ ਨੇ ਉਹਨਾਂ

ਨੂੰ ਤੰਗ ਵੀ ਕੀਤਾ ਹੋਵੇ (ਬਾਬਾ ਫਰੀਦ ਜੀ ਦਾ ਪੂਰਾ ਤੇ ਸਹੀ ਜੀਵਨ ਮਿਲਣ ਤੇ ਹੀ ਇਸ ਗੱਲ ਬਾਰੇ ਫੈਸਲਾ ਦਿਤਾ ਜਾ ਸਕਦਾ ਹੈ।) ਸ਼ਲੋਕਾਂ ਤੋਂ ਇਹ ਗੱਲ ਸਪਸ਼ਟ ਹੈ ਕਿ ਉਹ ਹਾਕਮਾਂ ਦੀ ਰਹਿਣੀ ਬਹਿਣੀ ਨੂੰ ਸਖਤ ਘਿਰਣਾ ਕਰਦੇ ਸਨ। ਉਹਨਾਂ ਨੂੰ ਕਹਿੰਦੇ ਹਨ ਕਿ ਮੰਦੇ ਅਮਲ ਨਾਂ ਕਰੋ, ਇਹਦਾ ਸਿੱਟਾ ਬਹੁਤ ਬੁਰਾ ਨਿਕਲਦਾ ਹੈ :—

ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ।
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ।
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ।

ਮੌਤ ਦੀ ਧਮਕੀ ਦੇਕੇ ਵੀ ਕੰਮ ਸਾਰਨਾ ਚਾਹੁੰਦੇ ਹਨ :

1. ਫਰੀਦਾ ਦਰੁ ਦੀਵੀ ਬਲੰਦਿਆਂ ਮਲਕੁ ਬਹਿਠਾ ਆਇ।
ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ।

ਫਰੀਦ ਉਹਨਾ ਸੰਤਾਂ ਦੇ ਵੀ ਵਿਰੁਧ ਹੈ ਜੋ ਦੰਭੀ ਤੇ ਪਖੰਡੀ ਹਨ। ਫਾਰਸੀ ਵਿਚ ਹਾਫ਼ਿਜ਼ ਆਦਿ ਕਵੀਆਂ ਨੇ ਪਖੰਡੀ ਜ਼ਾਹਿਦਾਂ ਦੀ ਚੰਗੀ ਖਲ ਲਾਹੀ ਹੈ, ਫ਼ਰੀਦ ਵੀ ਕਹਿੰਦੇ ਹਨ :

ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ।
ਗੁਨਹੀ ਭਰਿਆ ਮੈਂ ਫਿਰਾ ਲੋਕੁ ਕਹੈ ਦਰਵੇਸੁ।

ਫਰੀਦ ਜੀ ਬਦਲੇ ਦੇ ਹਕ ਵਿਚ ਨਹੀਂ। ਅਹਿੰਸਾ ਨੂੰ ਹੀ ਪ੍ਰਮੋਧਰਮਾ ਮੰਨਦੇ ਹਨ। ਨਿਮ੍ਰਤਾ ਉਹਨਾਂ ਦਾ ਹਥਿਆਰ ਹੈ। ਉਹ ਜ਼ਾਲਿਮ ਪਾਪੀ ਨੂੰ ਪਿਆਰ ਨਾਲ ਜਿਤਣਾ ਚਾਹੁੰਦੇ ਹਨ :

ਫਰੀਦਾ ਜੋ ਤੈਂ ਮਾਰਨਿ ਮੁਕੀਆਂ ਤਿੰਨ੍ਹਾ ਨ ਮਾਰੇ ਘੁੰਮਿ।
ਆਪਨੜੈ ਘਰਿ ਜਾਈਐ, ਪੈਰ ਤਿਨ੍ਹਾਂ ਦੇ ਚੁੰਮਿ।
ਉਹ ਨਿਮ੍ਰਤਾ ਨੂੰ ਇਸ ਹਦ ਤਕ ਆਪਣਾ ਚਾਹੁੰਦੇ ਹਨ
ਫਰੀਦਾ ਥੀਉ ਪਵਾਹੀ ਦਭੁ।
ਜੇ ਸਾਂਈ ਲੋੜਹਿ ਸਭੁ।
ਇਕੁ ਛਿਜਹਿ ਬਿਆ ਲਤਾੜੀਅਹਿ।
ਤਾਂ ਸਾਈ ਦੈ ਦਰਿ ਵਾੜੀਅਹਿ।

ਜੇ ਇਸ ਤਰ੍ਹਾਂ ਫ਼ਰੀਦ ਜੀ ਦਾ ਉਪਦੇਸ਼, ਸਰਵ ਸਾਂਝੇ ਮਾਨਵੀ ਧਰਮ ਦਾ ਉਪਦੇਸ਼ ਹੈ। ਮੌਤ ਦਾ ਜ਼ਿਕਰ ਜਿਥੇ ਵੀ ਕੀਤਾ ਹੈ ਪ੍ਰੋਫੈਸਰ ਕਿਸ਼ਨ ਸਿੰਘ ਅਨੁਸਾਰ ਉਹ ਜ਼ਿਕਰ ਖ਼ੂਨ ਸੁਕਾਣ ਲਈ ਨਹੀਂ ਕੀਤਾ, ਬਲਕਿ ਹਲੂਣਨ ਤੇ ਜਗਾਣ ਲਈ ਕੀਤਾ ਹੈ, ਚੰਗੇ ਮੰਦੇ ਦੀ

ਤਮੀਜ਼ ਕਰਾਣ ਲਈ ਕੀਤਾ ਹੈ ।

ਫ਼ਰੀਦ ਨੂੰ ਨਿਰਾਸ਼ਾਵਾਦੀ ਕਵੀ ਕਹਿਣਾ ਉਚਿਤ ਨਹੀਂ । ਇਤਨੇ ਸ਼ਲੋਕਾਂ ਵਿਚੋਂ ਜੇ ਹੇਠ ਲਿਖੇ ਦੋ ਤਿੰਨ ਸ਼ਲੋਕ ਨਿਰਾਸ਼ਾ ਤੇ ਹਾਰ ਦੀ ਰੁਚੀ ਦੇ ਪ੍ਰਗਟਾਊ ਤੇ ਲਖਾਇਕ ਨਿਕਲ ਆਉਣ ਤਾਂ ਇਹ ਗਲ ਕਹਿਣੀ ਮੁਨਾਸਿਬ ਪ੍ਰਤੀਤ ਨਹੀਂ ਹੁੰਦੀ ਕਿ ਫ਼ਰੀਦ ਜੀ ਦੇ ਸ਼ਲੋਕਾਂ ਦਾ ਵਿਸ਼ੇਸ਼ ਪਰਭਾਵ ਹਾਰ, ਹਵਾਰ ਤੇ ਨਿਰਾਸ਼ਾ ਦਾ ਹੈ ।

1. ਫ਼ਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲ ਕਪਹਿ ਚੁਖ ।
   ਪਵਨਿ ਨ ਇਤੀ ਮਾਮਲੇ, ਸਹਾ ਨ ਇਤੀ ਦੁਖ ।

2. ਫ਼ਰੀਦਾ ਚਿੰਤ ਖਟੋਲਾ, ਵਾਣੁ ਦੁਖੁ, ਬਿਰਹ ਵਿਛਾਵਣ ਲੇਫੁ ।
   ਇਹ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ।

ਫ਼ਰੀਦ ਜੀ ਦੀ ਕਵਿਤਾ ਦਾ ਰੂਪਕ ਕਾਫ਼ੀ ਬਲਵਾਨ ਹੈ । ਫ਼ਰੀਦ ਜੀ ਉਸ ਸਮੇਂ ਹੋਏ ਜਦ ਆਧੁਨਿਕ ਭਾਸ਼ਾਵਾਂ ਦੇ ਯੁਗ ਦਾ ਮੁਢ ਸੀ ਕਿਉਂ ਕਿ ਆਧੁਨਿਕ ਬੋਲੀਆਂ ਦੀ ਉਤਪਤੀ ਦਾ ਸਮਾਂ 1000 ਈਸਵੀ ਮੰਨਿਆ ਗਿਆ ਹੈ । ਆਧੁਨਿਕ ਪੰਜਾਬੀ ਉਦੋਂ ਟੱਕੀ ਜਾਂ ਉਪਨ ਗਰ ਜਾਂ ਕੈਕੇਈ ਅਪਭ੍ਰੰਸ਼ ਚੋਂ ਨਿਕਲੀ ਸੀ । ਇਸੇ ਲਈ ਫ਼ਰੀਦ ਜੀ ਦੇ ਸ਼ਲੋਕਾਂ ਵਿਚ ਬੋਲੀ ਦੀਆਂ ਦੋਹਾਂ ਰੁਚੀਆਂ ਅਰਥਾਤ ਸੰਜੋਗਾਤਮਕ ਤੇ ਵਿਜੋਗਾਤਮਕ ਦਾ ਰਲਾ ਹੈ ।

ਬਾਬਾ ਫ਼ਰੀਦ ਜੀ ਵਿਦਵਾਨ ਸਨ ਕੇਵਲ ਮੁਲਤਾਨ ਵਿਚ ਹੀ ਧਾਰਮਕ ਵਿਦਿਆ ਫ਼ਾਰਸੀ ਪ੍ਰਾਪਤ ਨਹੀਂ ਸੀ ਕੀਤੀ ਬਲਕਿ ਇਹ ਜੋ ਨੇਸ਼ਾਪੁਰ ਆਦਿ ਵਿਚ ਸੂਫ਼ੀਆਂ ਨੂੰ ਮਿਲਣ ਗਏ ਸਨ, ਉਥੋਂ ਕੁਝ ਨ ਕੁਝ ਗ੍ਰਹਿਣ ਹੀ ਕੀਤਾ ਹੋਵੇਗਾ, ਤੇ ਉਥੇ ਜੋ ਕੁਝ ਸਿਖਿਆ ਹੋਵੇਗਾ, ਫ਼ਾਰਸੀ ਜਾਂ ਅਰਬੀ ਬੋਲੀ ਵਿਚ ਸਿਖਿਆ ਹੋਵੇਗਾ ਸੋ ਇਨ੍ਹਾਂ ਦੀ ਬੋਲੀ ਵਿਚ ਫ਼ਾਰਸੀ ਸ਼ਬਦਾਂ ਜਾਂ ਅਰਬੀ ਸ਼ਬਦਾਂ ਦੀ ਵਰਤੋਂ ਕੁਦਰਤੀ ਗਲ ਹੈ, ਪਰ ਸਵਾਦ ਦੀ ਗਲ ਇਹ ਹੈ ਕਿ ਫ਼ਾਰਸੀ ਅਰਬੀ ਦੇ ਸ਼ਬਦ ਬਹੁਤ ਘਟ ਵਰਤੇ ਹਨ ਤੇ ਜਿਹੜੇ ਵਰਤੇ ਹਨ, ਓਹ ਕੇਵਲ ਉਹੋ ਹਨ ਜਿਨ੍ਹਾਂ ਨੂੰ ਉਸ ਵੇਲੇ ਹਰ ਕੋਈ ਬੋਲਦਾ ਤੇ ਸਮਝਦਾ ਸੀ ਜਿਵੇਂ ਅਕਲਿ, ਲਤੀਫ਼, ਮਲਕਉਲ ਮੌਤ, ਸਿਦਕ, ਸਬੂਰੀ, ਸ਼ਾਇਰਾ ਕੇਸਰ, ਮਸ਼ਾਇਖ਼, ਅਲਹ ਦਰ, ਦਰਵੇਸ਼ੀ ਸੁਲਤਾਨ, ਤੋਸਾ, ਦਰਗਹ ਫ਼ਾਰਸੀ ਦੇ ਬਹੁਤੇ ਸ਼ਬਦ ਤਤਸਮ ਰੂਪ ਵਿਚ ਵਰਤੇ, ਪਰ ਕੁਝ ਤਦਭਵ ਰੂਪ ਵਿਚ ਹੀ ਮਿਲਦੇ ਹਨ ਜਿਵੇਂ ਉਜੂ (ਵੁਜ਼ੂ) ਨਿਵਾਜ਼ (ਨਮਾਜ਼) ਦੋਜਕ (ਦੋਜ਼ਖ਼) ਅਤੀਮਾਂ (ਯਤੀਮਾਂ) ਨਿਵਾਤ (ਨਿਬਾਤ) ਨਜ਼ੀਕ (ਨਜ਼ਦੀਕ ਪੁਰਸਲਾਤ (ਪੁਲਸਰਾਤ)

ਫਰੀਦ ਜੀ ਦੀ ਬੋਲੀ ਉਸ ਸਮੇਂ ਦੇ ਬੌਧਿਕ ਪਧਰ ਤੇ ਪੂਰੀ ਉਤਰਦੀ ਹੈ ਬੋਲੀ ਇਤ-ਨੀਆਂ ਸਦੀਆਂ ਬੀਤਣ ਦੇ ਬਾਵਜੂਦ ਅਜੇ ਵੀ ਤਾਜ਼ਾ ਪ੍ਰਤੀਤ ਹੁੰਦੀ ਹੈ ਤੇ ਮਿਠੀ ਲਗਦੀ ਹੈ, ਮਿਠੇ ਸ਼ਬਦਾਂ ਨਾਲ ਭਰਪੂਰ ਹੈ ਰਸਭਿੰਨੀ ਹੈ । ਪ੍ਰੋ. ਕਿਸ਼ਨ ਸਿੰਘ ਨੇ ਠੀਕ ਹੀ ਕਿਹਾ ਕਿ ਇਸ ਬੋਲੀ ਦੇ ਮੂੰਹ ਤੇ ਝੁਰੜੀ ਨਹੀਂ ਪਈ। ਅਸਲ ਵਿਚ ਗਲ ਇਹ ਹੈ ਕਿ ਫਰੀਦ ਜੀ ਨੇ ਆਪਣਾ ਤਜਰਬਾ ਇਸ ਰਾਹੀਂ ਨਿਰੂਪਣ ਕੀਤਾ ਹੈ । ਫਰੀਦ ਜੀ ਨੇ ਹਿੰਦੂ ਸ਼ਬਦਾਂ ਦੀ ਵਰਤੋਂ ਵੀ ਕੀਤੀ ਹੈ ਉਹਦੇ ਮਨ ਵਿਚ ਕਿਸੇ ਪ੍ਰਕਾਰ ਦਾ ਤਅਸਬ ਨਹੀਂ ਸੀ ਭੂਮ, ਕੰਤ ਆਦਿ ਸ਼ਬਦ ਵਰਤੇ । ਇਕ ਪੂਰਾ ਸ਼ਬਦ ਹੀ ਹਿੰਦੂ ਸ਼ਬਦਾਂ ਵਿਚ ਹੈ 'ਤਪਿ ਤਪਿ ਲੁਹਿ ਲੁਹਿ' ਪਰ ਅਸੀਂ ਇਥੇ ਕੇਵਲ ਸਲੋਕਾਂ ਤੇ ਹੀ ਵਿਚਾਰ ਕਰ ਰਹੇ ਹਾਂ ।

ਜੋ ਸੰਜੋਗਾਤਮਕ ਰੁਚੀ ਹੈ ਇਹ ਜ਼ਿਆਦਾ ਤਰ ਮੁਲਤਾਨੀ ਜਾਂ ਲਹਿੰਦੀ ਬੋਲੀ (ਉਪਭਾਖਾ) ਦਾ ਪ੍ਰਭਾਵ ਹੈ ਜਿਵੇਂ ਵਿਸਾਰਿਉਨ, ਮੁਈਆਸ, ਮਿਲੀਆਸ, ਜਾਗਿਓਹਿ, ਮੁਇਓਹਿ । ਕਈ ਐਸੇ ਸ਼ਬਦ ਵੀ ਵਰਤੇ ਹਨ ਜਿਨ੍ਹਾਂ ਨੂੰ ਅਜ ਤਿਆਗ ਦਿਤਾ ਗਿਆ ਹੈ ਜਿਵੇਂ ਧਨ (ਇਸਤਰੀ) ਬਿਆ (ਦੂਜਾ)

ਫਰੀਦ ਜੀ ਨੇ ਚਿੰਨ੍ਹਾਂ ਦੀ ਵਰਤੋਂ ਵੀ ਕੀਤੀ ਹੈ । ਸੂਫ਼ੀ ਰਹੱਸਵਾਦੀ ਕਵਿਤਾ ਵਿਚ ਚਿੰਨ੍ਹਾਂ ਦੀ ਵਰਤੋਂ ਜ਼ਰੂਰ ਕਰਨੀ ਪੈਂਦੀ ਹੈ ਵੈਸੇ ਸੂਖਮ ਅਨੁਭਵ ਪ੍ਰਗਟਾਇਆ ਨਹੀਂ ਜਾ ਸਕਦਾ । ਚਿੰਨ ਚੌਗਿਰਦੇ ਵਿਚੋਂ ਲਏ ਹਨ ਤੇ ਚੁਣੇ ਵੀ ਐਸੇ ਹਨ ਜਿਨ੍ਹਾਂ ਦੀ ਕੋਈ ਠੋਸ ਅਸਲੀਅਤ ਹੈ ਤੇ ਜਿਨ੍ਹਾਂ ਦੀ ਅਪੀਲ ਬੰਦੇ ਨੂੰ ਹੈ ਜਿਵੇਂ ਹੰਸ, ਬਗਲਾ ਕੰਤ ਦੁਹਾ-ਗਣ, ਸੁਹਾਗਣ । ਪਖੰਡੀ ਸੰਤਾਂ ਨੂੰ ਬਗਲਾ ਕਿਹਾ ਤੇ ਅਸਲੀ ਸੰਤਾਂ ਨੂੰ ਹੰਸ :

> ਮੈ ਜਾਣਿਆ ਵਡਹੰਸ, ਤਾਂ ਮੈਂ ਕੀਤਾ ਸੰਗ ।
> ਜੇ ਜਾਣਾ ਬਗੁ ਬਪੁੜਾ, ਜਨਮਿ ਨ ਭੇੜੀ ਅੰਗ ।

ਕੰਤ ਦਾ ਚਿੰਨ ਪ੍ਰਮਾਤਮਾ ਲਈ, ਨਦੀ, ਧਨ ਆਦਿ ਮਨੁਖ ਲਈ :

> ਅਜ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ

ਬਾਬਾ ਫਰੀਦ ਨੇ ਨਾਂ ਹੀ ਤੇ ਫ਼ਾਰਸੀ ਪਿੰਗਲ ਵਰਤਿਆ ਹੈ ਤੇ ਨਾਂ ਹੀ ਬਹੁਤਾ ਯਤਨ ਚਿੰਨ੍ਹਾਂ ਦਾ ਉਧਰੋਂ ਲੈਣ ਦਾ ਕੀਤਾ ਹੈ । ਫ਼ਾਰਸੀ ਸੂਫ਼ੀ ਕਵਿਤਾ ਦੀ ਚਿੰਨ੍ਹਾਵਲੀ ਇਥੇ ਵਿਖਾਈ ਨਹੀਂ ਦੇਂਦੀ । ਇਸਲਾਮੀ ਧਾਰਾ ਦਾ ਪ੍ਰਭਾਵ ਬਿਲਕੁਲ ਮਾਮੂਲੀ ਹੈ ।

ਅਲੰਕਾਰ ਚੌਗਿਰਦੇ ਚੋਂ ਲਏ ਗਏ ਹਨ । ਜ਼ਿਆਦਾ ਤਰ ਦ੍ਰਿਸ਼ਟਾਂਤ ਤੇ ਪ੍ਰਾਸੰਗਿਕ ਅਲੰਕਾਰਾਂ ਦੀ ਵਰਤੋਂ ਹੈ ਜਿਵੇਂ ਮਾਖਿਉਂ, ਖੰਡ, ਸ਼ਕਰ, ਤਨੂਰ, ਬਾਲਣ, ਮਾਝਾ ਦੁਧ, ਦੀਨ ਰੁਖ, ਕਚਾ ਭਾਂਡਾ ਜਿਵੇਂ :

1. ਕੰਧੀ ਉਤੇ ਰੁਖੜਾ ਕਿਚਰਕੁ ਬੰਨੈ ਧੀਰ
   ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ

2. ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ
ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ।

3. ਫਰੀਦਾ ਵੇਖੁ ਕਪਾਹੈ ਜਿ ਥੀਆ
ਜਿ ਸਿਰ ਥੀਆ ਤਿਲਾਹ ।

4, 'ਜੋ ਜਾਣਾ ਲੜ ਛਿਜਣਾ, ਪੀਡੀ ਪਾਈਂ' ਗੰਢਿ ।

5. ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ।

6. ਫਰੀਦਾ ਥੀਉ ਪਵਾਹੀ ਦਭੁ
ਜੇ ਸਾਂਈਂ ਲੋੜਹਿ ਸਭੁ ।

7. ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ ।

ਰੂਪਕ ਅਲੰਕਾਰ ਵੀ ਕਿਤੇ ਕਿਤੇ ਵਿਖਾਈ ਦਾਂਦਾ ਹੈ । ਮੌਤ ਨੂੰ ਸ਼ਾਦੀ ਦੇ ਰੂਪ ਵਿਚ ਵਰ-ਤਿਆ ਹੈ । ਜੀਵਨ ਨੂੰ ਵਹੁਟੀ ਕਿਹਾ ਹੈ ਤੇ ਮੌਤ ਨੂੰ ਵਰ ਦਸਿਆ ਹੈ :

ਜਿੰਦੁ ਵਹੁਟੀ, ਮਰਣੁ ਵਰੁ, ਲੈ ਜਾਸੀ ਪਰਣਾਇ ।

ਕਲਾਤਮਕ ਪੱਖ ਚੰਗਾ ਹੈ । ਸਨਾਤਨੀ ਸ਼ੈਲੀ ਦੇ ਮੁਖ ਗੁਣ ਇਹਦੇ ਵਿਚ ਮੌਜੂਦ ਹਨ ਜਿਵੇਂ ਸਰਲਤਾ, ਸੰਜਮ ਤੇ ਸਪਸ਼ਟਤਾ ਆਦਿ । ਫ਼ਰੀਦ ਨੂੰ ਗਲ ਕਹਿਣ ਦੀ ਜਾਚ ਹੈ । ਗੱਲ ਭਾਵੇਂ ਮੁੜ ਮੁੜ ਕੇ ਉਹੋ ਹੀ ਕਹਿਣੀ ਹੈ ਤੇ ਗੱਲ ਵੀ ਐਸੀ ਜਿਸ ਦਾ ਜਨ ਸਾਧਾਰਨ ਤੇ ਦੂਜਿਆਂ ਨੂੰ ਪਹਿਲੇ ਹੀ ਗਿਆਨ ਹੈ, ਪਰ ਐਸੇ ਢੰਗ ਨਾਲ ਕਹਿੰਦੇ ਹਨ ਕਿ ਕਲਮ ਵਿਚ ਕਿਤੇ ਫਿਕ ਨਹੀਂ ਪੈਂਦਾ ਹੁੰਦੀ ।

ਦੋ ਸ਼ਲੋਕ ਐਸੇ ਹਨ ਜਿਨ੍ਹਾਂ ਦੇ ਅੰਤ ਤੇ ਕਾਫ਼ੀਆ ਨਹੀਂ ਮਿਲਦਾ ਵਿਚਕਾਰ ਕਾਫੀਆ ਮਿਲਦਾ ਹੈ :—

1. ਜਾਂ ਕੁਆਰੀ ਤਾਂ ਚਾਉ, ਵੀਵਾਹੀ ਤਾਂ ਮਾਮਲੇ
ਫਰੀਦਾ ਏਹੋ ਪਛਤਾਉ, ਵਤਿ ਕੁਆਰੀ ਨ ਥੀਐ ।

2. ਇਕ ਫਿਕਾ ਨਾ ਗਾਲਾਇ, ਸਭਨਾ ਮੈ ਸਚਾ ਧਣੀ
ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ ।

ਫਰੀਦ ਜੀ ਦੀ ਰਾਗਾਤਮਕ ਬਾਣੀ ਗਹਿਰ ਗੰਭੀਰ ਰੰਗ ਦੀ ਧਾਰਨੀ ਹੈ ।

ਸੋ ਫ਼ਰੀਦ ਜੀ ਇਕ ਧਾਰਮਕ ਪ੍ਰਚਾਰਕ ਦੇ ਤੌਰ ਤੇ ਚੰਗਾ ਤੇ ਸਹੀ ਮਨੁਖ ਬਣਨ ਦੀ ਪ੍ਰੇਰਨਾ ਦੇਂਦੇ ਹਨ, ਦਿਲ ਵਿਚ ਸਮਾਜ ਲਈ ਦਰਦ ਹੈ, ਸਮਾਜ ਸੁਧਾਰ ਦੀ ਲੋਚਾ ਹੈ, ਜੀਵਨ ਦੀਆਂ ਗਲਤ ਕੀਮਤਾਂ ਨੂੰ ਨੰਗਿਆਂ ਕਰਦੇ ਹਨ । ਬੋਲੀ ਜਨ ਸਾਧਾਰਣ ਤੇ ਬੋਧਕ ਦੀ ਹੈ ਤੇ ਇਹ ਬੋਲੀ ਚਿਤਰਾਵਲੀ ਦੀ ਹੈ ।

---

# ਫ਼ਰੀਦ ਦੀ ਕਵਿਤਾ

ਰਹੱਸਵਾਦੀ ਅਨੁਭਵ ਨਾਲ ਰਸਿਆ ਕਵੀ ਕਈ ਵੇਰ ਉਹ ਉਚਾਣਾਂ ਛੋਹ ਜਾਂਦਾ ਹੈ ਜਿਥੋਂ ਤੀਕ ਸਾਧਾਰਨ ਆਲੋਚਕ ਦ੍ਰਿਸ਼ਟੀ ਜਾਂ ਤਾਂ ਪਹੁੰਚਦੀ ਨਹੀਂ, ਜੇ ਪਹੁੰਚਦੀ ਵੀ ਹੈ ਤਾਂ ਇਸ ਉਚਾਣ ਨੂੰ ਅਪਣੇ ਘੇਰੇ ਵਿਚ ਲੈਣੋ (ਪੂਰਨ ਤੌਰ ਤੇ) ਅਸਮਰਥ ਰਹਿੰਦੀ ਹੈ। ਉਪਰੋਕਤ ਆਲੋਚਕ ਰਹੱਸਵਾਦੀ ਕਾਵਿ-ਕਿਰਤ ਨੂੰ ਗੁੰਝਲਦਾਰ ਕਹਿ ਕੇ ਛੱਡ ਦਿੰਦੇ ਹਨ। ਉਨ੍ਹਾਂ ਭਾਣੇ ਰੱਹਸਵਾਦ ਤਾਂ ਗਰਮ ਰੁਤ ਦੇ ਆਕਾਸ਼ ਵਾਂਗ ਸਾਫ਼, ਚਮਕੀਲਾ ਤੇ ਨਿਘ ਭਰਿਆ ਹੁੰਦਾ ਹੈ* ਬਾਵੇ ਫ਼ਰੀਦ ਦਾ ਰੱਹਸ ਵੀ ਅਜਿਹਾ ਰਸਿਆ ਰਹੱਸ ਹੈ ਜਿਸ ਦੀ ਮਿਠਾਸ ਉਨ੍ਹਾਂ ਅਪਣੇ ਕਾਵਿ ਵਿੱਚ ਗੁੰਨੀ ਹੈ। ਮਿਠਾਸ ਗੁਨ੍ਹਣ ਦੀ ਇਹ ਵਿਧੀ ਆਟਾ ਗੁੰਨ੍ਹ ਲੈਣ ਜਿੰਨੀ ਸੌਖੀ ਉਕਾ ਨਹੀਂ। ਇਸ ਵਿਧੀ ਵਿਚ ਪ੍ਰਬੀਨ ਹੋਣ ਲਈ ਇਕ ਸਰਬ ਨਿਪੁੰਨ ਆਤਮਾਂ ਦੀ ਅਵਸ਼ਕਤਾ ਹੁੰਦੀ ਹੈ, ਇਕ ਕਲਪਨਾ ਭਰਪੂਰ ਮਨ ਦੀ। ਏਸੇ ਦੁਆਰਾ ਉਹ ਪ੍ਰਕਿਰਤੀ ਦੇ ਗੁਝੇ ਸੰਦੇਸ਼ ਗ੍ਰਹਿਣ ਕਰਦਾ ਹੈ()। 'ਕਵਿਤਾ ਵਿਚ ਤਿੰਨ ਚੀਜ਼ਾਂ ਸਦਾ ਪਰਧਾਨ ਹੁੰਦੀਆਂ ਹਨ-ਮਨੁੱਖ, ਪ੍ਰਕਿਰਤੀ ਤੇ ਪ੍ਰਮਾਤਮਾ-ਕਦੇ ਕੋਈ ਵਧੇਰੇ ਘੱਟ ਮਾਤ੍ਰਾ ਵਿੱਚ, ਪਰ ਅੰਤਲੇਰਾ (ਪ੍ਰਮਾਤਮਾ) ਹਰ ਮਹਾਨ ਕਾਵਿ ਵਿੱਚ ਪ੍ਰਵਿਸ਼ਟ ਹੁੰਦਾ ਹੈ>।' ਫ਼ਰੀਦ ਦੇ ਕਾਵਿ ਦਾ ਵਿਸ਼ਾ ਵੀ ਇਹੋ

---

*They seem to imagine that mystic Philosophy must be full of mist and clouds and vapcurs. True mystic philosophy however, is as clear as a summer day, it 's full of brightness and full of watmth..... and mysterious were not dark things left dark, but dark things made bright' clear and inteligable.

(Maxmiller—The Vedenta Philosophy)

() To catch the subtle message of Nature a highly sensitive soul or imaginative mind's necessary. ( M. M. Bhatta Charya—Pictorial Poetry page—6 )

> Poetry has three objects which in varying degree enter into it—man, Nature and God. The presence of this last pernades all great poetry (sharip—on poetic Interpretation of Nature—P. 26)

ਤਿੰਨੇ ਹਨ-ਮਨੁੱਖ ਤੇ ਪ੍ਰਮਾਤਮਾਂ ਮੁਖੀ ਹਨ ਤੇ ਪ੍ਰਕਿਰਤੀ ਨੂੰ ਪਹਿਲੇ ਦੋਹਾਂ ਦੇ ਪ੍ਰਸਪਰ ਮੇਲ, ਸਬੰਧ ਆਦਿ ਦਰਸਾਉਣ ਦਾ ਸਾਧਨ ਬਣਾਇਆ ਗਿਆ ਹੈ। ਜਿਨੀਂ ਚਿਤ੍ਰਾਵਲੀ ਤੇ ਰੂਪਕ ਹਨ, ਸਭ ਪ੍ਰਕਿਰਤੀ ਨਾਲ ਸਬੰਧਤ, ਹਨ, ਫਰੀਦ ਕਾਵਿ ਵਿੱਚ ਇਨ੍ਹਾਂ ਚਿੱਤ੍ਰਾਂ ਤੋਂ ਛੁੱਟ ਇਸ ਲੇਖ ਵਿੱਚ ਫਰੀਦ ਦੇ ਕਾਵਿ ਦੀ ਛੰਦਾ-ਬੰਦੀ ਨੂੰ ਵੀ ਵੇਖਿਆ ਜਾਵੇਗਾ ਅਰਥਾਤ ਲੇਖ ਦੀ ਵਿਓਂਤ ਇਸ ਪ੍ਰਕਾਰ ਹੋਵੇਗੀ :

(ੳ) ਸ਼ਬਦ ਤੇ ਭਾਵ ਚਿਤ੍ਰ।

(ਅ) ਅਲੰਕਾਰ ਤੇ ਰੂਪਕ।

(ੲ) ਛੰਦਾ ਬੰਦੀ।

**1. ਸ਼ਬਦ ਚਿੱਤ੍ਰ** :— ਕਾਵਿ ਵਿਚ ਸ਼ਬਦਾਂ ਚਿਤ੍ਰਾਂ ਤੋਂ ਭਾਵ ਸ਼ਬਦਾਂ ਦੁਆਰਾ ਕਿਸੇ ਵਿਸ਼ੇ ਜਾਂ ਗੱਲ ਨੂੰ ਇਉਂ ਸਪਸ਼ਟਤਾ ਤੇ ਵਿਸਥਾਰ ਸਾਹਿਤ ਦਰਸਾਉਣਾ ਹੈ ਕਿ ਉਹ ਵੇਖਣ ਵਿੱਚ ਇਕ ਤਸਵੀਰ ਜਾਪੇ*-ਵੇਖਣ ਵਿਚ ਹੀ ਕਿਉਂ ਪੜ੍ਹਨ ਜਾਂ ਸੁਣਨ ਨਾਲ ਸਾਡੇ ਸਨਮੁਖ ਇੱਕ ਚਿੱਤ੍ਰ ਸਾਕਾਰ ਹੋ ਜਾਵੇ। ਸ਼ਬਦ ਚਿੱਤ੍ਰ ਦੀ ਉਪਰੋਕਤ ਪ੍ਰੀਭਾਸ਼ਾ ਬੜੀ ਸੰਕੁਚਿਤ ਜਿਹੀ ਹੈ। ਥੋੜ੍ਹੇ ਸ਼ਬਦਾਂ ਵਿਚ ਬਿੰਦੂਆਂ ਤੇ ਰੇਖਾਵਾਂ, ਦੁਆਰਾ ਜੀਵਨ ਦੇ ਅਨੇਕਾਂ ਸਰੂਪਾਂ ਨੂੰ ਸਾਕਾਰ ਕਰਨ ਦੀ ਪ੍ਰਥਾ ਨੂੰ ਗ੍ਰਹਿਣਕਰਕੇ ਫੇਰ ਸ਼ਬਦਾਂ ਦੁਆਰਾ ਉਨ੍ਹਾਂ ਰੂਪਾਂ ਨੂੰ ਸਾਕਾਰ ਕਰਨ ਨੂੰ ਸ਼ਬਦ ਚਿੱਤ੍ਰ ਕਿਹਾ ਜਾਂਦਾ ਹੈ। ਫਰੀਦ ਨੇ ਇਨ੍ਹਾਂ ਸ਼ਬਦ ਚਿਤ੍ਰ ਦਾ ਸਵਰੂਪ ਆਪਣੇ ਜੀਵਨ ਦੀਆਂ ਵਿੰਗੀਆਂ ਟੇਢੀਆਂ ਅਨੁਭਵ-ਰੂਪੀ ਰੇਖਾਵਾਂ ਵਿਚੋਂ ਲਿਆ ਤੇ ਉਸੇ ਨੂੰ ਅਪਣੀ ਕਿਰਤ ਵਿਚ ਸਾਕਾਰ ਕੀਤਾ। ਮਨੋਵਿਗਿਆਨ ਵਿੱਚ ਸ਼ਖਸੀ ਪ੍ਰੀਖਿਆ ਦੀ ਇਕ ਵਿਧੀ ਹੈ। ਇਸ ਅਨੁਸਾਰ ਜਿਹੜੇ ਵਿਅਕਤੀ ਦਾ ਨਿਰੀਖਣ ਕਰਨਾ ਹੁੰਦਾ ਹੈ ਨਿਰੀਖਕ ਉਸ ਨੂੰ ਕੋਈ ਚਿੱਤ੍ਰ ਬਨਾਣ ਲਈ ਕਹਿੰਦਾ ਹੈ। ਇਸੇ ਚਿਤ੍ਰ ਵਿਚੋਂ ਵਿਅਕਤੀ ਦਾ ਵਿਅਕਤਿਤ੍ਵ ਸਿਆਣਾ ਨਿਰੀਖਕ ਪੜ੍ਹ ਲੈਂਦਾ ਹੈ। ਡਾਕਟਰ ਸ਼ੇਰ ਸਿੰਘ ਹੋਰਾਂ ਲੈਸਿੰਗ ਫਿਲਾਸਫੀ ਬਿਆਨ ਕਰਦਿਆਂ ਦਸਿਆ ਹੈ ਕਿ "ਚਿੱਤ੍ਰ ਵਿੱਚ ਰੂਪ ਪਰਧਾਨ ਹੁੰਦਾ ਹੈ ਤੇ ਰੂਪ ਦੀ ਸੁੰਦਰਤਾ ਰੂਹ ਹੈ। ਕਵਿਤਾ ਨੇ ਵਿਸ਼ੇ ਵਸਤੂ ਨੂੰ ਪ੍ਰਕਾਸ਼ਣਾ ਹੈ ਤੇ ਕਵੀ ਦੇ ਅਨੁਭਵ ਨੂੰ ਪ੍ਰਗਟਾਣਾ ਹੈ, ਇਸ ਕੰਮ ਵਿੱਚ ਕੋਝਾਪਨ ਵੀ ਕਈ ਵੇਰ ਸਹਾਇਕ ਹੋ ਜਾਂਦਾ ਹੈ। ਚਿਤ੍ਰਕਾਰੀ ਵਿਚ ਕੋਝੇਪਣ ਲਈ ਕੋਈ ਗੁੰਜਾਇਸ਼ ਨਹੀਂ ਕਿਉਂ ਜੋ ਚਿਤ੍ਰਕਾਰੀ ਨਿਰੀ ਰੂਪਕ ਕਲਾ ਹੈ ਤੇ ਇਹ ਸੁੰਦਰਤਾ ਕਦੇ ਵੀ ਅਖੋਂ ਉਹਲੇ ਨਹੀਂ ਕਰ ਸਕਦੀ‡।" ਕੇਵਲ ਚਿੱਤ੍ਰਕਾਰੀ ਤੇ ਹੀ ਆਲੋਚਨਾ ਭਾਵੇਂ

---

*शब्दों में किसी विषय अथवा बात की ऐसी सपष्ट और विस्तृत चर्चा जो देखने में उसके चित्र के समान जान पड़े। नालन्दा सागर (1324)

‡ਡਾਕਟਰ ਸ਼ੇਰ ਸਿੰਘ ਸਾਹਿਤ ਸਮਾਲੋਚਨਾ ਪੰਨਾ 232-233

ਸਾਡੇ ਵਿਸ਼ੇ ਦਾ ਪ੍ਰਯੋਜਨ ਨਹੀਂ ਪਰ ਲੈਸਿੰਗ ਦੇ ਵਿਚਾਰ ਚਿਤ੍ਰ—ਕਲਾ ਸੰਬੰਧੀ ਇਕ ਬੈਨੇ ਉਲਾਰ ਜ਼ਰੂਰ ਹਨ । ਜਿਥੋਂ ਤੀਕ ਅਨੁਪਾਤਾਂ ਪਰਛਾਵਿਆਂ ਦਾ ਸੰਬੰਧ ਹੈ, ਚਿਤ੍ਰਕਾਰੀ ਵਿੱਚ ਅਸੀਂ ਉਨ੍ਹਾਂ ਨੂੰ ਸੁਚੱਜਤਾ ਨਾਲ ਨਿਭਾਉਣਾ ਹੁੰਦਾ ਹੈ-ਏਸੇ ਵਿਚ ਚਿਤ੍ਰ ਦੀ ਸੁੰਦਰਤਾ ਜਾਂ ਸੋਝ ਲੁਪਤ ਹੁੰਦੀ ਹੈ ਪਰ ਕੋਝ ਨੂੰ ਚਿਤਰਿਆ ਬਖੂਬੀ ਜਾ ਸਕਦਾ ਹੈ ਚਿਤ੍ਰਕਾਰ ਅਨੇਕਾਂ ਵਿਅੰਗ ਚਿੱਤ੍ਰਾਂ ਰਾਹੀਂ ਸਮਾਜੀ ਆਗੂਆਂ, ਦੰਭੀ ਆਦ੍ਰਸ਼ਵਾਦੀਆਂ, ਮੰਦੀਆਂ ਵਾਸ਼ਨਾਵਾਂ ਆਦਿ ਦਾ ਕੋਝ ਚਿਤ੍ਰਾਂ ਰਾਹੀਂ ਨਹੀਂ ਦਿਖਾਉਂਦਾ ? ਵਗਾਰਾਂ ਵਿੱਚ ਫੜੇ ਤੁਰੇ ਜਾਂਦੇ ਆਤੁਰ ਕਾਮਿਆਂ ਦਾ ਤਰਸਯੋਗ ਚਿੱਤ੍ਰ ਕੋਝ ਦਰਸਾਉਂਦਾ ਚਿਤਰ ਨਹੀਂ ਹੋਵੇਗਾ ? ਜਾਂ ਕੀ ਇਹ ਸੋਹਜ ਭਰੀਆਂ ਤਸਵੀਰਾਂ ਹਨ ? ਫਰੀਦ ਦੇ ਸ਼ਬਦ ਚਿੱਤ੍ਰ ਨਿਰੇ ਰੇਖਾ ਚਿਤ੍ਰ ਨਹੀਂ ਹਨ, ਇਨ੍ਹਾਂ ਵਿੱਚ ਗੁਝੀ, ਕਲਾਮਈ ਤੇ ਆਦ੍ਰਸ਼ਕ ਕ੍ਰਿਤ੍ਰਾਤਮਕਤਾ ਵੀ ਸਾਨੂੰ ਮਿਲਦੀ ਹੈ ਜਿਸਦਾ ਵਰਤਣ ਹੇਠ ਲਿਖੇ ਅਨੁਸਾਰ ਹੈ '

**ਗੁਝੇ ਚਿੱਤ੍ਰ :** ਇਨ੍ਹਾਂ ਚਿਤ੍ਰਾਂ ਵਿੱਚ ਫਰੀਦ ਨੇ ਜੋ ਸ਼ਬਦੀ ਬਿਆਨ ਸਾਨੂੰ ਦਿਤਾ ਹੈ ਉਸ ਵਿਚ ਕੋਈ ਗੁਝਾ ਸੰਕੇਤ ਜ਼ਰੂਰ ਹੈ। ਅਮੀਰ ਲੋਕਾਂ ਦਾ ਧੌਂਸਿਆਂ ਨਗਾਰਿਆਂ ਨਾਲ ਸੁਆਗਤ ਹੁੰਦਾ ਹੈ, ਉਨ੍ਹਾਂ ਦੇ ਸਿਰਾਂ ਤੇ ਛਤਰ ਝੂਲ ਰਹੇ ਹਨ ਪਰ ਮੌਤ ਦਾ ਨਾਉਂ ਕਦੀ ਨਹੀਂ ਲੈਂਦਾ । ਚਿੱਤ੍ਰ ਖਿਚ ਦਿਤਾ ਹੈ, ਪੂਰਣ ਤੌਰ ਤੇ ਸਪਸ਼ਟ ਚਿੱਤ੍ਰ ਵੀ ਨਹੀਂ, ਹਾਂ ਕੋਈ ਗੁਝੀ ਚੀਜ਼ ਜ਼ਰੂਰ ਦੱਸ ਦਿੱਤੀ ਹੈ :

ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ।
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ।

ਗੁਝੇ ਚਿੱਤ੍ਰਾਂ ਦੀਆਂ ਹੋਰ ਉਦਾਹਰਣਾਂ ਵੀ ਪੇਸ਼ ਕੀਤੀਆਂ ਜਾ ਸਕਦੀਆਂ ਹਨ ਜਿਨ੍ਹਾਂ ਵਿਚੋਂ ਕੁਝ ਇਕ ਇਹ ਹਨ :

1. ਫਰੀਦਾ ਸਿਰੁ ਪਲਿਆ ਦਾੜ੍ਹੀ ਪਲੀ ਮੁਛਾਂ ਭੀ ਪਲੀਆਂ ।
ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ ।

2. ਕਲਰ ਕੇਰੀ ਛਪੜੀ ਆਇ ਉਲਥੇ ਹੰਝ ।
ਚਿੰਜੂ ਬੋੜਨਿ ਨਾ ਪੀਵਹਿ, ਉੱਡਣ ਸੰਦੀ ਡੰਝ ।

3. ਹੰਸ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ ।
ਗਹਲਾ ਲੋਕੁ ਨ ਜਾਣਦਾ ਹੰਸੁ ਨਾ ਕੋਧ੍ਰਾ ਖਾਇ ।

ਇਤਿ ਆਦਿ ।

**ਕਲਾਮਈ ਚਿੱਤ੍ਰ :** ਕਲਾਮਈ ਚਿੱਤ੍ਰਾਂ ਵਿੱਚ ਕਵੀ ਇਕ ਨਿਪੁੰਨ ਕਾਰੀਗਰ ਹੁੰਦਾ

ਹੈ—ਸ਼ਬਦਾਂ ਦੀ ਵਿਉਂਤ ਤੇ ਠੁਕ ਦਾ ਮਾਹਰ ਹੁੰਦਾ ਹੈ—ਵਾਤਾਵਰਣ ਨੂੰ ਪੂਰਨ ਭਾਂਤੀ ਸਾਕਾਰ ਕਰਨ ਦੀ ਉਸ ਵਿੱਚ ਸਮੱਰਥਾ ਹੁੰਦੀ ਹੈ—ਸਪਸ਼ਟਤਾ ਕਲਾਮਈ ਚਿੱਤ੍ਰਾਂ ਦੀ ਜਿੰਦ ਹੁੰਦੀ ਹੈ ਤੇ ਸੁੰਦਰਤਾ ਉਪਰੋਕਤ ਕਥਨ ਅਨੁਸਾਰ ਕਵੀ ਦੀ ਸ਼ਬਦ-ਚੋਣ ਤੇ ਨਿਰਭਰ ਹੁੰਦੀ ਹੈ । ਉਹ ਅਜਿਹੇ ਸ਼ਬਦ ਵਰਤਦਾ ਹੈ ਕਿ ਹੋਰ ਸ਼ਬਦ ਉਸ ਥਾਂ ਜਚਦੇ ਨਹੀਂ ਹੁੰਦੇ, ਜਿਵੇਂ ਕਲਾਕਾਰ ਉਹੋ ਰੰਗ ਵਰਤੇਗਾ ਜੋ ਉਸਦੇ ਚਿੱਤ੍ਰ ਨੂੰ ਜਿਉਂਦਿਆਂ ਕਰ ਵਿਖਾਉਣ । ਫਰੀਦ ਦੇ ਕਲਾ-ਮਈ ਚਿੱਤ੍ਰਾਂ ਦੇ ਕੁਝ ਨਮੂਨੇ ਹੇਠਾਂ ਅੰਕਤ ਹਨ :

1. ਵਿਧਣ ਖੂਹੀ ਮੁੰਧ ਇਕੇਲੀ ।
   ਨਾ ਕੋ ਸਾਥੀ ਨਾ ਕੋ ਬੇਲੀ ।
2. ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ॥
   ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥
3. ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ ।
4. ਹੰਸਾ ਦੇਖਿ ਤਰੰਦਿਆਂ ਬਗਾ ਆਇਆ ਚਾਉ ।
   ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ।

ਇਤਿਆਦਿ ।

**ਆਦਰਸ਼ ਚਿੱਤ੍ਰ** : ਆਦਰਸ਼ ਚਿੱਤ੍ਰ ਕਵੀ ਦੀਆਂ ਸ਼ਬਦਾਂ ਦੁਆਰਾ ਖਿਚੀਆਂ ਉਹ ਤਸਵੀਰਾਂ ਹਨ ਜੋ ਕਿਸੇ ਦਰਸ਼ਨ ਜਾਂ ਵਿਸ਼ੇਸ਼ ਆਦਰਸ਼ ਨੂੰ ਉਘੇੜਦੀਆਂ ਹਨ । ਆਦਰਸ਼ ਇਨ੍ਹਾਂ ਚਿੱਤ੍ਰਾਂ ਦੀ ਹਰ ਰੇਖਾ ਤੇ ਹਰ ਬਿੰਦੂ 'ਚੋਂ ਬਾਹਰ ਝਾਕਦਾ ਦਿਸਦਾ ਹੈ । ਫਰੀਦ ਮੁਸਲਮਾਨੀ ਮੱਤ ਦੇ ਧਾਰਨੀ ਸਨ । ਅਨੇਕਾਂ ਸ਼ਲੋਕ ਉਨ੍ਹਾਂ ਦੇ ਇਸ ਮੱਤ ਨੂੰ ਦਰਸਾਉਣ ਵਿਚ ਸਾਡਾ ਸਾਥ ਦਿੰਦੇ ਹਨ । ਹੇਠ-ਲਿਖੇ ਸ਼ਬਦ-ਚਿੱਤਾਂ ਤੋਂ ਫਰੀਦ ਦੇ ਆਦਰਸ਼ਵਾਦ ਦਾ ਸਾਨੂੰ ਭਲੀ ਭਾਂਤ ਗਿਆਨ ਹੁੰਦਾ ਹੈ :

1. ਬੁਢਾ ਹੋਆ ਸ਼ੇਖ ਫਰੀਦੁ ਕੰਬਣਿ ਲਗੀ ਦੇਹ ।
   ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ।
2. ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ।
   ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ।
3. ਫਰੀਦਾ ਤਨੁ ਸੁਕਾ ਪਿੰਜਰੁ ਥੀਆ,
   ਤਲੀਆਂ ਖੂੰਡਹਿ ਕਾਗ ।
   ਅਜੈ ਸੁ ਰੱਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ।

ਇਤਿਆਦਿ ।

2. **ਭਾਵ ਚਿੱਤ੍ਰ** :—ਜਿਵੇਂ ਪਹਿਲਾਂ ਕਿਹਾ ਗਿਆ ਹੈ, ਹਰ ਚਿੱਤ੍ਰ ਦੀਆਂ ਭਾਵਨਾਵਾਂ ਦਾ ਪ੍ਰਦੀਪ ਹੁੰਦਾ ਹੈ। ਇਹੋ ਚਿੱਤ੍ਰ ਜਦੋਂ ਸ਼ਬਦਾਂ ਦੁਆਰਾ ਖਿਚੇ ਜਾਣ ਤਾਂ ਉਪ੍ਰੋਕਤ ਸੱਚ ਨੂੰ ਪ੍ਰਾਪਤ ਹੁੰਦੇ ਹਨ ਅਰਥਾਤ ਭਾਵਾਂ ਦੇ ਚਿੱਤ੍ਰਣ ਲਈ ਰੇਖਾਵਾਂ-ਬਿੰਦੂਆਂ, ਤੇ ਸ਼ਬਦਾਂ ਦਾ ਪ੍ਰਯੋਗ ਇਕੋ ਤਰ੍ਹਾਂ ਤੇ ਇਕੋ ਜਿੰਨਾ ਹੁੰਦਾ ਹੈ। ਇਸ ਦਾ ਉਲਟ ਵੀ ਠੀਕ ਹੈ। ਸ਼ਬਦਾਂ ਦੁਆਰਾ ਭਾਵਨਾ ਦਾ ਚਿੱਤ੍ਰਣ ਸਫ਼ਲਤਾ ਸਹਿਤ ਹੋ ਸਕਦਾ ਹੈ। ਫ਼ਰੀਦ ਅਜਿਹੇ ਚਿੱਤ੍ਰਣ ਵਿਚ ਪ੍ਰਕਿਰਤੀ ਦਾ ਤਕੜੀ ਹੱਦ ਤੀਕ ਰਿਣੀ ਹੈ। ਉਸ ਨੇ ਜਿੰਨੇ ਪ੍ਰਤੀਕ ਲਏ ਹਨ ਉਨ੍ਹਾਂ ਵਿਚੋਂ ਬਹੁਤੇ ਵਿਚੋਂ ਲਏ ਹਨ। ਉਦਾਹਰਣ ਸਹਿਤ। ਸੁਆਸਾਂ ਲਈ ਤਿਲ; ਨਿੰਮ੍ਰਤਾ ਲਈ ਦੱਭ; ਗੁਰਮੁਖ ਲਈ ਹੰਸ; ਬੁਰਾਈ ਲਈ ਕੋਧਰਾ; ਦੁਖ ਲਈ ਅੱਗ; ਮਨੁੱਖੀ ਜੀਵਨ ਲਈ ਨਦੀ ਕਿਨਾਰਾ; ਦੁਖ ਲਈ ਨਦੀ ਵਹਿਣ; ਵਿਕਾਰਾਂ ਲਈ ਕਾਂ; ਮਨਮੁਖ ਲਈ ਬਗਲਾ; ਮੌਤ ਲਈ ਬਾਜ਼; ਉਮਰ ਲਈ ਰੁੱਤ ਫਿਰੀ; ਮੌਤ ਲਈ ਪਤਝੜ; ਅਸਥਿਰਤਾ ਲਈ ਕੁਸੰਭਾ; ਆਦਿ ਨੂੰ ਪ੍ਰਤੀਕ ਮੰਨ ਕੇ ਆਪਣੇ ਭਾਵ ਸਪਸ਼ਟ ਕੀਤੇ ਹਨ।

ਅਜਿਹੇ ਚਿੰਨ੍ਹਾਂ ਦੀ ਵਰਤੋਂ ਕਵੀ ਉਦੋਂ ਕਰਦਾ ਹੈ ਜਦ ਭਾਵਨਾ ਦਾ ਲੁਕਵਾਂ ਪਰ ਸਪਸ਼ਟ ਬਿਆਨ ਅਜਿਹੀਆਂ ਕਿਰਤਾਂ ਦੀ ਆਲੋਚਨਾ ਕਰਨ ਲੱਗਿਆਂ ਸਮਾਲੋਚਕ ਕਈ ਵੇਰ ਉਕਾਈ ਖਾ ਜਾਂਦਾ ਹੈ। ਕਵੀ ਦੇ ਰਹੱਸ ਨੂੰ ਉਹ ਕੇਵਲ ਰਹੱਸਜ (Mystery) ਕਹਿਕੇ ਛੱਡ ਦਿੰਦਾ ਹੈ। ਆਸਰਾ ਕਵੀ ਜ਼ਰੂਰ ਲੈਂਦਾ ਹੈ ਚਿਨ੍ਹਾਂ ਤੇ ਪ੍ਰਤੀਕਾਂ ਦਾ, ਪਰ ਦਾਸ ਇਨ੍ਹਾਂ ਦਾ ਉਹ ਹੈ ਨਹੀਂ ਉਸ ਨੇ ਤਾਂ ਇਨ੍ਹਾਂ ਨੂੰ ਸਾਧਨ ਦੇ ਤੌਰ ਤੇ ਵਰਤਿਆ ਹੈ। ਇਨ੍ਹਾਂ ਦੀ ਵਰਤੋਂ ਵਿਚ ਹੀ ਉਸ ਦੀ ਕਲਾ ਹੈ; ਉਸ ਦੀ ਵਡਿਆਈ ਹੈ। 'ਜਾਨ' ਉਸ ਲਈ 'ਵਹੁਟੀ', 'ਮੌਤ', 'ਲਾੜਾ', 'ਚਿੰਤਾ', 'ਮੰਜਾ', 'ਦੁਖ' 'ਬਣ', 'ਵਿਛੋੜਾ', 'ਬਿਸਤਰ', 'ਮਨ', 'ਮੈਦਾਨ', ਤੇ 'ਸਬਰ', 'ਕਮਾਣ' ਹੋ ਜਾਂਦੇ ਹਨ।

## (ਅ)—ਅਲੰਕਾਰ ਤੇ ਰੂਪਕ

'ਕਵਿਤਾ ਦੀ ਸ਼ੋਭਾ ਕਰਨ ਵਾਲੇ ਧਰਮਾਂ ਨੂੰ' ਦੰਡੀ* ਨੇ ਅਲੰਕਾਰ ਕਿਹਾ ਹੈ। ਭਾਵ, ਅਲੰਕ੍ਰਿਤ ਕਾਵਿ ਨੂੰ ਗਹਿਣਿਆਂ ਵਾਲੀ ਇਸਤ੍ਰੀ ਨਾਲ ਤੁਲਣਾ ਦਿੰਦਾ ਹੈ। ਉਸ ਅਨੁਸਾਰ ਜਿਵੇਂ ਗਹਿਣਿਆਂ ਤੋਂ ਬਿਨਾਂ ਤੀਵੀਂ ਨਹੀਂ ਸੋਂਹਦੀ (ਬੁੱਚੀ ਬੁੱਚੀ ਲਗਦੀ ਹੈ) ਤਿਵੇਂ ਅਲੰਕਾਰਾਂ ਬਿਨਾਂ ਕਾਵਿ ਨਹੀਂ ਸੋਂਹਦਾ। ਸੋ ਕਾਵਿ ਦੇ ਉਪ੍ਰੋਕਤ ਸ਼ਿੰਗਾਰ ਲਈ ਕਵੀ ਹੇਠ ਲਿਖੇ ਸਾਧਨ ਵਰਤਦਾ ਹੈ :

1. ਉਹ ਅਜਿਹੀ ਸ਼ਬਦਾਵਲੀ ਚੁਣਦਾ ਹੈ ਜਿਸ ਦਾ ਉਚਾਰਣ ਕੰਨਾਂ ਨੂੰ ਸੁਖਾਵਾਂ ਅਰਥਾਤ ਕੰਨਾਂ ਨੂੰ ਮਿਠਾ ਤੇ ਰਸਦਾਇਕ ਲਗੇ ਏਸ ਸਾਧਨ ਦਾ ਸਿੱਟਾ ਸ਼ਬਦ ਅਲੰਕਾਰ ਹਨ।

---

*काव्यशोभाकरान्धर्मानलं कारान्प्रचक्षते-दंडी (काव्यादर्श)

2. ਉਹ ਅਜਿਹੀ ਸ਼ਬਦਾਵਲੀ ਚੁਣਦਾ ਹੈ ਜਿਸ ਦੇ ਅਰਥਾਂ ਦੁਆਰਾ ਮਨ ਵਧੇਰੇ ਪ੍ਰਭਾਵਤ ਹੋਵੇ। ਇਸ ਸਾਧਨ ਦਾ ਸਿੱਟਾ ਅਰਥ ਅਲੰਕਾਰ ਹਨ।

3. ਅਜਿਹੀ ਸ਼ਬਦਾਵਲੀ ਦੀ ਚੋਣ ਜਿਸ ਵਿਚ ਉਪਰੋਕਤ ਦੋਵੇਂ ਗੁਣ ਹੋਣ ਅਜਿਹੇ ਸਾਧਨ ਵਿਚ ਜੋ ਪ੍ਰਾਪਤੀ ਹੁੰਦੀ ਹੈ, ਉਸ ਨੂੰ ਸ਼ਬਦਾਰਥ ਅਲੰਕਾਰ ਕਿਹਾ ਜਾਂਦਾ ਹੈ। ਬਾਬਾ ਫ਼ਰੀਦ ਸਬੰਧੀ ਅਸਾਂ ਅਰਥ ਅਲੰਕਾਰਾਂ ਦਾ ਵੇਰਵਾ ਹੀ ਦਿਆਂਗੇ। ਇਨ੍ਹਾਂ ਵਿਚੋਂ ਪ੍ਰਸਿਧ ਅਲੰਕਾਰ ਰੂਪਕ, ਉਪਮਾ ਤੇ ਦ੍ਰਿਸ਼ਟਾਂਤ ਆਦਿ ਦੀ ਹੀ ਬਹੁਲਤਾ ਹੈ ਫ਼ਰੀਦ ਕਾਵ ਵਿਚ।

ਵੰਨਗੀ ਵਜੋਂ ਹੇਠਾਂ ਕੁਝ ਉਦਾਹਰਣਾਂ ਅੰਕਤ ਹਨ:

## ਪੂਰਣ ਉਪਮਾ ਅਲੰਕਾਰ:

1. ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ।
2. ਸੋ ਹੇੜਾ ਘੜਿਆਲ ਜਿਉਂ ਡੁਖੀ ਰੈਣਿ ਵਿਹਾਇ।

## ਅਪੂਰਣ ਉਪਮਾ ਅਲੰਕਾਰ:

1. ਫ਼ਰੀਦਾ ਥੀਉ ਪਵਾਹੀ ਦਭੁ।

ਨੋਟ:—ਪੂਰਣ ਉਪਮਾ ਵਿਚ ਚਾਰ ਚੀਜ਼ਾਂ ਉਪਮੇ, ਉਪਮਾਨ, ਸਾਧਾਰਣ ਧਰਮ ਤੇ ਵਾਚੀ ਸ਼ਬਦ ਆਦਿ ਦਾ ਹੋਣਾ ਜ਼ਰੂਰੀ ਹੈ ਪਰ ਅਪੂਰਣ ਉਪਮਾ ਵਿਚ ਇਨ੍ਹਾਂ ਵਿਚੋਂ ਤਿਨ ਹੁੰਦੀਆਂ ਹਨ ਤੇ ਚੌਥੀ ਅਲੋਪ ਹੁੰਦੀ ਹੈ।

## ਰੂਪਕ ਅਲੰਕਾਰ:

ਇਸ ਵਿਚ ਉਪਮੇ ਨੂੰ ਉਪਮਾਨ ਦਾ ਰੂਪ ਮੰਨ ਲਈਦਾ ਹੈ।

1. ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ।
2. ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ।
3. ਚਿੰਤ ਖਟੋਲਾ, ਵਾਣੁ ਦੁਖ, ਬਿਰਹਾ ਵਿਛਾਵਣ ਲੇਫੁ।
4. ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ।

## ਦ੍ਰਿਸ਼ਟਾਂਤ ਅਲੰਕਾਰ:

"ਫ਼ਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰ ਥੀਆ ਤਿਲਾਹ।
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ।
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹੁ।" ਇਤਿਆਦਿ।

## (ੲ) ਛੰਦਾ ਬੰਦੀ

ਛੰਦ ਤੋਂ ਭਾਵ ਉਹ ਕਾਵਿ ਰਚਨਾ ਹੈ ਜੋ ਪਿੰਗਲ ਦੇ ਨੇਮਾਂ, ਸਿਧਾਂਤਾ ਆਦਿ ਅਨੁਸਾਰ ਲੈ-ਬੱਧ ਕੀਤੀ ਗਈ ਹੋਵੇ। ਲੈ-ਬੱਧਤਾ ਲਈ ਆਵਾਜ਼ਾਂ ਜਾਂ ਧੁਨੀਆਂ ਨੂੰ ਛੋਟਾ ਵਡਾ ਕਰਨਾ ਪੈਂਦਾ ਹੈ। ਛੋਟੇਰੀਆਂ ਧੁਨੀਆਂ (ਮੁਕਤ, ਸਿਹਾਰੀ ਤੇ ਔਂਕੜ) ਨੂੰ ਲਘੂ ਆਖਦੇ ਹਨ ਤੇ ਵਡੇਰੀਆਂ (ਆ, ਈ, ਏ, ਐ, ਔ) ਨੂੰ ਗੁਰੂ। ਪਹਿਲੀ ਦਾ ਚਿੰਨ੍ਹ '।' ਹੈ ਦੂਜੀ ਦਾ 'S'। ਕਈ ਵੇਰ ਅੱਖਰਾਂ ਜਾਂ ਵਰਨਾਂ ਦੀ ਗਿਣਤੀ ਕਰਨੀ ਪੈਂਦੀ ਹੈ। ਛੰਦ ਦੀ ਜਾਂਚ ਕਰਨ ਲਗਿਆਂ ਕਿਸੇ ਵਰਣ ਦੇ ਉਚਾਰਣ ਨਾਲ ਜਿੰਨੀ ਧੁਨੀ ਉਪਜਦੀ ਹੈ ਉਸ ਦੀ ਮਾਤਰਾ ਅਖਵਾਉਂਦੀ ਹੈ 'ਕਰਮਾਂ' ਸ਼ਬਦਾਂ ਵਿਚ ਕ+ਰ+ਮ+ਅ, ਚਾਰ ਧੁਨੀਆਂ ਅਥਵਾ ਮਾਤਰਾਂ ਹਨ। ਕਈ ਵੇਰ ਲਘੂ, ਗੁਰੂ ਧੁਨੀਆਂ ਅਨੁਸਾਰ ਵੀ ਅਸੀਂ ਛੰਦ ਰਚਦੇ ਹਾਂ। ਉਦੋਂ ਇਹ ਵੱਖਰੇ ਵੱਖਰੇ ਨਾਵਾਂ ਦੇ ਧਾਰਨੀ ਹੋ ਜਾਂਦੇ ਹਨ; ਤਿੰਨ ਗੁਰੂ, ਮਗਣ; ਦੋ ਗੁਰੂ ਵਿਚਕਾਰ ਲਘੂ ਰਗਣ; ਦੋ ਗੁਰੂ ਅੰਤ ਲਘੂ, ਤਗਣ; ਇਕ ਲਘੂ, ਅੰਤ ਦੋ ਗੁਰੂ, ਯਗਣ; ਦੋ ਲਘੂ ਅੰਤ ਗੁਰੂ, ਸਗਣ; ਇਕ ਗੁਰੂ ਅੰਤ ਦੋਵੇਂ ਲਘੂ, ਭਗਣ; ਤਿੰਨੇ ਲਘੂ, ਨਗਣ; ਦੋ ਲਘੂ, ਵਿਚਕਾਰ ਗੁਰੂ-ਜਗਣ ਆਦਿ। ਉਪਰੋਕਤ ਵਿਵਰਣ ਅਨੁਸਾਰ ਛੰਦਾਂ ਦੇ ਤਿੰਨ ਭੇਦ ਹਨ :

(1) ਵਰਨਿਕ ਛੰਦ
(2) ਮਾਤਰਿਕ ਛੰਦ
(3) ਗਣਿਕ ਛੰਦ

ਹੁਣ ਅਸੀਂ ਵੇਖਦੇ ਹਾਂ ਕਿ ਬਾਬੇ ਫ਼ਰੀਦ ਦੇ ਛੰਦ ਕਿਸ ਪ੍ਰਕਾਰ ਵਿਚੋਂ ਹਨ।

ਬਾਬੇ ਫ਼ਰੀਦ ਨੇ ਕੋਈ ਵਰਣਿਕ ਛੰਦ ਨਹੀਂ ਲਿਖਿਆ ਤੇ ਨਾ ਹੀ ਕੋਈ ਗਣਿਕ ਛੰਦ। ਉਨ੍ਹਾਂ ਦੀ ਸਾਰੀ ਪ੍ਰਾਪਤ ਰਚਨਾ ਮਾਤ੍ਰਿਕ ਛੰਦ ਵਿਚ ਹੈ। ਮਾਤ੍ਰਿਕ ਛੰਦ ਦੇ ਭੇਦਾਂ ਵਿਚੋਂ ਉਨ੍ਹਾਂ ਦੋਹਿਰੇ ਨੂੰ ਵਿਸ਼ੇਸ਼ਤਾ ਦਿਤੀ ਹੈ। ਇਕ ਅੱਧੀ ਥਾਂ ਕੋਈ ਸ਼ਲੋਕ ਸਾਨੂੰ ਸੋਰਠਾ ਵੀ ਲਗਦਾ ਹੈ, ਚੌਪਈ ਵਾਂਗ ਵੀ ਕੁਝ ਸਲੋਕਾਂ ਦੀ ਧਾਰਨਾ ਹੈ। ਆਓ ਵੇਖੀਏ ਇਹ ਸ਼ਲੋਕ ਉਪਰੋਕਤ ਛੰਦਾਂ ਦੇ ਨਿਯਮ ਕਿਥੋਂ ਤੀਕ ਮੰਨਦੇ ਹਨ। ਉਦਾਹਰਣ ਸਹਿਤ ਏਨ੍ਹਾਂ ਸ਼ਲੋਕਾਂ ਦਾ ਸੰਖੇਪ ਵੇਰਵਾ ਦਿਤਾ ਜਾਂਦਾ ਹੈ :

ਦੋਹਿਰਾ :

ਅਜੁ ਨਾ ਸੁਤੀ ਕੰਤ ਸਿਉ,
ਅੰਗੁ ਮੁੜੇ ਮੁੜਿ ਜਾਇ।

ਜਾਇ ਪੁਛਹੁ ਡੋਹਾਗਣੀ,
ਤੁਮ ਕਿਉ ਰੈਣਿ ਵਿਹਾਇ ।

ਨਿਯਮ :

ਦੋਹਿਰੇ ਵਿਚ ਦੋ ਤੁਕਾਂ ਤੇ ਹਰ ਤੁਕ ਵਿਚ ਚੌਵੀ ਮਾਤਰਾਂ ਹੁੰਦੀਆਂ ਹਨ, ਤੇਰ੍ਹਾਂ-ਗਿਆਰ੍ਹਾਂ ਮਾਤਰਾਂ ਤੇ ਬਿਸਰਾਮ ਹੁੰਦਾ ਹੈ ਤੇ ਅੰਤ ਵਿਚ ਇਕ ਗੁਰੂ ਤੇ ਇਕ ਲਘੂ ਧੁਨੀ ਹੁੰਦੀ ਹੈ। ਉਪਰਲੇ ਸ਼ਲੋਕ ਵਿਚ ਇਹ ਚੀਜ਼ਾਂ ਹਨ :

ਉਪਰੋਕਤ ਦੋਹਿਰਾ :

| | |
|---|---|
| ਦੋ ਤੁਕਾਂ— | ਹਨ । |
| ਪਹਿਲੀ ਤੁਕ— | 24 ਮਾਤਰਾਂ, ਹਨ। |
| ਦੂਜੀ ਤੁਕ— | 24 ਮਾਤਰਾਂ, ਹਨ। |
| ਪਹਿਲੀ ਤੁਕ— | 13, 11 ਤੇ ਨਹੀਂ 11, 13 ਤੇ ਬਿਸਰਾਮ ਹੈ। |
| ਦੂਜੀ ਤੁਕ— | 13, 11 ਤੇ ਬਿਸਰਾਮ. ਹੈ। |
| ਅੰਤ ਵਿਚ— | ਇਕ ਗੁਰੂ, ਲਘੂ ਹੈ। |

ਸੋਰਠਾ :

ਇਕੁ ਫਿਕਾ ਨਾ ਗਾਲਾਇ,
ਸਭਨਾ ਮੈ ਸਚਾ ਧਣੀ ।
ਹਿਆਉ ਨਾ ਕੈਹੀ ਠਾਹਿ,
ਮਾਣਕ ਸਭ ਅਮੋਲਵੇ ।

ਨਿਯਮ :

ਦੋ ਤੁਕਾਂ, ਹਰ ਤੁਕ ਚੌਵੀ ਮਾਤਰੀ, ਗਿਆਰ੍ਹਾਂ-ਤੇਰ੍ਹਾਂ ਤੇ ਬਿਸਰਾਮ ਤੇ ਅੰਤ ਬੇ-ਮੇਲ।

ਉਪਰੋਕਤ ਸੋਰਠਾ

| | |
|---|---|
| ਦੋ ਤੁਕਾਂ— | ਹਨ। |
| ਪਹਿਲੀ ਤੁਕ— | 24 ਮਾਤਰਾਂ, ਹਨ। |

| | |
|---|---|
| ਦੂਜੀ ਤੁਕ— | 24 ਮਾਤਰਾਂ, ਹਨ। |
| ਪਹਿਲੀ ਤੁਕ— | 11-13 ਤੇ ਨਹੀਂ 22-12 ਤੇ ਬਿਸਰਾਮ ਹੈ। |
| ਦੂਜੀ ਤੁਕ— | 11-13 ਤੇ ਨਹੀਂ 12-12 ਤੇ ਬਿਸਰਾਮ ਹੈ। |
| ਅੰਤ— | ਬੇ ਮੇਲ ਹੈ। |

ਚੌਪਈ :

ਫਰੀਦਾ ਥੀਉ, ਪਵਾਹੀ ਦਭੁ
ਜੇ ਸਾਂਈਂ, ਲੋੜਹਿ ਸਭੁ।
ਇਕੁ ਛਿਜਹਿ ਬਿਆ, ਲਤਾੜੀਅਹਿ।
ਤਾ ਸਾਈਦੈਦਰਿ ਵਾੜੀਅਹਿ

ਨਿਯਮ:

ਚਾਰ ਤੁਕਾਂ; ਹਰ ਤੁਕ ਵਿਚ ਪੰਦਰਾਂ ਮਾਤਰਾਂ ਤੇ ਕਈ ਵੇਰ ਸੋਲ੍ਹਾਂ ਵੀ ਹੋ ਜਾਂਦੀਆਂ ਹਨ; ਅੱਠ, ਸੱਤ ਜਾਂ ਅੱਠ, ਅੱਠ ਤੇ ਬਿਸਰਾਮ।

ਉਪਰੋਕਤ ਚੌਪਈ:

| | |
|---|---|
| ਚਾਰ ਤੁਕਾ— | ਹਨ। |
| ਪਹਿਲੀ ਤੁਕ— | 15 ਮਾਤਰਾਂ ਤੇ 8-7 ਤੇ ਬਿਸਰਾਮ, ਹੈ। |
| ਦੂਜੀ ਤੁਕ \| | 12 ਮਾਤਰਾਂ ਤੇ 6-6 ਤੇ ਬਿਸਰਾਮ, ਹੈ। |
| ਤੀਜੀ ਤੁਕ | 15 ਮਾਤਰਾਂ, 8-7 ਤੇ ਬਿਸਰਾਮ, ਹੈ। |
| ਚੌਥੀ ਤੁਕ— | 16 ਮਾਤਰਾਂ, 8-8 ਤੇ ਬਿਸਰਾਮ, ਹੈ। |

ਪਿੰਗਲ ਭਾਵੇਂ ਬਾਬੇ ਫਰੀਦ ਦੀ ਰਚਨਾ ਵਿਚ ਕੋਈ ਦੋਸ਼ ਵੇਖੇ, ਲਹਿੰਦੀ ਬੋਲੀ ਵਿਚ ਕੀਤੀ ਇਹ ਰਚਨਾ ਸੱਜਰੀ ਤੇ ਰਸ-ਭਿੰਨੀ ਰਹੇਗੀ ਕਿਉਂਕਿ ਇਸ ਦੀ ਪਰੇਰਨਾ ਇਕ ਫਿਰਕੇ ਜਾਂ ਧਰਮ ਲਈ ਨਹੀਂ ਇਹ ਰਚਨਾ ਸਮੁੱਚੀ ਮਨੁੱਖਤਾ ਲਈ ਹੈ-ਏਸੇ ਲਈ ਪ੍ਰੋ. ਪ੍ਰੀਤਮ ਸਿੰਘ ਹੋਰੀਂ ਇਸ ਦੀ "ਸ੍ਰਬ ਪ੍ਰੀਯਤਾ" ਦੇ ਕਾਇਲ ਹਨ।

———

# ਸ਼ੇਖ਼ ਫ਼ਰੀਦ ਦਾ ਸੰਦੇਸ਼-ਪ੍ਰਗਟਾਉ ਅਤੇ ਕਾਵਿ-ਕਲਾ ਦੀ ਨਿਪੁੰਨਤਾ

ਸ਼ੇਖ਼ ਫ਼ਰੀਦੁੱਦੀਨ ਮਸਊਦ ਗੰਜ ਸ਼ੱਕਰ ਪੰਜਾਬੀ ਸਾਹਿੱਤ ਦਾ ਮੋਢੀ ਅਤੇ ਪਹਿਲੀ ਪੰਜਾਬੀ ਸੂਫ਼ੀ ਵਿਚਾਰ-ਪਰਪਾਟੀ ਦਾ ਸੰਚਾਲਕ ਸੀ। ਇਸ ਕਰਕੇ ਦੂਜੀ ਪੰਜਾਬੀ ਸੂਫ਼ੀ ਵਿਚਾਰ-ਪਰਪਾਟੀ ਦੇ ਮੋਢੀ, ਸ਼ਾਹ ਹੁਸੈਨ, ਅਤੇ ਉਸ ਦੇ ਅਨੁਸਾਰੀ ਬੁੱਲ੍ਹਾ ਨਾਲੋਂ ਫ਼ਰੀਦ ਦੀ ਕਾਵਿ-ਰਚਨਾ ਦਾ ਸੰਦੇਸ਼ ਅਤੇ ਕਾਵਿ-ਕਲਾ ਦਾ ਮੁਹਾਂਦਰਾ ਵੱਖਰਾ ਹੈ।

ਦੂਜੇ ਦੌਰ ਦੇ ਪੰਜਾਬੀ ਸੂਫ਼ੀ ਕਵੀਆਂ ਨੇ ਭਾਰਤੀ ਅਧਿਆਤਮਕ ਦਰਸ਼ਨ ਤੋਂ ਵਧੇਰੇ ਪ੍ਰੇਰਨਾ ਲਈ ਪ੍ਰਤੀਤ ਹੁੰਦੀ ਹੈ ਅਤੇ ਕਈ ਵਿਚਾਰ ਪੱਖਾਂ ਨੂੰ ਪਰੰਪਰਾ-ਗਤ ਰੂਪ ਵਿਚ ਹੀ ਅਪਣਾ ਲਿਆ ਹੈ। ਰੂਹ-ਚੱਕਰ ਅਤੇ ਚੌਰਾਸੀ ਲੱਖ ਜੂਨਾਂ ਵਲ ਸ਼ਾਹ ਹੁਸੈਨ ਨੇ ਸੰਕੇਤ ਕੀਤਾ ਹੈ ਅਤੇ ਬੁਲ੍ਹੇ ਨੇ ਹਿੰਦੂ ਅਵਤਾਰਾਂ ਦੇ ਚਿੰਨ੍ਹ ਅਤੇ ਉਪਾਸ਼ਨਾ-ਢੰਗ ਨੂੰ ਆਪਣੀ ਰਚਨਾ ਵਿਚ ਆਦਰ ਨਾਲ ਦੁਹਰਾਇਆ ਹੈ। ਮਸਤੀ ਦੇ ਕਾਮਣ, ਹਿੰਦੀ ਦਾ ਖੁੱਲ੍ਹਾ ਪ੍ਰਗਟਾਵਾ ਅਤੇ ਮੁਰਸ਼ਦ ਲਈ ਲੋਚੜੇ ਦੀ ਹੱਦ ਤੀਕ ਉਪ-ਭਾਵੁਕਤਾ ਆਦਿ ਪੱਖ ਜਿਹੜੇ ਸ਼ਾਹ ਹੁਸੈਨ ਅਤੇ ਬੁੱਲੇ ਦੀ ਰਚਨਾ ਵਿੱਚ ਹੱਦਾ-ਬੰਨੇ ਤੋੜਦੇ ਪ੍ਰਤੀਤ ਹੁੰਦੇ ਹਨ, ਸ਼ੇਖ਼ ਫ਼ਰੀਦ ਦੀ ਰਚਨਾ ਵਿਚੋਂ ਨਹੀਂ ਝਲਕਦੇ। "ਰਾਂਝਣ ਰਾਂਝਣ ਫਿਰਾਂ ਢੂੰਡੇਂਦੀ ਰਾਂਝਣ ਮੇਰੇ ਨਾਲ ਨੀ", ਕਹਿੰਦਾ ਹੋਇਆ ਵੀ ਸ਼ਾਹ ਹੁਸੈਨ ਉਪ-ਭਾਵੁਕਤਾ ਦੀ ਹੱਦ ਤੀਕ ਬਿਹਬਲਤਾ ਅਤੇ ਮਾਨਸਿਕ-ਪੀੜਾ ਦਰਸਾਉਂਦਾ ਹੈ, ਪਰ "ਰਖੇ ਰੱਬ ਹਿਆਲੀਐ" ਕਹਿੰਦਾ ਹੋਇਆ ਸ਼ੇਖ਼ ਫ਼ਰੀਦ ਦ੍ਰਿੜ੍ਹਤਾ ਅਤੇ ਸਿਦਕ ਵਾਲਾ ਸੂਫ਼ੀ ਦਰਵੇਸ਼ ਸਿੱਧ ਹੁੰਦਾ ਹੈ।

ਸ਼ੇਖ਼ ਫ਼ਰੀਦ ਨਿਰੋਲ ਪੰਜਾਬੀ ਸੂਫ਼ੀ ਕਵੀ ਤਾਂ ਹੈ, ਪਰ ਪੂਰਨ ਭਾਂਤ ਅਧਿਆਤਮਵਾਦੀ ਨਹੀਂ, ਇਸ ਕਰਕੇ ਕਿਹਾ ਜਾਂਦਾ ਹੈ ਕਿ ਉਹ ਅਰਧ-ਅਧਿਆਤਮਕ ਰੁਚੀਆਂ ਵਾਲਾ ਸੂਫ਼ੀ ਦਰਵੇਸ਼ ਹੈ। ਉਸ ਨੇ ਵੇਦਾਂਤ ਅਤੇ ਹੋਰ ਭਾਰਤੀ ਅਧਿਆਤਮਕ ਵਿਚਾਰ-ਧਾਰਾ ਵਾਲੇ ਸ਼ਾਸਤਰਾਂ ਦੇ ਸਿਧਾਂਤਾਂ ਅਨੁਸਾਰ ਆਤਮਕ ਬਰੀਕੀਆਂ ਦੀ ਵਿਆਖਿਆ ਅਤੇ ਵਿਸ਼ਲੇਸ਼ਣ ਨਹੀਂ ਕੀਤਾ ਅਤੇ ਨਾ ਹੀ ਆਤਮਕ-ਅਨੁਭਵ ਦੀ ਨਿਰੋਲ ਦਾਰਸ਼ਨਿਕ ਵਿਆਖਿਆ ਕੀਤੀ

ਹੈ, ਸਗੋਂ ਉਸ ਨੇ ਮਨੁੱਖਾ ਜੀਵਨ ਨੂੰ ਆਦਰਸ਼ਕ ਬਣਾਉਣ ਲਈ ਉੱਚਾ-ਸੁੱਚਾ ਜੀਵਨ-ਸੰਦੇਸ਼ ਅਤੇ ਸਦਾਚਾਰਕ ਸਿੱਖਿਆ ਦਿੱਤੀ ਹੈ । ਪਰ ਮਨੁੱਖੀ ਜ਼ਿੰਦਗੀ ਨੂੰ ਆਦਰਸ਼ਕ ਕੁਠਾਲੀ ਵਿੱਚ ਢਾਲਣ ਲਈ ਜਿੰਨੇ ਕਰੜੇ ਨੇਮਾਂ ਦੀ ਪਾਲਣਾ ਕਰਨ ਲਈ ਸ਼ੇਖ਼ ਫ਼ਰੀਦ ਨੇ ਉਪਦੇਸ਼ ਦਿੱਤਾ ਹੈ, ਸ਼ਾਇਦ ਹੀ ਕਿਸੇ ਹੋਰ ਦਰਵੇਸ਼ ਜਾਂ ਭਗਤ ਨੇ ਦਿੱਤਾ ਹੋਵੇ ਫ਼ਰੀਦ ਦੇ ਵਿਚਾਰ ਅਨੁਸਾਰ ਇਹ 'ਅਲੂਣੀ-ਸਿਲ' ਚੱਟਣੀ ਬਹੁਤ ਕਠਨ ਕੰਮ ਹੈ ।

ਸ਼ੇਖ਼ ਫ਼ਰੀਦ ਦੀ ਕਾਵਿ-ਰਚਨਾ ਵਿਚੋਂ ਭਾਵੇਂ ਕਈ ਸਿਧਾਂਤਕ ਵਿਚਾਰ ਉਜਾਗਰ ਹੁੰਦੇ ਹਨ, ਪਰ ਵਿਸ਼ੇਸ਼ ਤੌਰ ਤੇ ਚਾਰ ਅੰਗ ਅਜਿਹੇ ਹਨ, ਜਿਹੜੇ ਉਸ ਦੀ ਮਹਾਨ ਸ਼ਖ਼ਸੀਅਤ, ਉਚੇਰੀ ਰਹਿਣੀ-ਬਹਿਣੀ ਅਤੇ ਸਰਬ-ਪ੍ਰੀਅਤਾ ਦੇ ਰੰਗ ਉਘਾੜਦੇ ਹਨ—

(ੳ) ਮਾਨਵਤਾ ਦਾ ਆਦਰ ਅਤੇ ਉਸ ਵਿਚ ਡੂੰਘੇਰਾ ਸਿਦਕ ।

(ਅ) ਪ੍ਰਭੂ-ਮਿਲਾਪ ਲਈ ਲਗਨ ਅਤੇ ਪ੍ਰੇਮ ਦੀ ਚਿਣਗ ਨੂੰ ਮਘਦਿਆਂ ਰੱਖਣ ਲਈ ਸਦਾਚਾਰਕ-ਰਹਿਣੀ ਉਪਰ ਜ਼ੋਰ ਦੇਣਾ ਅਤੇ ਉੱਚਕਿਰਿਆ ਵਿਚ ਵਿਘਨ ਨਾ ਪੈਣ ਦੇਣਾ ।

(ੲ) ਸਿਦਕ-ਦਿਲੀ ਨਾਲ ਭਾਣਾ ਮਨਣਾ ।

(ਸ) ਮੁਰਸ਼ਦ ਦੀ ਸ਼ਰਣ ਲੈ ਕੇ, ਉਸ ਦੇ ਉਪਦੇਸ਼ ਅਨੁਸਾਰ ਜੀਵਨ ਪ੍ਰਵਾਹ ਨੂੰ ਚਲਾਉਣਾ ਅਤੇ ਸਵੈ-ਪਹਿਚਾਨ ਉੱਪਰ ਜ਼ੋਰ ਦੇਣਾ ।

ਸ਼ੇਖ਼ ਫ਼ਰੀਦ ਦੀ ਰਚਨਾ ਵਿੱਚ ਮਾਨਵਤਾ ਦਾ ਆਦਰਸ਼ ਵਧੇਰੇ-ਸਰਬ-ਪ੍ਰੀਅਤਾ ਦਾ ਧਾਰਨੀ ਹੈ ਅਤੇ ਉਸ ਦੀ ਨਿਪੁੰਨ ਸ਼ਖ਼ਸੀਅਤ ਦੀ ਗਵਾਹੀ ਭਰਦਾ ਹੈ । ਅਸਲ ਵਿੱਚ ਇਹ ਵਿਚਾਰ ਅੰਸ਼ ਹੀ ਮਹਾਨ ਸਾਹਿੱਤਕ ਦੇਣ ਹੈ । ਸੰਸਾਰਕ ਸਭਿਅਤਾ ਦੇ ਆਰੰਭਕ-ਪੜਾਵਾਂ ਤੋਂ ਲੈ ਕੇ ਹੁਣ ਤੀਕ, ਉਹ ਹੀ ਸਾਹਿੱਤ ਕਿਰਤ ਮਹਾਨ ਗਿਣੀ ਜਾਂਦੀ ਰਹੀ ਹੈ, ਜਿਹੜੀ ਮਾਨਵਤਾ ਦੀ ਪੂਰਨ ਭਾਂਤ ਧਾਰਨੀ ਬਣ ਸਕੀ ਹੈ । ਅਜੋਕੇ ਨਿਰੋਲ ਭਾਂਤ ਦੇ ਅਗਾਂਹਗਾਮੀ ਸਹਿਤ ਵਿੱਚ ਵੀ ਮਾਨਵ-ਵਾਦੀ ਸਮਾਜ ਪੱਖ ਨੂੰ ਮਹਾਨਤਾ ਪ੍ਰਾਪਤ ਹੈ, ਅਤੇ ਆਉਣ ਵਾਲੇ ਸਮਾਨਤਾ-ਵਾਦੀ ਸਮਾਜ ਵਿੱਚ ਵੀ ਇਨਸਾਨੀਅਤ ਦੇ ਹਿਤ ਨੂੰ ਵਧੇਰੇ ਆਦਰ ਮਿਲਣ ਦੀ ਸੰਭਾਵਨਾ ਹੋਵੇਗੀ । ਇਸ ਦ੍ਰਿਸ਼ਟੀ ਅਨੁਸਾਰ ਆਖਿਆ ਜਾ ਸਕਦਾ ਹੈ ਕਿ ਫ਼ਰੀਦ ਦੀ ਰਚਨਾ ਵਿਚ ਮਾਨਵਤਾ ਦਾ ਅੰਸ਼ ਉਸ ਦੀ ਮਹਾਨਤਾ ਦਾ ਸੂਚਕ ਹੈ । ਫ਼ਰੀਦ ਵਿਸ਼ਵਾਸ ਨਾਲ ਕਹਿੰਦਾ ਹੈ...

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ,<br>
ਜੇ ਤਉ ਪਿਰਿਆ ਦੀ ਸਿਕ, ਹਿਆਉ ਨ ਠਾਹੇ ਕਹੀਦਾ ।

ਉਹ ਤਾਂ ਬੁਰੇ ਦਾ ਵੀ ਭਲਾ ਚਿਤਵਦਾ ਹੈ...

ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹਢਾਇ,
ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ।

ਸ਼ੇਖ ਫਰੀਦ ਦੇ ਵਿਚਾਰ ਅਨੁਸਾਰ ਜੀਵਨ ਦੀ ਉੱਚਤਾ ਅਤੇ ਪਰਮ-ਸੱਚ ਦੀ ਪ੍ਰਾਪਤੀ, ਸਦਾਚਾਰਕ ਰਹਿਣੀ-ਬਹਿਣੀ ਵਿਚ ਪਰਪੱਕ ਹੋਣ ਨਾਲ ਮਿਲਦੀ ਹੈ। ਇਹੋ ਕਥਨ 'ਸੁਚ ਹੋਵੈ ਤਾਂ ਸੱਚੁ ਪਾਈਐ' ਗੁਰਮਤ ਦਾ ਹੈ। ਅਤੇ ਸਦਾਚਾਰਕ-ਨਿਆਇ ਦਾ ਪਹਿਲਾ ਨਿਯਮ ਬੁਰਾਈਆਂ ਦਾ ਤਿਆਗ ਹੈ।

ਫਰੀਦਾ ਜਿਨੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ,
ਮਤੁ ਸਰਮਿੰਦਾ ਥੀਵਹੀ, ਸਾਂਈ ਦੈ ਦਰਬਾਰਿ।

ਪਰ ਕੀ ਹਿੰਦੂ ਅਤੇ ਕੀ ਮੁਸਲਮ, ਮਨੁੱਖ-ਮਨ ਬੋੜੇ ਕੀਤੀਆਂ ਸਾਧਿਆ ਨਹੀਂ ਜਾਂਦਾ, ਇਸ ਕਰਕੇ ਫਰੀਦ ਨੇ ਮਨੁੱਖ-ਮਨ ਨੂੰ ਭੈ-ਭੀਤ ਕਰਨ ਵਾਲਾ ਡਰਾਵਾ ਦਿੱਤਾ ਹੈ, ਤਾਂ ਜੋ ਸਰਬ-ਪ੍ਰਾਣੀ-ਮਨ ਬੁਰਾਈਆਂ ਤੋਂ ਸੰਕੋਚ ਕਰਦਾ ਹੋਇਆ ਸਦਾਚਾਰਕ-ਕਰਣੀ ਵਿਚ ਉੱਚਤਾ ਪ੍ਰਾਪਤ ਕਰੇ। ਭਾਰਤੀ ਦਰਸ਼ਨ ਵਿੱਚ ਨਰਕ ਅਤੇ ਸਵਰਗ ਅਜਿਹੇ ਦੋ ਚਿੰਨ੍ਹ ਹਨ, ਜਿਨ੍ਹਾਂ ਦੀ ਪ੍ਰੇਰਨਾ ਨਾਲ ਜੀਵ ਨੂੰ ਬੁਰਾਈਆਂ ਤੋਂ ਰੋਕਿਆ ਗਿਆ ਹੈ। ਫਰੀਦ ਤਾਂ ਹੋਰ ਵੀ ਕਰੜੀ ਸਜ਼ਾ ਦੇ ਵਰਨਣ ਕਰਦਾ ਹੈ—

ਫਰੀਦਾ, ਵੇਖੁ ਕਪਾਹੈ ਜਿ ਥੀਆ, ਜਿ ਸਿਰਿ ਥੀਆ ਤਿਲਾਹ
ਕਮਾਦੈ ਅਰੁ ਕਾਗਦੈ, ਕੁੰਨੇ ਕੋਇਲਿਆਹ,
ਮੰਦੇ ਅਮਲ ਕਰੇਦਿਆ, ਇਹ ਸਜਾਇ ਤਿਨਾਹ।

ਇਥੇ ਇਕ ਗਲ ਖ਼ਾਸ ਤੌਰ ਤੇ ਵਿਚਾਰਨ ਯੋਗ ਹੈ, ਉਹ ਇਹ ਕਿ ਸਦਾਚਾਰਕ ਉਚਤਾ ਅਤੇ ਜੀਵਨ ਦੀ ਸਵੱਛਤਾ ਨਾਲ ਸਤੁ-ਪ੍ਰਾਪਤੀ, 'ਤਰੀਕਤ' ਨਾਲ ਨਹੀਂ ਹੁੰਦੀ, ਸਗੋਂ ਭਾਈ ਗੁਰਦਾਸ ਵਾਂਗ, 'ਗੁਰਮੁਖਿ ਮਾਇਆ ਵਿਚ ਉਦਾਸੀ' ਦੇ ਕਥਨ ਅਨੁਸਾਰ, ਘਰ ਵਿਚ ਰਹਿ ਕੇ ਆਪਣੇ ਅੰਦਰੋਂ ਹੀ ਹੁੰਦੀ ਹੈ। ਇਸ ਦ੍ਰਿਸ਼ਟੀ ਅਨੁਸਾਰ ਹੀ ਫਰੀਦ ਨੇ ਸਿੱਧਾਂ ਅਤੇ ਜੋਗੀਆਂ ਨਾਲ ਉਤਰੀ ਭਾਰਤ ਦੇ ਇਕ ਧਾਰਮਕ-ਸਥਾਨ ਉਪਰ ਹੋਈ ਪ੍ਰਸ਼ਨੋਤਰੀ ਸਮੇਂ ਨਿਰਣਾਤਮਕ ਲਹਿਜੇ ਵਿਚ ਆਖਿਆ ਸੀ—

ਵਸੈ ਰੱਬ ਹਿਆਲੀਐ, ਜੰਗਲੁ ਕਿਆ ਢੂਢਹਿ।

ਫਰੀਦ ਦੀ ਰਚਨਾ ਵਿਚ ਸਿਦਕ-ਦਿਲੀ ਨਾਲ ਭਾਣਾ ਮੰਨਣ ਦੇ ਸਿਧਾਂਤ ਦੀ ਸਿਖਰ ਹੈ। ਇਸ ਪੱਖ ਤੋਂ ਉਸ ਦੇ ਜੀਵਨ ਅਤੇ ਸ਼ਖ਼ਸੀਅਤ ਦੀ ਗੌਰਵਤਾ ਹੋਰ ਵਧ ਜਾਂਦੀ ਹੈ।

ਇਹ ਪ੍ਰਕਾਰ ਆਮ ਪ੍ਰਤੀਤ ਕੀਤਾ ਜਾਂਦਾ ਹੈ ਕਿ ਜੀਵਨ ਵਿਚ ਵਾਪਰਦੀਆਂ ਔਕੜਾਂ ਸਮੇਂ ਹਰ ਵਿਸ਼ੇਸ਼ ਪ੍ਰਾਣੀ, ਨਿਰਾਸ਼ ਅਤੇ ਅਸੰਤੁਲਨ ਹੋ ਜਾਂਦਾ ਹੈ ਅਤੇ ਕਾਦਰ ਅੱਗੇ ਗਿਲਾ-ਗੁਜ਼ਾਰੀ ਕਰਨ ਲੱਗ ਪੈਂਦਾ ਹੈ। ਪਰ ਇਸ ਕਰਤਾ ਦੇ ਸਮੁੱਚੇ ਜੀਵਨ-ਕਰਮ ਵਿਚ ਕੋਈ ਵੀ ਉਦਾਹਰਣ ਅਜਿਹੀ ਨਹੀਂ ਮਿਲਦੀ, ਸਗੋਂ ਉਹ ਰੱਬ ਦੀ ਰਜ਼ਾ ਵਿਚ ਰਹਿਣ ਦਾ ਉਪਦੇਸ਼ ਦਿੰਦਾ ਹੈ।

ਜਿਧਰਿ ਰਬ ਰਜਾਇ, ਵਹਣੁ ਤਿਦਾਊ ਗੰਉ ਕਰੇ।

ਸ਼ੇਖ਼ ਫ਼ਰੀਦ, ਮੁਰਸ਼ਦ ਦੀ ਸ਼ਰਨ ਵਿਚ ਰਹਿਕੇ, ਉਸ ਦੇ ਹੁਕਮ ਅਨੁਸਾਰ ਸਵੈ-ਪਹਿਚਾਨ ਕਰਕੇ, ਜੀਵਨ-ਪ੍ਰਵਾਹ ਵਿੱਚ ਮਾਨਸਿਕ-ਸੰਤੁਸ਼ਟੀ ਪ੍ਰਾਪਤ ਕਰਨਾ ਲੋੜਦਾ ਹੈ। ਗੁਰਮਤਿ ਅਨੁਸਾਰ ਆਦਰਸ਼ਕ ਜੀਵਨ ਦੀ ਉਚੱਤਾ ਦਾ ਮੂਲ "ਗੁਰ ਪ੍ਰਸਾਦਿ" ਅਰਥਾਤ ਗੁਰੂ ਦੀ ਕਿਰਪਾ, ਵਿੱਚ ਹੈ। ਪਰ ਪੰਜਾਬੀ ਦੇ ਧਾਰਮਿਕ-ਕਵਿ ਵਿਚ ਸਭ ਤੋਂ ਪਹਿਲਾਂ, ਇਸ ਸਿਧਾਂਤਕ-ਕਥਨ ਨੂੰ ਫ਼ਰੀਦ ਨੇ ਹੀ ਦਰਸਾਇਆ ਹੈ। ਸੂਫ਼ੀਆਂ ਦੇ ਇਸ਼ਟ ਦਾ ਇਹ ਪਹਿਲਾ ਨੇਮ ਹੈ ਕਿ ਮਾਨਸਿਕ ਅਤੇ ਆਤਮਕ ਉਚਤਾ ਪ੍ਰਾਪਤ ਕਰਨ ਲਈ ਗੁਰੂ ਜਾਂ ਮੁਰਸ਼ਦ ਅੱਗੇ ਆਪਾ ਪੇਸ਼ ਕਰਨਾ। ਪਰ ਇਸ ਦੇ ਉਲਟ ਸੈਮਟਿਕ ਕੌਮਾਂ ਦੇ ਇਸ਼ਟ ਅਨੁਸਾਰ ਇਹ ਸਥਾਨ ਨਬੀ ਨੂੰ ਪ੍ਰਾਪਤ ਹੁੰਦਾ ਸੀ।

ਫ਼ਰੀਦ ਦਾ ਨਿਸ਼ਚੈ ਹੈ ਕਿ ਮੁਰਸ਼ਦ ਦੇ ਹੁਕਮ ਅਨੁਸਾਰ ਅਮਲ ਕਰਨ ਅਤੇ ਆਪਾ ਪਛਾਨਣ ਨਾਲ, ਜੀਵਨ ਵਿੱਚ ਕਾਲੀਆਂ ਰੁਚੀਆਂ ਨਹੀਂ ਪ੍ਰਵੇਸ਼ ਕਰ ਸਕਦੀਆਂ ਅਤੇ ਸੂਝ ਦਾ ਪੱਧਰ ਵੀ ਉਚੇਰਾ ਹੋ ਜਾਂਦਾ ਹੈ।

ਫ਼ਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖੁ
ਆਪਨੜੇ ਗਿਰੀਵਾਨ ਮਹਿ ਸਿਰ ਨੀਵਾ ਕਰਿ ਦੇਖੁ।

ਇਸ ਕਰਤਾ ਦੀ ਕਾਵਿ-ਰਚਨਾ ਦੇ ਸੰਦੇਸ਼ ਪ੍ਰਗਟਾਉ ਨੂੰ ਸੰਖਿਪਤ ਰੂਪ ਵਿੱਚ ਦਰਸਾਉਣ ਤੋਂ ਉਪਰੰਤ, ਉਸ ਦੇ ਕਾਵਿ-ਰੂਪ ਨੂੰ ਵੀ ਵਿਚਾਰਨ ਦੀ ਲੋੜ ਹੈ: ਕਿਉਂਕਿ ਸਿਧਾਂਤ-ਪ੍ਰਗਟਾਉ ਦੀ ਗੌਰਵਤਾ ਅਤੇ ਰੂਪ ਦੇ ਸੁਮੇਲ ਕਰਕੇ ਹੀ ਇਨ੍ਹਾਂ ਦੀ ਕਵਿਤਾ ਮਹਾਨ ਬਣੀ ਹੈ।

ਫ਼ਰੀਦ ਨੇ ਆਪਣੇ ਭਾਵ ਪ੍ਰਗਟਾਉਣ ਲਈ ਬੜੀ ਸਾਦੀ, ਸਰਲ ਅਤੇ ਜਨ-ਸਾਧਾਰਨ ਦੀ ਭਾਸ਼ਾ ਵਰਤੀ ਹੈ। ਇਸ ਭਾਸ਼ਾ-ਪ੍ਰਯੋਗ ਵਿਚੋਂ ਤਿੰਨ ਗੁਣ ਵਿਸ਼ੇਸ਼ ਤੌਰ ਤੇ ਉਭਰਦੇ ਹਨ: ਸੰਕੋਚ ਭਰਪੂਰ ਵਰਣਨ, ਭਾਸ਼ਾ ਦੀ ਮਿਠਾਸ, ਘਰੋਗੀ ਰੰਗ ਅਤੇ ਸੁਲਝਿਆ ਹੋਇਆ ਲੋਕ-ਮੁਹਾਵਰਾ।

ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ 4 ਸ਼ਬਦ ਅਤੇ 112 ਸ਼ਲੋਕ ਅੰਕਿਤ ਹਨ, ਜਿਨ੍ਹਾਂ ਵਿਚ ਕਹਿਰਾਂ ਦਾ ਸੰਕੋਚ ਹੈ ਅਤੇ ਦੋ ਦੋ ਵਾਕਾਂ ਵਿਚ ਜੀਵਨ ਦੀ ਪੂਰੀ ਵਿਆਖਿਆ ਅਤੇ ਨਚੋੜ ਹੈ।

ਫ਼ਰੀਦ ਦੀ ਬਾਣੀ ਵਿੱਚ ਸਥਾਨਕ ਸ਼ਬਦਾਂ ਦੀ ਵਰਤੋਂ ਵੀ ਹੈ। ਪਰ ਵਿਸ਼ੇਸ਼ ਤੌਰ ਤੇ ਭਾਸ਼ਾ ਦੀ ਨੁਹਾਰ ਕੇਂਦਰੀ ਪੰਜਾਬੀ ਵਾਲੀ ਹੈ। ਭਾਸ਼ਾ ਪ੍ਰਯੋਗ ਅਜਿਹਾ ਹੈ ਕਿ ਰਸ ਦੀ ਘਾਟ ਨਹੀਂ ਆਉਣ ਦਿਤੀ। ਮੁਲਤਾਨੀ ਅਤੇ ਕੇਂਦਰੀ ਵਿੱਚ ਰਚੇ ਸ਼ਲੋਕਾਂ ਤੋਂ ਉਨ੍ਹਾਂ ਦੀ ਸੁਘੜਤਾ ਦਾ ਪਤਾ ਲੱਗ ਜਾਂਦਾ ਹੈ।

ਕਾਵਿ-ਸ਼ੈਲੀ ਦੀ ਸਾਦਗੀ, ਘਰੋਗੀ-ਰੰਗ ਅਤੇ ਅਮੀਰੀ ਵੀ ਸਲਾਹੁਣ ਯੋਗ ਹੈ—

ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ।<br>
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ।

ਇਹ ਰਚਨਾ ਉਸ ਸਮੇਂ ਦੀ ਕਿਰਤ ਹੈ, ਜਦੋਂ ਅਜੇ ਪੰਜਾਬੀ ਬੋਲੀ ਦਾ ਨੁਕ ਵੀ ਨਹੀਂ ਸੀ ਬਝਾ। ਇਹ ਇਸ ਕਿਰਤ ਦੀ ਹੀ ਮਹਾਨਤਾ ਹੈ ਕਿ ਕਈ ਸ਼ਤਾਬਦੀਆਂ ਬੀਤਣ ਤੋਂ ਬਾਅਦ ਵੀ ਕਈ ਵਾਕ ਮੁਹਾਵਰੇ ਬਣ ਕੇ ਲੋਕਾਂ ਦੇ ਮੂੰਹ ਚੜ੍ਹੇ ਹੋਏ ਹਨ :

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ।<br>
ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ।

ਜਾਂ

ਫਰੀਦਾ ਲੋੜੈ ਦਾਖ ਬਿਜਉਰੀਆਂ, ਕਿਕਰਿ ਬੀਜੈ ਜਟੁ<br>
ਹੰਢੈ ਉੱਨ ਕਤਾਇਦਾ, ਪੈਧਾ ਲੋੜੈ ਪਟੁ।

ਸ਼ੇਖ ਫ਼ਰੀਦ ਦਾ ਜੀਵਨ-ਅਨੁਭਵ ਬਹੁਤ ਵਿਸ਼ਾਲ ਅਤੇ ਡੂੰਘੇਰਾ ਹੈ। ਭਾਵ ਪ੍ਰਗਟ ਕਰਨ ਵਿਚ ਨਿਆਇ ਰੁਚੀ ਪ੍ਰਧਾਨ ਹੈ ਅਤੇ ਇਹ ਕਵਿਤਾ ਦਾ ਵੱਡਾ ਗੁਣ ਹੁੰਦਾ ਹੈ

ਕੰਧੀ ਉਤੈ ਰੁਖੜਾ ਕਿਰਚਕੁ ਬੰਨੈ ਧੀਰੁ।<br>
ਫਰੀਦ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ।

ਫ਼ਰੀਦ ਦੀ ਕਾਵਿ-ਰਚਨਾ ਦੀ ਵਡਿਆਈ ਇਸ ਤੇ ਰਾਗਾਤਮਕ ਹੋਣ ਵਿੱਚ ਵੀ ਹੈ : ਪਰ ਇਸ ਕਾਵਿ ਨੁਹਾਰ ਵਿਚੋਂ ਕੁਝ ਕੁ ਅੰਗ ਹੋਰ ਵੀ ਉਜਾਗਰ ਹੁੰਦੇ ਹਨ, ਜੋ ਇਸ ਕਾਵਿ ਰੂਪ ਦੀ ਮਹਾਨਤਾ ਦੇ ਸੂਚਕ ਹਨ :

1. ਚਿੰਨ੍ਹਾਂ ਦੀ ਢੁਕਵੀਂ, ਕਲਾਤਮਕ ਭਾਵ ਪੂਰਤ ਵਰਤੋਂ।
2. ਨਿੱਜ-ਭਾਖੇ, ਘਰੋਗੀ ਰੰਗ ਵਾਲੇ ਅਲੰਕਾਰ।

3. ਸ਼ਬਦ-ਚਿੱਤਰਾਂ ਅਤੇ ਭਾਵ-ਚਿਤਰਾਂ ਦੀ ਸੁਘੜ ਜੜਤ, ਜਿਸ ਦੁਆਰਾ, ਅੱਖਾਂ ਸਾਹਮਣੇ ਜੀਵਨ ਦਾ ਵਿਸ਼ਾਲ ਅਤੇ ਡੂੰਘੇਰਾ ਅਨੁਭਵ ਮੂਰਤੀਮਾਨ ਹੋ ਜਾਂਦਾ ਹੈ।

## ਚਿੰਨ੍ਹਾਤਮਕ ਵਰਤੋਂ

ਸ਼ੇਖ ਫਰੀਦ ਉਨ੍ਹਾਂ ਨਿਪੁੰਨ ਕਵੀਆਂ ਵਿਚੋਂ ਇੱਕ ਹੈ ਜਿਹੜੇ ਨਿੱਕੇ ਜਹੇ ਸੰਕੇਤ, ਕਾਵਿ-ਸੁਝਾਉ ਅਤੇ ਚਿੰਨ੍ਹਾਤਮਕ ਮਰਣਨ ਦੁਆਰਾ ਜੀਵਨ ਦਾ ਮਹਾਨ ਅਨੁਭਵ ਦ੍ਰਿਸ਼ਟੀ-ਗੋਚਰ ਕਰ ਸਕਦੇ ਹਨ। ਇਸ ਕਰਤਾ ਦਾ ਕਾਵਿ-ਹੁਨਰ ਏਨਾ ਹੰਢਿਆ ਹੋਇਆ ਹੈ ਕਿ ਸਹਿਜ ਸੁਭਾ ਆਖੀ ਹੋਈ ਗਲ ਆਪਣੇ ਚਿੰਨ੍ਹਾਤਮਕ ਕਲਾਵੇ ਵਿੱਚ ਜੀਵਨ ਦੀ ਵਿਸ਼ਾਲਤਾ ਲੈ ਆਉਂਦੀ ਹੈ..

1. ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ।
2. ਫਰੀਦਾ ਕਾਲੀ ਜਿਨੀ ਨਾ ਰਾਵਿਆ, ਧਉਲੀ ਰਾਵੈ ਕੋਇ।
3. ਜੇ ਜਾਂਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ।
4. ਕਾਗਾ ਕਰੰਗ ਢਢੋਲਿਆ, ਸਗਲਾ ਖਾਇਆ ਮਾਸੁ।

ਆਦਿਕ ਕਾਵਿ-ਟੁਕੜੀਆਂ ਵਿੱਚ ਵਰਤੇ ਹੋਏ ਪ੍ਰਤੀਕ ਭਾਵ ਪੂਰਤ ਤੇ ਕਲਾਤਮਕ ਵੀ ਹਨ ਅਤੇ ਭਾਵਾਂ ਦੀ ਸਾਰਥਕਤਾ ਅਤੇ ਸਚਾਈ ਨੂੰ ਨਿਖਾਰਨ ਲਈ ਸਹਾਇਤਾ ਵੀ ਕਰਦੇ ਹਨ। ਸਾਧਾਰਨ ਤੋਂ ਸਾਧਾਰਨ ਪਾਠਕ ਵੀ ਇਨ੍ਹਾਂ ਸ਼ਲੋਕਾਂ ਦੇ ਰਹੱਸਵਾਦੀ ਭਾਵਾਂ ਨੂੰ ਗ੍ਰਹਿਣ ਕਰ ਲੈਂਦਾ ਹੈ।

## ਅਲੰਕਾਰ

ਫਰੀਦ ਜੀ ਦੀ ਕਵਿਤਾ ਵਿੱਚ ਵਿਸ਼ੇਸ਼ ਕਰਕੇ ਰੂਪਕ, ਉਪਮਾਂ ਅਤੇ ਦ੍ਰਿਸ਼ਟਾਂਤ ਅਲੰਕਾਰਾਂ ਦੀ ਸੁਘੜ ਵਰਤੋਂ ਹੈ। ਇਹ ਅਲੰਕਾਰ ਸਮਾਜਕ ਜੀਵਨ ਦੇ ਨਿਤਾ ਪ੍ਰਤੀ ਕਰਮ ਵਿਚੋਂ ਲਏ ਗਏ ਹੋਣ ਕਰਕੇ ਖਿਆਲੀ ਜਾਂ ਛਾਈਂ ਮਾਈਂ ਹੋਣ ਵਾਲੇ ਨਹੀਂ, ਸਗੋਂ ਮਨੁੱਖੀ ਮਨ ਉੱਪਰ ਸਦੀਵੀ ਪ੍ਰਭਾਵ ਪਾਉਣ ਵਾਲੇ ਹਨ ਜਿਵੇਂ।

ਜਿੰਦ ਵਹੁਟੀ ਮਰਣੁ ਵਰ, ਲੈ ਜਾਸੀ ਪਰਣਾਇ।

ਜਾਂ

ਫਰੀਦਾ ਮਉਤੈ ਦਾ ਬੰਨ੍ਹਾ ਏਵੈ ਦਿਸੈ ਜਿਉ ਦਰੀਆਵੈ ਢਾਹ।

## ਸ਼ਬਦ-ਚਿੱਤ੍ਰ ਅਤੇ ਭਾਵ ਚਿੱਤ੍ਰ

ਪ੍ਰੋ. ਪੂਰਨ ਸਿੰਘ ਦਾ ਕਥਨ ਹੈ ਕਿ ਉੱਚ-ਪੱਧਰ ਦੀ ਕਵਿਤਾ ਦਾ ਇਹ ਵੀ ਮੀਰੀ ਗੁਣ ਹੁੰਦਾ ਹੈ ਕਿ ਪਾਠਕ ਦੀਆਂ ਅੱਖਾਂ ਸਾਹਮਣੇ ਸੁਪਨੇ ਲਟਕਾ ਦੇਵੇ ਪਰ ਇਹ ਅੰਗ ਤਾਂ ਹੀ ਉਜਾਗਰ ਹੋਵੇਗਾ ਜੇ ਕਾਵਿ-ਨੁਹਾਰ ਨੂੰ ਸ਼ਿੰਗਾਰਨ ਅਤੇ ਸੁਹਜ-ਮਈ ਬਣਾਉਣ ਲਈ ਢੁਕਵੇਂ ਜ਼ੋਰਦਾਰ ਅਤੇ ਕਲਾ ਕੌਸ਼ਲਤਾ ਵਾਲੇ ਚਿੰਨ੍ਹ, ਅਲੰਕਾਰ ਅਤੇ ਖਾਸ ਕਰਕੇ ਸ਼ਬਦ-ਚਿੱਤ੍ਰ ਭਾਵ-ਚਿੱਤ੍ਰ ਮੋਤੀਆਂ ਵਾਂਗ ਜੜੇ ਜਾਣ। ਫਰੀਦ ਦੀ ਕਵਿਤਾ ਵਿੱਚ ਅੰਕਤ ਕੀਤੇ ਗਏ ਸ਼ਬਦ-ਚਿਤ੍ਰ ਅਤੇ ਭਾਵ-ਚਿਤ੍ਰ ਆਪਣੀ ਉਦਾਹਰਣ ਆਪ ਹਨ। ਕਈ ਥਾਂ ਇਹ ਚਿੱਤ੍ਰ ਅਜਿਹੀ ਨੁਹਾਰ ਅਤੇ ਚਮਤਕਾਰ ਲੈ ਕੇ ਸਾਡੇ ਸਾਹਮਣੇ ਆਉਂਦੇ ਹਨ ਕਿ ਅਸੀਂ ਚਕ੍ਰਿਤ ਰਹਿ ਜਾਂਦੇ ਹਾਂ :—

1. ਰੁਤਿ ਫਿਰੀ ਵਣੁ ਕੰਬਿਆ, ਪਤ ਝੜੇ ਝੜਿ ਪਾਹਿ।
2. ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ।
   ਹਥੁ ਨਾ ਲਾਇ ਕਸੁੰਭੜੇ ਜਲਿ ਜਾਸੀ ਢੋਲਾ।
3. ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ।
4. ਕੰਧੀ ਉਤੈ ਰੁਖੜਾ।
5. ਡੁਬਿ ਮੁਏ ਬਗ ਬਪੁੜੇ।
6. ਕਲਰ ਕੇਰੀ ਛਪੜੀ।

ਉਪਰੋਕਤ ਸਮੁੱਚੀ ਵਿਚਾਰ-ਵਿਆਖਿਆ ਦਾ ਸਾਰੰਸ਼ ਇਹ ਹੈ ਕਿ ਸ਼ੇਖ ਫਰੀਦੂ-ਦੀਨ ਮਸਊਦ ਗੰਜ ਸ਼ਕਰ, ਦੀ ਕਾਵਿ-ਰਚਨਾ ਮਹਾਨ ਹੈ। ਇਹ ਕਵਿਤਾ ਗੁਰਮਤਿ ਦੇ ਕਈ ਆਸ਼ਿਆਂ ਦੇ ਅਨੁਕੂਲ ਹੈ। ਇਸ ਵਿਚ ਮਨੁੱਖਾ-ਜੀਵਨ ਜਈ ਸਦੀਵੀ ਰਹਿਣ ਵਾਲਾ ਸੰਦੇਸ਼ ਹੈ ਅਤੇ ਇਸ ਸੰਦੇਸ਼ ਨੂੰ ਮਘਦੇ, ਨਿੱਜ-ਭਾਖੇ ਅਨੁਭਵ ਅਤੇ ਅਮਲ ਵਿਚੋਂ ਕਲਾਤ-ਮਕ ਢੰਗ ਨਾਲ ਰੂਪਮਾਨ ਕੀਤਾ ਗਿਆ ਹੈ। ਫਰੀਦ ਦਾ ਸੁਨੇਹਾ ਸਰਬ ਸਾਂਝਾ ਹੈ। ਇਸ ਦੀ ਸਰਬ ਪ੍ਰੀਅਤਾ ਕਈ ਸ਼ਤਾਬਦੀਆਂ ਦੇ ਲੰਘ ਜਾਣ ਤੋਂ ਬਾਅਦ ਵੀ ਉਸੇ ਤਰਾਂ ਆਦਰ-ਯੋਗ ਹੈ। ਇਸ ਰਚਨਾ ਦੇ ਅਟਲ ਭਾਵ ਅਜੋਕੀ ਦੁਨੀਆਂ ਲਈ ਪ੍ਰੇਰਨਾਰਥਕ ਸਿਧ ਹੋ ਸਕਦੇ ਹਨ। ਇਹ ਕਵਿਤਾ ਭਾਵ, ਵਿਚਾਰ-ਅਨੁਭਵ ਅਤੇ ਰੂਪ ਦੇ ਸੁਮੇਲ ਤੋਂ ਉਪਜੀ ਹੋਣ ਕਰਕੇ ਪ੍ਰਭਾਵ ਅਤੇ ਰਸ ਦੀ ਇਕਾਗਰਤਾ ਉਜਾਗਰ ਕਰਦੀ ਹੈ।

———

# ਬਾਬਾ ਫਰੀਦ ਦੇ ਕੁਝ ਪੱਖ

**ਦਾਰਸ਼ਨਿਕ ਪੱਖ :** ਮਹਾਨ ਕਵਿਤਾ ਇਤਿਹਾਸ ਅਥਵਾ ਸਮਾਜ ਸ਼ਾਸ਼ਤਰ ਨਾਲੋਂ ਵਧੇਰੇ ਦਾਰਸ਼ਨਿਕ ਵਿਚਾਰਾਂ ਦੀ ਪ੍ਰਗਟਾਊ ਹੁੰਦੀ ਹੈ ਕਿਉਂਕਿ ਇਸ ਦੁਆਰਾ ਸਾਧਾਰਣ ਪਰ-ਸਥਿਤੀਆਂ ਤੋਂ ਭਿੰਨ ਵਿਅਕਤੀ ਅਤੇ ਵਸਤੂਆਂ ਦਾ ਪ੍ਰਗਟਾਵਾ ਹੁੰਦਾ ਹੈ। ਇਸ ਲਈ ਸੰਭਵਤਾ ਕਵਿਤਾ ਆਪਣੀ ਬਣਤਰ ਅਤੇ ਵਿਸ਼ੇ ਪੱਖ ਤੋਂ ਵਧੇਰੇ ਦਾਰਸ਼ਨਿਕ ਹੁੰਦੀ ਹੈ ਕਿਉਂਕਿ ਇਹ ਸਾਡੇ ਨੇੜੇ ਦੇ ਅਨੁਭਵ (Immediate Experience) ਦੇ ਅਤਿਅੰਤ ਨਿਕਟ ਹੁੰਦੀ ਹੈ। ਕਵਿਤਾ ਦੀ ਇਸ ਦਾਰਸ਼ਨਿਕਤਾ ਦਾ ਆਧਾਰ ਕੋਈ ਸੁਤੰਤਰ ਅਥਵਾ ਕਵੀ ਦਾ ਵਿਅਕਤੀਤਵ ਨਹੀਂ ਹੁੰਦਾ। ਕਵਿਤਾ, ਸਾਹਿਤ ਅਥਵਾ ਕਲਾ ਆਦਿ ਦਾ ਸਬੰਧ ਸਾਡੇ ਨੇੜੇ ਦੇ ਅਨੁਭਵ ਨਾਲ ਹੈ ਤੇ ਸਾਡਾ ਨੇੜੇ ਦਾ ਅਨੁਭਵ ਜਿਥੇ ਸਮਕਾਲੀ ਜੀਵਨ ਵਿਚ ਵਾਪਰ ਰਹੀਆਂ ਘਟ-ਨਾਵਾਂ ਅਤੇ ਵਿਚਾਰਾਂ ਨੂੰ ਗ੍ਰਹਿਣ ਕਰਦਾ ਹੈ ਉਥੇ ਪਰੰਪਰਾ-ਗੱਤ ਵਿਚਾਰਾਂ ਦੀ ਰੋਸ਼ਨੀ ਵਿਚ ਉਨ੍ਹਾਂ ਨੂੰ ਹੋਰ ਵਧੇਰੇ ਸਪਸ਼ਟ ਕਰਦਾ ਹੈ। ਬਾਬਾ ਫਰੀਦ ਦੀ ਦਾਰਸ਼ਨਿਕ ਵਿਚਾਰਧਾਰਾ ਦਾ ਕੋਈ ਸੁਤੰਤਰ ਆਧਾਰ ਲਭਣਾ ਇਕ ਭੁਲੇਖਾ ਹੋਵੇਗਾ। ਸੁਤੰਤਰ ਵਿਚਾਰਧਾਰਾ ਵੀ ਕਿਸੇ ਨਾ ਕਿਸੇ ਰੂਪ ਵਿਚ ਪਰੰਪਰਕ ਵਿਚਾਰਧਾਰਾ ਨੂੰ ਗ੍ਰਹਿਣ ਕਰਦੀ ਹੈ ਜਿਵੇਂ T. S. Eliot ਦਾ ਕਥਨ ਹੈ :

No poet, no artist of any art has his complete meaning alone. His significance, his appreciation is the appreciation of his relation to the dead poets and artists. Traditon and Individual Talent.)

ਇਉਂ ਬਾਬਾ ਫਰੀਦ ਦੀ ਕਵਿਤਾ ਦੇ ਦਾਰਸ਼ਨਿਕ ਆਧਾਰਾਂ ਦਾ ਵਿਸ਼ਲੇਸ਼ਣ ਅਥਵਾ ਪ੍ਰਸ਼ੰਸਾ ਭਾਰਤੀ ਅਤੇ ਇਸਲਾਮੀ ਵਿਚਾਰਾਂ ਦੀ ਪਰੰਪਰਾ ਦੇ ਪ੍ਰਕਰਣ ਵਿਚ ਰੱਖ ਕੇ ਹੀ ਕੀਤੀ ਜਾ ਸਕਦੀ ਹੈ। ਬਾਬਾ ਫਰੀਦ ਨੇ ਇਸਲਾਮੀ ਧਾਰਮਕ ਅਤੇ ਸਾਂਸਕ੍ਰਿਤਕ ਪਰੰਪਰਾ ਨੂੰ ਵਧੇਰੇ ਨਹੀਂ ਅਪਣਾਇਆ, ਸਗੋਂ ਭਾਰਤੀ ਦਾਰਸ਼ਨਿਕ ਪਰੰਪਰਾ ਦੇ ਉਹਨਾਂ ਪਖਾਂ ਨੂੰ ਜਿਹਨਾਂ ਦੀ ਇਸਲਾਮੀ ਸਾਂਸਕ੍ਰਿਤਕ ਤੇ ਧਾਰਮਕ ਪਰੰਪਰਾ ਨਾਲ ਵਧੇਰੇ ਸਮਾਨਤਾ ਸੀ, ਨੂੰ ਅਪਣਾ-ਇਆ ਅਤੇ ਸੂਫੀਵਾਦ ਦੀ ਰਾਸਣੀ ਚਾੜ੍ਹ ਉਸ ਨੂੰ ਪਰਵਾਨ ਚੜ੍ਹਾਇਆ।

**ਆਦਰਸ਼ਵਾਦ :** ਭਾਰਤੀ ਪਰੰਪਰਾ ਵਿਚ ਤਿਆਗਵਾਦ ਦੀ ਮਹਾਨਤਾ ਨਿਸਚਤ ਭਾਂਤ ਨਾਲ ਮਹਾਨ ਹੈ। ਇਸਲਾਮੀ ਪਰੰਪਰਾ ਵਿਚ ਵੀ ਤਿਆਗਵਾਦ ਨੂੰ ਵੀ ਯੋਗ ਥਾਂ ਦਿਤੀ ਜਾਂਦੀ ਹੈ ਪਰੰਤੂ ਬਾਬਾ ਫ਼ਰੀਦ ਨੇ ਇਸ ਤਿਆਗਵਾਦ ਨੂੰ ਬਹੁਤ ਥਾਂ ਦਿਤੀ ਹੈ। ਅਤੇ ਇਹ ਤਿਆਗਵਾਦ ਦਾ ਸਿਧਾਂਤ ਹੀ ਫ਼ਰੀਦ ਦੀ ਕਵਿਤਾ ਵਿਚ ਬਹੁਤ ਮਹਾਨਤਾ ਰਖਦਾ ਹੈ। ਇਹ ਸੰਸਾਰ ਦੁਖਾਂ ਦਾ ਘਰ ਹੈ ਅਤੇ ਇਹ ਦੁਖ, ਖੇਦ, ਸੰਤਾਪ ਸੋਸ਼ਿਤ ਤੇ ਸ਼ੋਸ਼ਕ ਦੋਹਾਂ ਲਈ ਸਮਾਨ ਹੈ ਜਿਵੇਂ :—

> ਫ਼ਰੀਦਾ ਮੈਂ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ।
> ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ।

ਬਾਬਾ ਫ਼ਰੀਦ ਨੇ ਆਪਣੀ ਦ੍ਰਿਸ਼ਟੀ ਨੂੰ ਸ਼੍ਰੇਣੀ ਹਿਤਾਂ ਅਤੇ ਇਕ ਸ਼੍ਰੇਣੀ ਦੁਆਰਾ ਦੂਜੀ ਸ਼੍ਰੇਣੀ ਲਈ ਪੈਦਾ ਕੀਤੇ ਗਏ ਦੁਖਾਂ ਤੇ ਕੇਂਦਰਿਤ ਕਰਨ ਦੀ ਬਜਾਏ, ਉਹਨਾਂ ਦੁਖਾਂ ਦਾ ਇਕ ਸਾਧਾਰਨ ਵਿਓਰਾ ਪੇਸ਼ ਕੀਤਾ ਹੈ। ਮਨੁੱਖ ਇਕ ਵਿਸ਼ੇਸ਼ ਸਮਾਜਕ ਢਾਂਚੇ ਵਿਚ ਮਿਲ-ਦੀਆਂ ਬੁਰਿਆਈਆਂ ਨੂੰ ਦੂਰ ਕਰਨ ਦੇ ਸਮੂਹਕ ਰੂਪ ਵਿਚ ਨਿਰਬਲ ਹੈ। ਵਾਸਤਵ ਵਿਚ ਇਹਨਾਂ ਬੁਰਿਆਈਆਂ ਨੂੰ ਕੇਵਲ ਨਿਜੀ ਯਤਨਾਂ ਦੁਆਰਾ ਹੀ ਦੂਰ ਕੀਤਾ ਜਾ ਸਕਦਾ ਹੈ। ਇਹ ਵਿਚਾਰਧਾਰਾ ਸਪਸ਼ਟ ਰੂਪ ਵਿਚ ਭਾਰਤੀ ਅਤੇ ਵਿਸ਼ੇਸ਼ ਰੂਪ ਵਿਚ ਬੋਧੀ ਵਿਚਾਰ-ਧਾਰਾ ਹੈ। ਮਹਾਨ ਬੋਧੀ ਵਿਚਾਰਕ ਧਰਮ ਪੱਦ ਦਾ ਕਥਨ ਵੀ ਇਸ ਦੀ ਪਰੋੜਤਾ ਕਰਦਾ ਹੈ।

ਇਹ ਠੀਕ ਹੈ ਕਿ ਵਿਅਕਤੀਗੱਤ ਰੂਪ ਵਿਚ ਬੁਰਿਆਈ ਮਿਲਦੀ ਹੈ ਪਰੰਤੂ ਉਹ ਬੁਰਿਆਈ ਸਮਾਜਕ ਪੱਧਰ ਤੇ ਫੈਲੀ ਹੋਈ ਬੁਰਿਆਈ ਨਾਲੋਂ ਬਹੁਤ ਅਲਪ ਹੈ। ਸ਼੍ਰੇਣੀ ਭੇਦ ਕਾਰਣ ਮਿਲਦੀ ਬੁਰਿਆਈ ਨੂੰ ਤਿਆਗ ਕੇ ਵਿਅਕਤੀਗੱਤ ਬੁਰਿਆਈ ਤੇ ਵਿਚਾਰ ਕੇਂਦਰਤ ਕਰਨਾ ਭਾਰਤੀ ਪਰੰਪਰਾ ਵਿਚ ਇਕ ਸਾਧਾਰਨ ਗੱਲ ਹੈ ਤੇ ਬਾਬਾ ਫ਼ਰੀਦ ਨੇ ਇਸ ਨੂੰ ਅਪਨਾਇਆਂ ਅਤੇ ਇਹ ਵਿਚਾਰਧਾਰਾ ਇਸੇ ਲਈ ਰਾਜ-ਸ਼ਕਤੀ ਲਈ ਸਤਿਕਾਰ-ਯੋਗ ਰਹੀ ਹੈ। ਇਹ ਤਿਆਗਵਾਦੀ ਸਹਿਨਸ਼ੀਲਤਾ ਜਨ-ਸਾਧਾਰਣ ਦੀ ਜਥੇਬੰਦਕ ਕਾਰਜਾਂ ਦੇ ਰਾਹ ਵਿਚ ਰੋੜਾ ਅਟਕਾਉਂਦੀ ਹੈ। ਬਾਬਾ ਫ਼ਰੀਦ ਨੇ ਭਾਰਤੀ ਪਰੰਪਰਾਵਾਦੀ ਯੋਗੀਆਂ ਤੇ ਸਨਿਆਸੀਆਂ ਦੀ ਵਿਚਾਰਧਾਰਾ ਨੂੰ ਮੂਲਕ ਰੂਪ ਵਿਚ ਗ੍ਰਹਿਣ ਨਹੀਂ ਕੀਤਾ। ਉਹਨਾਂ ਨੇ ਭਾਰਤੀ ਵਿਚਾਰਾਂ ਦੇ ਅਤਿਵਾਦੀ ਸਨਿਆਸੀਵਾਦ ਦੀ ਪਰੰਪਰਾ ਵਿਚ ਕੁਝ ਨਵੀਨਤਾ ਲਿਆਂਦੀ। ਮੁਕਤੀ ਦਾ ਰਾਹ ਕੇਵਲ ਇਛਾਵਾਂ ਦੇ ਨਿਸ਼ੇਧ ਵਿਚ ਨਹੀਂ ਸਗੋਂ ਨਿਜੀ ਅਤੇ ਸਮਾਜਕ ਚੰਗਿਆਈ ਲਈ ਇਹਨਾਂ ਨੂੰ ਕਾਬੂ ਕਰਨਾ ਅਤੇ ਸੀਮਤ ਰੂਪ ਵਿਚ ਪੂਰਤ ਕਰਨਾ ਹੈ ਜਿਵੇਂ :—

ਫਰੀਦਾ ਰੋਟੀ ਮੇਰੀ ਕਾਠ ਦੀ ਲਾਵਣੁ ਮੇਰੀ ਭੁਖ ।
ਜਿਨ੍ਹਾਂ ਖਾਧੀ ਚੋਪੜੀ ਘਣੇ ਸਹਨਿਗੇ ਦੁਖ ।

ਇਥੇ ਫਰੀਦ ਜੀ ਦੀ ਮਹਾਨਤਾ ਪਰੰਪਰਾਵਾਦੀ ਤਿਆਗਵਾਦੀ ਵਿਚਾਰਾਂ ਤੋਂ ਟੁੱਟ ਕੇ ਆਪਣੀ ਮੌਲਿਕਤਾ ਕਾਇਮ ਕਰਨ ਵਿੱਚ ਹੈ । ਬਾਬਾ ਫਰੀਦ ਜੀ ਨੇ ਯੋਗੀ ਮੱਤ ਦੇ ਜਨਮ ਮਰਨ ਦੇ ਝਗੜਿਆਂ ਨੂੰ ਵਧੇਰੇ ਨਹੀਂ ਛੋਹਿਆ ਤੇ ਇਸ ਵਿਚ ਜਿਥੇ ਇਸਲਾਮੀ ਪਰੰਪਰਾ ਦਾ ਪ੍ਰਭਾਵ ਹੈ, ਉਥੇ ਭਾਰਤੀ ਪਦਾਰਥਵਾਦੀ ਦ੍ਰਿਸ਼ਟੀਕੋਣ ਦੇ ਵੀ ਵਧੇਰੇ ਨੇੜੇ ਹੈ । ਭਾਰਤੀ ਪਦਾਰਥ-ਵਾਦ ਦਾ ਆਧਾਰ ਭਾਵੇਂ ਵੇਦ ਹਨ, ਪਰੰਤੂ ਚਾਰਵਕ ਦਰਸ਼ਨ, ਇਸ ਲਈ ਵਧੇਰੇ ਮਹਾਨ ਸਮਝਿਆ ਜਾਂਦਾ ਹੈ । ਚਾਰਵਕ ਦਰਸ਼ਨ ਅਨੁਸਾਰ—

> With the dissolution of body, conciousness disappears and each of its constituents, mingled with its kind leaves behind only ashes and dust History of Philosophy—Eastern and Western, Vol. I. P. 51 By Prof. Tarapada Chowdhary.)

ਤਾਂ ਵੀ ਫਰੀਦ ਵਿਚ ਇਸ ਬਾਰੇ ਇਕ ਸਪਸ਼ਟ ਵਿਚਾਰਧਾਰਾ ਨਹੀਂ ਕਿਉਂਕਿ ਕਈ ਥਾਈਂ ਬਾਬਾ ਫਰੀਦ ਅਗਲੇ ਜਨਮ ਦੇ ਭੈ ਵੀ ਪ੍ਰਗਟਾਉਂਦਾ ਹੈ ਜਿਵੇਂ :

ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜਿਆਲੁ ।
ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ।
ਜਾਂ :—ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥
ਜਾਂ ਫਿਰ :—ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ ।

ਇਹ ਪਦਾਰਥਵਾਦੀ ਅਤੇ ਆਦਰਸ਼ਵਾਦੀ ਦ੍ਰਿਸ਼ਟੀਕੋਣ ਦਾ ਸੰਗਮ ਭਾਰਤੀ ਤੇ ਇਸਲਾਮੀ ਵਿਚਾਰਧਾਰਾ ਦੇ ਮਿਸ਼ਰਣ ਦਾ ਫਲ ਹੈ, ਜਿਸ ਨੂੰ ਫਰੀਦ ਜੀ ਨੇ ਸਪਸ਼ਟ ਭਾਂਤ ਨਾਲ ਗ੍ਰਹਿਣ ਕੀਤਾ ਸੀ ।

**ਨਿਰਾਸ਼ਾਵਾਦ:** ਆਮ ਆਲੋਚਕ ਬਾਬਾ ਫਰੀਦ ਜੀ ਦੀ ਕਵਿਤਾ ਵਿਚ ਨਿਰਾਸ਼ਾ-ਵਾਦੀ ਸ਼ਲੋਕਾ ਨੂੰ ਪੜ੍ਹ ਕੇ ਬਾਬਾ ਜੀ ਨੂੰ ਨਿਰਾਸ਼ਾਵਾਦੀ ਕਵੀ ਦੀ ਸੰਗਿਆ ਦਿੰਦੇ ਹਨ ਪਰੰਤੂ ਇਹ ਦੇਖਣਾ ਜ਼ਰੂਰੀ ਹੈ ਕਿ ਦਾਰਸ਼ਨਿਕ ਰੂਪ ਵਿਚ ਨਿਰਾਸ਼ਾਵਾਦ ਦਾ ਰੂਪ ਤੇ ਪਰਿਭਾਸ਼ਾ ਕੀ ਹੈ ? ਇਸ ਦੀਆਂ ਹਦਾਂ ਕੀ ਹਨ ਅਤੇ ਜੀਵਨ ਨੂੰ ਨਿਰਾਸ਼ਾ ਦੇ ਰੂਪ ਵਿਚ ਪ੍ਰਗਟਾਉਣ ਵਾਲੇ ਸ਼ਲੋਕ ਕੀ ਉਚਿਤ ਰੂਪ ਵਿਚ ਦਾਰਸ਼ਨਿਕ ਵਿਚਾਰਧਾਰਾ ਦੇ ਨਿਰਾਸ਼ਾ ਪੱਖ ਦੇ ਅਨੁਕੂਲ ਹਨ ? ਨਿਰਾਸ਼ਾਵਾਦ ਤੇ ਵਿਚਾਰ ਕਰਦਿਆਂ ਭਾਰਤ ਦੇ ਉਚ ਕੋਟੀ ਦੇ

ਦਾਰਸ਼ਨਿਕ ਡਾ. ਰਾਧਾ ਕ੍ਰਿਸ਼ਨਨ ਨੇ ਇਸ ਦੀ ਵਿਆਖਿਆ ਆਪਣੀ ਪੁਸਤਕ 'ਇੰਡੀਅਨ ਫਿਲਾਸਫੀ' ਵਿਚ ਵੀ ਕੀਤੀ ਹੈ ।

ਇਉਂ ਨਿਰਾਸ਼ਾਵਾਦੀ ਜੀਵਨ ਨੂੰ ਉਤਸ਼ਾਹ ਹੀਣ ਬਿਲਕੁਲ ਭਿਆਨਕ ਤੇ ਫਲ ਹੀਣ ਸਮਝਦਾ ਹੈ । ਉਸ ਲਈ ਜੀਵਨ ਇਕ ਭਾਰ ਹੈ । ਨਿਰਾਸ਼ਾਵਾਦੀ ਜੀਵਨ ਦੇ ਕਿਸੇ ਪੱਖ ਤੋਂ ਵੀ ਪਰਸੰਨਤਾ ਗ੍ਰਹਿਣ ਕਰਨ ਤੋਂ ਅਸਮਰਥ ਹੁੰਦਾ ਹੈ । ਇਸ ਪੱਖ ਤੋਂ ਉਮਰ ਖ਼ਿਆਮ ਦੀਆਂ ਕੁਝ ਰੁਬਾਈਆਂ ਜਾਂ ਸੈਕਸ਼ਪੀਅਰ ਦੇ ਨਾਟਕ **King Lear** ਦੇ ਅੰਕ ਚੌਥਾ ਦੇ ਪਹਿਲੇ ਦ੍ਰਿਸ਼ ਵਿਚ ਗਲੂਕੇਸਟਰ ਦੇ ਇਹ ਸ਼ਬਦ: **'All flies to wanton boys, we are to the gods They kill us for their sports'**, ਅਥਵਾ ਫਰਾਂਸੀਸੀ ਗਲਪਕਾਰ ਜ਼ੋਲਾ ਦੇ ਨਾਵਲ (Zesl for Life) ਦੇ ਨਾਇਕ ਲੈਜ਼ਾਰੀ ਦਾ ਜੀਵਨ ਦ੍ਰਿਸ਼ਟੀਕੋਣ ਵਧੇਰੇ ਨਿਰਾਸ਼ਾਵਾਦੀ ਹੈ ਤਾਂ ਵੀ ਲੈਜ਼ਾਰੀ ਉਤੇ ਜਰਮਨੀ ਦਾਰਸ਼ਨਿਕ ਹਾਰਟਮੈਨ ਦੀ ਦਾਰਸ਼ਨਿਕ ਵਿਚਾਰਧਾਰਾ ਦਾ ਪ੍ਰਭਾਵ ਵਧੇਰੇ ਹੈ । ਜੇ ਜੀਵਨ ਵਿਚ ਮਿਲਦੀ ਅੰਤਿਕ ਨਿਰਾਸਤਾ ਨੂੰ ਲੇਖਕ ਵਾਸਤਵਿਕ ਤੇ ਯਥਾਰਥਕ ਪੱਧਰ ਤੇ ਪ੍ਰਗਟਾਉਂਦਾ ਹੈ ਤਾਂ ਉਹ ਨਿਰਾਸ਼ਾਵਾਦੀ ਨਹੀਂ ਅਖਵਾ ਸਕਦਾ । ਸ਼ੈਲੇ ਅੰਗਰੇਜ਼ੀ ਦਾ ਮਹਾਨ ਕ੍ਰਾਂਤੀਕਾਰੀ ਜਜ਼ਬਿਆਂ ਵਾਲਾ ਕਵੀ ਵੀ ਇਸ ਸਿਧਾਂਤ ਦੀ ਪ੍ਰੋੜਤਾ ਕਰਦਾ ਹੈ ।

ਕਲਾਕਾਰ ਪ੍ਰਤਿਨਿਧ ਸ਼ਕਤੀ ਵਿਚ ਕਿਸੇ ਪ੍ਰਤਿਨਿਧ ਵਿਚਾਰ ਜਾਂ ਜਜ਼ਬੇ ਨੂੰ ਪਰਗਟਾਉਂਦਾ ਹੈ । ਇਹ ਪ੍ਰਤਿਨਿਧ ਵਿਚਾਰ ਹੀ ਕਵਿਤਾ ਦਾ ਆਧਾਰ ਹਨ । ਵਿਚਾਰ-ਹੀਣ ਕਵਿਤਾ ਤੁਕ-ਬੰਦੀ ਹੀ ਹੁੰਦੀ ਹੈ ਪਰ ਹਰ ਵਿਚਾਰ ਕਵਿਤਾ ਨਹੀਂ ਹੁੰਦਾ । ਕਵਿਤਾ ਅਤੇ ਸਾਹਿਤ ਕੋਈ ਸੁਨੇਹ ਦਿੰਦੇ ਹਨ ਕਿਉਂਕਿ ਉਹ ਸਦਾ ਕਿਸੇ ਵਿਚਾਰ ਨੂੰ ਪ੍ਰਤਿਨਿਧ ਰੂਪ ਵਿਚ ਪ੍ਰਗਟਾਉਂਦੇ ਹਨ । ਇਹ ਪ੍ਰਤਿਨਿਧ ਵਿਚਾਰ ਦੀ ਇਕ ਉਦਾਹਰਣ ਪਲੈਖਾਨੋਵ ਨੇ ਦਿਤੀ ਹੈ ਕਿ ਇਕ ਜੁਵਤੀ ਆਪਣੇ ਗੁਆਚੇ ਪਿਆਰ ਬਾਰੇ ਮਿਠੇ ਤੇ ਬਿਰਹੁ ਭਰੇ ਗੀਤ ਗਾ ਸਕਦੀ ਹੈ ਪਰੰਤੂ ਇਕ ਕੰਜੂਸ ਆਪਣੀ ਗੁਆਚੀ ਪੂੰਜੀ ਬਾਰੇ ਗੀਤ ਨਹੀਂ ਗਾ ਸਕਦਾ । ਜੇ ਉਹ ਗਾਉਂਦਾ ਹੈ ਤਾਂ ਉਹ ਮਖੌਲ ਦਾ ਕੇਂਦਰ ਬਣਦਾ ਹੈ ਜਿਵੇਂ ਸੈਕਸ਼ੀਅਰ ਦੇ ਨਾਟਕ ਮਰਚੈਂਟ ਔਫ਼ ਵੈਨਿਸ ਦਾ ਪਾਤਰ ਸ਼ਾਈਲਾਕ । ਜਿਵੇਂ ਪਲੈਖਾਨੋਵ ਨੇ ਆਖਿਆ ਹੈ ਕਿ : **Art is one of the means of spiritual communion Pet-ween people (Art and Social Life p.—197)** ਕੇਵਲ ਉਹੋ ਵਿਚਾਰ ਹੀ ਮਹਾਨ ਅਤੇ ਜਿਹੜੇ ਮਨੁੱਖਾਂ ਦੇ ਆਤਮਕ ਸਬੰਧਾਂ ਨੂੰ ਤਕੜਿਆਂ ਕਰਦੇ ਹਨ ਅਤੇ ਇਹੋ ਹੀ ਮਹਾਨ ਕਲਾਕਾਰ ਦੀ ਪਰੇਰਣਾ ਦਾ ਕਾਰਣ ਬਣਦੇ ਹਨ । ਬਾਬਾ ਜੀ ਵਿਚ ਇਕ ਪ੍ਰਕਾਰ ਦਾ ਧਾਰਮਕ ਤਿਆਗਵਾਦ ਹੈ ਜਿਸ ਨੂੰ ਕਿ ਨਿਰਾਸ਼ਾਵਾਦ ਭੁੱਲ ਕੇ ਆਖ ਦਿਤਾ ਜਾਂਦਾ ਹੈ, ਵਾਸਤਵ ਵਿਚ ਉਹ ਜੀਵਨ ਦੇ ਸਾਧਾਰਣ ਜਜ਼ਬਿਆਂ ਦੀ ਤੇ ਜੀਵਨ

ਬਾਰੇ ਇਕ ਕਠੋਰ ਸਚਿਆਈ ਨੂੰ ਪ੍ਰਗਟਾਉਂਦੇ ਹਨ। ਇਹ ਜੀਵਨ ਬੁਰਿਆਂ ਕਰਮਾਂ ਦਾ ਫਲ ਨਹੀਂ। ਇਹ ਜੀਵਨ ਤੇ ਇਸ ਨਾਲ ਸਬੰਧਤ ਸਾਰਾ ਵਿਗੁਣ ਕਿਸੇ ਬੁਰੇ ਵਿਚਾਰ ਦਾ ਫਲ ਨਹੀਂ ਸਗੋਂ ਜੀਵਨ ਵਿੱਚ ਬੁਰਿਆਈਆਂ ਨੂੰ ਚੰਗੇ ਕਰਮਾਂ ਦੁਆਰਾ ਦੂਰ ਕੀਤਾ ਜਾ ਸਕਦਾ ਹੈ। ਫ਼ਰੀਦ ਜੀ ਨੇ ਇਸ ਆਸ਼ੇ ਨੂੰ ਆਪਣੇ ਸ਼ਲੋਕਾਂ ਵਿਚ ਵਾਹ ਵਾਹ ਉਘੇੜਿਆ ਹੈ।

ਅਜਿਹੇ ਸ਼ਲੋਕ ਕੁਝ ਨਿਰਾਸ਼ਵਾਦੀ ਧੁਨੀ ਨੂੰ ਪ੍ਰਗਟਾਉਂਦੇ ਹਨ ਜਿਵੇਂ ਉਪਰੋਕਤ ਸਤਰਾ ਵਿਚ ਸ਼ੈਲੇ ਦੀ ਉਧਾਰਣ ਤੋਂ ਸਪਸ਼ਟ ਕਰਨ ਦਾ ਯਤਨ ਕੀਤਾ ਗਿਆ ਹੈ। ਇਹ ਇਕ ਪ੍ਰਤਿਨਿਧ ਵਿਚਾਰ ਤਾਂ ਹੈ, ਪਰ ਬਾਬਾ ਜੀ ਦੇ ਸਮੁਚੇ ਵਿਚਾਰਾਂ ਤੇ ਲਾਗੂ ਨਹੀਂ ਹੁੰਦਾ। ਬਾਬਾ ਜੀ ਨੂੰ ਵਿਸ਼ਵਾਸ਼ ਹੈ ਕਿ—

ਅਮਲ ਜਿ ਕੀਤੇ ਦੁਨੀ ਵਿਚਿ ਦਰਗਹਿ ਆਏ ਕੰਮਿ।

ਬਾਬਾ ਜੀ ਜੇ ਨਿਰਾਸ਼ਵਾਦੀ ਹੋਣ ਤਾਂ ਉਹ ਕਦੇ ਚੰਗੇ ਕਰਮਾਂ ਤੇ ਜ਼ੋਰ ਨਾ ਦੇਣ। ਵਾਸਤਵ ਵਿੱਚ ਇਹ ਤੁਲਨਾਤਮਕ ਵਿਚਾਰ ਪ੍ਰਗਟਾਉ ਹੈ ਜਿਸ ਨੂੰ ਦਾਰਸ਼ਨਿਕ ਪਰਿਭਾਸ਼ਾ ਵਿਚ Deductive method ਆਖਿਆ ਜਾਂਦਾ ਹੈ। ਨਿਰਾਸ਼ਾਵਾਦ ਅਸੀਂ ਇਉਂ ਸਪਸ਼ਟ ਰੂਪ ਵਿਚ ਆਖ ਸਕਦੇ ਹਾਂ। ਕੇਵਲ ਜੀਵਨ ਦੀ ਅਸਥਿਰਤਾ ਤੇ ਖੁਸ਼ੀ ਦੀ ਛਿਨ-ਭੰਗਰਤਾ ਦਾ ਨਾਂ ਨਹੀਂ ਸਗੋਂ ਨਿਰਾਸ਼ਾਵਾਦ ਜੀਵਨ ਨੂੰ ਸਮੁੱਚੇ ਰੂਪ ਵਿਚ ਇਕ ਕਸ਼ਟ ਤੇ ਔਖਿਆਈ ਦਾ ਲਖਾਇਕ ਹੁੰਦਾ ਹੈ। ਇਉਂ ਬਾਬਾ ਜੀ ਨਿਰਾਸ਼ਾਵਾਦ ਨਹੀਂ ਸਗੋਂ ਧਾਰਮਕ ਤਿਆਗਵਾਦ ਹੈ।

**ਨੈਤਿਕਤਾ:**—ਪਰਾਤਨ ਪੰਜਾਬੀ ਸਾਹਿਤ ਦੇ ਮੁੱਲ-ਅੰਕਣ ਵਿਚ ਨੈਤਿਕਤਾ ਦਾ ਪ੍ਰਸ਼ਨ ਸਿਕ ਮਹਾਨਤਾ ਵਾਲਾ ਪ੍ਰਸ਼ਨ ਹੈ। ਸਾਡਾ ਪੁਰਾਤਨ ਸਾਹਿਤ ਵਧੇਰੇ ਸੰਤਾਂ, ਸੂਫੀਆਂ ਤੇ ਗੁਰੂਆਂ ਦੇ ਹੱਥਾਂ ਵਿਚ ਪਲਿਆ ਹੈ। ਇਹਨਾਂ ਕਵੀਆਂ ਨੇ ਨੈਤਿਕਤਾ ਦੇ ਪ੍ਰਸ਼ਨ ਨੂੰ ਆਪਣੀ ਕਵਿਤਾ ਦੇ ਮਾਧਿਅਮ ਦੁਆਰਾ ਪ੍ਰਗਟਾਇਆ ਹੈ। ਪ੍ਰਸ਼ਨ ਕੇਵਲ ਇਸ ਨੈਤਿਕਤਾ ਦੇ ਆਧਾਰਾਂ ਦੇ ਵਿਸ਼ਲੇਸ਼ਣ ਦਾ ਹੈ। ਇਹ ਨੈਤਿਕਤਾ ਭਾਵੇਂ ਵਧੇਰੇ ਧਾਰਮਕ ਤੇ ਅਧਿਆਤਮਕ ਖੇਤਰ ਤਕ ਹੀ ਸੀਮਤ ਹੈ ਤਾਂ ਵੀ ਇਸ ਨੈਤਿਕਤਾ ਵਿਚ ਸਾਧਾਰਨ ਜੀਵਨ ਦੇ ਕਈ ਪੱਖ ਵੀ ਉਜਾਗਰ ਹੋਏ ਹਨ। ਬਾਬਾ ਫ਼ਰੀਦ ਜੀ ਨੇ ਧਾਰਮਕ ਖੇਤਰ ਤੇ ਸਾਧਾਰਨ ਜੀਵਨ ਦੇ ਖੇਤਰ ਵਿਚ ਵੀ ਨੈਤਿਕਤਾ ਦੇ ਪ੍ਰਸ਼ਨ ਨੂੰ ਉਠਾਇਆ ਹੈ। ਜੀਵਨ ਵਿਚ ਚੰਗਿਆਈ ਤੇ ਬੁਰਿਆਈ ਦਾ ਨਿਰਣਾ ਆਧੁਨਿਕ ਅਤੇ ਪੁਰਾਤਨ ਵਿਚਾਰਾਂ ਵਿਚ ਅੰਤਰ ਦੇ ਕਾਰਣ ਬਹੁਤ ਸ਼ਪਸ਼ਟਤਾ ਨਾਲ ਪੇਸ਼ ਨਹੀਂ ਕੀਤਾ ਜਾ ਸਕਦਾ। ਬਾਬਾ ਜੀ ਨੇ ਜਿਹਨਾਂ ਵਿਚਾਰਾਂ ਦਾ ਉਪਦੇਸ਼ ਦਿਤਾ ਹੈ ਉਹਨਾਂ ਦੀ ਮਹਾਨਤਾ ਅੱਜ ਵੀ ਉਸੇ ਰੂਪ ਵਿਚ ਵਰਤਮਾਨ ਹੈ।

ਮਾਰਕਸਵਾਦੀ ਵਿਚਾਰਧਾਰਾ ਵੀ ਉਸ ਨੈਤਿਕ ਉਪਦੇਸ਼ ਦੀ ਅਵਹੇਲਨਾ ਨਹੀਂ ਕਰਦੀ ਜਿਸ ਦਾ ਪ੍ਰਚਾਰ ਸਾਨੂੰ ਬਾਬਾ ਜੀ ਦੀ ਕਵਿਤਾ ਵਿਚ ਮਿਲਦਾ ਹੈ। ਬਾਬਾ ਜੀ ਨਿਮਰਤਾ ਦਾ ਪ੍ਰਚਾਰ ਕਰਦੇ ਹਨ .

"ਫਰੀਦਾ ਜੋ ਤੈ ਮਾਰਨ ਮੁਕੀਆਂ,
ਤਿਨ੍ਹਾਂ ਨਾ ਮਾਰੇ ਘੁੰਮਿ।
ਆਪਨੜੈ ਘਰਿ ਜਾਈਐ,
ਪੈਰ ਤਿੰਨ੍ਹਾਂ ਦੇ ਚੁਮਿ
ਫਰੀਦ ਥੀਉ ਪਵਾਹੀ ਦਭੁ
ਜੇ ਸਾਂਈ ਲੋੜਹਿ ਸਭੁ
ਇਕ ਛਿਜਹਿ ਬਿਆ ਲਤਾੜੀਅਹਿ।
ਤਾਂ ਸਾਂਈ ਦੈ ਦਰਿ ਵਾੜੀਅਹਿ।

ਮਾਰਕਸਵਾਦੀ ਵਿਚਾਰਕ ਇਨ੍ਹਾਂ ਸਾਧਾਰਣ ਪਰ ਅਤਿਅੰਤ ਮਹਾਨਤਾ ਰਖਣ ਵਾਲੇ ਜਜ਼ਬਿਆਂ ਦੀ ਕਦਰ ਕਰਦੇ ਹਨ ਪਰੰਤੂ ਉਹ ਇਹਨਾ ਉਪਦੇਸ਼ਾਂ ਦੀ ਲੋੜ ਦੇ ਕਾਰਣਾਂ ਨੂੰ ਲਭਦੇ ਸ਼ਰੇਣੀ ਘੋਲ ਤੇ ਨਜ਼ਰ ਟਿਕਾਉਂਦੇ ਹਨ। ਨੈਤਿਕਤਾ ਦੇ ਮਾਪਦੰਡ ਪਰਸਥਿਤੀਆਂ ਵਿੱਚ ਪਰੀਵਰਤਨ ਆਉਣ ਨਾਲ ਬਦਲ ਜਾਂਦੇ ਹਨ। ਆਧੁਨਿਕ ਯੁਗ ਵਿੱਚ ਕਾਮਾ-ਸ਼੍ਰੇਣੀ ਦੇ ਨੈਤਿਕ ਵਿਚਾਰਾਂ ਦੀ ਮਹਾਨਤਾ ਸ਼ਪਸ਼ਟ ਹੈ ਕਿਉਂਕਿ ਉਹਨਾਂ ਦਾ ਆਧਾਰ ਮਹਾਜਨੀ ਨੈਤਿਕਤਾ ਦੀ ਸਥਿਰਤਾ ਨੂੰ ਤੋੜ ਕੇ ਸਮੁੱਚੀ ਮਨੁੱਖਤਾ ਦੇ ਹਿਤਾਂ ਦੀ ਰਾਖੀ ਕਰਦੇ ਹਨ। ਬਾਬਾ ਜੀ ਦੀ ਨੈਤਿਕ ਵਿਚਾਰਧਾਰਾ ਉਹਨਾ ਦੇ ਸਮੇਂ ਦੀ ਅਗਰਗਾਮੀ ਵਿਚਾਰਧਾਰਾ ਦੀ ਲਖਾਇਕ ਹੈ। ਬਾਬਾ ਜੀ ਨੇ ਆਪਣੀ ਨੈਤਿਕ ਤੇ ਉਪਦੇਸ਼ਾਤਮਕ ਦ੍ਰਿਸ਼ਟੀ, ਜੀਵਨ ਦੇ ਹਰ ਪੱਖ ਬਾਰੇ ਸ਼ਪਸ਼ਟ ਕੀਤਾ ਹੈ। ਸਵੈ-ਵਿਸ਼ਲੇਸ਼ਣ ਤੇ ਸਵੈ-ਆਲੋਚਨਾ ਵੀ ਇਸੇ ਨੈਤਿਕਤਾ ਦੇ ਖੇਤਰ ਵਿਚ ਹੀ ਆ ਜਾਂਦੀ ਹੈ ਤੇ ਬਾਬਾ ਜੀ ਨੇ ਇਸ ਬਾਰੇ ਵੀ ਵਿਚਾਰ ਪ੍ਰਗਟਾਏ ਹਨ।

**ਮਨੁਖਵਾਦ :-** ਮਨੁਖਤਾ ਤੇ ਮਨੁਖਵਾਦ ਕੋਈ ਨਿਸ਼ਚਤ ਤੇ ਸੀਮਤ ਵਿਚਾਰ ਧਾਰਾਵਾਂ ਨਹੀਂ। ਉਹਨਾਂ ਵਿਚ ਪਰੀਵਰਤਨ ਆਇਆ ਹੈ ਅਤੇ ਅੱਜ ਵੀ ਸਮੇ ਦੀ ਗੱਤੀ ਨਾਲ ਉਨ੍ਹਾਂ ਦੀ ਬਣਤਰ ਤੇ ਵਿਰੋ ਵਿਚ ਅੰਤਰ ਦ੍ਰਿਸ਼ਟਮਾਣ ਹੋ ਰਹੇ ਹਨ। ਪੱਛਮ ਵਿਚ ਮਨੁਖਵਾਦ ਦਾ ਜਨਮ ਸਾਹਿੱਤਕ ਜਾਗਰਤੀ ਨਾਲ ਹੁੰਦਾ ਹੈ। ਸਾਹਿੱਤਕ ਜਾਗਰਿਤੀ ਵਾਸਤਵ ਵਿਚ ਮਧੱਕਾਲਕ ਜਗੀਰਦਾਰੀ ਦੇ ਵਿਰੋਧ ਵਿਚ ਇਕ ਬਲਵਾਨ ਵਿਚਾਰਧਾਰਕ ਤਹਿਰੀਕ ਸੀ ਜਿਸ ਦਾ ਕੇਂਦਰੀ ਭਾਵ ਮਨੁਖੀ ਆਦਰ ਤੇ ਸੁਤੰਤਰਤਾ ਦੀ ਸਥਾਪਨ ਕਰਨਾ ਸੀ।

ਇਸ ਸਾਹਿੱਤਕ ਜਾਗਰਤੀ ਦੀ ਵਿਚਾਰਧਾਰਾ ਨੇ ਚਰਚ ਦੀ ਘਗਲ ਭਗਤੀ ਨੈਤਿਕਤਾ ਤੇ ਕਰਾਰੀ ਸੱਟ ਲਾਈ। ਇਸ ਵਿਚਾਰਧਾਰਾ ਨੇ ਅਖਾਉਤੀ ਸਨਿਆਸਵਾਦ ਦਾ ਵਿਰੋਧ ਕੀਤਾ ਅਤੇ ਮਨੁਖਵਾਦ ਦੀ ਜਿੱਤ ਵਿਚ ਇਸ ਦਾ ਦ੍ਰਿੜ੍ਹ ਵਿਸ਼ਵਾਸ ਸੀ। ਇਸ ਕ੍ਰਾਂਤੀ ਦੇ ਮਹਾਨ ਲੇਖਕ **Petrarch** ਨੇ ਜਨਸਾਧਾਰਨ ਦੇ ਆਦਰ ਦਾ ਪ੍ਰਸ਼ਨ ਉਠਾਇਆ ਤੇ ਸਪਸ਼ਟ ਭਾਂਤ ਨਾਲ ਆਖਿਆ ਕਿ ਕਿਸੇ ਦੀ ਮਹਾਨਤਾ ਵੱਡੇ ਘਰ ਵਿਚ ਜਨਮ ਲੈਣ ਕਰ ਕੇ ਨਹੀਂ ਸਗੋਂ ਉਸ ਦੇ ਗੁਣਾਂ ਤੋਂ ਨਿਰਧਾਰਿਤ ਕੀਤੀ ਜਾ ਸਕਦੀ ਹੈ। ਬਾਬਾ ਫ਼ਰੀਦ ਜੀ ਦੇ ਮਨੁਖਵਾਦ ਦੇ ਲਛਣ ਵੀ ਬਹੁਤ ਕੁਝ ਪਛਮੀ ਸਾਹਿੱਤਕ ਜਾਗਰਤੀ ਦੇ ਸਮੇਂ ਦੇ ਮਨੁਖਵਾਦ ਨਾਲ ਮਿਲਦੇ ਜੁਲਦੇ ਹਨ। ਬਾਬਾ ਜੀ ਨੇ ਤਪ ਤੇ ਸਨਿਆਸ ਆਦਿ ਦਾ ਵਿਰੋਧ ਕੀਤਾ ਹੈ:

'ਜੰਗਲੁ ਜੰਗਲੁ ਕਿਆ ਭਵਹਿ'

ਕੇਵਲ ਬਸਤਰ ਪਾਉਣ ਨਾਲ ਸੂਫ਼ੀ ਅਥਵਾ ਸੰਤ ਨਹੀਂ ਬਣ ਸਕੀਦਾ। ਜਨ-ਸਾਧਾਰਨ ਵਿਚ ਉਪਰਲੇ ਵੇਸ ਤੋਂ ਇਹ ਅਨੁਮਾਨ ਲਾ ਲੈਂਦੇ ਹਨ ਪਰ ਵਾਸਤਵਿਕਤਾ ਇਸ ਦੇ ਉਲਟ ਹੁੰਦੀ ਹੈ:

ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ।

ਗੁਨਹੀ ਭਰਿਆ ਮੈਂ ਫਿਰਾ ਲੋਕੁ ਕਹੈ ਦਰਵੇਸੁ।

ਇਉਂ ਫ਼ਰੀਦ ਜੀ ਦਾ ਮਨੁਖਵਾਦ ਆਧੁਨਿਕ ਪਰਸਥਿਤੀਆਂ ਵਿਚ ਵੀ ਮਹਾਨਤਾ ਦਾ ਲਖਾਇਕ ਹੈ। ਭਾਵੇਂ ਇਹ ਸੀਮਤ ਹੈ ਪਰੰਤੂ ਇਸ ਦੀਆਂ ਸੀਮਾਵਾਂ ਇਸ ਦੀ ਮਹਾਨਤਾ ਵਿਚ ਕਿਸੇ ਪ੍ਰਕਾਰ ਦਾ ਰੋੜਾ ਨਹੀਂ ਅਟਕਾਉਂਦੀਆਂ ਜਾਂ ਘਟ ਕਰਦੀਆਂ ਹਨ। ਆਧੁਨਿਕ ਯੁਗ ਵਿਚ ਵੀ ਬਾਬਾ ਜੀ ਦੀ ਮਹਾਨਤਾ ਪ੍ਰਗਤੀਵਾਦੀ ਖੇਤਰ ਵਿਚ ਸਵੀਕਾਰ ਹੋਣੀ ਚਾਹੀਦੀ ਹੈ। ਇਹ ਸਾਡੀ ਪਰੰਪਰਾ ਦੇ ਵਿਕਾਸ ਦੀ ਅਵੱਸ਼ਕ ਮੰਗ ਹੈ। ਇਸ ਅਗਰਗਾਮੀ ਪ੍ਰੰਪਰਾ ਨੂੰ ਝੂਠੇ ਮਹਾਜਨੀ ਪ੍ਰਕਾਰ ਦੇ ਮਨੁਖਵਾਦ ਦੇ ਸਿਧਾਂਤ ਤੇ ਟਪਲਿਆਂ ਤੋਂ ਬਚਾਉਣਾ ਵੀ ਅੱਜ ਦੇ ਮਨੁਖਵਾਦੀ ਲੇਖਕ ਦਾ ਕਰਤਵ ਹੈ। ਉਹ ਸਿਧਾਂਤ ਜਿਹੜੇ ਜਨ-ਸਾਧਾਰਣ ਦੇ ਹਿਤਾਂ ਦੇ ਵਾਸਤਵਕ ਰੂਪ ਵਿਚ ਵਿਰੋਧੀ ਹਨ, ਪਰ ਉਹਨਾਂ ਤੇ ਮਨੁਖਵਾਦ ਦੀ ਚਾਸ਼ਨੀ ਚਾੜ੍ਹ ਕੇ ਸੁਆਦੀ ਬਣਾਇਆ ਜਾਂਦਾ ਹੈ, ਉਹਨਾਂ ਤੋਂ ਬਚਣਾ ਇਕ ਮਨੁੱਖਵਾਦੀ ਸਾਹਿੱਤਕਾਰ ਦਾ ਕਰਤਵ ਹੈ ਤੇ ਇਉਂ ਬਾਬਾ ਫ਼ਰੀਦ ਤੇ ਗੁਰੂਆਂ ਦੀ ਮਨੁਖਵਾਦੀ ਪਰੰਪਰਾ ਨੂੰ ਹੋਰ ਅਗੇਰੇ ਲਿਜਾਣਾ ਅੱਜ ਦੇ ਸਾਹਿੱਤਕਾਰ ਦਾ ਟੀਚਾ ਹੋਣਾ ਚਾਹੀਦਾ ਹੈ।

---

# ਸ਼ੇਖ਼ ਫ਼ਰੀਦ ਤੇ ਇਸਲਾਮ

ਸ਼ੇਖ ਫ਼ਰੀਦ 'ਗੰਜੇਸ਼ਕਰ' ਬਹੁਤ ਵੱਡੇ ਮੁਸਲਮਾਨ ਫ਼ਕੀਰ ਹੋਏ ਹਨ ਕੋਈ ਸੂਫ਼ੀ ਤਜ਼ਕਰਾ ਅਜੇਹਾ ਨਹੀਂ ਜਿਸ ਵਿਚ ਸ਼ੇਖ ਹੋਰਾਂ ਦਾ ਜ਼ਿਕਰ ਨਾ ਕੀਤਾ ਗਿਆ ਹੋਵੇ। ਆਪ ਇਸਲਾਮ ਦੇ ਬਹੁਤ ਵੱਡੇ ਮੁਬੱਲਗ਼ ਸਨ ਤੇ ਸ਼ਰਅ ਮੁਹੰਮਦੀ ਦੀ ਪੂਰੀ ਪੂਰੀ ਪਾਲਣਾ ਆਪਣਾ ਫ਼ਰਜ਼ ਸਮਝਦੇ ਸਨ। ਬਾਵਜੂਦ ਬਹੁਤ ਵਡੇ ਮਹਾਨ-ਪੁਰਸ਼ ਤੇ ਰੱਬ ਨੂੰ ਪੂਜੇ ਦਰਵੇਸ਼ ਹੋਣ ਦੇ ਆਪ ਮਨਸੂਰ ਪੇਂਜੇ ਵਾਂਗੂ 'ਅਨਲਹਕ' ਤੇ ਬਾਯਜ਼ੀ ਬਿਸਤਾਮੀ ਵਾਂਗੂ (ਲੈਸ੍ਰ *ਫ਼ੀ ਜ਼ੁਬਾਤੀ ਸਿਵਾਹੂ) ਅਰਥਾਤ "ਮੇਰੇ ਚੋਗ਼ੇ ਅੰਦਰ ਉਸ ਤੋਂ ਛੁੱਟ ਹੋਰ ਕੋਈ ਨਹੀਂ" ਦਾ ਨਾਹਰਾ ਲਾਉਣ ਵਾਲੇ ਸ਼ਰਹ ਵਿਰੋਧੀ-ਚਲਨ ਵਾਲੇ ਸੂਫ਼ੀ ਨਹੀਂ ਸਨ ਜਾਂ ਕਬੀਰ ਦੀ ਤਰ੍ਹਾਂ ਮੁਸਲਮਾਨ ਹੁੰਦੇ ਹੋਏ ਕੁਫ਼ਰ ਵਲ ਝੁਕਾ ਨਹੀਂ ਸਨ ਰਖਦੇ।

## (1) ਰੱਬ ਤੇ ਰਸੂਲ

ਦੀਨੇ ਇਸਲਾਮ ਦਾ ਸਭ ਤੋਂ ਵੱਡਾ ਸਿਧਾਂਤ ਹੈ "ਲਾ ਇਲ੍ਹਾ ਇੱਲਿੱਲਾਹ ਮੁਹੰਮਦ ਰਸੂਲਿੱਲਾਹ" ਅਰਥਾਤ ਜੋ ਅੱਲਾ ਤੋਂ ਛੁੱਟ ਕਿਸੇ ਦੂਜੇ ਦੇਵੀ ਦੇਵਤਾ ਦੀ ਉਪਾਸ਼ਨਾ ਨਹੀਂ ਕਰਦਾ ਉਹੀ ਸ੍ਰੇਸ਼ਟ ਮੁਸਲਮਾਨ ਹੈ। ਸ਼ੇਖ ਫ਼ਰੀਦ ਇਸ ਬੰਨੇ ਰੱਬੀ ਪਰੇਮ ਵਿਚ ਰੱਤੇ ਹੋਏ ਫ਼ਕੀਰ ਸਨ ਤੇ ਰਸੂਲ ਦੀ ਮੁਹੱਬਤ ਦੇ ਦੀਵਾਨੇ ਸਨ।

## (ੳ) ਰੱਬ ਦਾ ਪਿਆਰ

(i) (ਬਚਨ) :—ਸ਼ੇਖ ਫ਼ਰੀਦ ਦੇ ਬਚਨਾਂ (ਮਲਫ਼ੂਜ਼ਾਤ) ਦੇ ਦੋ ਮਜਮੂਏ ਹਨ: 'ਰਾਹਤੁਲਕੁਲੂਬ' ਜੋ ਆਪ ਦੇ ਮੁਰੀਦ ਖ਼ਵਾਜ਼ਾ ਨਿਜ਼ਾਮੁੱਦੀਨ ਔਲੀਆ ਨੇ ਮੁਰੱਤਬ ਕੀਤੀ ਹੈ ਤੇ 'ਸਿਅਰੁਲ ਔਲੀਆ' ਜੋ ਆਪ ਦੇ ਦਾਮਾਦ ਤੇ ਮੁਰੀਦ ਹਜ਼ਰਤ ਬਦਰੁੱਦੀਨ ਇਸਹਾਕ ਨੇ ਮੁਰੱਤਬ ਕੀਤੀ ਹੈ। ਇਸ ਦੂਜੀ ਕਿਤਾਬ ਦੇ 22 ਕਾਂਡ ਹਨ ਅਤੇ ਹਰ ਕਾਂਡ ਵਿਚ ਆਪ ਦੇ ਸੂਫ਼ੀ ਸਿਧਾਂਤ ਦੇ ਪੱਕੇ ਵਿਸ਼ਿਆਂ ਸਬੰਧੀ ਇਰਸ਼ਾਦਾਤ ਹਨ। ਇਸ ਕਿਤਾਬ ਦਾ

*ਸ਼ਬਦ ਦੇ ਪੈਰ ਵਿਚ ਉਲਟੀ ਟਿਪੀ ਜ਼ਬਰ ਨੂੰ ਦਰਸਾਉਂਦੀ ਹੈ।

ਅਰੰਭ 'ਰਬ ਦੇ ਪਰੇਮ' ਦੇ ਵਿਸ਼ੇ ਨਾਲ ਕੀਤਾ ਗਿਆ ਹੈ। ਇਸ ਵਿਚ ਲਿਖਿਆ ਹੈ ਕਿ ਫਕੀਰਾਂ ਦਾ ਰੱਬੀ ਪਰੇਮ ਆਲਮਾਂ ਤੇ ਤਰਕਵਾਦੀਆਂ ਦੇ ਪ੍ਰੇਮ ਤੋਂ ਬਿਲਕੁਲ ਅਲਗ ਹੈ। (ਸਿਅਰੁਲ ਔਲੀਆ ਪੰਨਾ, 4)

"ਆਂ ਇਸ਼ਕ ਕਿ ਬੁਵ ਕਮ ਨੇ
ਤਾ ਬਾਸ਼ਦ ਅਜਾਂ ਕਦਮ ਨਗਰਦਦ" (ਨਿਜ਼ਾਮੀ)
"ਇਸ਼ਕੇ ਕਿ ਨਾ ਇਸ਼ਕੇ ਜਾਵਿਦਾਂ ਅਸਤ
ਬਾਜ਼ੀਚਿਏ ਸ਼ਹਵਤੇ ਜਵਾਂ ਅਸਤ"

**ਉਲਥਾ** :—ਰੱਬੀ ਇਸ਼ਕ ਅਜੇਹਾ ਇਸ਼ਕ ਹੈ ਜੋ ਘਟਦਾ ਨਹੀਂ ਤੇ ਜਦ ਤਕ ਰਹਿੰਦਾ ਹੈ ਉਸ ਵਿਚ ਕਮੀ ਨਹੀਂ ਆਉਂਦੀ।

ਜੋ ਇਸ਼ਕ ਸਦੀਵੀ ਇਸ਼ਕ ਨਹੀਂ ਉਹ ਜਵਾਨਾਂ ਦਾ ਕਾਮ ਵਾਸ਼ਨਾ ਵਾਲਾ ਇਸ਼ਕ ਹੈ।

ਇਕ ਹੋਰ ਥਾਂ ਫ਼ਰਮਾਇਆ ਹੈ :—

"ਮਿਰੇਸਤ ਮਰਾ ਦਰੂ ਦਰੂਨੇ ਜਾਂ ਇਸ਼ਕਤ-
ਗਰ ਸਰ ਰਵਦ ਔ ਦੋਸਤ ਨਗੋਯਮ ਬਾਕਸ।"
"ਸਿਰੇਸਤ ਆਸ਼ਕਾਂ ਰਾ ਦਰ ਤਾਕਤੇ ਨਿਹਾਨੀ-
ਪੋਸ਼ੀਦਾ ਦਾਰ ਖ਼ੁਦ ਰਾ ਤਾ ਅਜਾਂ ਖਜਲ ਨਮਾਨੀ।"

ਉਲਥਾ : "ਤੇਰੇ ਇਸ਼ਕ ਬਾਰੇ ਮੇਰੀ ਆਤਮਾ ਪਾਸ ਅਜੇਹਾ ਭੇਤ ਹੈ ਕਿ ਜੇ ਮੇਰਾ ਸਿਰ ਵੀ ਕਟ ਜਾਵੇ ਤਾਂ ਵੀ ਮੈਂ ਉਸ ਨੂੰ ਕਿਸੇ ਨੂੰ ਨਹੀਂ ਦਸਾਂਗਾ.....ਆਸ਼ਕਾਂ ਪਾਸ ਅਜੇਹੀ ਗੁਝੀ ਤਾਕਤ ਹੈ ਜਿਸ ਦਾ ਉਨ੍ਹਾਂ ਨੂੰ ਲੁਕਾ ਕੇ ਰਖਣਾ ਹੀ ਠੀਕ ਹੈ ਜੇ ਉਸ ਨੂੰ ਉਹ ਪਰਗਟ ਕਰਨਗੇ ਤਾਂ ਪਛਤਾਉਣਗੇ"

"ਇਸ ਇਸ਼ਕ ਦਾ ਤਤ ਕੇਵਲ ਅੱਗ ਹੁੰਦੀ ਹੈ ਜਿਸ ਦੀ ਲਾਟ ਤੋਂ ਸਾਰੀ ਦੁਨੀਆਂ ਭਸਨਾ ਭੁਸ ਹੋ ਸਕਦੀ ਹੈ।" (ਪੰਨਾ 4)

"ਇਸ ਇਸ਼ਕ ਦਾ ਸਿੱਟਾ ਇਹ ਹੁੰਦਾ ਹੈ ਕਿ ਆਸ਼ਕ ਦਵੈਤ ਨੂੰ ਖੋ ਕੇ ਆਪਣੀ ਜ਼ਾਤ ਨਾਲ ਬਿਲਕੁਲ ਜੁੜ ਜਾਂਦਾ ਹੈ।"

"ਇਸ਼ਕ ਵਿਚ ਆਸ਼ਕ ਆਪਣੇ ਮਾਸ਼ੂਕ ਦੀ ਭਾਲ ਲਈ ਜੱਫਰ ਜਾਲਦਾ ਹੈ ਜਿਸ ਨਾਲ ਉਸ ਨੂੰ ਮੁਕਾਸ਼ਫ਼ਾ ਹੁੰਦਾ ਹੈ। ਮੁਕਾਸ਼ਫ਼ੇ ਤੋਂ ਪਿਛੋਂ ਮੁਸ਼ਾਹਦਾ ਅਰਥਾਤ ਮਸ਼ੂਕ ਦਾ ਦੀਦਾਰ ਹੁੰਦਾ ਹੈ। ਇਸ ਮੁਸ਼ਾਹਦੇ ਨਾਲ ਇਸ ਦਾ ਇਸ਼ਕ ਹੋਰ ਤੇਜ਼ ਹੋ ਜਾਂਦਾ ਹੈ ਤੇ ਹੌਲੀ ਹੌਲੀ ਪੜਦੇ ਉਠਦੇ ਜਾਂਦੇ ਹਨ। ਤੇ ਆਸ਼ਕ ਇਕ ਅਜੇਹੀ ਸਟੇਜ ਤੇ ਪੁਜ ਜਾਂਦਾ ਹੈ

ਜਿਥੇ ਉਹ ਕੇਵਲ ਆਲਮੇ ਤਹੈਯੁੱਰ ਵਿਚ ਰਹਿੰਦਾ ਹੈ।" (ਪੰਨਾ 49)

"ਇਸ਼ਕ ਦੇ ਰਾਹ ਵਿਚ ਪਿਆਰ ਦੇ ਸਤ ਸੌ ਪੜਾ ਹਨ। ਪਹਿਲਾ ਪੜਾ ਇਹ ਹੈ ਕਿ ਮਾਸ਼ੂਕ ਵਲੋਂ ਜੋ ਬਲਾ ਵੀ ਨਾਜ਼ਲ ਹੋਵੇ ਇਸ ਨੂੰ ਸਬਰ-ਸਕੂਨ ਨਾਲ ਆਸ਼ਿਕ ਬਰਦਾਸ਼ਤ ਕਰੇ" (ਪੰਨਾ 51) "ਇਸ ਰਾਹ ਵਿਚ ਮੁਹੱਬਤ ਦਾ ਕੋਈ ਅੰਤ ਨਹੀ (ਪੰਨਾ 52) "ਅਤੇ ਆਸ਼ਕ ਆਪਣੇ ਸਾਰੇ ਅੰਗਾਂ ਦੁਆਰਾ ਪਰੇਮੀ ਦੇ ਪਿਆਰ ਵਿਚ ਡੁਬਿਆ ਰਹਿੰਦਾ ਹੈ ਤੇ ਆਪਣੀਆਂ ਅੱਖਾਂ ਨਾਲ ਕੇਵਲ ਮਾਸ਼ੂਕ ਨੂੰ ਵੇਖਦਾ ਹੈ ਤੇ ਆਪਣੇ ਕੰਨਾ ਨਾਲ ਕੇਵਲ ਮਾਸ਼ੂਕ ਦੀਆਂ ਗੱਲਾਂ ਸੁਣਦਾ ਹੈ ਉਹ ਆਪਣੇ ਹਥਾ ਪੈਰਾਂ ਨੂੰ ਕੇਵਲ ਮਾਸ਼ੂਕ ਲਈ ਹਰਕਤ ਦਿੰਦਾ ਹੈ ਤੇ ਆਪਣੀ ਜ਼ਬਾਨ ਨਾਲ ਕੇਵਲ ਮਾਸ਼ੂਕ ਦਾ ਹੀ ਜ਼ਿਕਰ ਕਰਦਾ ਹੈ ਅਤੇ ਮੁਹੱਬਤ ਵਿਚ ਓਹੀ ਸਰਾ ਹੈ ਜੋ ਹਰ ਪਲ ਮਾਸ਼ੂਕ ਦੇ ਜ਼ਿਕਰ ਅਰਥਾਤ ਜ਼ਿਕਰੇ ਇਲਾਹੀ ਵਿਚ ਰੁਝ ਰਹਿੰਦਾ ਹੈ" (ਪੰਨਾ 51) ਜ਼ਿਕਰ ਅਥਵਾ ਇਬਾਦਤਿ ਇਲਾਹੀ ਨਾਲ ਇਸ਼ਕ ਦੀ ਤਕਮੀਲ ਹੁੰਦੀ ਹੈ। ਇਬਾਦਤਿ ਇਲਾਹੀ ਵਿਚ ਅੰਦਰੋਂ ਬਾਹਰੋਂ ਇਕਸਾਰਤਾ ਦੀ ਲੋੜ ਹੈ। ਇਬਾਦਤ ਨਾਲ ਰੱਬੀ ਭੇਤ ਮਲੂਮ ਹੁੰਦੇ ਹਨ ਪਰ ਇਨ੍ਹਾਂ ਦਾ ਦਸਣਾ ਇਸ਼ਕ ਦੇ ਵਿਰੁਧ ਹੈ।

## (ii) (ਬਾਣੀ)

ਫਰੀਦਾ ਰੱਤੀ ਰੱਤੁ ਨਾ ਨਿਕਲੈ ਜੇ ਤਨ ਚੀਰੈ ਕੋਇ
ਜੋ ਤਨ ਰੱਤੇ ਰਬ ਸਿਉ ਤਿਨ ਤਨਿ ਰੱਤੁ ਨਾ ਹੋਇ

ਰੱਬ ਪਿਆਰ ਦੇ ਇਹ ਸਲੋਕ, ਜਿਨ੍ਹਾਂ ਵਿਚ ਕਾਗਾਂ ਨੂੰ ਮੁਖਾਤਬ ਕੀਤਾ ਗਿਆ ਹੈ, ਬੜੇ ਜ਼ੋਰਦਾਰ ਹਨ :

ਕਾਗਾ ਸਭ ਤਨ ਖਾਈਓ ਚੁਨ ਚੁਨ ਖਾਈਓ ਮਾਸ
ਦੋ ਨੈਣ ਮਤ ਖਾਈਓ ਪਰ ਦੇਖਨ ਕੀ ਆਸ

ਕਾਗਾ ਨੈਨ ਨਿਕਾਸ ਦੂੰ ਔਰ ਪੀ ਕੇ ਢੂਲ ਲਿਜਾਇ
ਪਹਿਲੇ ਦਰਸ ਦਿਖਾਇ ਕੇ ਤੂ ਪਾਛੇ ਲੀਜੇ ਖਾਇ।
ਕਾਗਾ ਚੂੰਡਿ ਨਾ ਪਿੰਜਰਾ ਬਸੈ ਤ ਉਡਰਿ ਜਾਹਿ
ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ
ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ
ਇਹ ਦੋਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ

## (ਅ) ਰਸੂਲ ਦਾ ਪਿਆਰ

ਰਸੂਲੇ ਕਰੀਮ ਦਾ ਜ਼ਿਕਰ ਮੁਬਾਰਕ ਜਦ ਕਦੇ ਆਉਂਦਾ ਤਾਂ ਆਪ ਜ਼ਾਰ ਜ਼ਾਰ ਰੋਣ ਲਗ ਪੈਂਦੇ ਸਨ। ਇਕ ਵਾਰ ਆਪ ਨੇ ਖੁਦ ਹਜ਼ੂਰ ਰਸੂਲੇ ਕਰੀਮ ਦੀ ਮ੍ਰਿਤੂ ਦਾ ਜ਼ਿਕਰ ਕੀਤਾ, ਜਦ ਬਿਆਨ ਕਰ ਚੁਕੇ ਤਾ ਧਾਹ ਮਾਰੀ ਤੇ ਹਾਉਕਾ ਭਰਿਆ ਅਤੇ ਰੋਂਦੇ ਰੋਂਦੇ

ਬੇਹੋਸ਼ ਹੋ ਗਏ ਜਦੋਂ ਹੋਸ਼ ਆਇਆ ਤਾਂ ਫਰਮਾਇਆ ਜਿਸ ਦੇ ਵਾਸਤੇ ਸਾਰੇ ਸੰਸਾਰ ਨੂੰ ਰੱਬ ਨੇ ਪੈਦਾ ਕੀਤਾ-"ਲੌ ਲਾਕ ਲਮਾ ਖਕਲਤੁਲ ਅਫਲਾਕ" ਜੇ ਤੂੰ ਨਾ ਹੁੰਦਾ ਤਾਂ ਮੈਂ ਸੰਸਾਰ ਨੂੰ ਪੈਦਾ ਨਾ ਕਰਦਾ-ਜਦੋਂ ਉਸ ਨੂੰ ਹੀ ਇਸ ਦੁਨੀਆਂ ਤੋਂ ਚੁਕ ਲਿਆ ਤਾਂ ਹੋਰ ਦੂਜੇ ਨਾਚੀਜ਼ ਬੰਦਿਆਂ ਦੀ ਕੀ ਮਜ਼ਾਲ ਹੈ ਕਿ ਜ਼ਿੰਦਗੀ ਦੀ ਖਾਹਸ਼ ਕਰਨ। ਸਾਨੂੰ ਆਪਣੇ ਆਪ ਨੂੰ ਚਲਣ ਵਾਲਿਆਂ ਵਿਚ ਹੀ ਸ਼ਾਮਲ ਕਰਨਾ ਚਾਹੀਦਾ ਹੈ। ਗ਼ਫਲਤ ਦਾ ਪਰਦਾ ਵਿਚੋਂ ਚੁਕ ਦੇਣਾ ਚਾਹੀਦਾ ਹੈ ਅਤੇ ਰਸਤੇ ਦੇ ਤੋਸ਼ੇ ਦਾ ਪ੍ਰਬੰਧ ਕਰਨਾ ਚਾਹੀਦਾ ਹੈ।

ਰਾਹਤੁਲਕੁਲੂਬ ਪੰਨਾ 64

ਹਜ਼ਰਤ ਬਾਬਾ ਫ਼ਰੀਦ ਰੱਬ ਤੇ ਰਸੂਲ ਨੂੰ ਸ਼ਰਈ ਮੁਸਲਮਾਨਾਂ ਵਾਂਗ ਮੰਨਦੇ ਸਨ। ਉਨ੍ਹਾਂ ਦਾ ਰੱਬੀ ਪਿਆਰ ਤੇ ਰਸੂਲ ਦੀ ਮੁਹੱਬਤ ਰਬੀਆ ਸੂਫਣ ਵਾਲਾ ਨਹੀਂ ਸੀ ਜਿਸ ਬਾਰੇ ਪ੍ਰਸਿਧ ਹੈ ਕਿ ਇਕ ਵੇਰ ਰਬੀਆ ਨੇ ਹਜ਼ਰਤ ਰਸੂਲ ਨੂੰ ਸੁਫਨੇ ਵਿਚ ਵੇਖਿਆ। ਰਸੂਲ ਕਰੀਮ ਨੇ ਰਬੀਆ ਕੋਲੋਂ ਪੁੱਛਿਆ ਐ ਰਬੀਆ! ਕੀ ਤੂੰ ਮੈਨੂੰ ਪਿਆਰ ਕਰਦੀ ਹੈ?"

ਰਬੀਆ ਨੇ ਉੱਤਰ ਦਿੱਤਾ "ਜੀ ਨਹੀਂ" ਰਸੂਲੇ ਕਰੀਮ ਨੇ ਫਰਮਾਇਆ "ਕਿਉਂ ਨਹੀਂ?" ਆਖਿਆ "ਹਜ਼ੂਰ ਮੈਨੂੰ ਰੱਬ ਦੇ ਪਰੇਮ ਤੋਂ ਵਿਹਲ ਨਹੀਂ ਮਿਲਦਾ ਕਿ ਆਪ ਨੂੰ ਪਿਆਰ ਕਰਾਂ?"

## 2-ਸ਼ਰਹ ਦੀ ਪਾਬੰਦੀ

## (ੳ) ਫਰਾਇਜ਼

'ਗੰਜੇ ਸ਼ੁਕਰ' ਦੇ ਬਚਨ ਨਮਾਜ਼, ਰੋਜ਼ਾ, ਜ਼ੁਕਾਤ ਹੱਜ ਤੇ ਹੋਰ ਦੂਜੀਆਂ ਸ਼ਰਈ ਗੱਲਾਂ ਬਾਰੇ ਇੰਨੇ ਜ਼ਿਆਦਾ ਹਨ ਕਿ 'ਬਜ਼ਮੇ ਸੂਫੀਆ' ਦਾ ਲੇਖਕ ਪੰਨਾ 150 ਉਤੇ ਲਿਖਦਾ ਹੈ ਕਿ "ਇਹ ਮਿਸਕੀਨ ਬੰਦਾ ਆਪਣੀ ਕਮ ਸਮਝੀ ਕਾਰਨ ਇਨ੍ਹਾਂ ਨੂੰ ਸਮੇਟ ਕੇ ਲਿਖਣ ਤੋਂ ਮਜਬੂਰ ਹੈ।" ਖੁਦ ਸ਼ੇਖ ਜੀ ਨੇ ਕਿਸੇ ਹਾਲ ਵਿਚ ਵੀ ਸ਼ਰਹ ਦੇ ਸ਼ਾਹਰਾਹ ਤੋਂ ਇਧੱਰ ਉਧੱਰ ਹੋਣਾ ਪਸੰਦ ਨਹੀਂ ਕੀਤਾ।

ਇਸਲਾਮ ਮਤ ਦੇ ਪੰਜ ਰੁਕਨ ਹਨ: (1) ਨਮਾਜ਼ (2) ਰੋਜ਼ਾ (3) ਜ਼ੁਕਾਤ (4) ਹੱਜ (5) ਕੁਰਬਾਨੀ। ਇਹੀ ਪੰਜੇ ਗੱਲਾਂ ਇਸਲਾਮ ਦੇ ਮੁੱਖ ਅੰਗ ਮੰਨੀਆਂ ਜਾਂਦੀਆਂ ਹਨ ਇਨ੍ਹਾ ਬਾਰੇ ਹਜ਼ਰਤ ਬਾਬਾ ਫ਼ਰੀਦ ਦੇ ਵਿਚਾਰ ਇਹ ਹਨ:—

### ਨਮਾਜ਼

ਜਦੋਂ ਆਪ ਨਾਮ ਖੁਮਾਰੀ (ਸੁਕਰ) ਵਿਚ ਲੀਨ ਹੁੰਦੇ ਤੇ ਤਨ ਦੀ ਸੁਧ ਬੁਧ ਨਾ ਹੁੰਦੀ

ਤਾਂ ਦੀ ਨਮਾਜ਼ ਸਮੇਂ ਹੋਸ਼ (ਮਹਵ) ਵਿਚ ਆ ਜਾਵੇ। ਨਮਾਜ਼ ਬਾਰੇ ਫਰਮਾਇਆ ਹੈ ਕਿ ਅੱਲਾ ਨੇ ਦੀਨੀ ਤੇ ਦੁਨਿਆਵੀ ਨਿਆਮਤ ਜੋ ਅਠਾਰਾਂ ਹਜ਼ਾਰ ਆਲਮ ਵਿਚ ਪੈਦਾ ਕੀਤੀ ਹੈ ਉਹ ਅਸਲ ਵਿਚ ਨਮਾਜ਼ ਹੀ ਹੈ।

ਆਪ ਮਿਲ ਕੇ ਨਮਾਜ (ਜਮਾਤ) ਦੀ ਬੜੀ ਪਾਬੰਦੀ ਕਰਦੇ ਸਨ ਤੇ ਆਪਣੇ ਮੁਰੀਦਾਂ ਨੂੰ ਉਪਦੇਸ਼ ਕਰਦੇ ਸਨ ਕਿ ਜੇ ਦੋ ਆਦਮੀ ਵੀ ਹੋਣ ਤਾਂ ਜਮਾਤ ਕਾਇਮ ਕਰ ਲੈਣੀ ਚਾਹੀਦੀ ਹੈ।

(ਰਾਹਤੁਲਕੁਲੂਬ ਪੰਨਾ 81)

ਆਪ ਦੀ ਬਾਣੀ ਵਿਚ ਵੀ ਨਮਾਜ਼ ਸਬੰਧੀ ਸ਼ਲੋਕ ਹਨ :

(੧) ਫਰੀਦਾ ਬੇ ਨਿਵਾਜਾ ਕੁਤਿਆ
ਏਹ ਨਾ ਭਲੀ ਰੀਤਿ
ਕਬਹੀ ਚਲਿ ਨਾ ਆਇਆ
ਪੰਜੇ ਵਕਤ ਮਸੀਤਿ

(੨) ਉਠੁ ਫਰੀਦਾ ਉਜੂ ਸਾਜਿ
ਸੁਬਹ ਨਿਮਾਜ ਗੁਜਾਰਿ
ਜੋ ਸਿਰੁ ਸਾਂਈ ਨਾ ਨਿਵੈ
ਸੋ ਸਿਰੁ ਕਪਿ ਉਤਾਰਿ

(੩) ਜੋ ਸਿਰੁ ਸਾਈਂ ਨਾ ਨਿਵੈ
ਸੋ ਸਿਰੁ ਕੀਜੈ ਕਾਇ
ਕੁੰਨੇ ਹੇਠਿ ਜਲਾਈਐ
ਬਾਲਣ ਸੰਦੈ ਥਾਇ

ਸ਼ੇਖ ਫਰੀਦ ਦੇ ਮਾਤਾ ਜੀ ਨੇ ਆਪ ਨੂੰ ਬਚਪਨੇ ਤੋਂ ਨਮਾਜ਼ ਪੜ੍ਹਨ ਦੀ ਨੇਕ ਆਦਤ ਪੁਆਈ ਸੀ। "ਗੁਲਸ਼ਨੇ ਔਲੀਆ" ਦੇ ਹਵਾਲੇ ਤੇ ਜਵਾਹਿਰੇ ਫਰੀਦੀ ਪੰਨਾ 223 ਤੇ ਲਿਖਿਆ ਹੈ ਕਿ 'ਗੰਜ ਸ਼ਕਰ' ਨੂੰ ਸ਼ਕਰ ਬਹੁਤ ਪਿਆਰੀ ਸੀ ਤੇ ਆਪ ਜਦੋਂ ਛੋਟੀ ਉਮਰ ਦੇ ਸਨ ਤਾਂ ਆਪ ਦੇ ਮਾਤਾ ਜੀ ਆਪ ਨੂੰ ਨਮਾਜ ਪੜ੍ਹਨਾ ਸਿਖਾਉਂਦੇ ਸਨ ਤੇ ਹਮੇਸ਼ ਮੁੱਸਲੇ ਦੇ ਲੜ ਸ਼ੱਕਰ ਬੰਨ ਦਿੰਦੇ ਸਨ।

## ਰੋਜ਼ੇ :

'ਰੋਜ਼ੇ' ਦੀ ਬਰਕਤ ਲਈ ਆਪਨੇ ਸਾਰੀ ਉਮਰ ਰੋਜ਼ੇ ਰੱਖੇ। ਮੁਰੀਦਾਂ ਤੇ ਸ਼ਰਧਾਲੂਆਂ

ਨੂੰ ਇਕ ਵਾਰ ਸੰਬੋਧਨ ਕਰਕੇ ਫ਼ਰਮਾਇਆ ਕਿ ਰਮਜ਼ਾਨ ਮੁਬਾਰਕ ਦੇ ਮਹੀਨੇ ਰੋਜ਼ੇ ਰਖਣ ਤੋਂ ਹਜ਼ਾਰ ਸਾਲ ਦੀ ਇਬਾਦਤ ਦਾ ਸਵਾਬ ਮਿਲਦਾ ਹੈ ਤੇ ਰੋਜ਼ਾਦਾਰ ਦੇ ਅਮਾਲ-ਨਾਮੇ ਵਿਚੋਂ ਬੇਸ਼ੁਮਾਰ ਬੁਰਾਈਆਂ ਕਢ ਦਿੱਤੀਆਂ ਜਾਂਦੀਆਂ ਹਨ।

(ਰਾਹਤੁਲਕਲੂਬ ਪੰਨਾ 46)

ਜਵਾਹਿਰ ਫ਼ਰੀਦੀ ਪੰਨਾ 225 ਤੇ ਲਿਖਿਆ ਹੈ ਕਿ ਹਜ਼ਰਤ ਨਿਜ਼ਾਮੁਦੀਨ ਔਲੀਆ ਦੱਸਦੇ ਹਨ ਕਿ ਗੰਜੇ-ਸ਼ਕਰ ਦਾ ਸਦੀਵੀ ਰੋਜ਼ਾ ਹੁੰਦਾ ਸੀ, ਇਥੋਂ ਤਕ ਕਿ ਜੇ ਬੀਮਾਰ ਵੀ ਹੋ ਜਾਂਦੇ ਤਾਂ ਵੀ ਰੋਜ਼ਾ ਨਹੀਂ ਖੋਲ੍ਹਦੇ ਸਨ। ਰੋਜ਼ਾ ਆਮ ਤੌਰ ਤੇ ਮਿਠਾਈ ਨਾਲ ਖੋਲ੍ਹਦੇ ਸਨ। ਸ਼ਰਬਤ ਦੇ ਪਿਆਲੇ ਵਿਚ ਕੁਝ ਮੁਨੱਕੇ ਪਾ ਲੈਂਦੇ ਸਨ ਤੇ ਇਸ ਸ਼ਰਬਤ ਵਿਚੋਂ ਸਾਰੇ ਹਾਜ਼ਰੀਨ ਨੂੰ ਭੋਗ ਲਵਾਉਂਦੇ ਹੁੰਦੇ ਸਨ। ਆਪ ਇਉਂ ਤਾਂ ਚਾਲੀ ਚਾਲੀ ਦਿਨਾਂ ਤਕ ਦਾ ਰੋਜ਼ਾ ਰਖਦੇ ਸਨ ਪਰ ਇੱਥੇ ਕੇਵਲ ਰਮਜ਼ਾਨ ਸ਼ਰੀਫ਼ ਦੇ ਮਹੀਨੇ ਦੇ ਰੋਜ਼ਿਆਂ ਦਾ ਪਰਸੰਗ ਹੈ।

## ਜ਼ੁਕਾਤ

ਜ਼ੁਕਾਤ ਬਾਰੇ ਫ਼ਰਮਾਇਆ ਹੈ ਕਿ ਸ਼ਰੀਅਤ (ਦੀਨਦਾਰੀ) ਦੀ ਜ਼ੁਕਾਤ ਤਾਂ ਇਹ ਹੈ ਕਿ ਜਦੋਂ ਦੋ ਸੌ ਦਿਰਮ ਹੋਣ ਤਾਂ ਪੰਜ ਦਿਰਮ ਅਰਥਾਤ 1/40 ਹਿੱਸਾ ਜ਼ੁਕਾਤ ਕਢੇ, ਪਰ ਤਰੀਕਤ(ਅਧਿਆਤਮਕ)ਦੀ ਜ਼ੁਕਾਤ ਇਹ ਹੈ ਕਿ ਦੋ ਸੌ ਵਿਚੋਂ ਪੰਜ ਦਿਰਮ ਤਾਂ ਆਪਣੇ ਲਈ ਰੱਖੇ ਤੇ ਇਕ ਸੌ ਪਚਾਨਵੇਂ ਰੱਬ ਦੇ ਰਸਤੇ ਦੇ ਦੇਵੇ ਤੇ ਹਕੀਕਤ ਦੀ ਜ਼ੁਕਾਤ ਇਹ ਹੈ ਕਿ ਦੋ ਸੌ ਦਰਮਾਂ ਵਿੱਚੋਂ ਇਕ ਕੌਡੀ ਵੀ ਆਪਣੇ ਵਾਸਤੇ ਨਾ ਰਖੇ

(ਰਾਹਤੁਲਕੁਲੂਬ ਪੰਨਾ 3)

ਇਕ ਮੌਕੇ ਤੇ ਆਪਣੇ ਮੁਰੀਦਾਂ ਨੂੰ ਇਕ ਬਜ਼ੁਰਗ ਦੇ ਕੌਲ ਦਾ ਹਵਾਲਾ ਦਿੰਦੇ ਹੋਏ ਫ਼ਰਮਾਇਆ ਕਿ ਜਦੋਂ ਕੋਈ ਆਦਮੀ ਤਿੰਨ ਗਲਾਂ ਤੋਂ ਪਰਹੇਜ਼ ਕਰਦਾ ਹੈ ਤਾਂ ਅੱਲਾ ਉਸ ਤੋਂ ਤਿੰਨ ਚੀਜ਼ਾਂ ਵਰਜ ਲੈਂਦਾ ਹੈ—ਪਹਿਲੀ ਜਦੋਂ ਬੰਦਾ ਜ਼ੁਕਾਤ ਨਹੀਂ ਦਿੰਦਾ ਤਾਂ ਅੱਲਾ ਉਸ ਦੇ ਮਾਲ ਤੋਂ ਬਰਕਤ ਉਠਾ ਲੈਂਦਾ ਹੈ। ਦੂਜੇ ਜੋ ਬੰਦਾ

## ਕੁਰਬਾਨੀ

ਨਹੀਂ ਕਰਦਾ ਤਾਂ ਅੱਲਾ ਇਸ ਦਾ ਆਰਾਮ ਖੋਹ ਲੈਂਦਾ ਹੈ, ਤੀਜੇ ਜੋ ਬੰਦਾ ਨਮਾਜ਼ ਨਹੀਂ ਪੜ੍ਹਦਾ ਤਾਂ ਅਲਾ ਮਰਨ ਸਮੇਂ ਉਸ ਤੋਂ ਈਮਾਨ ਅਲਗ ਕਰ ਦਿੰਦਾ ਹੈ।

(ਰਾਹਤੁਲਕੁਲੂਬ ਪੰਨਾ, 60)

(ਬਹਵਾਲਾ ਬਜ਼ਮੇ ਸੂਫ਼ੀਆਂ ਪੰਨਾ 150-5)

### ਹੱਜ

ਬਾਬਾ ਜੀ ਨੇ ਕਈ ਵਾਰੀ ਹੱਜ ਵੀ ਕੀਤਾ ਹੈ। ਜਵਾਹਿਰੇ ਫ਼ਰੀਦੀ ਪੰਨਾ 251 ਤੇ ਲਿਖਿਆ ਹੈ ਕਿ 'ਮਖ਼ਦੂਮੇ ਜਹਾਨੀਆਂ' ਨੇ 'ਸਿਰਾਜੁਲ ਹਿਦਾਇਤ' ਵਿਚ ਦੱਸਿਆ ਹੈ ਕਿ ਇਕ ਦਰਵੇਸ਼ ਮਕਿਉਂ ਸ਼ੇਖ਼ ਫ਼ਰੀਦ ਨੂੰ ਮਿਲਣ ਆਇਆ। ਸ਼ੇਖ਼ ਜੀ ਨੇ ਪੁੱਛਿਆ "ਕਿ ਐ ਦਰਵੇਸ਼ ਕਿਥੋਂ ਆ ਰਿਹਾ ਹੈ" ਉਸ ਨੇ ਜਵਾਬ ਦਿਤਾ ਕਿ "ਮੱਕਿਉਂ ਆ ਰਿਹਾ ਹਾਂ। ਰੋਜ਼ ਮੈਂ ਆਪ ਦੇ ਨਾਲ ਬੈਤੁਲ-ਮੁਕੱਦਾ ਵਿਚ ਝਾੜੂ ਲਾਇਆ ਕਰਦਾ ਹਾਂ"। ਸ਼ੇਖ਼ ਜੀ ਨੇ ਉਸ ਨੂੰ ਡਾਂਟਿਆ ਕਿ ਦਰਵੇਸ਼ਾਂ ਦੇ ਭੇਤ ਨਹੀਂ ਖੋਲ੍ਹਣੇ ਚਾਹੀਦੇ। ਸ਼ੇਖ਼ ਜੀ ਨੇ ਉਸ ਦਾ ਹੱਥ ਫੜਿਆ ਤੇ ਇਸ ਹਾਲਤ ਵਿਚ ਉਸ ਨੇ ਆਪ ਨੂੰ ਵੇਖਿਆ ਇਥੋਂ ਤਕ ਕਿ ਕੋਹਕਾਫ਼ ਦੇ ਮੁਅੱਕਲ ਫ਼ਰਿਸ਼ਤੇ ਨੂੰ ਵੀ ਵੇਖਿਆ। ਸ਼ੇਖ਼ ਨੇ ਕਿਹਾ ਅੱਖਾਂ ਖੋਲ੍ਹ ਉਸ ਨੇ ਖੋਲ੍ਹੀਆਂ ਤੇ ਆਪ ਨੂੰ ਫੇਰ ਆਪਣੀ ਥਾਂ ਵੇਖਿਆ ਤੇ ਹੈਰਾਨ ਹੋਇਆ ਤੇ ਚਲਾ ਗਿਆ। ਭਾਵੇਂ ਇਹ ਗਲ ਕਰਾਮਾਤ ਨਾਲ ਸਬੰਧਤ ਹੈ ਪਰ ਇਸ ਤੋਂ ਇਹ ਜ਼ਰੂਰ ਸਿੱਧ ਹੁੰਦਾ ਹੈ ਕਿ ਸ਼ੇਖ਼ ਸਾਹਿਬ ਖ਼ਾਨਾਇ-ਕਾਅਬਾ ਦੀ ਜਾਰੂਬ-ਕਸ਼ੀ ਕਰਨ ਨੂੰ ਫ਼ਖ਼ਰ ਸਮਝਦੇ ਸਨ।

## (ਅ) ਸੁੰਨਤ

### ਸ਼ਾਦੀਆਂ

ਇਸਲਾਮ ਮਤ ਅਨੁਸਾਰ ਬਾਬਾ ਜੀ ਦੇ ਵੀ ਚਾਰ 'ਹਰਮ' ਸਨ (ਬਾਜ਼ੇ ਆਖਦੇ ਹਨ ਕਿ ਤਿੰਨ ਸਨ) (1) ਬੀਬੀ ਹਜ਼ਬਰਾ (2) ਬੀਬੀ ਸ਼ਾਰਦਾ (3) ਬੀਬੀ ਸਕਰ ਤੇ ਚੌਥੀ ਬੀਬੀ ਉਮ ਕਲਸੂਮ ਆਖੀ ਜਾਂਦੀ ਹੈ।

## 3—ਤਿਲਾਵਤਿ ਕੁਰਾਨ

## ਅਰਥਾਤ

## (ਕੁਰਾਨ ਦਾ ਪਾਠ)

'ਸਿਅਰੁਲ ਔਲੀਆ' ਦੀਆਂ ਬਾਈ 'ਫ਼ਸਲਾਂ' ਵਿੱਚੋਂ ਇਕ ਫ਼ਸਲ ਕੁਰਾਨ ਸ਼ਰੀਫ਼ ਦੇ ਪਾਠ ਦੀ ਵਡਿਆਈ ਬਾਰੇ ਹੈ ਜਿਸ ਸਬੰਧੀ ਆਪ ਦਾ ਖ਼ਿਆਲ ਹੈ ਕਿ ਇਸ ਤੋਂ ਚੰਗੀ ਤੇ ਸਰੇਸ਼ਟ ਕੋਈ ਇਬਾਦਤ ਨਹੀਂ। ਕੁਰਾਨ ਸ਼ਰੀਫ਼ ਦੇ ਪੜ੍ਹਨ ਨਾਲ ਬੰਦਾ ਅੱਲਾ ਨਾਲ ਗੱਲਾਂ ਕਰਦਾ ਹੈ ਜਿਸ ਤੋਂ ਵਧ ਕੋਈ ਹੋਰ ਨੇਕਬਖਤੀ ਨਹੀਂ ਹੋ ਸਕਦੀ।

'ਗੰਜੇ ਸ਼ਕਰ' ਰਾਤ ਨੂੰ 'ਤਰਾਵੀਆਂ' ਵਿਚ ਦੋ ਵਾਰ ਕੁਰਾਨ ਖ਼ਤਮ ਕਰਕੇ ਦਸ

ਸਪਾਰੇ ਵਾਧੂ ਪੜ੍ਹਦੇ ਸਨ। ਇਕ ਪਹਿਰ ਰਾਤ ਬਾਕੀ ਰਹੇ ਭੋਗ ਪਾ ਦਿੰਦੇ ਸਨ।

(ਜਵਾਹਿਰੇ ਫ਼ਰੀਦੀ, ਪੰਨਾ 243)

ਲਿਖਿਆ ਹੈ ਕਿ ਬਾਬਾ ਜੀ ਹਾਫ਼ਜ਼ੇ ਕੁਰਾਨ ਵੀ ਸਨ।

## 4—ਇਸਲਾਮ ਦਾ ਪਰਚਾਰ

ਹਜ਼ਰਤ ਬਾਬਾ ਸਾਹਿਬ ਦੇ ਉਪਦੇਸ਼ ਤੇ ਹਦਾਇਤ ਨਾਲ ਨਾ ਕੇਵਲ ਮੁਸਲਮਾਨ ਹੀ ਮੁਸਲਮਾਨ ਬਣੇ ਸਗੋਂ ਗ਼ੈਰ-ਮੁਸਲਮਾਨਾਂ ਦੀ ਇਕ ਬਹੁਤ ਵਡੀ ਗਿਣਤੀ ਨੇ ਇਸਲਾਮ ਧਾਰਨ ਕੀਤਾ। ਪਾਕਪਟਨ (ਅਜੋਧਨ) ਵਿਚ ਬਾਬਾ ਜੀ ਦੇ ਸ਼ੁਰੂ ਸ਼ੁਰੂ ਨਿਵਾਸ ਸਮੇਂ ਇਕ ਜੋਗੀ 'ਸ਼ੰਭੂ ਨਾਥ' ਹਜ਼ੂਰ ਦੀ ਸੇਵਾ ਵਿਚ ਹਾਜ਼ਰ ਹੋਇਆ ਜੋ ਜਾਦੂ, ਮੰਤਰ ਜੰਤਰ ਵਿਚ ਪਰਸਿਧ ਸੀ। ਬਾਬਾ ਸਾਹਿਬ ਨੂੰ ਵੇਖਦੇ ਹੀ ਆਪ ਦੀ ਹੈਬਤ ਇੰਨੀ ਜ਼ਿਆਦਾ ਉਸ ਤੇ ਗ਼ਾਲਬ ਆਈ ਕਿ ਮੂੰਹੋਂ ਕੁਝ ਬੋਲ ਨਾ ਸਕਿਆ ਪਿਛੋਂ ਆਪ ਦੇ ਕਸ਼ਫ਼-ਕਰਾਮਾਤ ਤੋਂ ਇੰਨ੍ਹਾ ਪ੍ਰਭਾਵੀ ਹੋਇਆ ਕਿ ਚਰਨਾਂ ਵਿਚ ਢੇ ਪਿਆ ਤੇ ਆਪਣੇ ਚੇਲਿਆਂ ਸਮੇਤ ਬਾਬਾ ਜੀ ਦਾ ਸ਼ਿਸ਼ ਬਣ ਗਿਆ। (ਰਾਹਤੁਲਕੁਲਬ ਪੰਨਾ 28 ਅਤੇ ਜਵਾਹਰੇ ਫ਼ਰੀਦੀ, ਪੰਨਾ 245) ਕਿਹਾ ਜਾਂਦਾ ਹੈ ਕਿ ਪਾਕਪਟਨ ਦੇ ਆਲੇ ਦੁਆਲੇ ਜੋ ਵਧੇਰੇ ਨਵੀਆਂ ਬਣੀਆਂ ਮੁਸਲਮਾਨ ਕੌਮਾਂ ਆਬਾਦ ਹਨ ਉਹ ਆਪ ਦੀ ਹੀ ਬਰਕਤ ਨਾਲ ਮੁਸਲਮਾਨ ਬਣੀਆਂ ਹਨ। (ਬਜ਼ਮੇ ਸੂਫ਼ੀਆ ਪੰਨਾ 143)

## 5—ਫ਼ਰੀਦ ਦੀ ਬਾਣੀ
## ਅਤੇ
## ਕੁਰਾਨ ਤੇ ਹਦੀਸ

**ਫ਼ਰੀਦ ਦੀ ਬਾਣੀ :** ਅਥਵਾ ਫ਼ਰੀਦ ਦੇ ਸਲੋਕਾਂ ਦਾ ਭਾਵ-ਅਰਥ ਕੁਰਾਨ ਸ਼ਰੀਫ਼ ਦੀਆਂ ਆਇਤਾਂ ਤੇ ਹਦੀਸੇ ਮੁਹੰਮਦੀ ਦੇ ਭਾਵਾਂ ਦੇ ਨੇੜੇ ਨੇੜੇ ਹੈ 'ਅਸ਼ਲੋਕ ਫ਼ਰੀਦੀ'' ਜੋ ਅੱਲਾ ਵਾਲੇ ਕੀ ਕੌਮੀ ਦੁਕਾਨਕਸ਼ਮੀਰੀ ਬਾਜ਼ਾਰ ਤੋਂ ਛਪੀ ਹੈ ਤੇ ਇਮਤਿਹਾਨ ਆਨਰਜ਼-ਇਨ-ਪੰਜਾਬੀ, ਪੰਜਾਬ ਯੂਨੀਵਰਸਿਟੀ ਦਾ ਕੋਰਸ ਰਹੀ ਹੈ, ਦੇ ਹਰੇਕ ਸ਼ਲੋਕ ਨੂੰ ਕਰਤਾ ਨੇ ਕੁਰਾਨ ਸ਼ਰੀਫ਼ ਦੀ ਕਿਸੇ ਆਇਤ ਨਾਲ ਮੇਲਣ ਦਾ ਜਤਨ ਕੀਤਾ ਹੈ। ਪਰੰਤੂ ਅਰਬੀ ਤੇ ਪੰਜਾਬੀ ਬੋਲੀ ਦੇ ਮਾਹੌਲ ਦਾ ਅੰਤਰਾ ਹੋਣ ਕਰਕੇ ਸ਼ਲੋਕਾਂ ਤੇ ਆਇਤਾਂ ਦੇ ਭਾਵ ਅਰਥਾਂ ਦਾ ਮੇਲ ਬਹੁਤ ਦੂਰ ਜਾ ਕੇ ਤੇ ਖਿਚ ਕੇ ਮਿਲਾਉਣ ਨਾਲ ਮਿਲਦਾ ਹੈ। ਪਰ ਕਈ ਸ਼ਲੋਕਾਂ ਦਾ ਭਾਵ ਛੇਤੀ ਹੀ ਆਇਤਾਂ ਦੇ ਭਾਵ ਨਾਲ ਟਕਰਾ ਜਾਂਦਾ ਹੈ। ਹੇਠ ਅਸੀਂ ਕੁਝ ਅਜੇਹੇ ਸਲੋਕ ਤੇ ਆਇਤਾਂ ਦਾ ਹੀ ਟਾਕਰਾ ਕੀਤੀ ਹੈ।

# (ੳ) ਕੁਰਾਨ

## ਸ਼ਲੋਕ

ਜਿੰਦੁ ਨਿਮਾਣੀ ਕਢੀਐ
ਹੱਡਾ ਕੂ ਕੜਕਾਇ,
ਸਾਹੇ ਲਿਖੇ ਨ ਚਲਨੀ
ਜਿੰਦੂ ਕੂੰ ਸਮਝਾਇ

(ਨੰ. 2)

ਫਰੀਦਾ ਜੋ ਤੈ ਮਾਰਨਿ ਮੁਕੀਆਂ
ਤਿੰਨ੍ਹਾ ਨ ਮਾਰੇ ਘੁੰਮਿ
ਆਪਨੜੈ ਘਰਿ ਜਾਈਐ
ਪੈਰ ਤਿਨਾ ਦੇ ਚੁਮਿ

## ਆਇਤ

"ਵੱਨਾਜ਼ਿਆਤਿ ਗ਼ਰਕਨ ਵੱਨਾਸ਼ਤਾਤਿ ਨਸ਼ਤਨ।"

"ਕਸਮ ਹੈ ਉਨ੍ਹਾਂ ਫਰਿਸ਼ਤਿਆਂ ਦੀ ਜੋ ਰੂਹ ਨੂੰ ਸਰੀਰ ਤੋਂ ਜਿਸਮ ਦੇ ਸਾਰੇ ਬੰਦਾਂ ਤੇ ਹੱਡਾਂ ਤੋਂ ਕੁੜਕਾ ਕੇ ਢਿੱਲੀ ਤੇ ਤੰਗ ਕਰਕੇ ਕੱਢ ਲੈਂਦੇ ਹਨ।"

"ਫ਼ਮਨ ਅਫ਼ਾ ਵ-ਅਸਲਹ੍ਹ ਫ਼ਅਜਰੁਹੂ ਅਲਲੱਲਾਹਿ"

ਜਿਸ ਨੇ ਮੁਆਫ ਕੀਤਾ ਅਤੇ ਨੇਕੀ ਕੀਤੀ ਬਦਲਾ ਉਸ ਦਾ ਰੱਬ ਦੇ ਜ਼ਿੰਮੇ ਹੈ।

## ਸ਼ਲੋਕ

ਫਰੀਦਾ ਸਕਰ ਖੰਡੁ ਨਿਵਾਤ ਗੁੜ
ਮਾਖਿਉਂ ਮਾਂਝਾ ਦੁਧੁ,
ਸਭੇ ਵਸਤੂ ਮਿਠੀਆਂ
ਰਬ ਨਾ ਪੁਜਨਿ ਤੁਧੁ
ਰੁਖੀ ਸੁਖੀ ਖਾਇ ਕੈ
ਠੰਡਾ ਪਾਣੀ ਪੀਉ

ਫਰੀਦਾ ਦੇਖਿ ਪਰਾਈ ਚੋਪੜੀ
ਨਾ ਤਰਸਾਏ ਜੀਉ ।
ਸਾਹੁਰੈ ਢੋਈ ਨ ਲਹੈ
ਪੇਈਐ ਨਾਹੀ ਥਾਉ
ਪਿਰੁ ਵਾਤੜੀ ਨ ਪੁੱਛਈ
ਧੰਨ ਸੁਹਾਗਣਿ ਨਾਉ
ਬੁਢਾ ਹੋਆ ਸ਼ੇਖ ਫ਼ਰੀਦ
ਕੰਬਣਿ ਲਗੀ ਦੇਹਿ
ਜੇ ਸਉ ਵਰਿਆ ਜੀਵਣਾ
ਭੀ ਤਨੁ ਹੋਸੀ ਖੇਹ ।
ਪਾਸਿ ਦਮਾਮੇ ਛਤੁ ਸਿਰਿ
ਭੇਰੀ ਸਡੋ ਰਡ
ਜਾਇ ਸੁਤੇ ਜੀਰਾਣਿ ਮਹਿ
ਥੀਏ ਅਤੀਮਾ ਗਡ ।

## ਆਇਤ

"ਵ-ਲਜ਼ਿਕਰੁੱਲਾਹਿ ਅਕਬਰੁ"
ਅੱਲਾ ਦਾ ਨਾਂ ਸਭ ਤੋਂ ਵੱਡਾ ਹੈ ।

"ਯਾ ਐਯੁੱਹਲੱਜ਼ੀਨ੍ਹ ਆਮਨੂ ਕੁਲੂ ਮਿੰਤੱਯਿਬਾਤਿ—ਵ—ਅਮਲੂ ਸਾਲਿਹ"

ਐ ਮੋਮਨੋ ਹਾਲਤ ਖਾਉ ਤੇ ਨੇਕ ਕੰਮ ਕਰੋ ।

"ਵ-ਲਾ-ਯੁਕੱਲਿਮੁਹੁਮੁੱਲਾਹੁ—

ਵ-ਲਾਯਨਜ਼ੁਰੁ ਇਲੈਹਿਮ ਯੌਮੁਲ-ਕਯਾਮਤਿ-ਵ-ਲਾ ਯੁਜ਼ੱਕੀ-ਹਿਮ । ਕਾਲੁਖ਼-ਸਊ-ਫ਼ੀਹਾ-ਵ-ਲਾ ਤੁਕੱਲਿਮੂਨ ।"

ਅਤੇ ਨਾ ਅੱਲਾ ਉਨ੍ਹਾਂ ਨਾਲ ਬੋਲੇਗਾ ਤੇ ਨਾ ਉਨ੍ਹਾਂ ਵਲ ਕਿਆਮਤ ਨੂੰ ਵੇਖੇਗਾ ਤੇ ਨਾ ਉਨ੍ਹਾਂ ਨੂੰ ਪਵਿਤਰ ਕਰੇਗਾ । ਕਹੇਗਾ ਪਿਛੇ ਹਟੋ ਮੇਰੇ ਨਾਲ ਗਲ ਮਤ ਕਰੋ ।

"ਕੁੱਲੁ ਨਫ਼ਸਿਨ ਜ਼ਾਇਕਾਤੁਲ ਮੌਤ-ਵ-ਇਲੈਨਾ ਤੁਰ ਜਊਨ"

ਹਰ ਜਾਨ ਮੌਤ ਦਾ ਪਿਆਲਾ ਚੱਖਣ ਵਾਲੀ ਹੈ ਅਤੇ ਸਾਡੇ ਵਲ ਹੀ ਤੁਸੀਂ ਮੋੜੇ ਜਾਵੋਗੇ ।

ਫਕੁ-ਔਈਮਿਨ ਕਰਯ਼ਤਿਨ ਅਹਲਕਨਾਹਾ-ਵ-ਹਿਯਾ ਜ਼ਾ-ਲਿਮਾਤੁਨ, ਫਹਿਯਾ ਖਾਵਿਯਾ -ਤੁਨ ਅਲਾ ਉਰੂ-ਸਿਹਾ ਵ- ਬਿਅਰਿਨ ਮੁਅਤਲਾਤਿ-ਵੇ-ਕਮਰਿ-ਵ-ਮਸ਼ੀਦਿਨ ।

ਬਹੁਤ ਸਾਰੇ ਅਜੇਹੇ ਪਿੰਡ ਹਨ ਜਿਨ੍ਹਾਂ ਦੇ ਵਸਨੀਕਾਂ ਨੂੰ ਅਸੀਂ ਮਾਰ ਮੁਕਾਇਆ ਹੈ ਉਨ੍ਹਾਂ ਦਿਆਂ ਤਖਤਾਂ ਤੇ ਹਨੇਰਾ ਹੈ ਤੇ ਉਥੇ ਕੋਈ ਨਹੀਂ । ਖੂਹ ਬੇਕਾਰ ਪਏ ਹਨ ਤੇ ਮਹਿਲ ਮੁਨਾਰੇ ਉਜਾੜ ਪੁਜਾੜ ਹੋ ਗਏ ।

## ਸ਼ਲੋਕ

ਫਰੀਦਾ ਕੋਠੇ ਮੰਡਪ ਮਾੜੀਆਂ
ਏਤੁ ਨਾ ਲਾਏ ਚਿਤੁ
ਮਿਟੀ ਪਈ ਅਤੋਲਵੀ
ਕੋਇ ਨਾ ਹੋਸੀ ਮਿਤੁ ।

## ਆਇਤ

ਕੁੱਲੁ ਸ਼ੈਇਨ ਹਾਲਿਕੁਨ ਇੱਲਾ
ਵਜਹਹੂ-ਵ-ਲਹੁਲ-ਹੁਕਮ
ਵ-ਇਲੈਹਿ ਤੁਰਜਊਨੁ ।

ਉਸ ਦੀ ਜ਼ਾਤ ਦੇ ਸਿਵਾ ਹਰੇਕ ਚੀਜ਼ ਫ਼ਾਨੀ ਹੈ ਅਤੇ ਉਸੇ ਦਾ ਹੁਕਮ ਹੈ ਤੇ ਉਸੇ ਵਲ ਸਾਰੇ ਤੁਸੀਂ ਰਜੂਅ ਕਰੋਗੇ ।

## (ਅ) ਹਦੀਸ

ਨੋਟ :—ਹੇਠ ਲਿਖੇ ਸਲੋਕਾਂ ਦਾ ਭਾਵ ਅਰਥ ਹਦੀਸ ਸ਼ਰੀਫ਼ ਨਾਲ ਟਕਰਾਉਂਦਾ ਹੈ।

## ਸ਼ਲੋਕ

ਫਰੀਦਾ ਮੈਨੂੰ ਮਾਰ ਕੇ ਮੁੰਜ ਕਰ
ਨਿੱਕੀ ਨਿੱਕੀ ਕੁਟ
ਭਰੇ ਖਜ਼ਾਨੇ ਰੱਬ ਦੇ
ਜੋ ਭਾਵੇ ਸੋ ਲੁਟ
ਫਰੀਦਾ ਜਿ ਦਿਹਿ ਨਾਲਾ ਕਪਿਆ
ਜਿ ਗਲੁ ਕਪਹਿ ਚੁਖ

ਪਵਨਿ ਨ ਇਤੀ ਮਾਮਲੇ
ਸਹਾਂ ਨਾ ਇਤੀ ਦੁਖ।
ਫਰੀਦਾ ਪੰਧ ਪਰਾਹੁਨੀ
ਦੁਨੀ ਸੁਹਾਵਾ ਬਾਗ
ਨੌਬਤ ਵੱਜੀ ਸੁਬਹ ਸਿਉ
ਚਲਣ ਕਾ ਕਰ ਸਾਜ।

## ਹਦੀਸ

"ਉਕਤੁਲੂ ਅਨਫੁਸੁਕੁਮ ਬਿਸੈਫਿਲ
ਮੁਜਾਹਦਾਤਿ ਵ-ਲ-ਮੁਖ਼ਾਲਿਫ਼ਾਤਿ"

ਆਪਣੀਆਂ ਜਿੰਦਾਂ ਨੂੰ ਮੁਜਾਹਿਦਿਆਂ ਤੇ ਵਰੋਧਤਾ ਦੀ ਤਲਵਾਰ ਨਾਲ ਕਤਲ ਕਰੋ।

"ਵ- ਮੰਯੁਖਰੂ ਜਮਿੰਬੇਤਿਹੀ ਮੁਹਾ-ਜਿਰਨ ਇਲੱਲਾਹਿ।
ਵ-ਰਸੂਲਿਹੀ ਸੁੰਮ੍ਹ ਯੁਦਰਿਕਹੁਲ ਮੌਤੁ ਫ਼ਕਦ ਵੁਕੂਅ

ਅਜਰੁਹੂ ਅਲੱਲਾਹਿ" ਜੋ ਰੱਬ ਤੇ ਰਸੂਲ ਲਈ ਘਰ ਛਡਦਾ ਹੈ ਅਤੇ ਇਸ ਦੌਰਾਨ ਵਿਚ ਮਰ ਜਾਂਦਾ ਹੈ ਉਸ ਦਾ ਸਿਲਾ ਉਸ ਨੂੰ ਰੱਬ ਦਿੰਦਾ ਹੈ।

"ਯਾ ਲੈਤੂ ਰਬਿ ਮੁਹੰਮਦਿਨ ਲਮ ਯਖਲੁਕ ਮੁਹੰਮਦਨ"

ਐ ਮੁਹੰਮਦ ਦੇ ਰਬਾਂ ਤੂੰ ਮੁਹੰਮਦ ਨੂੰ ਪੈਦਾ ਨਾ ਕਰਦਾ "ਯਾ ਲੈਤੂ ਉੱਮੀ ਲਮ ਯਲਿਦੁਨੀ"

ਐ ਮੇਰੀ ਮਾਂ ਤੂੰ ਮੈਨੂੰ ਨਾ ਜਣਦੀ ਤਾਂ ਚੰਗਾ ਸੀ।

"ਕੁਨ ਫਿੱਦੁਨਿਯਾ ਕਅ ਨੱਕੂ ਗਰੀਬੁਨ
ਐਂ ਕਆਬਿਰੀ ਸਬੀਲਿਨ"
ਦੁਨੀਆ ਵਿਚ ਇਉਂ ਰਹਿ ਕਿ ਗੋਇਆ ਤੂੰ ਪਰਦੇਸੀ ਹੈਂ ਜਾ ਪਾਂਧੀ (ਰਾਹੀ)।

## ਸਲੋਕ

ਫਰੀਦਾ ਇਹ ਤਨ ਭੌਂਕਣਾ
ਨਿਤ ਨਿਤ ਦੁਖੀਐ ਕਉਣ

ਕੰਨੀ ਬੁੱਜੇ ਦੇ ਰਾਹਾਂ
ਕਿੱਤੀ ਵੱਗੇ ਪਉਣ
ਮਲਕੁਲ ਮੌਤ ਜਾ ਆਵਸੀ
ਸਭ ਦਰਵਾਜ਼ੇ ਭੰਨ
ਤਿਨਾਂ ਪਿਆਰਿਆ ਭਾਈਆਂ
ਅੱਗੇ ਦਿੱਤਾ ਬੰਨ
ਸਭਨਾ ਮਨ ਮਾਣਿਕ
ਠਾਹਣੁ ਮੂਲ ਮਚਾਂਗਦਾ
ਜੇ ਤਉ ਪਿਰੀਆ ਦੀ ਸਿਕ
ਹਿਆਉ ਨਾ ਠਾਹਿ ਕਹੀਦਾ
ਕਹੇ ਫਰੀਦੁ ਮਹੇਲੀਓ
ਸਹੁ ਅਲਾਏਸੀ
ਹੰਸ ਚਲਸੀ ਡੁਮਣਾ
ਅਹਿ ਤਨੁ ਢੇਰੀ ਥੀਸੀ
(ਸੂਹੀ ਲਲਤ ੧੭੩)

## ਹਦੀਸ

"ਇਨੱਨਫਸੁ ਕਲਬੁਨ ਨਬਾਹੁਨ"

ਨਫਸ ਭੌਂਕਣ ਵਾਲਾ ਕੁੱਤਾ ਹੈ

"ਅਨੁਲ ਮੌਤੁ ਯਤਲੁਬੁਲ ਅਬਦਨ

ਕਮਾ ਯਤਲੁਬਹੁੱ ਰਿਜ਼ਕੁ"
ਮੌਤ ਬੰਦੇ ਨੂੰ ਇਉਂ ਟੋਲਦੀ ਹੈ ਜਿਵੇਂ ਰਿਜ਼ਕ

"ਕਲਬੁਲ-ਮੋਮਿਨਿ ਮਿਰਾਤੁਰੱਬਿ"

ਮੋਮਨ ਦਾ ਮਨ ਰੱਬ ਦਾ ਸ਼ੀਸ਼ਾ ਹੈ

"ਕੁਲੁ ਸ਼ੈਯਨ ਯਰ-ਜਿਉ ਇਲਾ ਅਸਲਿਹੀ

ਸਭ ਚੀਜ਼ਾਂ ਆਪਣੇ ਅਸਲੇ ਵਲ ਜਾਂਦੀਆਂ ਹਨ।

ਬਾਬਾ ਫ਼ਰੀਦ ਹਾਫ਼ਜ਼ੇ ਕੁਰਾਨ ਸਨ ਤੇ ਕਿਤਾਬ ਨਾਰਿਆ ਦਾ ਮਤਾਲਾ ਕਰਦੇ ਹੁੰਦੇ
ਸਨ। (ਉਰਦੂ ਜਵਾਹਿਰੇ ਫਰੀਦੀ ਪੰਨਾ 203 ਬਹਵਾਲਾ ਖੈਰੁਲ ਮਜਾਲਿਸ)

## 6-ਸਮਾਅ
## ਸੰਗੀਤਪ੍ਰੇਮ

ਇਸਲਾਮ ਸੰਗੀਤ ਦੇ ਹਕ ਵਿਚ ਨਹੀਂ ਪਰੰਤੂ 'ਚਿਸ਼ਤੀ' ਸੰਪਰਦਾਇ ਸਮਾਅ ਨੂੰ
ਜਾਇਜ਼ ਕਰਾਰ ਦਿੰਦੀ ਹੈ ਸੁਹਰ ਵਰਦੀ ਇਸ ਦੇ ਉਲਟ ਸਨ।

ਗੰਜੇ ਸ਼ਕਰ ਨੂੰ ਸਮਾਅ ਨੂੰ ਦਿਲ ਦੀ ਸ਼ਾਂਤੀ ਦਸਿਆ ਹੈ। ਇਹ ਰੱਬ ਦੇ ਪ੍ਰੇਮੀਆਂ ਦੇ
ਦਿਲ ਵਿਚ ਹਰਕਤ ਪੈਦਾ ਕਰਦਾ ਹੈ। ਹਰਕਤ ਪਿਛੋਂ ਜ਼ੌਕ (ਲੱਜ਼ਤ) ਜ਼ੌਕ ਪਿਛੋਂ ਬੇਹੋਸ਼ੀ ਤਾਰੀ
ਹੋ ਜਾਂਦੀ ਹੈ। ਇਸ ਬੇਹੋਸ਼ੀ ਵਿਚ ਅਜੇਹੀ ਲੀਨਤਾ ਹੁੰਦੀ ਹੈ ਕਿ ਜੇ ਇਸ ਵੇਲੇ ਪ੍ਰੇਮੀ ਦੇ
ਸਿਰ ਤੇ ਹਜ਼ਾਰਾਂ ਤਲਵਾਰਾਂ ਵੀ ਚਲਣ ਤਾਂ ਇਸ ਨੂੰ ਖਬਰ ਨਹੀਂ ਹੁੰਦੀ ਤੇ ਇਹੀ ਚਾਰੇ
ਚੀਜ਼ਾਂ ਮਾਰਫ਼ਤ ਦੇ ਕਾਰਣ ਬਣਦੀਆਂ ਹਨ। ਜਵਾਹਿਰ ਫ਼ਰੀਦੀ ਪੰਨਾ 249 ਤੇ ਲਿਖਿਆ
ਹੈ ਕਿ ਆਪ ਦੇ ਹਜ਼ੂਰ ਵਿਚ ਆਲਮਾਂ ਦਾ ਸਮਾਅ ਤੇ ਮੁਬਾਹ ਹੋਣ ਬਾਰੇ ਇਖਤਲਾਫ਼ ਸੀ।
ਅਰਜ਼ ਕੀਤੀ ਫਰਮਾਇਆ ਸੁਬਹਾਨ ਅੱਲਾ ਇਕ ਜਲ ਕੇ ਰਾਖ ਹੋ ਗਿਆ ਤੇ ਦੂਜਾ ਵੀ
ਇਖਤਲਾਫ਼ ਵਿੱਚ ਹੈ ਅਤੇ ਫਰਮਾਇਆ ਅਲ-ਆਫ਼ਤ ਫ਼ਿੱਤਦਬੀਰ ਵੱਸਲਾਮਤ ਫ਼ਿੱਤਸਲੀਮ
(ਤਦਬੀਰ ਵਿਚ ਆਫ਼ਤੀ ਤੇ ਤਸਲੀਮ ਵਿਚ ਸਲਾਮਤੀ ਹੈ) ਅਤੇ ਕਿਹਾ ਕਿ ਮੌਲਵੀ
ਅਸ਼ਰਾਫ਼ ਆਦਮੀ ਹਨ ਤੇ ਦਰਵੇਸ਼ ਅਸ਼ਰਾਫ਼ਾਂ ਵਿਚੋਂ ਅਸ਼ਰਾਫ਼ ਹਨ। ਫੇਰ ਫਰਮਾਇਆ ਕਿ
ਫ਼ਕੀਰ ਉਲਮਾਂ ਵਿਚ ਇਉਂ ਹਨ ਜਿਵੇਂ ਪੂਰਨਮਾਸ਼ੀ ਦਾ ਚੰਨ ਤਾਰਿਆਂ ਵਿਚ ਤੇ ਆਖਿਆ
ਕਿ ਸਭ ਤੋਂ ਜ਼ਲੀਲ ਉਹ ਬੰਦਾ ਹੈ ਜੋ ਖਾਣ ਪੀਣ ਵਿਚ ਲਗਾ ਰਹੇ।

ਇਸ ਬਿਆਨ ਅਨੁਸਾਰ 'ਗੰਜੇ ਸ਼ਕਰ' ਨੇ ਸਮਾਅ ਨੂੰ ਮੌਲਵੀਆਂ ਦਾ ਮਸਲਾ ਦਸਿਆ
ਹੈ ਤੇ ਫ਼ਕੀਰਾਂ ਨੂੰ ਇਨ੍ਹਾਂ ਗੱਲਾਂ ਤੋਂ ਦੂਰ ਰਹਿਣ ਵਾਲੇ ਆਖਿਆ ਹੈ ਜੋ ਹਲਾਲ ਹਰਾਮ ਦੀਆਂ
ਮੰਜ਼ਲਾਂ ਤੋਂ ਪਰੇਰੇ ਹਨ।

# ਫ਼ਰੀਦ ਤੇ ਸੰਤ ਮਾਰਗ

**ਸੰਤ ਮਾਰਗ ਦਾ ਪਛੋਕੜ** :—ਸੰਤ ਮਾਰਗ ਸਮੁਚੀ ਭਗਤੀ ਲਹਿਰ ਦੀ ਇਕ ਸ਼ਾਖ ਸੀ। ਭਗਤੀ ਲਹਿਰ ਵੀ ਆਪਣੇ ਸਮੇਂ ਦੇ ਹਾਲਾਤ ਦਾ ਇਕ ਪ੍ਰਤੀਕਰਮ ਸੀ ਜਿਸ ਨੇ ਅੰਤ ਵਿੱਚ ਪੰਜਾਬ ਵਿਚ ਆਕੇ ਇਕ ਰਾਜਨੀਤਕ ਅੰਦੋਲਨ ਦਾ ਰੂਪ ਧਾਰਨ ਕਰ ਲਿਆ। ਉਤਰੀ ਭਾਰਤ ਵਿਚ ਭਗਤੀ ਲਹਿਰ ਦਾ ਆਰੰਭ 14ਵੀਂ ਬ੍ਰਿਕਮੀ ਸਦੀ ਦਾ ਅੰਤ ਜਾਂ 15ਵੀਂ ਬਿ. ਸਦੀ ਦਾ ਆਦਿ ਮੰਨਿਆ ਜਾਂਦਾ ਹੈ। ਹਿੰਦੀ ਸਾਹਿਤ ਦੇ ਪ੍ਰਸਿਧ ਖੋਜੀ ਸ੍ਰੀ ਰਾਮ ਚੰਦਰ ਸ਼ੁਕਲ ਇਸ ਗੱਲ ਨਾਲ ਪੂਰਨ ਸਮਤੀ ਰਖਦੇ ਹਨ। ਪਰ ਇਨ੍ਹਾਂ ਦੇ ਇਸ ਵਿਚਾਰ ਤੇ ਕਿੰਤੂ ਕਰਦਿਆ ਇਕ ਹੋਰ ਵਿਦਵਾਨ ਹਜ਼ਾਰੀ ਪ੍ਰਸਾਦ ਦਿਵੇਦੀ ਨੇ ਕਿਹਾ ਹੈ ਕਿ ਜੇਕਰ ਭਗਤੀ ਲਹਿਰ ਦੇ ਉਦੈਮਾਨ ਹੋਣ ਦਾ ਕਾਰਨ, ਉਸ ਸਮੇਂ ਦੀ ਰਾਜਨੀਤਕ, ਧਾਰਮਕ ਅਤੇ ਸਮਾਜਕ ਸਥਿਤੀ ਹੀ ਸੀ ਤਾਂ ਕੀ ਕਾਰਣ ਹੈ ਕਿ ਭਗਤੀ ਲਹਿਰ ਦਾ ਅਰੰਭ ਤਾਂ ਦਖਣ ਵਿੱਚ 10ਵੀਂ ਬਿਕ੍ਰਮੀ ਸੱਦੀ ਵਿੱਚ ਹੋ ਗਿਆ ਅਤੇ ਉਥੇ ਉਸ ਸਮੇਂ ਅਜਿਹੇ ਹਾਲਾਤ ਨਹੀਂ ਸਨ। ਇਹ ਵਿਰੋਧੀ ਦਲੀਲ ਉਪਰੀ ਨਜ਼ਰੇ ਬੜੀ ਕਾਟਵੀਂ ਜਾਪਦੀ ਹੈ ਪਰ ਜ਼ਰਾ ਧਿਆਨ ਨਾਲ ਵਿਚਾਰ ਕੀਤਿਆਂ ਪਤਾ ਲਗਦਾ ਹੈ ਕਿ ਪਹਿਲਾ ਵਿਚਾਰ ਠੀਕ ਹੈ। ਕਿਉਂਕਿ ਸ਼ੁਕਲ ਜੀ ਦਾ ਭਾਵ ਸਾਹਿਤਕ ਭਗਤੀ ਲਹਿਰ ਤੋਂ ਹੈ, ਸਮਾਜਕ ਭਗਤੀ ਭਾਵਨਾ ਤੋਂ ਨਹੀਂ। ਇਸ ਰੂਪ ਵਿੱਚ ਇਹ ਬੇਸ਼ਕ 11ਵੀਂ ਬਿ. ਸਦੀ ਵਿੱਚ ਸਾਰੇ ਦਖਣੀ ਭਾਰਤ ਵਿੱਚ ਪਸਰ ਚੁਕੀ ਸੀ ਤੇ ਇਸ ਦੇ ਬਹੁਤ ਵਡੇ ਅਚਾਰੀਆ ਸ੍ਰੀ ਰਾਮਾਨੁਜ ਇਸ ਧਾਰਾ ਦੇ ਬਹੁਤ ਵੱਡੇ ਪ੍ਰਚਾਰਕ ਸਨ।

ਵੈਸੇ ਤਾਂ ਭਗਤੀ ਭਾਵਨਾ ਦਾ ਹਿੰਦੂ ਧਰਮ ਨਾਲ ਉਨਾ ਹੀ ਪੁਰਾਣਾ ਤੇ ਨੇੜੇ ਦਾ ਸਬੰਧ ਹੈ ਜਿੰਨਾਂ ਕਿ ਸੂਫੀ ਲਹਿਰ ਦਾ ਇਸਲਾਮ ਨਾਲ। ਤਾਂ ਵੀ ਇਸ ਦਾ ਪਹਿਲਾਂ ਪਹਿਲ ਜ਼ਿਕਰ ਸ੍ਰੀ ਮਦਭਾਗਵਤ ਵਿਚ ਆਇਆ ਹੈ ਤੇ ਇਸ ਦੇ ਸਾਹਿਤਕ ਰੂਪ ਦਾ ਅਰੰਭ 14ਵੀਂ ਬਿ. ਸਦੀ ਦਾ ਅੰਤਲਾ ਸਮਾ ਹੀ ਮੰਨਿਆ ਜਾ ਸਕਦਾ ਹੈ।

ਇਹ ਉਹ ਸਮਾਂ ਸੀ ਜਦੋਂ ਭਾਰਤ ਵਿੱਚ ਮੁਸਲਮਾਨਾਂ ਦੀ ਕੇਂਦਰੀ ਸਰਕਾਰ ਸਥਾਪਤ ਹੋ ਚੁਕੀ ਸੀ ਅਤੇ ਇਸਲਾਮ ਦਾ ਪਰਚਾਰ ਪੂਰੇ ਜ਼ੋਰਾਂ ਤੇ ਸੀ। ਸਰਕਾਰੀ ਤੌਰ ਤੇ ਭਾਵੇਂ ਨਹੀਂ ਪਰ ਸਮਾਜਕ ਖੇਤਰ ਵਿੱਚ ਇਸਲਾਮ ਦੇ ਫੈਲਾਓ ਲਈ ਵਧੀਕੀਆਂ ਵੀ ਕੀਤੀਆਂ

ਜਾਂਦੀਆਂ ਸਨ । ਦੂਜੇ ਪਾਸੇ ਭਾਰਤੀ ਲੋਕਾਂ ਦੀ ਹਾਲਤ ਇਹ ਸੀ ਕਿ ਰਾਜਨੀਤਕ ਅਧੀਨਗੀ ਪੂਰਨ ਹੋ ਜਾਣ ਪਿਛੋਂ ਉਨ੍ਹਾਂ ਦੀਆ ਸਭ ਆਸਾਂ ਖ਼ਤਮ ਹੋ ਚੁਕੀਆਂ ਸਨ । ਕਈ ਰਿਆਇਤਾਂ ਤੇ ਡਰਾਂ ਦੇ ਕਾਰਣ ਉਹ ਮੁਸਲਮਾਨ ਬਣਨ ਲਈ ਝੁਕਾਓ ਵੀ ਰੱਖ ਰਹੇ ਸਨ । ਹਿੰਦੂ ਸਮਾਜ ਤੇ ਧਰਮ ਵੀ ਉਨ੍ਹਾਂ ਨੂੰ ਇਹ ਕੁਝ ਕਰਨ ਲਈ ਮਜਬੂਰ ਕਰ ਰਿਹਾ ਸੀ । ਹਿਦੂਆਂ ਵਿਚ ਛੂਤ-ਛਾਤ ਦਾ ਭੇਦ ਭਾਵ ਜੋਬਨ ਤੇ ਸੀ ਅਤੇ ਨੀਵੀਆਂ ਸ਼੍ਰੇਣੀਆਂ ਦੇ ਲੋਕਾਂ ਲਈ ਇਸਲਾਮ ਦੀ ਸਮਾਜਕ ਬਰਾਬਰੀ ਇਕ ਖਿਚ ਦਾ ਕਾਰਣ ਬਣ ਰਹੀ ਸੀ । ਧਾਰਮਕ ਗਿਰਾਵਟ ਦਾ ਇਹ ਹਾਲ ਸੀ ਕਿ ਹਰ ਇਕ ਜਣਾ-ਖਣਾ ਗੁਰੂ ਬਣ ਕੇ ਰੱਬ, ਆਤਮਾਂ ਸਦਾਚਾਰ ਆਦਿ ਦੇ ਕਈ ਰੂਪ ਲੈ ਕੇ ਲੋਕਾਂ ਕੋਲ ਜਾਂਦਾ ਅਤੇ ਰੋਟੀਆਂ ਕਾਰਣ ਤਾਲ ਪੂਰੇ ਕਰਦਾ ਫਿਰਦਾ ਸੀ । ਧਰਮ ਦੀ ਰੂਹ ਮਰ ਚੁਕੀ ਸੀ ਤ ਸਿਰਫ ਬਾਹਰਲਾ ਪਖੰਡ, ਵਿਖਾਵਾ ਹੀ ਬਾਕੀ ਰਹਿ ਗਿਆ ਸੀ । ਕੋਈ ਰਾਮ ਦਾ ਭਗਤ ਸੀ ਤੇ ਕੋਈ ਕ੍ਰਿਸ਼ਨ ਦਾ ਪੁਜਾਰੀ । ਤੀਰਥ ਯਾਤਰਾ ਤੇ ਹੱਠ ਯੋਗ ਆਦਿ ਤੇ ਬਹੁਤ ਜ਼ੋਰ ਦਿਤਾ ਜਾ ਰਿਹਾ ਸੀ । ਪਰ ਇਸਦੇ ਉਲਟ ਇਸਲਾਮ ਦਾ ਇਕ ਈਸ਼ਵਰਵਾਦ ਦਾ ਵਿਚਾਰ ਧਾਰਮਕ ਏਕਤਾ ਦਾ ਸੂਚਕ ਸੀ ਸੋ ਭਾਰਤੀਆਂ ਦੀ ਇਸ ਸਵੈ-ਵਿਰੋਧ ਤੇ ਟੱਕਰ, ਅਤੇ ਹਿਦੂ ਮਤ ਤੇ ਇਸਲਾਮ ਦੀ ਟੱਕਰ ਵਿਚ ਲੋਕ ਕਿਸੇ ਅਜਿਹੇ ਮਾਰਗ ਦੀ ਭਾਲ ਵਿਚ ਸਨ ਜੋ ਇਸ ਅਸ਼ਾਂਤੀ ਦੇ ਵਾਤਾਵਰਣ ਵਿਚ ਉਨਾਂ ਲਈ ਸਹਾਰਾ ਬਣ ਸਕੇ, ਇਸ ਧੁੰਦ ਵਿਚ ਚਾਨਣ ਵਖਾ ਸਕੇ ਅਤੇ ਭੁਲੇ ਭਟਕੇ ਲੋਕਾਂ ਨੂੰ ਕਿਸੇ ਰਸਤੇ ਤੇ ਲਿਆ ਸਕੇ । ਅਤੇ ਇਸ ਦਵੈਸ਼ ਨੂੰ ਖਤਮ ਕਰ ਕੇ ਸ਼ਾਂਤੀ ਦਾ ਵਾਯੂਮੰਡਲ ਪੈਦਾ ਕਰ ਸਕੇ । ਸੰਤ ਮਾਰਗ ਇਸ ਭਾਵਨਾ ਦਾ ਹੀ ਪ੍ਰਤੀਫਲ ਸੀ । ਇਹ ਹਿੰਦੂ-ਮੁਸਲਮ ਵਿਚ ਕੇਵਲ ਸਾਂਝ ਹੀ ਨਹੀਂ ਸੀ ਪੈਦਾ ਕਰਦਾ ਸਗੋਂ ਪਰੋਖ ਢੰਗ ਨਾਲ ਹਿੰਦੂ ਧਰਮ ਤੇ ਇਸਲਾਮੀ ਹਮਲੇ ਨੂੰ ਰੋਕਣ ਵਿਚ ਸਹਾਈ ਹੋ ਰਿਹਾ ਸੀ ।

ਭਗਤੀ ਲਹਿਰ ਦੀਆਂ ਮੁਖ ਰੂਪ ਵਿਚ, ਨਿਰਗੁਣਵਾਦੀ ਤੇ ਸਰਗੁਣਵਾਦੀ ਦੋ ਧਾਰਾਂ ਹਨ । ਵਾਸਤਵ ਵਿਚ ਇਹ ਨਿਰਗੁਣਵਾਦੀ ਧਾਰਾ ਹੀ ਸੀ ਜਿਸ ਦਾ ਜਨਮ 14ਵੀਂ ਬਿਕ੍ਰਮੀ ਸਦੀ ਦੇ ਅੰਤ ਵਿਚ ਹੋਇਆ । ਇਸ ਧਾਰਾ ਦੇ ਮੋਢੀਆਂ ਨੇ ਉਸ ਵੇਲੇ ਦੀਆਂ ਪ੍ਰਚਲਤ ਸਭ ਪਰੰਪਰਾਵਾਂ ਦੇ ਉਹ ਤੱਤ ਲਿਆ ਕੇ ਇਕ ਥਾਂ ਕਠੇ ਕਰ ਦਿਤੇ, ਜੋ ਉਨ੍ਹਾਂ ਨੇ ਉਪਰੋਕਤ ਮੰਤਵ ਦੀ ਸਿਧੀ ਵਿਚ ਕਿਸੇ ਤਰ੍ਹਾਂ ਵੀ ਸਹਾਇਕ ਸਨ । ਇਸ ਤਰ੍ਹਾਂ ਨਿਰਗੁਣਵਾਦੀ ਵਿਚਾਰਧਾਰਾ ਵਿਚ ਭਾਰਤੀ ਅਦਵੈਤਵਾਦ, ਗਿਆਨਵਾਦ, ਵੇਦਾਂਤ ਦਾ ਮਾਇਆਵਾਦ, ਜੋਗੀਆਂ ਦਾ ਕਰਮ ਕਾਂਡ, ਸੂਫੀਆਂ ਦਾ ਪ੍ਰੇਮ-ਵਾਦ, ਇਸਲਾਮ ਦਾ ਇਕ-ਈਸ਼ਵਰਵਾਦ ਤੇ ਵੈਸ਼ਨਵ ਮਤ ਦਾ ਅਹਿੰਸਾ ਵਾਦ ਇਕ-ਮਿਕ ਹੋਏ ਦ੍ਰਿਸ਼ਟਮਾਨ ਹੁੰਦੇ ਹਨ । ਉਪਰੋਕਤ ਲਛਣਾ ਦੇ ਕਾਰਣ ਇਹ ਨਵਾਂ ਮਤ ਮੁਸਲਮਾਨਾਂ ਨੂੰ ਵੀ ਕੋਈ ਚੁਭਵਾਂ ਜਾਂ ਦੁਖਾਵਾਂ ਨਹੀਂ

ਲੱਗਾ ਇਸੇ ਕਾਰਨ ਬਹੁਤ ਸਾਰੇ ਮੁਸਲਮਾਨ ਸੰਤ ਤੇ ਸੂਫ਼ੀ ਇਸ ਦੀ ਲਪੇਟ ਵਿਚ ਆਏ ਜਾਂ ਇਉਂ ਕਹਿ ਲਓ ਕਿ ਇਹ ਮਤ, ਹਿੰਦੂ ਮੁਸਲਮਾਨਾਂ ਦੇ ਪਰਸਪਰ ਪ੍ਰਭਾਵ ਦਾ ਫਲ, ਦੋਹਾਂ ਨੂੰ ਪ੍ਰਵਾਣ ਸੀ। ਇਸ ਮੱਤ ਨੇ ਜਿਥੇ ਉਸ ਵੇਲੇ ਦੀ ਸਥਿਤੀ ਨੂੰ ਸੰਭਾਲਣ ਦਾ ਯਤਨ ਕੀਤਾ ਹੈ ਉਥੇ ਇਕ ਬਹੁਤ ਵਡੀ ਸਾਹਿਤਕ ਪ੍ਰੰਪਰਾ ਨੂੰ ਵੀ ਜਨਮ ਦਿਤਾ ਹੈ। ਹਿੰਦੀ ਸਾਹਿਤ ਵਿਚ ਕਬੀਰ ਸੰਤ ਮਾਰਗ ਦੇ ਮੁਖੀ ਤੇ ਪ੍ਰਤੀਨਿਧ ਸਾਹਿਤਕਾਰ ਹਨ। ਪੰਜਾਬ ਵਿਚ ਗੁਰੂ ਨਾਨਕ ਇਸੇ ਮਤ ਦੇ ਅਨੁਆਈ ਸਨ ਅਤ ਗੁਰਮਤਿ ਸਾਹਿਤ ਤੇ ਅੰਦੋਲਨ ਦਾ ਫਲ ਕਿਸੇ ਹੋਰ ਵਿਸ਼ਲੇਸ਼ਣ ਦਾ ਮੁਥਾਜ ਨਹੀਂ।

**ਫ਼ਰੀਦ ਦਾ ਪਛੋਕੜ**—ਫ਼ਰੀਦ ਮੁਸਲਮਾਨ ਸੀ ਤੇ ਉਸ ਦੇ ਵਡੇ ਵਡੇਰੇ ਗਜ਼ਨੀ ਤੋਂ ਭਾਰਤ ਵਿਚ ਆਏ ਸਨ। ਫਿਰ ਫ਼ਰੀਦ ਇਸਲਾਮ ਦੀ ਧਾਰਮਕ ਵਿਦਿਆ ਪ੍ਰਾਪਤ ਕਰਨ ਲਈ ਕਾਬਲ ਤੇ ਬਗ਼ਦਾਦ ਆਦਿ ਥਾਵਾਂ ਤੇ ਵੀ ਗਏ ਦਸੇ ਜਾਂਦੇ ਹਨ। ਧਾਰਮਕ ਵਿਦਿਆ ਪ੍ਰਾਪਤੀ ਤੋਂ ਭਾਰਤ ਵਿਚ ਆ ਕੇ ਪ੍ਰਸਿਧ ਸਮਕਾਲੀ ਸੂਫ਼ੀ ਖੁਆਜਾ ਕੁਤੱਬਦੀਨ ਬਖਤਿਆਰ ਕਾਕੀ ਉਸ਼ੀ ਦੇ ਮੁਰੀਦ ਬਣੇ। ਇਸ ਤਰ੍ਹਾਂ ਪ੍ਰਗਟ ਹੈ ਕਿ ਫ਼ਰੀਦ ਜੀ ਦੇ ਸੰਸਕਾਰਾਂ, ਭਾਵਾਂ, ਵਿਚਾਰਾਂ ਆਦਿ ਤੇ ਇਸਲਾਮੀ ਧਰਮ ਤੇ ਸੂਫ਼ੀ ਮੱਤ ਦਾ ਪ੍ਰਭਾਵ ਹੋਣਾ ਅਵਸ਼ਕ ਹੈ। ਜਿਸ ਦੇਸ਼ ਵਿਚ ਫ਼ਰੀਦ ਜੀ ਦਾ ਖ਼ਾਨਦਾਨੀ ਸਬੰਧ ਜੁੜਦਾ ਹੈ ਉਸ ਅਤੇ ਲਾਗਲੇ ਹੋਰ ਦੇਸ਼ਾਂ ਵਿਚ ਇਸਲਾਮ ਦੇ ਜਨਮ ਤੋਂ ਪਹਿਲਾਂ ਹੀ, ਜਿਸ ਤੋਂ ਸੂਫ਼ੀ ਮਤ ਦਾ ਜਨਮ ਮਨਿਆ ਜਾਂਦਾ ਹੈ, ਭਾਰਤੀ ਅਧਿਆਤਮਵਾਦੀ ਵਿਚਾਰਧਾਰਾ ਪੁਜ ਚੁਕੀ ਸੀ। ਕਿਉਂਕਿ ਇਨ੍ਹਾਂ ਦੇਸ਼ਾਂ ਨਾਲ ਭਾਰਤ ਦੇ ਬਹੁਤ ਪੁਰਾਣੇ ਵਪਾਰਕ ਸਬੰਧ ਸਨ ਇਸ ਸਬੰਧ ਵਿਚ ਕਪੂਰ ਸਿੰਘ ਆਈ. ਸੀ. ਐਸ. ਲਿਖਦੇ ਹਨ: "ਇਸਲਾਮ ਦੇ ਜਨਮ ਲੈਣ ਤੋਂ ਪਹਿਲਾਂ ਅਰਬ ਦੇਸ਼ ਅਤੇ ਭਾਰਤ ਦੇ ਵਪਾਰਕ ਸੰਬੰਧ ਪਰਾਚੀਨ ਸਮਿਆਂ ਤੋਂ ਸਨ ਅਤੇ ਵਪਾਰ ਅਤੇ ਸਭਿਅਤਾ ਆਪੋ ਵਿਚ ਸਕੀਆਂ ਭੈਣਾਂ ਪ੍ਰਮਾਣੀਕ ਹਨ। ਯਸੂਹ ਮਸੀਹ ਦੇ ਜਨਮ ਤੋਂ ਤਿੰਨ ਸਦੀਆਂ ਪਹਿਲਾਂ, ਅਸ਼ੋਕ ਦੇ ਸਮੇਂ ਤੋਂ ਲੈ ਕੇ, ਤੁਰਕਿਸਤਾਨ ਤੇ ਮਧ ਏਸ਼ੀਆ ਦੇ ਅਠਵੀਂ ਸਦੀ ਵਿਚ ਇਸਲਾਮ ਦੇ ਰਾਜਸੀ ਪ੍ਰਭਾਵ ਹੇਠ ਆਉਣ ਤਕ, ਅਫਗਾਨਿਸਤਾਨ ਅਤੇ ਤੁਰਕਿਸਤਾਨ ਬੋਧੀਆਂ ਦੇ ਪ੍ਰਸਿਧ ਕੇਂਦਰ, ਕੋਈ ਇਕ ਹਜ਼ਾਰ ਵਰ੍ਹਾ ਰਹੇ ਹਨ। ਖ਼ੁਰਾਸਾਨ ਅਤੇ ਬਲਖ ਵਿਚ ਜਿਥੇ ਕਿ ਪਹਿਲੋਂ ਪਹਿਲ ਸੂਫ਼ੀਮਤ ਦਾ ਵਿਕਾਸ ਹੋਣਾ ਮੰਨਿਆ ਜਾਂਦਾ ਹੈ, ਮਹਾਯਾਨੀ ਬੋਧੀਆਂ ਦੇ ਪਰਤਿਸ਼ਟਤ ਵਿਸ਼ਵ ਵਿਦਿਆਲੇ ਤੇ ਪੁਸਤਕਾਲੇ ਸਨ। ਇਹ ਇਸ ਗੱਲ ਦਾ ਸਬੂਤ ਹੈ ਕਿ ਸੂਫ਼ੀਮਤ ਵਾਸਤਵ ਵਿਚ ਭਾਰਤੀ ਅਧਿਆਤਮਵਾਦ ਦਾ ਇਸਲਾਮੀ ਰੂਪ ਹੀ ਹੈ ਜਿਸ ਨੇ ਕਿ ਇਸਲਾਮੀ ਰਾਜਸੀ ਤੇਜ਼ ਅਤੇ ਅਸਹਿਨਸ਼ੀਲ ਬਿਰਤੀਆਂ ਦੇ ਭੈ ਤੋਂ ਸਵੈ-ਰਖਿਆ ਲਈ ਆਪਣਾ ਮੂੰਹ ਕੱਜ ਲਿਆ ਹੈ ਅਤੇ ਪਹਿਰਾਵਾ ਬਦਲ ਲਿਆ ਹੈ।" ਇਸ ਤੋਂ ਸਹਿਜੇ ਹੀ ਇਹ ਨਤੀਜਾ ਕਢਿਆ ਜਾ ਸਕਦਾ ਹੈ ਕਿ ਅਜਿਹੀ

ਵਿਚਾਰਧਾਰਾ ਦਾ ਮੂਲ ਭਾਰਤ ਵਿੱਚ ਆ ਕੇ ਇਥੋਂ ਦੀ ਸ਼ੁਧ ਵਿਚਾਰਧਾਰਾ ਵਿੱਚ ਘੁਲ ਮਿਲ ਜਾਣਾ ਸੋਖਾ ਹੀ ਨਹੀਂ ਸਗੋਂ ਲਾਜ਼ਮੀ ਵੀ ਸੀ। ਇਹੋ ਹੀ ਭਾਰਤੀ ਅਧਿਆਤਮਵਾਦ ਤੇ ਬੁਧਮਤ ਦਾ ਮਿਲਵਾਂ ਅਸਰ ਉਸ ਸਮੇਂ ਦੇ ਜੋਗੀਆਂ, ਸਿਧਾਂ ਵਿੱਚ ਸੀ ਜਿਸ ਸਮੇਂ ਫ਼ਰੀਦ ਜੀ ਨੇ ਆਪਣੀ ਬਾਣੀ ਰਚੀ। ਅਸਲ ਵਿਚ ਇਨ੍ਹਾਂ ਸਿਧਾਂ ਦਾ ਸਿਧਾ ਸਬੰਧ ਬੁਧਮਤ ਨਾਲ ਸੀ ਅਤੇ ਪੰਜਾਬ ਤੇ ਰਾਜਪੂਤਾਨੇ ਵਿਚ ਗੋਰਖ ਨਾਥ ਦਾ ਚੋਖਾ ਪ੍ਰਭਾਵ ਰਿਹਾ ਹੈ। ਗੋਰਖ ਨਾਥ ਦਾ ਸਮਾਂ ਪ੍ਰਸਿਧ ਵਿਦਵਾਨ ਸ੍ਰੀ ਰਾਹੁਲਸੰਕਰਾਤ ਇਨ 10ਵੀਂ ਸ਼ਤਾਬਦੀ ਮੰਨਦੇ ਹਨ। ਡਾ: ਮੋਹਨ ਸਿੰਘ ਵੀ ਇਸ ਨਾਲ ਸਹਿਮਤ ਹਨ। ਰਾਮਚੰਦਰ ਸ਼ੁਕਲ ਗੋਰਖ ਨਾਥ ਦਾ ਸਮਾਂ 13ਵੀਂ ਸਦੀ ਮੰਨਦਾ ਹੈ। ਪਰ ਉਹ ਇਸ ਗੱਲ ਨਾਲ ਜ਼ਰੂਰ ਸਹਿਮਤ ਹੈ ਕਿ ਇਨ੍ਹਾਂ ਜੋਗੀਆਂ ਤੇ ਸਿਧਾਂ ਦਾ ਸੂਫੀਆਂ ਨਾਲ ਮੇਲ ਜੋਲ ਸੀ। ਬਾਬਾ ਫ਼ਰੀਦ ਦਾ ਇਨ੍ਹਾਂ ਜੋਗੀਆਂ ਨਾਲ ਮਿਲਾਪ ਸੰਭਵ ਹੈ। ਫ਼ਰੀਦ ਜੀ ਦੇ ਜੀਵਨ ਨਾਲ 12 ਸਾਲ ਪੁਠੇ ਲਟਕ ਕੇ ਤਪਸਿਆ ਕਰਨ ਵਾਲੀ, ਜੁੜੀ ਹੋਈ ਕਹਾਣੀ ਇਸ ਅਸਰ ਨੂੰ ਪ੍ਰਗਟ ਕਰਦੀ ਹੈ। ਸੰਤ ਕਵੀ ਵੀ ਇਨ੍ਹਾਂ ਸਿਧਾਂ ਤੇ ਜੋਗੀਆਂ ਤੋਂ ਕਈ ਪਖਾਂ ਤੋਂ ਪ੍ਰਭਾਵਤ ਹੋਏ ਹਨ। ਇਸ ਸਾਰੀ ਚਰਚਾ ਤੋਂ ਸਾਫ਼ ਭਾਵ ਇਹ ਹੈ ਕਿ ਫ਼ਰੀਦ ਦੀ ਵਿਚਾਰ ਧਾਰਾ ਤੇ ਸੰਤ ਕਵੀਆਂ ਦੀ ਵਿਚਾਰ ਧਾਰਾ ਦੇ ਰੰਗ ਰੂਪ ਵਿੱਚ ਫਰਕ ਹੋ ਸਕਦਾ ਹੈ। ਕਈ ਪਖਾਂ ਤੇ ਵਿਸਥਾਰਾਂ ਵਿਚ ਅੰਤਰ ਹੋ ਸਕਦਾ ਹੈ। ਜਿਨ੍ਹਾਂ ਜਿਨ੍ਹਾਂ ਪੜਾਵਾਂ ਵਿਚੋਂ ਇਨ੍ਹਾਂ ਨੂੰ ਲੰਘਣਾ ਪਿਆ ਹੈ, ਉਨ੍ਹਾਂ ਵਿਚ ਥੋੜ ਭਿੰਨਤਾ ਹੋ ਸਕਦੀ ਹੈ, ਪਰ ਤਾਂ ਵੀ ਇਨ੍ਹਾਂ ਦਾ ਮੂਲ ਸੋਮਾ ਇਕ ਹੀ ਹੈ।

ਸੰਤ ਮਾਰਗ ਨਾਲ ਸ਼ੇਖ ਫ਼ਰੀਦ ਦੇ ਸਬੰਧ ਨੂੰ ਸਮਝਣ ਲਈ ਉਨ੍ਹਾਂ ਦੀਆਂ ਸਥਿਤੀਆਂ ਨੂੰ ਵੀ ਅਖਾਂ ਅਗੇ ਲਿਆਉਣ ਦੀ ਲੋੜ ਹੈ। ਫ਼ਰੀਦ ਜੀ ਦੇ ਜਨਮ ਤੋਂ ਦੋ ਵਰ੍ਹੇ ਪਿਛੋਂ ਸ਼ਹਾਬਦੀਨ ਮੁਹੰਮਦ ਗੋਰੀ ਨੇ ਭਾਰਤ ਵਿਚ ਪਹਿਲੀ ਕੇਂਦਰੀ ਇਸਲਾਮੀ ਹਕੂਮਤ ਕਾਇਮ ਕੀਤੀ। ਇਸ ਤੋਂ ਪਹਿਲਾਂ ਮਹਿਮੂਦ ਗ਼ਜ਼ਨੀ ਨੇ ਅਨੇਕਾਂ ਹਮਲਿਆਂ ਨਾਲ ਭਾਰਤ ਵਿਚ ਲੁਟ ਮਾਰ ਕੀਤੀ ਸੀ। ਰਾਜਨੀਤਕ ਅਸਥਿਰਤਾ ਦੇ ਕਾਰਣ ਭਾਰਤੀ ਲੋਕਾਂ ਵਿਚ ਇਕ ਤਰ੍ਹਾਂ ਦੀ ਮਾਨਸਿਕ ਅਸਥਿਰਤਾ ਕਾਇਮ ਹੋ ਚੁਕੀ ਸੀ। ਫ਼ਰੀਦ ਜੀ ਦੇ ਕਾਲ ਵਸ ਹੋਣ ਸਮੇਂ ਭਾਰਤ ਵਿਚ ਗਿਆਸੁ-ਦੀਨ-ਬਲਬਲ ਰਾਜ ਗੱਦੀ ਤੇ ਬੈਠਾ ਸੀ। ਬਲਬਨ, ਇਸ ਤੋਂ ਪਹਿਲਾਂ ਮੰਤਰੀ ਵੀ ਰਹਿ ਚੁਕਾ ਸੀ। ਨਿੱਕੀਆਂ ਨਿੱਕੀਆਂ ਰਿਆਸਤਾਂ ਦੇ ਰਾਜੇ ਕਦੇ ਕਦੋ ਸਿਰ ਚੁਕਦੇ ਸਨ ਪਰ ਉਨ੍ਹਾਂ ਦੀ ਕੋਈ ਪੇਸ਼ ਨਹੀਂ ਸੀ ਜਾਂਦੀ। ਉਨ੍ਹਾਂ ਦੀ ਸਭ ਤੋਂ ਵੱਡੀ ਕਮਜ਼ੋਰੀ ਉਨ੍ਹਾਂ ਦੇ ਆਪਸੀ ਵੈਰ ਵਿਰੋਧ ਸਨ।

ਧਾਰਮਕ ਤੌਰ ਤੇ ਵੀ ਇਹ ਸਮਾਂ ਅਧੋਗਤੀ ਦਾ ਸਮਾਂ ਸੀ, ਸਿਧਾਂ ਤੇ ਨਾਥਾਂ ਨੇ

ਲੋਕਾਂ ਨੂੰ ਹਠ ਯੋਗ ਦੇ ਮਾਰਗ ਵਲ ਲਾ ਕੇ ਅਸਮਾਜਕਤਾ ਦੀ ਹਾਲਤ ਪੈਦਾ ਕੀਤੀ ਹੋਈ ਸੀ। ਸਦਾਚਾਰ ਨੂੰ ਤਲਾਂਜਲੀ ਦਿੱਤੀ ਜਾ ਚੁਕੀ ਸੀ। ਊਚਨੀਚ ਦਾ ਪ੍ਰਭਾਵ ਵੀ ਸਮਾਜ ਵਿਚ ਮੁਕੰਮਲ ਜੜ੍ਹਾਂ ਫੜੀ ਬੈਠਾ ਸੀ। ਬੁਧ ਨੇ ਜਿਸ ਸਮਾਜਕ ਦਸ਼ਾ ਨੂੰ ਸੰਭਾਲਣ ਦਾ ਯਤਨ ਕੀਤਾ ਸੀ, ਉਸ ਦੇ ਮਰਨ ਪਿਛੋਂ ਉਸ ਦਿਆਂ ਚੇਲਿਆਂ ਚਾਟੜਿਆ ਨੇ ਮੁੜ ਉਹੀ ਸਥਿਤੀ ਪੈਦਾ ਕਰ ਰਖੀ ਸੀ। ਸਮਾਜਕ ਜੀਵਨ ਤੋਂ ਲੋਕ ਦੌੜ ਕੇ ਜੰਗਲਾਂ ਪਹਾੜਾਂ ਵਲ ਮੂੰਹ ਕਰ ਰਹੇ ਸਨ। ਮੁਕਦੀ ਗੱਲ ਇਹ ਕਿ ਫ਼ਰੀਦ ਜੀ ਦੇ ਸਮੇਂ ਦੇ ਰਾਜਸੀ ਧਾਰਮਕ ਤੇ ਸਮਾਜੀ ਹਾਲਾਤ ਬਿਲਕੁਲ ਉਹੀ ਸਨ ਜੋ ਭਗਤੀ ਕਾਲ ਦੇ ਅਰੰਭ ਜਾਂ ਸੰਤ ਮਾਰਗ ਦੇ ਜਨਮ ਲੈਣ ਸਮੇਂ ਸਨ।

**ਮੰਤਵ ਦੀ ਏਕਤਾ :** ਸ਼ੇਖ ਫ਼ਰੀਦ ਦਾ ਜਨਮ 1173 ਮੰਨਿਆ ਜਾਂਦਾ ਹੈ। ਭਗਤੀ ਕਾਲ ਦਾ ਅਰੰਭ ਰਾਮਚੰਦਰ ਸ਼ੁਕਲ ਅਨੁਸਾਰ 1318 ਈਸਵੀ ਬਣਦਾ ਹੈ। ਇਸ ਤਰ੍ਹਾਂ ਸ਼ੇਖ ਫ਼ਰੀਦ ਦੇ ਜਨਮ ਤੇ ਭਗਤੀ ਕਾਲ ਦੇ ਅਰੰਭ ਵਿਚ ਲਗਪਗ 150 ਸੋ ਸਾਲ ਦਾ ਫ਼ਰਕ ਪੈ ਜਾਂਦਾ ਹੈ। ਸਮੇਂ ਅਨੁਸਾਰ ਇਹ ਕੋਈ ਬਹੁਤਾ ਜ਼ਿਆਦਾ ਫ਼ਰਕ ਨਹੀ, ਕਿਉਂਕਿ ਉਸ ਸਮੇਂ ਸਮਾਜਕ ਚਾਲ ਬੜੀ ਢਿਲੀ ਹੁੰਦੀ ਸੀ। ਇਸ ਲਈ ਫ਼ਰੀਦ ਸਾਹਿਤ ਤੇ ਸੰਤ ਸਾਹਿਤ ਵਿਚ ਨੇੜਤਾ ਸੰਭਵ ਸੀ।

ਇਹ ਨੇੜਤਾ ਜਾਂ ਸਮਤਾ ਇਕ ਹੋਰ ਪਖੋਂ ਵੀ ਲਾਜ਼ਮੀ ਸੀ। ਫ਼ਰੀਦ ਮੁਸਲਮਾਨ ਸੀ ਤੇ ਹਿਰਦੇ ਦਾ ਬੜਾ ਕੋਮਲ ਸੀ। ਇਸ ਜ਼ੁਲਮ, ਅਨਿਆਂ, ਪਾਖੰਡ ਤੇ ਗਿਰਾਵਟ ਦੇ ਸਮੇਂ ਫ਼ਰੀਦ ਦਾ ਸੁਨੇਹਾ ਲੋਕਾਂ ਲਈ ਬੜੀ ਸ਼ਾਂਤੀ ਤੇ ਸੁਖ ਦਾ ਕਾਰਣ ਬਣਿਆਂ। ਫ਼ਰੀਦ ਦੇ ਸ਼ਲੋਕ ਇੰਨੇ ਲੋਕ ਪ੍ਰੀਯ ਬਣ ਚੁਕੇ ਸਨ ਕਿ ਇਨ੍ਹਾਂ ਦਾ ਪ੍ਰਭਾਵ ਸੰਤ ਕਵੀਆਂ ਤੇ ਦਿਸ ਪੈਂਦਾ ਹੈ।

ਕਾਗਾ ਕਰੰਗ ਢੰਢੋਲਿਆ, ਸਗਲ ਖਾਇਆ ਮਾਸੁ
ਏ ਦੁਇ ਨੈਨਾ ਮਤਿ ਛੁਹਉ, ਪਿਰ ਦੇਖਨ ਕੀ ਆਸ। (ਫ਼ਰੀਦ)

ਕਾਗਾ ਸਭ ਤਨ ਖਈਓ, ਚੁੰਨ ਚੁੰਨ ਖਾਈਓ ਮਾਸ।
ਇਨ ਨੈਣਨ ਮਤ ਖਾਈਓ, ਪਿਰ ਦੇਖਣ ਕੀ ਆਸ।

(ਮੀਰਾਂ)

ਅਤੇ

ਫ਼ਰੀਦਾ ਖ਼ਾਲਕ ਖਲਕ ਮੈਂ, ਖਲਕ ਵਸੈ ਰੱਬ ਮਾਹਿ।
ਖ਼ਾਲਕ ਖ਼ਲਕ, ਖ਼ਲਕ ਮੈਂ ਖ਼ਾਲਕ।
ਸਭ ਘਟ ਰਹਿਓ ਸਮਾਈ (ਕਬੀਰ)

ਫ਼ਰੀਦ ਇਸਲਾਮ ਦਾ ਮਿਸ਼ਨਰੀ ਸੀ ਜਾਂ ਨਹੀਂ, ਇਸ ਗੱਲ ਤੇ ਅਸੀਂ ਕੋਈ ਵਾਦ-ਵਿਵਾਦ ਖੜਾ ਨਾ ਕਰਦੇ ਹੋਏ, ਇਹ ਨਿਝੱਕ ਆਖ ਸਕਦੇ ਹਾਂ ਕਿ ਇਹ ਫ਼ਰੀਦ ਦੇ ਬੋਲਾਂ ਦੀ ਮਧੁਰਤਾ, ਜੋ ਉਸ ਦੇ ਕੋਮਲ ਹਿਰਦੇ ਦਾ ਬਾਹਰੀ ਰੂਪ ਹੈ, ਕਿ ਦਾ ਫਲ ਸੀ ਲੱਖਾਂ ਲੋਕਾਂ ਨੇ ਫ਼ਰੀਦ ਦਾ ਸੁਨੇਹਾ ਪ੍ਰਵਾਨ ਕੀਤਾ। ਅਸੀਂ ਫ਼ਰੀਦ ਦੇ ਸਨੇਹੇ ਨੂੰ ਇਸਲਾਮ ਦਾ ਸੁਨੇਹਾ ਕਹਿਣ ਤੋਂ ਇਸ ਲਈ ਸੰਕੋਚ ਕਰਦੇ ਹਾਂ ਕਿ ਇਸ ਵਿਸ਼ੇ ਤੇ ਉਸ ਦੀ ਬੜੀ ਘਟ ਬਾਣੀ ਹੈ। ਗੁਰੂ ਗ੍ਰੰਥ ਸਾਹਿਬ ਵਿਚਲੇ ਫ਼ਰੀਦ ਦੇ ਸ਼ਲੋਕਾਂ ਵਿਚ ਇਸ ਵਿਸ਼ੇ ਤੇ ਤਿੰਨ ਸ਼ਲੋਕ ਹਨ :

(1) ਫ਼ਰੀਦਾ ਬੇਨਿਵਾਜਾ ਕੁਤਿਆ, ਏਹ ਨ ਭਲੀ ਰੀਤਿ।
ਕਬਹੀ ਚਲਿ ਨਾ ਆਇਆ, ਪੰਜੇ ਵਖ਼ਤ ਮਸੀਤਿ।

(2) ਉਠੁ ਫ਼ਰੀਦਾ ਉਜ਼ੂ ਸਾਜਿ, ਸੁਬਹ ਨਿਵਾਜ ਗੁਜਾਰਿ।
ਜੋ ਸਿਰੁ ਸਾਈਂ ਨਾ ਨਿਵੈ, ਸੋ ਸਿਰ ਕਪਿ ਉਤਾਰਿ।

(3) ਜੋ ਸਿਰੁ ਸਾਈ ਨਾ ਨਿਵੈ, ਸ ਸਿਰੁ ਕੀਜੈ ਕਾਇ।
ਕੁੰਨੇ ਹੇਠਿ ਜਲਾਈਐ, ਬਾਲਣ ਸੰਦੈ ਥਾਇ।

ਅਤੇ ਇਨ੍ਹਾਂ ਵਿਚ ਵੀ ਪਹਿਲੇ ਸ਼ਲੋਕ ਨੂੰ ਛੱਡ ਕੇ ਦੂਜੇ ਦੋ ਸ਼ਲੋਕਾ ਵਿਚ ਕੇਂਦਰੀ ਗੱਲ ਨਮਾਜ਼ਾਂ, ਮਸੀਤਾਂ ਨਹੀਂ, ਸਗੋਂ ਸਾਈਂ ਅਗੇ ਨਿਵਣ ਦੀ ਹੈ। ਫ਼ਰੀਦ ਦੇ ਕ੍ਰੋਧ ਦਾ ਭਾਗੀ ਉਹ ਹੈ 'ਜੋ ਸਿਰ ਸਾਈਂ ਨਾ ਨਿਵੇ'। ਅਤੇ ਇਹ ਸ਼ਲੋਕ ਜੇ ਇਸਲਾਮੀ ਪ੍ਰਭਾਵ ਨੂੰ ਪ੍ਰਗਟ ਕਰਦਾ ਵੀ ਹੈ ਤਾਂ ਸੰਸਕਾਰਾਂ ਤੋਂ ਸੋ ਫ਼ੀ ਸਦੀ ਛੁਟਕਾਰਾ ਤਾਂ ਨਹੀਂ ਪਾਇਆ ਜਾ ਸਕਦਾ।

ਇਸ ਲਈ ਸੱਚ ਤਾਂ ਇਹ ਹੈ ਕਿ ਫ਼ਰੀਦ ਨੇ ਉਹ ਸੁਨੇਹ ਦਿੱਤਾ ਜੋ ਹਿੰਦੂ ਮੁਸਲ-ਮਾਨ ਦੋਹਾਂ ਨੂੰ ਪ੍ਰਵਾਨ ਸੀ। ਇਸ ਵਿਚ ਹਿੰਦੂਆਂ ਨੂੰ ਇਸਲਾਮੀ ਰਾਜ ਨੂੰ ਸਹਿਨ ਕਰਨ ਦੀ ਪ੍ਰੇਰਨਾ ਹੋਵੇ ਜਾਂ ਸਰਕਾਰੀ ਇਸਲਾਮ ਨੂੰ ਅਹਿੰਸਾਵਾਦ ਹੋਣ ਦੀ, ਪਰ ਇਹ ਦੋਹਾਂ ਜਾਤੀਆਂ ਨੂੰ ਆਪਸੀ ਮੇਲ ਮਿਲਾਪ, ਸਾਝ, ਹਮਦਰਦੀ ਤੇ ਹਿਰਦੇ ਦੀ ਸੁਚੱਤਾ ਲਈ ਟੁੰਬਦਾ ਹੋਇਆ ਹਰ ਤਰ੍ਹਾਂ ਦੇ ਧਾਰਮਕ ਪਾਖੰਡ ਜ਼ੁਲਮ ਤੇ ਅਨਿਆਂ ਤੋਂ ਪਾਕ ਰਹਿਣ ਦੀ ਪ੍ਰੇਰਨਾ ਦਿੰਦਾ ਹੈ। ਇਹ ਗੱਲਾਂ ਫ਼ਰੀਦ ਨੂੰ ਸੰਤ ਮਾਰਗ ਦਾ ਸੰਗੀ ਆਖਣ ਲਈ ਮਜ਼ਬੂਰ ਕਰਦੀਆਂ ਹਨ। ਅਸੀਂ ਪਿਆਰਾ ਸਿੰਘ 'ਪਦਮ' ਦੇ ਇਸ ਵਿਚਾਰ ਨਾਲ ਸਹਿਮਤ ਹਾਂ ਕਿ "ਬਾਬਾ ਫ਼ਰੀਦ ਜੀ ਦੇ ਸਮੇਂ ਭਗਤੀ ਲਹਿਰ ਦਾ ਅੰਕੁਰ ਫੁਟ ਪਿਆ ਸੀ।" ਸਗੋਂ ਸੱਚ ਤਾਂ ਇਹ ਹੈ ਕਿ ਪੰਜਾਬ ਵਿਚ ਫ਼ਰੀਦ ਨੇ ਹੀ ਇਸ ਦਾ ਮੁਢ ਬਨ੍ਹਿਆਂ ਅਤੇ ਜੇ ਕਰ ਫ਼ਰੀਦ ਦੀ ਗੱਦੀ ਤੇ ਇਸ ਤੋਂ ਪਿਛੋਂ ਕੁਝ ਹੋਰ ਫ਼ਰੀਦ ਵੀ ਇਸ ਪ੍ਰਤਿਭਾ ਦੇ ਮਾਲਕ ਹੋ ਜਾਂਦੇ ਤਾਂ

ਸ਼ਾਇਦ ਪੰਜਾਬ ਵਿਚ ਭਗਤੀ ਲਹਿਰ ਦੀ ਰੂਪ ਰੇਖਾ ਅੱਜ ਨਾਲੋਂ ਵੱਖਰੀ ਹੀ ਹੁੰਦੀ। ਸਪੱਸ਼ਟ ਹੈ ਕਿ ਫ਼ਰੀਦ ਤੇ ਸੰਤ ਮਾਰਗ ਵਿਚ ਮਤਵ ਦੀ ਏਕਤਾ ਹੈ। ਸੌ ਜਾਂ ਡੇਢ ਸੌ ਸਾਲ ਦਾ ਫ਼ਰਕ ਪ੍ਰਸਿਥਿਤੀਆਂ ਇਕ ਹੋਣ ਤੇ ਦੋ ਸਾਹਿਤਕਾਰਾਂ ਦੇ ਮੰਤਵ ਤੇ ਸੁਨੇਹੇ ਦੀ ਏਕਤਾ ਨੂੰ ਭੰਗ ਨਹੀਂ ਕਰ ਸਕਦਾ।

**ਵਾਹਿਤਕ ਤੁਲਨਾ**: ਇਸ ਗੱਲ ਦੀ ਪੁਸ਼ਟੀ ਫ਼ਰੀਦ ਬਾਣੀ ਤੇ ਸੰਤ ਬਾਣੀ ਦੀ ਤੁਲਨਾ ਕੀਤਿਆਂ ਹੋ ਜਾਂਦੀ ਹੈ। ਇਹ ਤੁਲਨਾ ਭਾਵ, ਵਿਚਾਰ, ਵਸਤੂ, ਬੋਲੀ, ਸ਼ੈਲੀ ਤੇ ਰੂਪ, ਹਰ ਪੱਖ ਤੋਂ ਇਸ ਗੱਲ ਦੀ ਸਿਧੀ ਹੈ।

ਜਿਸ ਧਰਮ ਨਾਲ ਫ਼ਰੀਦ ਦੇ ਸੰਸਕਾਰ ਬੱਝੇ ਹੋਏ ਹਨ, ਉਸ ਵਿਚੋਂ ਇਕ-ਈਸ਼ਵਰ ਤੇ ਬੁਨਿਆਦੀ ਵਿਸ਼ਵਾਸ਼ ਪ੍ਰਗਟਾਇਆ ਜਾਂਦਾ ਹੈ। ਅਨੇਕਾਂ ਦੇਵੀਆਂ, ਦੇਵਤਿਆਂ ਦੇ ਬੁੱਤਾਂ, ਮੰਦਰਾਂ ਦੀ ਜੋ ਦੁਰਗਤੀ ਇਸਲਾਮੀ ਹਮਲਾਵਰਾਂ ਦੇ ਹਥੋਂ ਹੁੰਦੀ ਰਹੀ, ਉਸ ਤੋਂ ਭਾਰਤੀ ਲੋਕਾਂ ਦਾ ਇਨ੍ਹਾਂ ਦੇਵਤਿਆਂ ਪ੍ਰਤੀ ਵਿਸ਼ਵਾਸ਼ ਮੱਧਮ ਪੈ ਚੁੱਕਾ ਸੀ। ਸਾਧੂਆਂ ਸੰਤਾਂ ਦੇ ਪਾਖੰਡਾਂ ਤੇ ਅਨੇਕਾਂ ਤਰ੍ਹਾਂ ਦੀਆਂ ਹੋਰ ਕੁਰੀਤੀਆਂ ਨੇ ਲੋਕਾਂ ਨੂੰ ਇਸ ਪਾਸੇ ਤੋਂ ਉਪਰਾਮ ਕੀਤਾ ਹੋਇਆ ਸੀ। ਨਾਥਾਂ ਤੇ ਜੋਗੀਆਂ ਦੀ ਕਰੜੀ ਸਾਧਨਾ ਹਰ ਇਕ ਦੇ ਵਸ ਦਾ ਰੋਗ ਨਹੀਂ ਸੀ। ਇਸ ਲਈ ਫ਼ਰੀਦ ਦੇ ਇਕ-ਈਸ਼ਵਰੀ ਵਿਸ਼ਵਾਸ ਲਈ ਵਾਤਾਵਰਣ ਢੁਕਵਾਂ ਸੀ। ਫ਼ਰੀਦ ਦੇ ਇਸਲਾਮ ਧਰਮ ਵਾਂਗ ਰੱਬ ਦੀ ਹੋਂਦ, ਰੰਗ, ਰੂਪ, ਸ਼ੁਭਾ ਬਾਰੇ ਕੁਝ ਨਾ ਆਖਦਿਆਂ ਹੋਇਆਂ ਉਸ ਪ੍ਰਤੀ ਸ਼ਰਧਾ ਤੇ ਪਿਆਰ ਪੈਦਾ ਕਰਨ ਲਈ ਪ੍ਰੇਰਿਆ ਹੈ। ਇਸ ਪਰਮਸੱਤ ਨੂੰ ਫ਼ਰੀਦ ਨੇ, ਅੱਲਾ, ਰੱਬ, ਕੰਤ, ਸ਼ਹੁ ਆਦਿ ਨਾਵਾਂ ਨਾਲ ਯਾਦ ਕੀਤਾ ਹੈ। ਦੂਜੇ ਪਾਸੇ ਜਦੋਂ ਅਸੀਂ ਸੰਤ ਮਾਰਗੀ ਪੁਰਖਾਂ ਦੀ ਰਚਨਾ ਪੜ੍ਹਦੇ ਹਾਂ ਤਾਂ ਇਸ ਵਿਚ ਇਕ-ਈਸ਼ਵਰ ਬਾਰੇ, ਸ਼ਰਧਾ, ਵਿਸ਼ਵਾਸ ਅਤੇ ਪਿਆਰ ਅਖੁਟ ਮਾਤਰਾ ਵਿਚ ਲਭਦਾ ਹੈ। ਅਤੇ ਇਹ ਇਕ ਨੀਂਹ ਹੈ ਉਨ੍ਹਾਂ ਦੇ ਬਾਕੀ ਵਿਚਾਰਾਂ ਤੇ ਭਾਂਵਾਂ ਦੀ :

ਅਲਾ ਏਕੋ ਨੂਰ ਉਪਾਇਆ, ਤਾਕੀ ਕੈਸੀ ਨਿੰਦਾ।
ਤਾ ਨੂਰ ਤੇ ਸਭ ਜਗ ਕੀਆ, ਕੌਨ ਭਲਾ ਕੌਨ ਮੰਦਾ।

(ਕਬੀਰ)

ਗੁਰਮਤਿ ਦਾ ਮੂਲ ਹੀ '੧ਓ' ਹੈ। ਪਰ ਇਹ ਇਕ ਅਨੇਕ ਦਾ ਰੂਪ ਧਾਰਨ ਕਰੀ ਬੈਠਾ ਹੈ : ਘਟ ਘਟ ਵਿੱਚ ਰਮ ਰਿਹਾ ਹੈ, ਸਰਬਵਿਆਪਕ ਹੈ। ਫ਼ਰੀਦ ਜੀ ਇਸ ਬਾਰੇ ਕਹਿੰਦੇ ਹਨ :

ਫ਼ਰੀਦਾ ਖਾਲਕ ਖਲਕ ਮੈਂ, ਖਲਕ ਵਸੈ ਰੱਬ ਮਾਹਿ।
ਮੰਦਾ ਕਿਸ ਨੂੰ ਆਖੀਐ, ਜਾ ਤਿਸ ਬਿਨ ਕੋਇ ਨਾਹਿ।

ਇਸੇ ਭਾਵ ਨੂੰ ਸੰਤ ਮਾਰਗ ਦੇ ਮਹਾਨ ਕਵੀ ਕਬੀਰ ਜੀ ਵੀ ਦ੍ਰਿੜ੍ਹ ਕਰਵਾਉਂਦੇ ਹਨ :—

ਖ਼ਾਲਕ ਖ਼ਲਕ ਖ਼ਲਕ ਮੈਂ ਖ਼ਾਲਕ
ਸਭ ਘਟ ਰਹਿਓ ਸਮਾਈ। (ਕਬੀਰ)

ਥਾਵਰ ਜੰਗਮ ਕੀਟ ਪਤੰਗਾ
ਪੂਰ ਰਹਿਓ ਹਰਿ ਰਾਈ। (ਰਵੀਦਾਸ)

ਦਾਦੂ ਦੇਖ ਦਇਆਲ ਕੋ ਸਕਲ ਰਹਾ ਭਰਪੂਰ। (ਦਾਦੂ)

'ਬਲਿਹਾਰੀ ਕੁਦਰਤ ਵਸਿਆ' ਦਾ ਗੁਰਵਾਕ ਵੀ ਇਸ ਗੱਲ ਤੇ ਰੌਸ਼ਨੀ ਪਾਉਂਦਾ ਹੈ।

ਮਨੁੱਖ ਵੀ ਕੁਦਰਤ ਦਾ ਇਕ ਅੰਗ ਹੈ। ਖ਼ਲਕ ਦਾ ਭਾਗ ਹੈ। ਇਸ ਲਈ ਇਸ ਪੰਜ ਭੌਤਿਕ ਸ਼ਰੀਰ ਵਿਚ ਉਸ ਦਾ ਵਾਸ ਹੈ। ਇਹ ਉਸ ਦਾ ਹੀ ਇਕ ਰੂਪ ਹੈ। ਇਹ ਗੱਲ ਸੂਫ਼ੀ ਵਿਚਾਰਾਂ ਨਾਲ ਮੇਲ ਖਾਂਦੀ ਹੈ। 'ਅਨਲਹੱਕ' ਦੇ ਏਹੋ ਹੀ ਅਰਥ ਹਨ। ਦੂਜੇ ਪਾਸੇ ਇਹ ਭਾਰਤੀ ਅਦਵੈਤਵਾਦ ਨਾਲ ਟਕਰਾਉਂਦੀ ਹੈ। 'ਅਹੰਬ੍ਰਹਮ' ਦਾ ਇਸ ਤੋਂ ਬਿਨਾਂ ਹੋਰ ਕੀ ਭਾਵ ਹੈ। ਪਰ ਇਸ ਗੱਲ ਦਾ ਮੋਟਾ ਅੰਤਰ ਇਨ੍ਹਾਂ ਦੋਹਾਂ ਵਿਚ ਪ੍ਰਤੱਖ ਹੈ ਕਿ ਮੁਢਲੀ ਅਦਵੈਤਵਾਦੀ ਵਿਚਾਰਧਾਰਾ ਅਰੰਭ ਵਿਚ ਹੀ ਸਭੇ ਨੂੰ ਪ੍ਰਮਾਤਮਾਂ ਦਾ ਰੂਪ ਮੰਨਦੀ ਹੈ। ਤੇ ਦੋਹਾਂ ਦਾ ਅੰਤਰ ਮੇਟ ਦਿੰਦੀ ਹੈ ਪਰ ਫ਼ਰੀਦ ਤੇ ਸੰਤ ਆਤਮਾਂ-ਪ੍ਰਮਾਤਮਾਂ ਨੂੰ ਵੱਖ ਵੱਖ ਮੰਨ ਕੇ ਇਕ ਨਿਸਚਿਤ ਸੇਧ (ਸਿਮਰਨ) ਦੁਆਰਾ ਇਕ ਕਰ ਵਿਖਾਉਂਦੇ ਹਨ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਰੱਬ ਸਾਡੇ ਹਿਰਦੇ ਵਿਚ ਵਸ ਰਿਹਾ ਹੈ, ਜਿਹਾ ਕਿ ਫ਼ਰੀਦ ਨੇ ਕਿਹਾ ਹੈ—

ਵਸੀ ਰਬੁ ਹਿਆਲੀਐ, ਜੰਗਲੁ ਕਿਆ ਢੂਢੇਹਿ। (ਫ਼ਰੀਦ)

ਅਤੇ

ਹਉ ਢੂੰਢੇਦੀ ਸਜਣਾ ਸਜਣੁ ਮੈਡੈ ਨਾਲਿ।
(ਗੁਰੂ ਅਮਰਦਾਸ)

ਪਰ ਸਦਾਚਾਰਕ ਉੱਚਤਾ, ਜਾਪ, ਸਿਮਰਨ, ਸੇਵਾ ਦੁਆਰਾ ਹੀ—

ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ (ਕਬੀਰ)

—ਦੀ ਅਵੱਸਥਾ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ।

ਸਦਾਚਾਰ ਦੀ ਮਹਾਨਤਾ ਨੂੰ ਭਾਰਤੀ ਲੋਕ ਭਲੀ ਪ੍ਰਕਾਰ ਜਾਣਦੇ ਸਨ। ਬੁਧ ਦੀ

ਫ਼ਲਾਸਫ਼ੀ ਆਚਰਣਵਾਦ ਦੇ ਦੁਆਲੇ ਹੀ ਘੁੰਮਦੀ ਹੈ। ਪੁਰਾਤਨ ਯੂਨਾਨੀ ਵੀ ਸਦਾਚਾਰ ਨੂੰ ਬੜੀ ਵਿਸ਼ੇਸ਼ਤਾ ਦਿੰਦੇ ਸਨ। ਅਸਲ ਵਿਚ ਧਰਮ ਦੀ ਨੀਂਹ ਹੀ ਸਦਾਚਾਰ ਹੈ। ਇਸ ਬਿਨਾਂ ਧਰਮ ਦਾ ਮਹੱਲ ਕਲਰੀ, ਕਮਜ਼ੋਰ ਤੇ ਹਵਾਈ ਹੀ ਹੋ ਸਕਦਾ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਸਦਾਚਾਰ ਦੇ ਵੈਰੀ ਹਨ। ਇਸੇ ਲਈ ਇਨ੍ਹਾਂ ਨੂੰ 'ਪੰਜ ਦੂਤ' ਕਹਿ ਕੇ ਨਿੰਦਿਆਂ ਗਿਆ ਹੈ। ਸ਼ੇਖ ਫ਼ਰੀਦ ਇਨ੍ਹਾਂ ਤੋਂ ਬਚਨ ਲਈ ਥਾਂ ਪਰ ਥਾਂ ਸੁਚੇਤ ਕਰਦਾ ਹੈ ?

1. ਫਰੀਦਾ ਬੁਰੇ ਦਾ ਭਲਾ ਕਰਿ,
   ਗੁਸਾ ਮਨਿ ਨ ਹਢਾਇ।
2. ਫਰੀਦਾ ਕੋਠੇ ਮੰਡਪ ਮਾੜੀਆਂ,
   ਏਤੁ ਨ ਲਾਏ ਚਿਤੁ।
3. ਫਰੀਦਾ ਜਾ ਲਬੁ ਤਾ ਨੇਹੁ ਕਿਆ,
   ਲਬੁ ਤਾ ਕੂੜਾ ਨੇਹੁ।
4. ਅਪਨੜੇ ਗਿਰੀਵਾਨ ਮਹਿ,
   ਸਿਰੁ ਨੀਵਾਂ ਕਰਿ ਦੇਖੁ

ਅਤੇ ਅਖੀਰ ਫ਼ਰੀਦ ਜੀ ਆਪਣੇ ਮਨ ਦਾ ਪੂਰਾ ਭਾਵ ਇਸ ਤਰ੍ਹਾਂ ਸਾਕਸ਼ਾਤ ਕਰਦੇ ਹਨ: ਫ਼ਰੀਦਾ ਜਿਨੀ ਕੰਮੀ ਨਾਹਿ ਗੁਣ, ਤੇ ਕਮੜੇ ਵਿਸਾਰ। ਅਤੇ ਇਸ ਦੇ ਉਲਟ ਫ਼ਰੀਦ ਜੀ ਹਰ ਉਹ ਗੁਣ, ਵਿਸ਼ੇਸ਼ਤਾ ਗ੍ਰਹਿਣ ਕਰਨ ਲਈ ਬਾਰ ਬਾਰ ਪਰੇਰਨਾ ਦਿੰਦੇ ਹਨ, ਜਿਨ੍ਹਾਂ ਨਾਲ ਪ੍ਰਭੂ-ਮਿਲਨ ਦਾ ਮੰਤਵ ਪੂਰਾ ਹੋ ਸਕੇ। ਉਹ ਸਬਰ, ਸਿਦਕ, ਸੇਵਾ, ਪਰੇਮ, ਸ਼ਾਂਤੀ, ਦਇਆ, ਨਿਮਰਤਾ ਆਦਿ ਦਾ ਜ਼ਿਕਰ ਅਪਣੇ ਸ਼ਲੋਕਾਂ ਵਿਚ ਬਹੁਤ ਥਾਈਂ ਕਰਦੇ ਹਨ।

1. ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ।
   ਵਧਿ ਥੀਵਹਿ ਦਰੀਆਉ, ਟੁਟ ਨ ਥੀਵਹਿ ਵਾਹੜਾ।
2. ਇਕੁ ਫਿੱਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ।
3. ਫਰੀਦਾ ਜੋ ਤੈ ਮਾਰਨਿ ਮੁਕੀਆ,
   ਤਿਨਾ ਨ ਮਾਰੇ ਘੁੰਮਿ।
4. ਤਾਣ ਹੋਦੇ ਹੋਇ ਨਿਤਾਣਾ।
5. ਜੇ ਤਉ ਪਿਰੀਆ ਦੀ ਸਿਕ,
   ਹਿਆਉ ਨ ਠਾਹੇ ਕਹੀਦਾ।

ਕਿਉਂਕਿ ਫਰੀਦ ਜੀ ਜਾਣਦੇ ਹਨ ਕਿ :

"ਅਮਲ ਜਿ ਕੀਤਿਆ ਦੁਨੀ ਵਿਚ ਸੇ ਦਰਗਹ ਓਗਾਹ

ਇਹ ਸਦਾਚਾਰ ਕੇਵਲ ਪ੍ਰਭੂ ਮਿਲਨ ਦਾ ਰਾਹ ਹੀ ਨਹੀਂ ਸਗੋਂ ਮਨੁੱਖੀ ਜੀਵਨ ਦੀ ਖੁਸ਼ੀ ਦਾ ਸੋਮਾਂ ਵੀ ਹੈ। ਇਹ ਗੱਲਾਂ ਕਿਸੇ ਵੀ ਸਮਾਜ ਵਿਚ ਲੋੜੀਂਦੀਆਂ ਰਹਿਣਗੀਆਂ, ਇਨ੍ਹਾਂ ਦੀ ਮਾਤਰਾ ਵਿਚ ਥੋੜਾ ਬਹੁਤ ਫਰਕ ਹੋ ਸਕਦਾ ਹੈ। ਸੰਤ ਕਵੀ ਵੀ ਇਸ ਪਾਸੇ ਵਲ ਬਹੁਤ ਧਿਆਨ ਦਿਵਾਉਂਦੇ ਹਨ। ਸਦਾਚਾਰ ਆਤਮਾ ਦੀ ਸਵੱਛਤਾ ਹੈ, ਉੱਚਤਾ ਹੈ। ਇਸ ਆਤਮਾਂ ਨੂੰ ਸਵੱਛ ਕੀਤਿਆਂ ਬਿਨਾਂ ਇਸ ਵਿਚੋਂ ਰੱਬ ਦੇ ਦਰਸ਼ਨ ਨਹੀਂ ਹੋ ਸਕਦੇ ਕਬੀਰ ਤੇ ਗੁਰੂ ਨਾਨਕ ਦੇ ਸਮੇਂ ਦੇ ਕਰਮ ਕਾਂਡੀ ਤੇ ਪਾਖੰਡੀ ਸੰਤਾਂ ਦੇ ਵਿਰੁਧ, ਇਨ੍ਹਾਂ ਵਲੋਂ ਵਰਤੇ ਗਏ ਹਥਿ-ਆਰਾਂ ਵਿਚ ਇਕ ਇਹ ਸੀ ਕਿ ਸਦਾਚਾਰ ਦੀ ਮਹਾਨਤਾ ਸਭ ਤੋਂ ਉਤਮ ਹੈ ਕਿਉਂਕਿ :

ਸਚੋਂ ਉਰੇ ਸਭ ਕੋ, ਉਪਰ ਸਚ ਆਚਾਰ। (ਭਾਈ ਗੁਰਦਾਸ)

ਨਿਰਗੁਣਵਾਦੀ ਸੰਤਾਂ ਦੀ ਬਾਣੀ ਵਿਚ ਕੁਝ ਕੁਝ ਵੇਦਾਂਤ ਦੇ ਮਾਇਆਵਾਦ ਦਾ ਪਰਛਾਵਾਂ ਵੀ ਮਿਲਦਾ ਹੈ। ਇਸ ਅਨੁਸਾਰ ਇਹ ਸ੍ਰਿਸ਼ਟੀ ਇਕ ਭੁਲੇਖਾ ਹੈ। ਪਰਛਾਵਾਂ ਹੈ ਇਸ ਲਈ ਨਾਸ਼ਮਾਨ ਹੈ। ਨਾਸ਼ਮਾਨਤਾ ਫਰੀਦ ਦੀ ਕਵਿਤਾ ਦਾ ਮੁਖ ਵਿਸ਼ੇ ਹੈ। ਇਹ ਨਾਸ਼ਮਾਨਤਾ ਪ੍ਰੋ, ਕਿਸ਼ਨ ਸਿੰਘ ਦੇ ਵਿਚਾਰ ਵਾਂਗ ਜਮਾਤ ਨਹੀਂ, ਸਗੋਂ ਸਮੂਹੀ ਹੈ। ਆਦਰਸ਼ਵਾਦੀ ਚਿੰਤਨਾਂ ਤੇ ਮਾਇਆ-ਵਾਦੀਆਂ ਲਈ ਇਸ ਦਾ ਹੋਰ ਕੋਈ ਅਰਥ ਨਹੀਂ ਹੋ ਸਕਦਾ। 'ਦੁਨੀਆਂ ਮੁਕਾਮੇ ਫਾਨੀ, (ਗੁਰੂ ਨਾਨਕ) ਦੇ ਸਾਡੇ ਵਿਚਾਰ ਵਿਚ ਇਹੀ ਭਾਵ ਹਨ। ਦੁਨੀਆਂ ਦੀ ਨਾਸ਼ਮਾਨਤਾ ਦੇ ਨਾਲ ਨਾਲ ਮਨੁੱਖੀ ਸ਼ਰੀਰ ਵੀ ਨਾਸ਼ਮਾਨ ਹੈ। ਮੌਤ ਦਾ ਵਿਸ਼ੇ ਹੈ। ਫਰੀਦ ਨੇ ਇਸ ਬਾਰੇ ਕਿਹਾ ਹੈ।

1. ਇਹੁ ਤਨੁ ਹੋਸੀ ਖਾਕੁ ਨਿਮਾਣੀ ਗੋਰ ਘਰੇ।
2. ਗਹਿਲਾ ਰੂਹੁ ਨ ਜਾਣਈ ਸਿਰ ਭੀ ਮਿਟੀ ਖਾਇ।

ਅਤੇ ਕ੍ਰਿਸ਼ਨ ਭਗਤ ਮੀਰਾਂ ਕੀ ਕਹਿੰਦੀ ਹੈ।

ਭਜ ਮਨ ਚਰਣ ਕੰਵਲ ਅਵਿਨਾਸੀ।

ਇਸ ਦੇਹੀ ਕਾ ਗਰਭ ਨ ਕਰਨਾ, ਮਾਟੀ ਮੇਂ ਮਿਲ ਜਾਸੀ।

ਕਿਉਂਕਿ ਸਰੀਰ ਤੇ ਸੰਸਾਰ ਮਿਥਿਆ ਹੈ। ਮਾਇਆ ਹੈ, ਭੁਲੇਖਾ ਹੈ, ਇਸ ਲਈ ਦੁਖਾਂ ਦਾ ਘਰ ਹੈ :

ਮੈਂ ਜਨਿਆ ਦੁਖੁ ਮੁਝਕੋ,
ਦੁਖੁ ਸਬਾਇਐ ਜੱਗ। (ਫਰੀਦ)

ਦੁਨੀਆ ਭਾਂਡਾ ਦੁਖ ਦਾ,
ਭਰੀ ਮੂੰਹਾਂ ਮੂੰਹ ਮੂਝ। (ਕਬੀਰ)
ਨਾਨਕ ਦੁਖੀਆ ਸਭ ਸੰਸਾਰ।

ਪਰ ਦੁਖ ਦਾਰੂ ਹੈ। ਕੁਠਾਲੀ ਵਿਚ ਪੈ ਕੇ ਸੋਨਾ ਵਧੇਰੇ ਚਮਕਦਾਰ ਬਣਦਾ ਹੈ। ਸੁਨਿਆਰ ਦੀ ਹਥੌੜੀ ਦੀਆਂ ਮਾਰਾਂ ਖਾ ਕੇ ਹੀ ਉਹ ਕਿਸੇ ਰੂਪਵਤੀ ਦੀ ਅੰਗ ਛੁਹ ਪ੍ਰਾਪਤ ਕਰ ਸਕਦਾ ਹੈ। ਜਦੋਂ ਗਿਆਨ ਰਾਹੀਂ ਦੁਖ ਦੀ ਇਸ ਮਹਾਨਤਾ ਦਾ ਪਤਾ ਲਗ ਜਾਂਦਾ ਹੈ ਤਾਂ ਗਿਆਨੀ ਦੁਖ ਨੂੰ ਸੁਖ ਦੇ ਸਮਾਨ ਸਮਝਣ ਲਗ ਜਾਂਦਾ ਹੈ।

ਦੁਖ ਸੁਖ ਦੋਨੋ ਸਮ ਕਰ ਜਾਨੇ।

ਫਰੀਦ ਵੀ ਇਸ ਅਵਸਥਾ ਨੂੰ ਪੁਜਦਾ ਹੈ। ਇਹ ਦੁਖ ਸੁਖ ਦਾ ਭਰਮ ਹੀ ਮਨ ਨੂੰ ਡਾਵਾਂ ਡੋਲ ਕਰਦਾ ਹੈ। ਇਹ ਭਰਮ ਮਿਟਿਆਂ, ਸ਼ਾਂਤੀ ਮਿਲੀ; ਅਨੰਦ ਪ੍ਰਾਪਤ ਹੋਇਆ, ਰੂਹ ਮੌਲੀ ਤੇ ਪ੍ਰਭੂ ਦੇ ਦਰਸ਼ਨ ਹੋ ਗਏ।

ਫ਼ਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ।
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ।

ਸੰਤ ਕਵੀਆਂ ਨੇ ਗਿਆਨਵਾਦ, ਮਾਇਆਵਾਦ, ਵੈਸ਼ਨਵੀ, ਅਹਿੰਸਾਵਾਦ ਇਸਲਾਮੀ ਇਕ-ਈਸ਼ਵਰਵਾਦ, ਤੇ ਜੋਗੀਆਂ ਦੇ ਕਰਮ-ਕਾਂਡ ਦੇ ਨਾਲ ਨਾਲ, ਸੂਫੀਆਂ ਦੇ ਪਰੇਮ-ਤੱਤ ਨੂੰ ਵੀ ਅਪਣੀ ਵਿਚਾਰਧਾਰਾ ਵਿੱਚ ਮਿਲਾਇਆ ਹੈ। ਗਿਆਨ ਉਸ ਸੱਤਾ ਨੂੰ ਸਮਝਣ ਵਿਚ ਸਹਾਈ ਹੈ ਪਰ ਨਿਰਾ ਗਿਆਨ ਵਾਦ ਵਿਵਾਦ ਹੋ ਕੇ ਹੀ ਮੁੱਕ ਜਾਂਦਾ ਹੈ। ਕਿਸੇ ਚੀਜ਼ ਦੀ ਪ੍ਰਾਪਤੀ ਲਈ ਮਨ ਵਿੱਚ ਲਗਨ ਤੇ ਪਰੇਮ ਦਾ ਹੋਣਾ ਜ਼ਰੂਰੀ ਹੈ ਪਰ ਨਿਰਾ ਪਰੇਮ ਵੀ ਕਿਸੇ ਟਿਕਾਣੇ ਨਹੀਂ ਲਾਉਂਦਾ। ਪਰੇਮ ਭਾਵਾਂ ਨਾਲ ਸਬੰਧ ਰਖਦਾ ਹੈ ਤੇ ਗਿਆਨ ਬੁਧੀ ਬਿਨਾਂ ਬੁਧੀ ਲੰਗੜੀ ਹੈ ਤੇ ਬੁਧੀ ਬਿਨਾਂ ਭਾਵ ਅੰਨ੍ਹੇ ਪਰ ਇਨ੍ਹਾਂ ਤੋਂ ਵੀ ਵਧ ਅਮਲ ਦੀ ਲੋੜ ਹੈ। ਸੋ ਗਿਆਨ ਪਰੇਮ, ਤੇ ਕਰਮ, ਧਰਮ ਦੀਆਂ ਤਿੰਨ ਪ੍ਰਵਾਹਕ ਸ਼ਕਤੀਆਂ ਹੋ ਨਿਬੜਦੀਆਂ ਹਨ।

ਫਰੀਦ ਉਤੇ ਸੂਫੀ ਪ੍ਰਭਾਵ ਸੀ ਇਸ ਲਈ ਉਹ ਪ੍ਰੇਮੀ ਵੀ ਸੀ। ਉਸ ਦਾ ਪਿਆਰ ਪਤੀ-ਪਤਨੀ ਦੇ ਰੂਪਕਾਂ ਤੋਂ ਸਪੱਸ਼ਟ ਹੋ ਜਾਂਦਾ ਹੈ। ਪਰ ਫ਼ਰੀਦ ਵਿੱਚ ਗਿਆਨ, ਪਰੇਮ, ਨਾਲੋਂ ਕੁਝ ਵਧੇਰੇ ਹੈ। ਗਿਆਨ ਰਹਿਤ ਪਰੇਮ ਦੀ ਅਵਸਥਾ ਇਸ ਤਰ੍ਹਾਂ ਦੀ ਹੁੰਦੀ ਹੈ।

ਜੋ ਮੈਂ ਐਸਾ ਜਾਨਤੀ ਰੇ, ਪ੍ਰੀਤ ਕੀਆ ਦੁਖ ਹੋਈ:
ਨਗਰ ਢੰਡੋਰਾ ਫੇਰਤੀ ਰੇ, ਪ੍ਰੀਤ ਕਰੋ ਮਤ ਕੋਈ। (ਮੀਰਾ)

ਪਿਆਰ ਵਿੱਚ ਮਿਲੇ ਦੁਖ ਤਸੀਹਾਂ ਤੋਂ ਘਬਰਾਈ ਹੋਈ ਮੀਰਾਂ ਦੇ ਟਾਕਰੇ ਤੇ ਫ਼ਰੀਦ ਵਿੱਚ ਵਧੇਰੇ ਦ੍ਰਿੜਤਾ ਤੇ ਵਿਸ਼ਵਾਸ ਹੈ। ਦੁਖ ਇਥੇ ਕੋਈ ਘਟ ਨਹੀਂ।

ਫ਼ਰੀਦ ਚਿੰਤ ਖਟੋਲਾ, ਵਾਣੁ ਦੁਖ, ਬਿਰਹ ਵਿਛਾਵਣ ਲੇਫੁ
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ।

ਪਰ ਫ਼ਰੀਦ ਆਪਣੇ ਗਿਆਨ ਰਾਹੀਂ ਇਕ ਮਹਾਨ ਸਚਾਈ ਨੂੰ ਅਨੁਭਵ ਕਰ ਚੁਕਾ ਹੈ:

ਜੋਬਨ ਜਾਂਦੇ ਨ ਡਰਾਂ ਜੇ ਸਹ ਪ੍ਰੀਤਿ ਨ ਜਾਇ।
ਫ਼ਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ, ਸੁਕਿ ਗਏ ਕੁਮਲਾਇ।

ਅਤੇ ਇਹ ਪਰੇਮ ਵੀ ਤਾਂ ਉਸ ਦੀ ਦਾਤ ਹੈ। ਉਹ ਜਿਸ ਨੂੰ ਚਾਹੇ ਬਖਸ਼ਸ਼ ਕਰ ਸਕਦਾ ਹੈ। ਵਿੰਗੇ ਟੇਢੇ ਢੰਗ ਨਾਲ ਸਭ ਧਰਮ ਇਸ ਗਲ ਨੂੰ ਮੰਨਦੇ ਹਨ। ਗੁਰਬਾਣੀ ਵਿਚ ਕਿਹਾ ਗਿਆ ਹੈ:

ਇਹ ਪਰੇਮ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ।

ਫ਼ਰੀਦ ਜੀ ਦਾ ਅਨੁਭਵ ਵੀ ਇਹੋ ਹੈ:

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ।
ਇਕਿ ਜਾਗੰਦੇ ਨ ਲਹਿਨ, ਇਕਨਾ ਸੁਤਿਆ ਦੇਇ ਉਠਾਲ।

ਜਿਹਾ ਕਿ ਪਹਿਲਾਂ ਸੰਕੇਤ ਕੀਤਾ ਗਿਆ ਹੈ ਕਿ ਸੰਤ ਮਾਰਗ ਅਸਲ ਵਿਚ ਧਾਰਮਕ ਕੁਰੀ-ਤੀਆਂ, ਤੇ ਰਾਜਨੀਤਕ ਅਨਿਆਂ ਵਿਰੁਧ ਉਠੀ ਇਕ ਲੋਕ-ਲਹਿਰ ਸੀ। ਇਨ੍ਹਾਂ ਗੱਲਾਂ ਤੇ ਸਭ ਸੰਤਾਂ ਨੇ ਗੰਭੀਰ ਆਲੋਚਨਾ ਕੀਤੀ ਹੈ। ਭਗਤ ਕਬੀਰ ਤੇ ਗੁਰੂ ਨਾਨਕ ਬੜੇ ਚੋਭਵੇਂ ਸ਼ਬਦ ਵਰਤਦੇ ਹਨ, ਛੂਤ ਛਾਤ ਦੇ ਮੁਜੱਸਮੇ ਪੰਡਤਾਂ ਨੂੰ ਕਬੀਰ ਸੰਬੋਧਨ ਕਰਦਾ ਹੈ:

ਜੌ ਤਉ ਬ੍ਰਾਹਮਣ ਬ੍ਰਹਮਣੀ ਜਾਇਆ।
ਤਉ ਆਨ ਬਾਟ ਕਾਹੇ ਨਹੀਂ ਆਇਆ।

ਅਤੇ ਧਾਰਮਕ ਬੰਧਨਾਂ ਦੇ ਵਖਾਵੇ ਬਾਰੇ:

ਕਾਜੀ ਕੌਨ ਕਤੇਬ ਬਖਾਨੈ
ਪੜ੍ਹਤ ਪੜ੍ਹਤ ਕੇਤੇ ਦਿਨ ਬੀਤੇ,
ਗਤਿ ਏਕੈ ਨਹੀਂ ਜਾਨੈ।

ਅਤੇ
ਮਾਥੇ ਤਿਲਕ ਹਥਿ ਮਾਲਾ ਬਾਨਾ
ਲੋਗਨ ਰਾਮ ਖਿਲਉਨਾ ਜਾਨਾ। (ਕਬੀਰ)

ਗੁਰੂ ਨਾਨਕ ਇਸ ਪਾਸੇ ਕਰਾਰੀ ਚੋਟ ਕਰਦੇ ਹਨ :

ਮਥੇ ਟਿੱਕਾ ਤੇੜ ਧੋਤੀ ਕਾਖਾਈ

ਹਥ ਛੁਰੀ ਜਗਤ ਕਾਸਾਈ ।

ਫਰੀਦ ਦਾ ਉੱਤਮ ਪੁਰਖ ਵਿਚ ਇਕ ਨਿਮਨ ਲਿਖਤ ਸਲੋਕ ਅਸਲ ਵਿਚ ਅਜਿਹੇ ਭੇਖੀਆਂ ਦਾ ਹੀ ਪਾਜ ਉਘਾੜਦਾ ਹੈ :

ਫਰੀਦਾ ਕਾਲੇ ਮੈਡੇ ਕਪੜੇ,
ਕਾਲਾ ਮੈਡਾ ਵੇਸੁ ।
ਗੁਨਹੀ ਭਰਿਆ ਮੈ ਫਿਰਾ
ਲੋਕੁ ਕਹੈ ਦਰਵੇਸੁ ।

ਇਨ੍ਹਾਂ ਲੋਕਾਂ ਦੀ ਅਸਲੀਅਤ ਇਹ ਹੈ :

ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ । (ਫਰੀਦ)

ਬਾਹਰ ਕੰਚਨ ਬਾਰਹਾ, ਭੀਤਰ ਭਰੀ ਭੰਗਾਰ ।
ਬਾਹਰੋਂ ਧੋਤੀ ਤੂੰਬੜੀ ਅੰਦਰ ਵਿਸ਼ਨ ਘੋਰ । (ਕਬੀਰ)

ਫਰੀਦ ਦੀ ਰਚਨਾ ਦੇ ਰੂਪ ਤੇ ਸ਼ੈਲੀ ਤੇ ਵੀ ਭਾਰਤੀ ਪ੍ਰੰਪਰਾ ਦਾ ਕਾਫੀ ਪ੍ਰਭਾਵ ਜਾਪਦਾ ਹੈ ਅਤੇ ਇਸ ਨਾਤੇ ਵੀ ਫਰੀਦ ਤੇ ਸੰਤ ਮਾਰਗੀਆਂ ਵਿਚ ਬੜੀ ਨੇੜਤਾ ਹੈ । ਫਰੀਦ ਦੀ ਬਹੁਤੀ ਰਚਨਾ ਸ਼ਲੋਕਾਂ ਵਿਚ ਹੈ ਇਹ ਰੂਪ ਅਪਭ੍ਰੰਸ਼ ਸਾਹਿਤ ਵਿਚ ਵਰਤਿਆ ਗਿਆ ਹੈ ਅਤੇ ਭਗਤ ਤੇ ਸੰਤ ਕਵੀਆਂ ਨੇ ਵੀ ਇਸ ਰੂਪ ਨੂੰ ਰੱਜ ਕੇ ਵਰਤਿਆ ਹੈ । ਗੁਰੂ ਤੇਗ ਬਹਾਦਰ ਤੇ ਗੁਰੂ ਅੰਗਦ ਦੇਵ ਜੀ ਦੀ ਲਗ-ਪਗ ਸਾਰੀ ਬਾਣੀ ਸ਼ਲੋਕਾਂ ਦੇ ਰੂਪ ਵਿਚ ਹੀ ਹੈ । ਸ਼ਲੋਕਾਂ ਤੋਂ ਬਿਨਾਂ ਫਰੀਦ ਦੇ ਕੁਝ ਸ਼ਬਦ ਵੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ । ਗੁਰੂ ਸਾਹਿਬਾਨ ਤੋਂ ਬਿਨਾਂ ਸ਼ਬਦਾਂ ਦੀ ਵਰਤੋਂ ਆਦਿ ਭਗਤਾਂ ਨੇ ਵੀ ਕੀਤੀ ਹੈ ।

ਜਿਥੋਂ ਤਾਈ ਫਰੀਦ ਦੀ ਕਵਿਤਾ ਦੀ ਬਿੰਬਾਵਲੀ ਤੇ ਅਲੰਕਾਰਾਂ ਦਾ ਸਬੰਧ ਹੈ ਫਰੀਦ ਦੀ ਬੜੀ ਮਹਾਨਤਾ ਹੈ । ਉਸ ਦੀ ਅਧਿਆਤਮਵਾਦੀ ਕਵੀਆਂ ਨੂੰ ਇਕ ਦੇਣ ਵੀ ਹੈ । ਫਰੀਦ ਨੇ ਆਤਮਾ-ਪ੍ਰਮਾਤਮਾ ਦੇ ਸੰਬੰਧ ਨੂੰ ਪਹਿਲੀ ਵਾਰ ਪਤੀ-ਪਤਨੀ ਦੇ ਰੂਪਕ ਵਿਚ ਬੰਨ੍ਹਿਆ ਹੈ । ਇਹ ਗੱਲ ਫਰੀਦ ਨੇ ਭਾਰਤੀ ਸੰਸਕ੍ਰਿਤੀ ਤੋਂ ਹੀ ਪ੍ਰਾਪਤ ਕੀਤੀ ਹੈ । ਬਾਕੀ ਸੰਤ ਕਵੀਆਂ ਨੇ ਵੀ ਇਸ ਰੂਪਕ ਨੂੰ ਇਸ ਭਾਵ ਦੇ ਪ੍ਰਗਟਾਵੇ ਲਈ ਵਰਤਿਆ ਹੈ । ਅਸਲ ਵਿਚ ਆਤਮਾ-ਪ੍ਰਮਾਤਮਾਂ ਦੇ ਸਬੰਧ ਦੇ ਸੰਕੱਲਪ ਨੂੰ ਸਾਕਾਰ ਕਰਨ ਲਈ ਇਸ ਤੋਂ

ਵਧੇਰੇ ਸਫਲ ਬਿੰਬਾਵਲੀ ਹੋ ਹੀ ਨਹੀਂ ਸਕਦੀ।

ਫ਼ਰੀਦ ਨੇ ਜੜ੍ਹ ਵਸਤਾਂ ਦੇ ਕੁਝ ਕੁ ਦ੍ਰਿਸ਼ਟਾਂਤ ਤੇ ਉਪਮਾਵਾਂ ਵੀ ਵਰਤੀਆਂ ਹਨ।

ਫ਼ਰੀਦਾ ਵੇਖੁ ਕਪਾਹੈ ਜਿ ਥੀਆ,
ਜਿ ਸਿਰਿ ਥੀਆ ਤਿਲਾਹ।
ਕਮਾਦੈ ਅਰੁ ਕਾਗਦੈ,
ਕੁੰਨੇ ਕੋਇਲਿਆਹ।
ਮੰਦੇ ਅਮਲ ਕਰੇਦਿਆਂ,
ਇਹ ਸਜਾਇ ਤਿਨਾਹ।

ਹੋਰ ਭਗਤ ਕਵੀਆਂ ਨੇ ਤਾਂ ਇਸ ਤਰ੍ਹਾਂ ਦੇ ਦ੍ਰਿਸ਼ਟਾਂਤ ਜਾਂ ਉਪਮਾਵਾਂ ਘਟ ਹੀ ਵਰਤੀਆਂ ਹਨ ਪਰ ਪੰਜਾਬੀ ਦੇ ਮਹਾਨ ਕਵੀ ਭਾਈ ਗੁਰਦਾਸ ਨੇ ਇਸ ਪ੍ਰੰਪਰਾ ਨੂੰ ਅਗੇ ਤੋਰਿਆ ਹੈ। ਭਾਈ ਗੁਰਦਾਸ ਦੇ ਪਰਾਸਰੀਰਕ ਅਲੰਕਾਰਾਂ ਦੀ ਬੁਨਿਆਦ ਸ਼ੇਖ ਫ਼ਰੀਦ ਨੇ ਹੀ ਰਖੀ ਸੀ।

ਫ਼ਰੀਦ ਪਹਿਲਾ ਕਵੀ ਹੈ ਜਿਸ ਨੇ ਅਧੁਨਿਕ ਆਰੀਆ ਭਾਸ਼ਾ ਦੇ ਪੰਜਾਬੀ ਦੇ ਤਦੋਕੇ ਰੂਪ ਨੂੰ ਸਾਹਿਤ ਦਾ ਮਾਧਿਅਮ ਬਣਾਇਆ। ਭਗਤੀ ਲਹਿਰ ਦੇ ਸਭ ਕਵੀਆਂ (ਸਮੇਤ ਗੁਰੂ ਸਾਹਿਬਾਨ ਦੇ) ਨੇ ਕੁਝ ਕੁਝ ਸਥਾਨਕ ਬੋਲੀਆਂ ਦਾ ਆਸਰਾ ਲਿਆ ਹੈ ਪਰ ਉਨ੍ਹਾਂ ਨੇ ਵਧੇਰੇ ਕਰਕੇ ਸਧੂਕੜੀ ਜਾਂ ਸਾਧ ਭਾਸ਼ਾ ਨੂੰ ਹੀ ਆਪਣੇ ਵਿਚਾਰਾਂ ਦਾ ਵਾਹਨ ਬਣਾਇਆ ਹੈ। ਇਸ ਗਲੋਂ ਫ਼ਰੀਦ ਹੋਰ ਮਹਾਨ ਹੈ।

ਉਪਰੋਕਤ ਸੰਖੇਪ ਸਾਹਿਤਕ ਤੁਲਨਾ ਸਪਸ਼ਟ ਕਰਦੀ ਹੈ ਕਿ ਫ਼ਰੀਦ ਦੇ ਭਾਵ, ਵਿਚਾਰ, ਬਿੰਬ ਅਲੰਕਾਰ, ਸ਼ੈਲੀ ਤੇ ਰੂਪ ਆਦ ਦਾ ਸੰਤ ਮਾਰਗ ਦੇ ਸਾਹਿਤ ਨਾਲ ਚੋਖਾ ਮੇਲ ਹੈ। ਅਤੇ ਸਾਡੇ ਇਸ ਨਿਰਣੇ ਦੀ ਪੁਸ਼ਟੀ ਇਸ ਗੱਲ ਤੋਂ ਵੀ ਹੋ ਜਾਂਦੀ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਦੀ ਰਚਨਾ ਦੇ ਨਾਲ ਜਿਥੇ ਭਗਤ ਕਵੀਆਂ ਦੀ ਬਾਣੀ ਨੂੰ ਸੰਗ੍ਰਹਿ ਕੀਤਾ ਹੈ ਉਥੇ ਸ਼ੇਖ ਫ਼ਰੀਦ ਦੀ ਰਚਨਾ ਨੂੰ ਵੀ ਬੜੀ ਆਦਰ-ਭਰੀ ਥਾਂ ਦਿਤੀ ਹੈ। ਜੇ ਕਰ ਫ਼ਰੀਦ ਦੀ ਨੀਯਤ, ਉਸ ਦੇ ਮੰਤਵ, ਵਿਚਾਰ ਜਾਂ ਭਾਵ ਇਸ ਲਹਿਰ ਨਾਲ ਮੇਲ ਨਾ ਖਾਂਦੇ ਹੁੰਦੇ ਤਾਂ ਫ਼ਰੀਦ ਦੀ ਰਚਨਾ ਨੂੰ ਸ਼ਾਇਦ ਇਹ ਮਾਣ ਪਰਾਪਤ ਨਾ ਹੁੰਦਾ।

---

# ਇਸਲਾਮ, ਸੂਫ਼ੀਮਤ ਅਤੇ ਬਾਬਾ ਫ਼ਰੀਦ

ਕਰਮ ਅਤੇ ਭਾਵਾਂ ਦਾ ਸਦਾ ਆਪਸ ਵਿਚ ਸੰਘਰਸ਼ ਰਿਹਾ ਹੈ । ਕਰਮ ਸਦਾ ਹੀ ਭਾਵਾਂ ਦਾ ਸਾਥ ਦੇਣ ਵਿਚ ਅਸਮਰਥ ਰਹੇ ਹਨ । ਕਿਉਂਕਿ ਕਰਮ ਚੇਤਨ ਮਨ ਦੀ ਕਿਰਿਆ ਹਨ ਅਤੇ ਭਾਵ ਅੰਤਰ ਮਨ ਦੀ । ਚੇਤਨ ਮਨ ਇਕ ਸੰਸਕਾਰੀ ਦੀ ਬਨਾਵਟੀ ਪਨ ਹੈ, ਜਿਸ ਦੀ ਚਾਲ ਬੇਹੱਦ ਮੰਦ ਹੈ. ਜਿਸ ਵਿਚ ਪ੍ਰੀਵਰਤਨ ਸਦੀਆਂ ਦੀ ਘਾਲਣਾ ਬਾਅਦ ਹੁੰਦਾ ਹੈ । ਨੈਤਿਕਤਾ ਜਾਂ ਬਾਹਰੀ ਅਡੰਬਰਾਂ ਦੇ ਕਾਰਣ ਚੇਤਨ ਮਨ ਜੜ ਗਤੀਹੀਨ ਅਤੇ ਰੂੜ੍ਹ ਹੋ ਜਾਂਦਾ ਹੈ । ਕਿੰਤੂ ਉਪ-ਚੇਤਨ ਮਨ ਅਜ਼ਾਦ ਰੁਚੀ ਵਾਲਾ, ਗਤੀਸ਼ੀਲ, ਵਿਸ ਫੋਟਕ ਅਤੇ ਸਜੀਵ ਹੈ ।

ਕਰਮ-ਸ਼ੀਲ, ਸੰਸਕਾਰੀ ਮਨ, ਜਦੋਂ ਵੀ ਕੁਦਰਤ ਉਪ-ਚੇਤਨ ਮਨ ਦੀ ਹੱਤਿਆ ਕਰਦਾ ਹੈ, ਉਸ ਦੇ ਕੁਦਰਤੀ ਭਾਵ ਨੂੰ ਰੋਕਦਾ ਹੈ, ਉਸ ਦੀ ਆਜ਼ਾਦੀ ਤੇ ਪਾਬੰਦੀ ਲਾਉਂਦਾ ਹੈ ਤਾਂ ਉਪ ਚੇਤਨ ਮਨ ਜਵਾਲਾਮੁਖੀ ਦੇ ਸਮਾਨ ਵਿਸ ਫੋਟਕ ਰੂਪ ਵਿਚ ਆਪਣੇ ਆਪ ਨੂੰ ਪ੍ਰਗਟ ਕਰਦਾ ਹੈ ।

ਸੰਸਾਰ ਭਰ ਦੀਆਂ ਭਗਤੀ ਲਹਿਰਾਂ ਦੇ ਜਨਮ ਦਾ ਮੂਲ ਕਾਰਣ ਉਪ ਚੇਤਨ ਮਨ ਦਾ ਭਾਵਾਤਮਕ ਤੇ ਰੋਮਾਂਟਿਕ ਵਿਸਫੋਟਕ ਹੀ ਹੈ, ਹੋਰ ਕੁਝ ਨਹੀਂ । ਸੂਫੀਮਤ ਦਾ ਤਸੱਵਫ਼ ਵੀ ਕਰਮ ਪ੍ਰਧਾਨ ਇਸਲਾਮੀ ਹੈ ਚੇਤਨ-ਮਨ ਦੇ ਵਿਰੁਧ ਇਕ ਉਪ-ਚੇਤਨ ਮਨ ਦਾ ਭਾਵਾ-ਤਮਿਕ ਅੰਦੋਲਨ ਹੈ । ਕਰਮ ਦੇ ਵਿਰੁਧ ਭਾਵਾ ਦਾ ਇਨਕਲਾਬ ਹੈ ।

ਇਸ ਦਾ ਅਰਥ ਇਹ ਨਹੀਂ ਕਿ ਇਸਲਾਮ ਦੀ ਸਥਾਪਨਾ ਤੋਂ ਪਹਿਲਾਂ ਸੂਫੀ ਮਤ ਦਾ ਕੋਈ ਬੀਜ ਉਹਨਾਂ ਦੇਸਾ ਵਿਚ ਨਹੀਂ ਸੀ । ਸੂਫੀਮਤ ਦੇ ਬੀਜ ਇਸਲਾਮ ਜਨਮ ਤੋਂ ਪਹਿਲਾਂ ਉਹਨਾਂ ਦੇਸ਼ਾਂ ਦੇ ਦਰਵੇਸ਼ਾਂ ਵਿਚ ਦੇਖੇ ਜਾ ਸਕਦੇ ਹਨ ਕਿੰਤੂ ਸੂਫੀਮਤ ਦੇ ਉਪਾ-ਸ਼ਕਾਂ ਨੇ ਤਾਂ ਆਦਮ ਨੂੰ ਹੀ ਪਹਿਲੇ ਸੂਫ਼ੀ ਦੇ ਰੂਪ ਵਿਚ ਵੇਖਿਆ ਹੈ ।

ਅਮਲ ਅਰਥਾਂ ਵਿਚ ਸੂਫੀਮਤ ਦਾ ਨਿਸਚਿਤ ਅਤੇ ਸਿਧਾਂਤਕ ਸਥਾਪਨਾ, ਇਸਲਾਮ ਦੇ ਜਨਮ ਤੋਂ ਬਾਅਦ ਹੀ ਹੋਈ ਹੈ । ਸੂਫ਼ੀ ਕਵੀਆਂ ਦਾ ਇਤਿਹਾਸ ਵੀ ਇਸਲਾਮ ਦੇ ਜਨਮ ਤੋਂ ਕੁਝ ਦਿਨ ਬਾਅਦ ਹੀ ਸਿਲਸਲੇਵਾਰ ਚਲਣਾ ਆਰੰਭ ਹੁੰਦਾ ਹੈ ।

ਹਾਲਾਤ ਦੇ ਅਨੁਸਾਰ ਵਿਦਰੋਹ ਦੋ ਤਰ੍ਹਾਂ ਦਾ ਹੁੰਦਾ ਹੈ ।

(1) ਪੂਰਣ ਸਵਤੰਤਰ ਅਤੇ ਵਿਰੋਧੀ ਵੀਚਾਰਾਂ ਨੂੰ ਅਤੇ ਸਾਧਨਾ ਨੂੰ ਲੈ ਕੇ;

(2) ਪੁਰਾਣੇ ਸਾਧਨਾ ਨੂੰ ਨਵੀਨ ਰੂਪ ਦੇ ਕੇ ਅਤੇ ਸਾਤੰਤਰ ਵਿਚਾਰ ਲੈ ਕੇ;

(3) ਇਸ ਤੋਂ ਇਲਾਵਾ ਕਿਸੇ ਵਿਚਾਰਧਾਰਾ ਨੂੰ ਮਾਂਜਣਾ ਜਾਂ ਸ਼ੁਧ ਕਰਨਾਂ ਸੁਧਾਰ ਹੈ, ਵਿਦਰੋਹ ਜਾਂ ਇਨਕਲਾਬ ਨਹੀਂ:—

ਸੂਫ਼ੀਆ ਦੀ ਗਿਣਤੀ ਨਾ ਪਹਿਲੇ ਵਿਦਰੋਹੀਆਂ ਵਿਚ ਅਤੇ ਨਾ ਹੀ ਤੀਸਰੇ ਸੁਧਾਰ-ਵਾਦੀਆਂ ਵਿਚ ਕੀਤੀ ਜਾ ਸਕਦੀ ਹੈ। ਸੂਫ਼ੀਆਂ ਨੂੰ ਨਿਧੜਕ ਦੂਸਰੀ ਸ਼੍ਰੇਣੀ ਵਿਚ ਰਖਿਆ ਜਾ ਸਕਦਾ ਹੈ ਕਿਉਂਕਿ ਸੂਫ਼ੀਆਂ ਨੇ ਇਸਲਾਮ ਵਿਰੁਧ ਇਨਕਲਾਬ ਤਾਂ ਮਚਾਇਆ ਹੈ, ਪਰ ਉਹਨਾਂ ਦਾ ਇਨਕਲਾਬ ਇਕ ਉਪਚੇਤਨ ਮਨ ਦਾ ਇਨਕਲਾਬ ਹੈ ਜਿਹੜਾ ਜ਼ਾਹਰਾ ਨਾ ਹੋ ਕੇ ਪ੍ਰਤੀਕਾਤਮਕ ਹੈ ਅਤੇ ਰਹੱਸਮਈ ਹੈ।

ਅਜਿਹਾ ਹੋਣ ਦਾ ਕਾਰਣ ਇਸਲਾਮ ਦਾ ਕੱਟੜਪੁਣਾ ਹੈ। ਇਸਲਾਮ ਵਿਚ ਸਵ-ਤੰਤਰ ਚਿੰਤਨ ਨੂੰ ਕੋਈ ਥਾਂ ਨਹੀਂ ਕਿਉਂਕਿ ਇਹ ਖ਼ੁਦ ਇਕ ਚਿੰਤਨਹੀਨ ਅੱਲਾਹ ਦਾ ਹੁਕਮ ਜਾਂ ਆਦੇਸ਼ ਹੈ, ਜਿਸ ਦਾ ਪ੍ਰਚਾਰ ਵੀ ਰਸੂਲ ਮੁਹੰਮਦ ਨੇ ਤਲਵਾਰ ਨਾਲ ਕੀਤਾ, ਸ਼ਾਸਤਰ ਜਾਂ ਪਿਆਰ ਨਾਲ ਨਹੀਂ।

ਜਿੰਨੀ ਦੇਰ ਇਸਲਾਮ ਦੀ ਡੋਰ ਅਰਬ ਦੇਸ-ਵਾਸੀਆਂ ਦੇ ਹਥਾਂ ਵਿਚ ਰਹੀ, ਉਨੀ ਦੇਰ ਸਵਤੰਤਰ ਚਿੰਤਨ ਤਾਂ ਦੂਰ ਰਿਹਾ, ਦਿਲ ਦੀ ਦੁਨੀਆਂ ਕਾਲੇ ਸ਼ਾਹ ਘੁਪ ਹਨੇਰਿਆਂ ਨਾਲ ਭਰੀ ਰਹੀ। ਸੂਫ਼ੀ ਭਗਤੀ ਲਹਿਰ ਨੂੰ ਆਪਣੇ ਹਿਰਦੇ ਦੇ ਪਸਾਰ ਦਾ ਮੌਕਾ ਉਸ ਸਮੇਂ ਮਿਲਿਆ ਜਦੋਂ ਇਰਾਨੀਆਂ ਨੇ ਅਰਬਾਂ ਦੀ ਗੁਲਾਮੀ ਤੋਂ ਮੁਕਤ ਹੋ ਕੇ, ਰਾਜਸੱਤਾ ਆਪਣੇ ਹੱਥ 'ਚ ਲਈ ਅਤੇ ਇਸਲਾਮ ਤੇ ਕਬਜ਼ਾ ਕਰ ਲਿਆ।

ਆਤਮ ਜਾਂ ਸੁਤੰਤਰ ਚਿੰਤਨ ਦੀ ਗਲ ਤਾਂ ਦੂਰ ਰਹੀ ਅਰਬੀਆਂ ਦੇ ਵੇਲੇ ਤਾਂ ਛਰੀਦ ਤੋਂ ਛੁਟ ਕਿਸੇ ਹੋਰ ਭਾਸ਼ਾ ਵਿਚ ਲਿਖਣਾ ਵੀ ਪਾਪ ਸੀ। ਇਹੀ ਕਾਰਣ ਹੈ ਕਿ ਈਰਾਨ ਦੇ ਕਵੀ ਵੀ ਅਰਬੀ ਬੋਲੀ ਵਿਚ ਹੀ ਸਾਹਿਤ-ਸਿਰਜਨਾ ਕਰਨ ਤੇ ਮਜਬੂਰ ਰਹੇ।

ਈਰਾਨੀਆਂ ਦੇ ਹੱਥ ਵਿਚ ਇਸਲਾਮ ਦੇ ਆ ਜਾਣ ਦੇ ਬਾਅਦ ਹੀ ਪ੍ਰਸਿੱਧ ਈਰਾਨੀ ਸੂਫ਼ੀ ਕਵਾਂ 'ਉਮਰ ਖ਼ਿਆਮ ਤੇ ਹਾਫ਼ਿਜ਼ ਨੇ ਪ੍ਰਸਿੱਧੀ ਪ੍ਰਾਪਤ ਕੀਤੀ।

ਉਪਰਲੀ ਇਸਲਾਮੀ ਅਵਸਥਾ ਤੋਂ ਸਪਸ਼ਟ ਹੈ ਕਿ ਇਸਲਾਮੀ ਰਾਜ ਵਿਚ ਕਿਸੇ ਇਸਲਾਮ ਵਿਰੋਧੀ ਮਾਰਗ ਦਾ ਅਰੰਭ ਅਸੰਭਵ ਸੀ।

ਇਸੇ ਕਾਰਣ ਸੂਫ਼ੀ ਇਸਲਾਮ ਧਰਮ ਦੀ ਕਟੜਤਾ ਨੂੰ ਮੁਖ ਰਖਦੇ ਹੋਏ ਇਸਲਾਮ ਦੇ ਸਮੁੱਚੇ ਸਾਧਨਾਂ ਨੂੰ ਲੈ ਕੇ ਹੌਲੀ ਹੌਲੀ ਸੂਫ਼ੀ ਮਤ ਦੇ ਵਿਕਾਸ 'ਚ ਲਗ ਗਏ। ਬਹੁਤ ਸਾਰੇ ਸੂਫ਼ੀ ਇਸੇ ਕਾਰਣ ਇਸਲਾਮੀ ਕਰਮ ਕਾਂਡ ਦੇ ਵਧੇਰੇ ਸਾਧਨਾਂ ਨੂੰ ਲੈ ਕੇ ਚਲੇ ਅਤੇ ਕੁਝ ਕੁ ਨੇ ਬਿਲਕੁਲ ਇਨਕਲਾਬੀ ਹੋਣ ਦੇ ਕਾਰਣ ਇਸਲਾਮ ਦੇ ਉਹਨਾ ਸਭ ਸਾਧਨਾਂ ਦਾ

ਤਿਆਗ ਕਰ ਦਿਤਾ, ਜਿਹਨਾਂ ਦਾ ਹਿਰਦੇ ਨਾਲ ਕੋਈ ਤਾਲ ਮੇਲ ਨਹੀਂ ਸੀ। ਇਸ ਪ੍ਰਕਾਰ ਦੇ ਸੂਫ਼ੀ ਸਾਡੇ ਸਾਹਮਣੇ ਆਉਂਦੇ ਹਨ ਇਕ ਬਾ-ਸ਼ਰਾਅ ਅਤੇ ਦੂਸਰੇ ਬੇ-ਸ਼ਰਾਅ ਜਿਸ ਤਰ੍ਹਾਂ ਫ਼ਾਰਸੀ ਦੇ ਪ੍ਰਸਿੱਧ ਕਵੀ ਉਮਰ ਖ਼ਿਆਮ ਨੂੰ ਅਤੇ ਪੰਜਾਬੀ ਦੇ ਬੁੱਲ੍ਹੇ-ਸ਼ਾਹ ਨੂੰ ਬੇ-ਸ਼ਰਾਅ ਸੂਫ਼ੀ ਕਿਹਾ ਜਾ ਸਕਦਾ ਹੈ ਉਸੇ ਤਰ੍ਹਾਂ ਬਾਬਾ 'ਫ਼ਰੀਦ' ਨੂੰ ਅਰਬ ਦੇ ਮੁਢਲੇ ਸੂਫ਼ੀਆਂ ਅਤੇ ਹਿੰਦੀ ਦੇ ਸੂਫ਼ੀਆਂ "ਜਾਇਸੀ" ਆਦਿ ਵਾਂਗ 'ਬਾ-ਸ਼ਰਅ' ਸੂਫ਼ੀਆਂ ਦੀ ਸ਼੍ਰੇਣੀ ਵਿਚ ਰੱਖਿਆ ਜਾ ਸਕਦਾ ਹੈ।

ਸੂਫ਼ੀ ਕਵੀਆਂ ਜਾਂ ਸੂਫ਼ੀਆਂ ਵਿਚ ਬੇ-ਸ਼ਰਾਅ, ਜਾਂ ਬਾ ਸ਼ਰਾਅ ਦੋ ਸ਼੍ਰੇਣੀਆਂ ਦੀ ਹੋਂਦ ਦਾ ਕਾਰਣ ਇਕ ਤੇ ਇਸਲਾਮ ਦਾ ਕੱਟੜ-ਪੁਣਾ ਅਤੇ ਸੁਤੰਤਰ ਚਿੰਤਨ ਦਾ ਵਿਰੋਧੀ ਹੋਣਾ ਸੀ ਜਿਸ ਦੇ ਕਾਰਣ ਆਰੰਭਕ ਸੂਫ਼ੀਆਂ ਨੂੰ ਮਜਬੂਰ ਹੋ ਕੇ ਆਪਣੇ ਪ੍ਰੇਮ-ਮਾਰਗ ਦੇ ਪਸਾਰ ਦੇ ਨਾਲ ਨਾਲ ਇਸਲਾਮੀ ਕਰਮ-ਕਾਂਡੀ ਸਾਧਨਾ, ਰੋਜ਼ਾ ਹੱਜ, ਨਮਾਜ਼ ਮਸੀਤ ਆਦਿ ਨੂੰ ਲੈ ਕੇ ਚਲਣਾ ਪਿਆ। ਦੂਸਰ ਸੂਫ਼ੀਆਂ ਦੇ ਮੁਸਲਮਾਨ ਹੋਣ ਦੇ ਕਾਰਣ ਇਸਲਾਮੀ ਸੰਸਕਾਰਾਂ ਦਾ ਪ੍ਰਭਾਵ ਸੀ ਜਿਸ ਤੋਂ ਅਲਗ ਹੋਣਾ ਇਕ ਮਹਾਨ ਆਤਮਾ ਦਾ ਕੰਮ ਸੀ। ਜਣੇ ਖਣੇ ਦਾ ਜਾਂ ਦਰਮਿਆਨੇ ਆਦਮੀ ਦਾ ਨਹੀਂ। ਬਾਬਾ ਫ਼ਰੀਦ ਦਾ ਸ਼ਰਾਅ ਨੂੰ ਅਪਨਾਉਣ ਦਾ ਕਾਰਣ ਮੁਸਲਮਾਨੀ ਦਬਾਅ ਨਹੀਂ, ਸਗੋਂ ਮੁਸਲਮਾਨੀ ਸੰਸਕਾਰ ਸਨ। ਕਿਉਂਕਿ ਉਸ ਵੇਲੇ ਤਕ ਅਨੇਕ ਇਰਾਨੀ ਕਵੀਆਂ ਨੇ ਸ਼ਰਾਅ ਦੇ ਬੰਧਨਾਂ ਨੂੰ ਤੋੜ ਦਿਤਾ ਸੀ ਅਤੇ ਅਜਿਹੇ ਸਾਧਨਾਂ ਨੂੰ ਸੂਫ਼ੀ ਭਗਤੀ ਦਾ ਅੰਗ ਬਣਾ ਛਡਿਆ ਸੀ ਜੋ ਇਸਲਾਮ ਦੀ ਨਿਗਾਹ ਵਿਚ ਕੁਫ਼ਰ ਸਨ, ਗੁਨਾਹ ਸਨ ਜਿਵੇਂ 'ਸ਼ਰਾਬ'।

ਪਰ ਫਰੀਦ ਸੰਸਕਾਰਾਂ ਤੋਂ ਮੁਕਤ ਨਹੀਂ ਹੋ ਸਕਿਆ। ਅਤੇ ਉਹ ਇਕ ਬਾ ਸ਼ਰਾਅ ਸੂਫ਼ੀ ਕਵੀ ਸੀ।

ਸੂਫ਼ੀ ਲੋਕ ਇਸਲਾਮੀ ਸ਼ਰਾਅ ਦੇ ਵਿਰੋਧੀ ਹੁੰਦੇ ਹੋਏ ਵੀ, ਆਪਣੀ ਸੂਫ਼ੀ ਸਾਧਨਾ ਵਾਸਤੇ ਉਹਨਾਂ ਹੀ ਇਸਲਾਮੀ ਸਾਧਨਾਂ ਨੂੰ ਲੈ ਕੇ ਚਲੇ ਜਿਹੜੇ ਇਸਲਾਮ ਦੇ ਮੁਖ ਸਾਧਨ ਸਨ। ਇਸ ਦਾ ਕਾਰਣ ਇਸਲਾਮ ਦੀ ਸਾਮੰਤਸ਼ਾਹੀ ਸੀ ਕਿੰਤੂ ਫੇਰ ਵੀ ਸੂਫ਼ੀਆਂ ਨੇ ਇਸਲਾਮ ਦੇ ਸਾਧਨਾਂ ਨੂੰ ਅਤੇ ਆਪਣੀ ਭਾਵਨਾ ਜਾਂ ਪ੍ਰੇਮ ਦੇ ਅਧਾਰ, 'ਅਲਹ' ਨੂੰ ਅਪਨਾ ਕੇ ਵੀ ਉਸ ਨੂੰ ਅਜੇਹਾ ਰੂਪ ਦਿਤਾ ਜਿਹੜਾ ਸੂਫ਼ੀਆਂ ਦੇ ਹਿਰਦੇ ਮੁਤਾਬਕ ਸੀ। ਉਹ ਉਹਨਾਂ ਦੀ ਭਗਤੀ ਭਾਵਨਾ ਨਾਲ ਮੇਲ ਖਾਂਦਾ ਸੀ।

ਹੇਠਾਂ ਅਸੀ ਇਹਨਾ ਹੀ ਸੂਫ਼ੀਆਂ ਦੇ ਸਿਧਾਂਤਾਂ ਦਾ ਅਤੇ ਉਹਨਾਂ ਨਾਲ ਬਾਬਾ ਫ਼ਰੀਦ ਦੇ ਸਬੰਧ ਦਾ ਨਿਵੇਦਨ ਕਰਦੇ ਹਾਂ :—

ਸੂਫ਼ੀ ਸਾਧਨਾ ਦੀ ਕੇਂਦਰੀ ਸ਼ਕਤੀ ਜਾਂ 'ਅਵਸਥਾ' ਦਾ ਮੁਖ ਆਧਾਰ ਈਸ਼ਵਰ ਹੈ

ਜਿਸ ਨੂੰ ਇਸਲਾਮ ਦੇ ਭਗਤਾਂ ਨੇ ਅਤੇ ਸੂਫੀਆਂ ਨੇ ਅੱਲਾਹ ਦੇ ਨਾਂ ਨਾਲ ਪੁਕਾਰਿਆ ਹੈ। ਇਹੀ 'ਅੱਲਾਹ ਸੂਫੀਆਂ ਦੀ ਆਸਥਾ ਦਾ ਮੂਲ ਆਧਾਰ ਹੈ।

ਇਸਲਾਮ ਭਾਵ ਕੁਰਾਨ ਵਿਚ ਅੱਲਾਹ ਦੀ ਸਥਿਤੀ ਬੜੀ ਵਿਚਿੱਤਰ ਹੈ। ਪਹਿਲੀ ਗੱਲ ਉਸ ਦੀ ਸੱਤਾ ਦੇ ਸੰਬੰਧ ਬਾਰੇ ਹੈ। ਕੁਰਾਨ ਵਿਚ ਸਪੱਸ਼ਟ ਲਿਖਿਆ ਹੈ ਕਿ ਅਲੱਾਹ ਤੋਂ ਸਿਵਾ ਹੋਰ ਕੋਈ 'ਦੇਵਤਾ' ਨਹੀਂ ਪਰ ਕੁਰਾਨ ਇਹ ਕਿਤੇ ਵੀ ਨਹੀਂ ਕਹਿੰਦਾ ਕਿ ਅਲਾਹ ਤੋਂ ਇਲਾਵਾ ਹੋਰ ਕੋਈ 'ਸੱਤਾ' ਨਹੀਂ। ਚਿੰਤਨ ਵਲ ਰੁਚੀ ਹੋਣ ਦੇ ਕਾਰਣ ਸੂਫੀ ਇਸ ਅਲਾਹ ਨੂੰ ਤਿਲਾਂਜਲੀ ਜਾਂ ਤਿਲਾਕ ਦੇ ਹੱਕ (ਆਤਮ-ਬ੍ਰਹਮ' ਦੇ ਸਮਰਥਨ ਜਾਂ ਪ੍ਰਤੀਪਾਦਨ ਵਿਚ ਲਗ ਗਏ। ਕਿੰਤੂ ਸੂਫੀਆਂ ਦੀ ਭਗਤੀ ਅਲੱਾਹ ਨੂੰ ਇਕ ਪ੍ਰਤੀਕ ਜ਼ਰੂਰ ਮੰਨਦੀ ਰਹੀ।

ਕਹਿਣ ਦਾ ਭਾਵ ਇਹ ਕਿ ਸੂਫੀਆਂ ਨੇ ਅੱਲਾ ਤੋਂ ਇਲਾਵਾ ਹੋਰ ਕੋਈ ਦੇਵਤਾ ਨਹੀਂ ਮੰਨਿਆਂ ਤੇ ਨਾਂ ਹੀ ਕੋਈ ਸੱਤਾ, ਉਹਨਾਂ ਨੇ ਤਾਂ ਖੁਦ ਆਪਣੇ ਆਪ ਨੂੰ ਹੀ ਈਸ਼ਵਰ ਮੰਨ ਲਿਆ ਤੇ 'ਅਨਲ-ਹੱਕ ਦਾ ਨਾਅਰਾ ਬੁਲੰਦ ਕਰ ਦਿਤਾ। ਏਸੇ 'ਅਨਲ-ਹੱਕ' ਦੇ ਕਾਰਣ ਕਈ ਸੂਫੀ ਵਿਚਾਰੇ ਫਾਂਸੀ ਤੇ ਲਟਕਾ ਦਿਤੇ ਗਏ। ਇਸਦਾ ਕਾਰਣ ਇਹ ਸੀ ਕਿ ਇਹ ਵਿਚਾਰ ਇਸਲਾਮ ਜਾਂ ਕੁਰਾਨ ਦੇ ਪੂਰਨ ਉਲਟ ਅਤੇ ਵਿਰੋਧੀ ਸੀ।

ਸੂਫੀ ਬਾਬਾ ਫਰੀਦ ਦੀ ਬਾਣੀ ਵਿਚ ਅਜੇਹਾ ਕੋਈ ਪਦ ਨਹੀਂ, ਜਿਸ ਵਿਚ ਉਹਨਾਂ ਆਪਣੇ ਆਪ ਨੂੰ 'ਹੱਕ' ਜ਼ਾਹਰ ਕੀਤਾ ਹੋਵੇ। 'ਹੱਕ' (ਅਹਮ-ਬ੍ਰਹਮ) ਸੂਫੀ ਸਾਧਨਾ ਦੀ ਆਖਰੀ ਅਵਸਥਾ ਹੈ। ਅਜ਼ਾਦ ਸੂਫੀ ਕਵੀਆਂ ਵਿਚ, ਇਸ ਅਵਸਥਾ ਦਾ ਸਪਸ਼ਟ ਜ਼ਿਕਰ ਮਿਲਦਾ ਹੈ। ਸੰਤ ਕਬੀਰ ਨੇ ਵੀ 'ਅਹਮ ਬ੍ਰਹਮਾਸਮੀ' ਦਾ ਸਪਸ਼ਟ ਬਿਆਨ ਕੀਤਾ ਹੈ। 'ਬੇ-ਸ਼ਰਾਅ' ਬੁਲ੍ਹੇ ਨੇ ਆਪਣੀਆਂ ਕਾਫੀਆਂ ਵਿਚ—

'ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ<br>
ਸੱਦੋ ਨੀ ਮੈਨੂੰ ਧੀਦੋ ਰਾਂਝਾ ਹੀਰ ਨ ਆਖੋ ਕੋਈ।

........,ਦਾ ਰਾਗ ਅਲਾਪਿਆ ਹੈ। ਪਰ ਫਰੀਦ ਵਿਚ ਇਸ ਦਾ ਕੋਈ ਉੱਕਾ ਹੀ ਸੰਕੇਤ ਨਹੀਂ।

ਪੜਚੋਲ'ਏ ਇਸ ਦੇ ਕਈ ਕਾਰਣ ਲਭ ਸਕਦੇ ਹਨ ਜਾਂ ਆਪਣੇ ਕੋਲੋਂ ਘੜ ਸਕਦੇ ਹਨ, ਪਰ ਇਸ ਦੇ ਦੋ ਹੀ ਕਾਰਣ ਹੈਨ। ਇਕ ਇਸਲਾਮੀ ਸੰਸਕਾਰ ਤੇ ਦੂਜਾ ਬਾਬੇ ਦੇ ਅਹੰਕਾਰੀ ਸੁਭਾ ਦਾ ਵਿਰੋਧੀ ਹੋਣਾ।

ਬਾਬਾ ਫਰੀਦ ਤੇ ਇਸਲਾਮੀ ਸੰਸਕਾਰਾਂ ਦੇ ਪ੍ਰਭਾਵ ਬਾਰੇ ਤਾਂ ਕਿਸੇ ਨੂੰ ਕੋਈ ਆਪੱਤੀ ਨਹੀਂ ਹੋਣੀ ਚਾਹੀਦੀ। ਦੂਸਰੇ ਕਾਰਣ ਬਾਰੇ ਇਕ ਗੱਲ ਜ਼ਰੂਰ ਸਪਸ਼ਟ ਕਰ ਲੈਣੀ ਚਾਹੀਦੀ

ਹੈ ਬਾਬਾ ਅਹੰਕਾਰ ਵਿਰੋਧੀ ਜੀਵ ਸੀ। ਉਹਨਾਂ ਆਪਣੇ ਅਨੇਕ ਸ਼ਲੋਕਾਂ ਵਿਚ ਅਹੰਕਾਰ ਦਾ ਵਿਰੋਧ ਵੀ ਕੀਤਾ ਹੈ। ਅਤੇ ਉਸ ਨੂੰ ਮਾਰਨ ਲਈ ਉਪਦੇਸ਼ ਵੀ ਦਿਤਾ ਹੈ। ਹੋ ਸਕਦਾ ਹੈ ਕਿ ਉਹਨਾਂ ਇਸ ਵਿਚਾਰ ਦੇ ਅਧੀਨ ਆਪਣੇ ਆਪ ਨੂੰ 'ਅਹਮ ਬ੍ਰਹਮ' ਕਹਿਣ ਵਿਚ ਹੰਕਾਰ ਦਾ ਅਨੁਭਵ ਕੀਤਾ ਹੋਵੇ। ਬਹੁਤ ਸਾਰੇ ਬਾਬਾ ਫ਼ਰੀਦ ਦੇ ਅੰਧ-ਸ਼ਰਧਾਲੂ ਪੜਚੋਲੀਆਂ ਨੂੰ ਇਹੀ ਕਾਰਣ ਯੋਗ ਪ੍ਰਤੀਤ ਹੁੰਦਾ ਹੋਵੇਗਾ ਪਰ ਜੇ ਥੋੜਾ ਜਿਹਾ ਸੂਫ਼ੀਆਂ ਦੀ ਸਾਧਨਾ ਤੇ ਗੌਹ ਨਾਲ ਧਿਆਨ ਦਿਤਾ ਜਾਵੇ ਤਾਂ 'ਹੱਕ' ਨਾ ਕਹਿਣ ਦਾ ਕਾਰਣ ਇਸਲਾਮੀ ਸੰਸਕਾਰ, ਜਾਂ ਡਰ ਹੀ ਕਿਹਾ ਜਾ ਸਕਦਾ ਹੈ।

ਬਾਬੇ ਫ਼ਰੀਦ ਵਿਚ 'ਹੱਕ' ਅਵਸਥਾ ਦਾ ਨਾਂ ਹੋਣਾ ਇਕ ਸ਼ੰਕੇ ਵਿਚ ਪਾਉਣ ਵਾਲੀ ਗੱਲ ਹੈ। ਕੋਈ ਸੂਫ਼ੀ ਇਸਲਾਮ ਤੋਂ ਡਰਦਾ ਹੋਇਆ ਚਾਹੇ 'ਹੱਕ' ਦਾ ਨਾਅਰਾ ਬਲੰਦ ਨਾ ਕਰੇ, ਪਰ ਸੂਫ਼ੀਆਂ ਦੀ ਸਾਧਨਾਂ ਦੀ ਸਫਲਤਾ ਅਤੇ ਪੂਰਨਤਾ 'ਹੱਕ' ਵਿਚ ਹੀ ਹੈ। ਇਸ-ਲਾਮ ਦੇ ਡਰ ਦੇ ਕਾਰਣ ਕਈ ਸੂਫ਼ੀਆਂ ਨੇ ਪ੍ਰਤੀਕਾਂ ਨਾਲ ਇਸ ਉਲਝਣ ਨੂੰ ਸੁਲਝਾਇਆ ਹੈ। ਇਹੀ ਸੂਫ਼ੀਆਂ ਦਾ ਈਸ਼ਵਰ ਸਬੰਧੀ ਮੂਲ-ਵਿਚਾਰ ਹੈ, ਜੋ ਮੁਸਲਮਾਨੀ 'ਏਕ ਈਸ਼ਵਰ-ਵਾਦੀ' ਸਿਧਾਂਤਾਂ ਦੇ ਵਿਰੁਧ ਹੈ।

ਇਸ ਤੋਂ ਅੱਗੇ ਇਸਲਾਮ ਅਤੇ ਸੂਫ਼ੀ ਮਤ ਵਿਚ ਅੱਲਾਹ ਦੇ ਸਰੂਪ ਦਾ ਪ੍ਰਸ਼ਨ ਹੈ। ਅੱਲਾਹ ਦਾ ਵਾਸਤਵ ਸਰੂਪ ਕੀ ਹੈ? ਇਸ ਪ੍ਰਸ਼ਨ ਦਾ ਨਿਸ਼ਚਿਤ ਉੱਤਰ ਕੁਰਾਨ ਦੇ ਪਾਠ ਤੋਂ ਨਹੀਂ ਮਿਲਦਾ ਕਿਉਂਕਿ ਇਸਲਾਮ ਵਿਚ ਅੱਲਾਹ ਦੇ ਸਰੂਪ ਨੂੰ ਲੈ ਕੇ ਕੁਰਾਨ ਦੇ ਅਧਾਰ ਤੇ (1) 'ਤਸ਼ਬੀਹ' (ਸਰਗੁਣ), (2) 'ਤਜਸੀਮ' (ਸਾਕਾਰ) (3) 'ਤਾਤੀਲ' ਅਤੇ 'ਤਨਜੀਹ' ਚਾਰ ਪ੍ਰਕਾਰ ਦੀ ਕਲਪਨਾ ਕੀਤੀ ਗਈ, ਇਹਨਾਂ ਵਿਚੋਂ ਤਜਸੀਮ ਅਤੇ ਤਸ਼ਬੀਹ ਇਹ ਦੋ ਸ਼ਬਦ ਅੱਲਾਹ ਦੀ ਸਰਗੁਣ ਅਤੇ 'ਸਾਕਾਰ ਸੱਤਾ' ਦਾ ਗਿਆਨ ਕਰਾਉਂਦੇ ਹਨ। ਤਾਤੀਲ ਤੇ ਤਨਜੀਹ ਵਿਚ ਜਗਿਆਸਾ ਨੂੰ ਸ਼ਾਂਤ ਕਰਨ ਦਾ ਭਾਵ ਹੈ।

ਕੁਰਾਨ ਵਿਚ 'ਅੱਲਾਹ' ਦੇ ਸਿੰਘਾਸਣ ਦਾ ਉਸ ਤੇ ਵਿਰਾਜਣ ਦਾ ਅਤੇ ਅੱਲਾਹ ਦੇ ਹੱਥ, ਪੈਰ ਨਕ ਆਦਿ ਦਾ ਵਿਸਥਾਰ ਪੂਰਵਕ ਵਰਣਨ ਅੱਲਾਹ ਦੇ ਸਾਕਾਰ ਸਰੂਪ ਦਾ ਗਿਆਨ ਕਰਾਉਂਦਾ ਹੈ। ਇਸ ਦੇ ਨਾਲ ਹੀ ਮੁਹੰਮਦ ਨੂੰ ਵੀ ਅੱਲਾਹ ਦੇ ਦਰਸ਼ਨ ਅਮਰਦ (ਕਿਸ਼ੋਰ) ਰੂਪ ਵਿਚ ਹੀ ਹੋਏ ਸਨ। ਇਹ ਸਭ ਹੁੰਦੇ ਹੋਏ ਵੀ ਪ੍ਰਚਲਤ ਇਸਲਾਮੀ ਧਾਰਨਾਂ ਵਿਚ 'ਅੱਲਾਹ' ਨਿਰਾਕਾਰ ਸਮਝਿਆ ਜਾਂਦਾ ਹੈ। ਇਸ ਸਾਰੀ ਗੜਬੜ ਦਾ ਕਾਰਣ ਮੁਹੰਮਦ ਸਾਹਿਬ ਦੇ ਆਚਾਰਯ ਜਾਂ ਸ਼ਾਸਤਰਕਾਰ ਨਾ ਹੋ ਕੇ ਕਵੀ ਅਤੇ ਨਬੀ ਹੋਣ ਵਿਚ ਬਹੁਤ ਹੱਦ ਤਕ ਖੋਜਿਆ ਜਾ ਸਕਦਾ ਹੈ।

ਕੁਰਾਨ ਵਿਚ ਅੱਲਾਹ ਦਾ ਸਰੂਪ ਕੁਝ ਵੀ ਹੋਵੇ, ਪਰ ਸੂਫ਼ੀ ਮਤ ਵਿਚ ਅੱਲਾਹ ਨਿਰਾਕਾਰ ਹੁੰਦਾ ਹੋਇਆ ਵੀ ਪ੍ਰੇਮ ਪ੍ਰਧਾਨ ਹੋਣ ਦੇ ਕਾਰਣ ਸਾਕਾਰ ਹੀ ਠਹਿਰਦਾ ਹੈ।

ਇਹੀ ਕਾਰਨ ਹੈ ਕਿ ਆਰੰਭ ਦੇ ਸੂਫ਼ੀਆਂ ਨੇ ਇਸਲਾਮ ਅਤੇ ਦੇਸ਼ ਕਾਲ ਦੇ ਪ੍ਰਭਾਵ ਦੇ ਕਾਰਣ ਉਸ ਦੀ ਅਮਰਦ (ਕਿਸ਼ੋਰ) ਵਿਚ ਅਰਾਧਨਾ ਕੀਤੀ । ਬਾਅਦ ਵਿਚ ਬਹੁਤ ਸਾਰੇ ਸੂਫ਼ੀਆਂ ਨੇ, ਉਸ ਨੂੰ ਇਸਤਰੀ ਰੂਪ ਵਿਚ ਸਾਕਾਰ ਕੀਤਾ । ਅਜੇਹਾ ਕਰਨਾ ਪ੍ਰੇਮ ਪ੍ਰਧਾਨ ਸੂਫ਼ੀ ਮਤ ਦੇ ਅਨੁਕੂਲ ਸੀ ।

ਬਾਬਾ ਫ਼ਰੀਦ ਨੇ ਬੇਸ਼ਕ 'ਅੱਲਾਹ' ਦੇ ਇਸਤ੍ਰੀ ਸਾਕਾਰ ਰੂਪ ਦਾ ਕਿਤੇ ਵਰਨਣ ਤਾਂ ਕੀ, ਸੰਕੇਤ ਵੀ ਨਹੀਂ ਕੀਤਾ, ਪਰ ਭਾਵਾਤਮਕ ਰੂਪ ਵਿਚ ਉਸ ਨੂੰ ਇਕ ਸੁੰਦਰ ਪਤੀ ਜਾਂ ਪ੍ਰੀਤਮ ਦੇ ਰੂਪ ਵਿਚ ਜ਼ਰੂਰ ਚਿਤਰਿਆ ਹੈ । ਫ਼ਰੀਦ ਨੇ ਬੇਸ਼ਕ ਉਸ ਪ੍ਰੀਤਮ ਦੇ ਹੱਥ, ਕੰਨ, ਨੱਕ ਆਦਿ ਦਾ ਕੁਝ ਵੀ ਵਰਨਣ ਨਹੀਂ ਕੀਤਾ, ਕਿੰਤੂ ਫਿਰ ਵੀ ਮਿਲਨ ਅਤੇ ਬ੍ਰਿਹੋਂ ਦੀ ਅਵਸਥਾ ਦੀਆਂ, ਜਿਹੜੀਆਂ ਹਰਕਤਾਂ, ਫ਼ਰੀਦ ਕਾਵਿ ਵਿਚ ਉਕਰੀਆਂ ਮਿਲਦੀਆਂ ਹਨ, ਉਹ ਇਕ ਪ੍ਰੀਤਮ ਦਾ ਸਾਕਾਰ-ਚਿਤ੍ਰ ਹੀ ਹਨ । ਇਹ ਬਿਆਨ ਸੂਫ਼ੀ-ਸਾਧਨਾਂ ਦੇ ਠੀਕ ਅਨੁਸਾਰ ਹੈ ।

ਕੁਰਾਨ ਵਿਚ ਅੱਲਾਹ ਨੂੰ 'ਰਚਣਹਾਰ', 'ਪਾਲਣਹਾਰ' ਅਤੇ 'ਨਾਸ਼ ਕਰਨ ਵਾਲਾ' ਕਿਹਾ ਗਿਆ ਹੈ, ਸਵਰਗ, ਨਰਕ ਅਤੇ ਪਰਲੋਂ ਦਾ ਨਿਰਮਾਤਾ ਵੀ । ਭਗਤਾਂ ਉਤੇ ਉਸ ਦੀ ਵਿਸ਼ੇਸ਼ ਕ੍ਰਿਪਾ ਰਹਿੰਦੀ ਹੈ । ਸਵਰਗ, ਨਰਕ ਦੇ ਤੇ ਪਰਲੋਂ ਦੇ 'ਕਰਮ ਕਾਂਡੀ' ਝਗੜੇ ਨੂੰ ਛੱਡ ਕੇ, ਉਸ ਪ੍ਰਮਾਤਮਾ ਦਾ ਕਰਤਾ, ਭਰਤਾ ਹਰਤਾ, ਦਾ ਰੂਪ ਸੂਫ਼ੀਆਂ ਵਿਚ ਪੂਰਨ ਸਵੀਕਾਰ ਹੈ । ਅੰਤਰ ਸਿਰਫ ਇੰਨਾ ਹੈ ਕਿ ਇਸਲਾਮ ਸਿਰਫ਼ ਉਸ ਦੀ ਸ਼ਕਤੀ ਦਾ ਉਪਾਸ਼ਕ ਰਿਹਾ, ਪਰ ਸੂਫ਼ੀ ਉਸ ਦੇ ਪ੍ਰੇਮ, ਅਤੇ ਸੁੰਦਰਤਾ ਤੇ ਮਰਦੇ ਰਹੇ ।

ਇਸਲਾਮ ਦੇ ਅਨੁਸਾਰ, ਅੱਲਾਹ ਦਾ ਨਿਵਾਸ-ਅਸਥਾਨ ਬਹਿਸ਼ਤ ਹੈ, ਪਰ ਸੂਫ਼ੀ ਉਸ ਨੂੰ ਹਿਰਦੇ ਵਿਚ ਹੀ ਵੇਖਦੇ ਹਨ । ਬਾਬਾ ਫ਼ਰੀਦ ਨੇ ਵੀ ਪ੍ਰਮਾਤਮਾ ਨੂੰ ਹਿਰਦੇ ਵਿਚ ਹੀ ਖੋਜਿਆ ਹੈ ਅਤੇ ਹੋਰਾਂ ਨੂੰ ਵੀ ਹਿਰਦੇ ਵਿਚ ਹੀ ਢੂੰਡਣ ਲਈ ਪ੍ਰੇਰਨਾ ਦਿਤੀ ਹੈ ਜਿਵੇਂ :—

> ਫਰੀਦਾ ਜੰਗਲੁ ਜੰਗਲੁ ਕਿਆ ਭਵਹਿ,
> ਵਣਿ ਕੰਡਾ ਮੋੜੇਹਿ ।
> ਵਸੀ ਰਬੁ ਹਿਆਲੀਐ,
> ਜੰਗਲੁ ਕਿਆ ਢੂਢੇਹਿ ।

ਬਾਬਾ ਫ਼ਰੀਦ ਦੇ ਹੋਰ ਵੀ ਕਈ ਅਜੇਹੇ ਦੋਹੇ ਹਨ ਜਿਨ੍ਹਾਂ ਵਿਚ ਪ੍ਰਮਾਤਮਾ ਦੀ ਥਾਂ ਹਿਰਦੇ ਵਿਚ ਮੰਨੀ ਗਈ ਹੈ । ਜਿਥੇ ਇਸਲਾਮ ਜਾਂ ਮੁਸਲਮਾਨ ਅੱਲਾਹ ਦੀ ਅਰਾਧਨਾ ਸਵਰਗ ਪ੍ਰਾਪਤੀ ਲਈ ਕਰਦਾ ਹੈ ਅਤੇ ਇਸ ਨੂੰ ਹੀ ਸਾਧਨਾ ਦੀ ਪੂਰਨਤਾ ਸਮਝਦਾ ਹੈ

ਉਥੇ ਸੂਫ਼ੀ ਮਤ ਵਿਚ ਪ੍ਰਮਾਤਮਾ ਦੀ ਪ੍ਰਾਪਤੀ 'ਸੰਜੋਗ' ਵਾਸਤੇ ਕੀਤੀ ਜਾਂਦੀ ਹੈ। ਫ਼ਰੀਦ ਦਾ ਹਰ ਇਕ ਸ਼ਿੰਗਾਰਕ ਦੋਹਾ ਇਸੇ ਸੂਫ਼ੀ ਸੰਜੋਗ-ਪ੍ਰਾਪਤੀ ਦਾ ਤੜਪਦਾ ਇਕ ਸੁੰਦਰ ਉਦਾਹਰਣ ਹੈ :—

ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ।
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ।

ਫ਼ਰੀਦ-ਮਤ ਵਿਚ ਇਸਲਾਮ ਤੋਂ ਵਖਰੀ ਪ੍ਰਮਾਤਮਾ ਸਬੰਧੀ ਇਕ ਹੋਰ ਵੀ ਗਲ ਹੈ, ਉਹ ਇਹ ਕਿ ਪ੍ਰਮਾਤਮਾ ਪ੍ਰਕ੍ਰਿਤੀ ਦੇ ਕਣ ਕਣ ਵਿਚ, ਹਰ ਜੀਵ ਵਿਚ ਵਿਰਾਜਮਾਨ ਹੈ। ਸਾਰੇ ਬ੍ਰਹਿਮੰਡ ਵਿਚ ਉਸ ਦੀ ਜੋਤ ਉਸ ਦੇ ਚਿਹਰੇ ਦਾ ਜਲਾਲ ਰਚਿਆ ਹੋਇਆ ਹੈ। ਅਰਥਾਤ ਪ੍ਰਮਾਤਮਾ ਸਰਬ-ਵਿਆਪਕ ਹੈ। ਇਹ ਗੱਲ ਕੁਰਾਨ ਵਿਚ ਵੀ ਥਾਂ, ਇਕ ਥਾਂ ਕਹੀ ਗਈ ਹੈ।

ਅੱਲਾਹ, ਪੂਰਬ, ਪਛਮ, ਉੱਤਰ, ਦਖਣ ਸਭ ਦਿਸ਼ਾ ਵਿਚ ਵਿਆਪਕ ਹੈ। ਪਰ ਆਮ ਪ੍ਰਚਾਰ ਰੂਪ ਵਿਚ ਇਸਲਾਮ ਅੱਲਾਹ ਦੀ ਹੋਂਦ ਹਰ ਥਾਂ ਨਹੀਂ ਮੰਨਦਾ; ਇਹ ਗੱਲ ਨਿਸ਼ਚਿਤ ਹੈ। ਬਾਬਾ ਫ਼ਰੀਦ ਨੇ ਵੀ ਸੂਫ਼ੀ ਮਤ ਦੇ ਅਨੁਸਾਰ ਅੱਲਾਹ ਨੂੰ ਸੰਸਾਰ ਵਿਚ, ਸੰਸਾਰ ਨੂੰ ਅੱਲਾਹ ਵਿਚ ਮੰਨਿਆ ਹੈ :—

ਫਰੀਦਾ ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਇ ਨਾਹਿ ॥

ਸੂਫ਼ੀ ਸਾਧਨਾ ਦਾ ਇਹ ਵਿਚਾਰ, ਭਾਰਤੀ ਭਾਵਨਾ ਨਾਲ ਪੂਰਨ ਮੇਲ ਖਾਂਦਾ ਹੈ ਭਾਰਤ ਦਾ ਭਾਗਵਤ ਧਰਮ (ਵੈਸ਼ਨਵ ਧਰਮ) ਮਧ ਜੁਗ ਦੇ ਭਗਤੀ ਸੰਪਰਦਾ, ਇਸੇ ਧਾਰਨਾ ਦੇ ਰਿਣੀ ਹਨ।

ਅੱਲਾਹ ਤੋਂ ਬਾਅਦ ਇਸਲਾਮ ਵਿਚ ਮੁਹੰਮਦ ਦੀ ਥਾਂ ਦੂਜਰੀ ਥਾਂ ਹੈ। ਰਸੂਲ ਮੁਹੰਮਦ ਦੀ ਇਸਲਾਮ ਵਿਚ ਇੰਨੀ ਪ੍ਰਧਾਨਤਾ ਹੈ ਕਿ ਦਿਨ ਵਿਚ ਪੰਜ ਵਾਰ ਅੱਲਾਹ ਦੇ ਨਾਂ ਨਾਲ ਮੁਹੰਮਦ ਦਾ ਨਾਂ ਲਿਆ ਜਾਣ ਲੱਗ ਪਿਆ ਹੈ। ਇਕ ਵਿਦਵਾਨ ਦਾ ਕਥਨ ਹੈ ਕਿ ਜਿਹੜਾ ਅੱਲਾਹ ਦੀ ਉਪਾਸ਼ਨਾ ਵਿਚ ਕਿਸੇ ਹੋਰ ਦੇਵਤੇ ਨੂੰ ਹਿੱਸੇਦਾਰ ਨਹੀਂ ਮੰਨਦਾ ਸੀ, ਉਹ ਖ਼ਦ ਅੱਲਾਹ ਨਾਲ ਜੁੜ ਗਿਆ। ਇਸਲਾਮ ਵਿਚ ਮੁਹੰਮਦ ਦੀ ਹੋਂਦ ਦਾ ਕਈ ਖ਼ਾਸ ਬਖੇੜਾ ਨਹੀਂ, ਜਿਨਾਂ ਸੂਫ਼ੀ ਮਤ ਵਿਚ ਹੈ। ਕਿਉਂਕਿ ਸੂਫ਼ੀ ਮਤ ਇਕ ਪ੍ਰੇਮ-ਪ੍ਰਧਾਨ ਮਤ ਹੈ ਇਸ ਕਾਰਣ ਸੂਫ਼ੀ ਸਾਧਨਾ ਵਿਚ ਕਿਸੇ ਤੀਸਰੀ 'ਸੱਤਾ' ਦੀ ਹੋਂਦ ਕਿਸ ਤਰ੍ਹਾਂ ਸਵੀਕਾਰ ਕੀਤੀ ਜਾ ਸਕਦੀ ਸੀ ? ਇਹੀ ਕਾਰਣ ਹੈ ਕਿ ਸੂਫ਼ੀਆਂ ਨੇ, ਮੁਹੰਮਦ ਨੂੰ ਆਦਮ

ਤੋਂ ਪਹਿਲਾਂ ਦਾ ਨੂਰ ਮੰਨ ਕੇ ਆਪਣੀ ਉਲਝਣ ਨੂੰ ਸੁਲਝਾਇਆ। ਸੂਫ਼ੀ ਮਤ ਨੇ ਚਾਹੇ ਮੁਹੰਮਦ ਤੋਂ ਕਿਸੇ ਵੀ ਤਰ੍ਹਾਂ ਪਿੱਛਾ ਛੁਡਾਇਆ ਹੋਵੇ, ਪਰ ਬਾਬਾ ਫ਼ਰੀਦ ਆਪਣੀ ਕਵਿਤਾ ਵਿਚ, ਮੁਹੰਮਦ ਦਾ ਉੱਕਾ ਹੀ ਜ਼ਿਕਰ ਨਾ ਕਰਕੇ ਇਸ ਬਖੇੜੇ 'ਚੋਂ ਵਾਲ ਵਾਲ ਬਚ ਗਿਆ ਹੈ।

ਸੂਫ਼ੀ ਮਤ ਵਿਚ, ਤੀਸਰੀ ਸੱਤਾ ਫ਼ਰਿਸ਼ਤਿਆਂ ਦੀ ਸਵੀਕਾਰ ਕੀਤੀ ਗਈ ਹੈ। ਕੁਰਾਨ ਵਿਚ ਵੀ ਫ਼ਰਿਸ਼ਤਿਆਂ ਨੂੰ, ਕਾਫ਼ੀ ਮਹੱਤਤਾ ਪੂਰਨ ਸਥਾਨ ਪ੍ਰਾਪਤ ਹੈ, ਬੇਸ਼ਕ ਕੁਰਾਨ ਵਿਚ ਲਿਖਿਆ ਹੈ ਕਿ ਅੱਲਾਹ ਤੋਂ ਬਿਨਾਂ ਹੋਰ ਕੋਈ ਦੇਵਤਾ ਨਹੀਂ ਕਿੰਤੂ ਕੁਰਾਨ ਵਿਚ ਇਹ ਨਹੀਂ ਲਿਖਿਆ ਕਿ ਅੱਲਾਹ ਤੋਂ ਬਿਨਾਂ ਹੋਰ ਕੋਈ ਸੱਤਾ ਨਹੀਂ। ਕੁਰਾਨ ਵਿਚ ਅੱਲਾਹ ਤੋਂ ਬਿਨਾਂ ਫ਼ਰਿਸ਼ਤੇ ਅਤੇ ਜਿੰਨ੍ਹਾਂ ਦੀ ਸੱਤਾ, ਨਿਰ-ਵਿਵਾਦ ਸਵੀਕਾਰ ਕੀਤੀ ਗਈ ਹੈ। ਕੁਰਾਨ ਵਿਚ ਅਨੇਕ ਫ਼ਰਿਸ਼ਤਿਆਂ ਦੇ ਨਾਂ ਆਉਂਦੇ ਹਨ, ਜਿਹਨਾਂ ਦਾ ਆਪਣਾ ਅਲਗ ਅਲਗ ਕੰਮ ਹੈ। ਇਸਲਾਮ ਦੇ ਪ੍ਰਸਿੱਧ ਫ਼ਰਿਸ਼ਤੇ, 'ਜਿਬਰੀਲ' 'ਮੀਕਾਈ' 'ਇਜ਼ਰਾਈਲ', ਇਸਰਾਫ਼ੀਲ ਹਨ। ਸਪੱਸ਼ਟ ਹੈ ਕਿ ਕੁਰਾਨ ਵਿਚ ਫ਼ਰਿਸ਼ਤਿਆਂ ਦਾ ਕਾਫ਼ੀ ਬੋਲ ਬਾਲਾ ਹੈ, ਕਿੰਤੂ ਕੁਰਾਨ ਵਿਚ ਜੋ ਦਰਜਾ ਫ਼ਰਿਸ਼ਤਿਆਂ ਨੂੰ ਪ੍ਰਾਪਤ ਹੈ, ਸੂਫ਼ੀ ਮਤ ਵਿਚ ਉਹ ਨਹੀਂ। ਸੂਫ਼ੀ ਸਿਰਫ਼ ਫ਼ਰਿਸ਼ਤਿਆਂ ਤੋਂ ਡਰਦੇ ਹਨ, ਏਸੇ ਲਈ ਉਹਨਾਂ ਦਾ ਸਤਿਕਾਰ ਕਰਦੇ ਹਨ, ਇਸ ਤੋਂ ਅਗੇ ਕਝ ਨਹੀਂ।

ਬਾਬਾ ਫ਼ਰੀਦ ਵਿਚ ਵੀ ਉਹੀ ਥਾਂ ਫ਼ਰਿਸ਼ਤਿਆਂ ਨੂੰ ਪ੍ਰਾਪਤ ਹੈ ਜੋ ਇਸਲਾਮ ਮਤ ਵਿਚ। ਸ਼ਲੋਕ ਨੰ: ੧.੨.੧੦੦ ਵਿਚ ਮਲਕੁਲ ਮੌਤ ਨਾਂ ਦੇ ਫਰਿਸ਼ਤੇ ਦਾ ਜ਼ਿਕਰ ਕੀਤਾ ਹੈ। ਫ਼ਰੀਦ ਨੇ ਇਸ ਨੂੰ ਮੌਤ ਦਾ ਫ਼ਰਿਸ਼ਤਾ ਮੰਨਿਆ ਹੈ। ੬੮ ਨੰਬਰ ਸ਼ਲੋਕ ਵਿਚ ਅਜ਼ਰਾਈਲ ਫ਼ਰਿਸ਼ਤੇ ਦਾ ਵਰਣਨ ਹੈ ਜੋ ਕੁਰਾਨ, ਸੂਫ਼ੀਮਤ ਅਤੇ ਬਾਬਾ ਫ਼ਰੀਦ ਵਿਚ ਮੌਤ ਦਾ ਫ਼ਰਿਸ਼ਤਾ ਹੈ।

ਬਾਬਾ ਫ਼ਰੀਦ ਵਿਚ ਸ਼ੈਤਾਨ ਨਾਂ ਦੇ ਫ਼ਰਿਸ਼ਤੇ ਦਾ ਵੀ ਮਹੱਤਤਾ ਪੂਰਨ ਅਸਥਾਨ ਹੈ।

ਸੂਫ਼ੀ ਮਤ ਵਿਚ ਚੌਥੇ ਨੰਬਰ ਤੇ ਪੀਰ ਜਾਂ ਸੰਤਾਂ ਨੂੰ ਵਿਸ਼ੇਸ਼ ਥਾਂ ਦਿਤੀ ਗਈ ਹੈ। ਪਰ ਇਸਲਾਮ ਵਿਚ ਪੀਰ ਪਰੱਸਤੀ ਦਾ ਉੱਕਾ ਹੀ ਨਿਸ਼ੇਦ ਥਾਂ ਹੈ। ਇਸ ਦਾ ਕਾਰਣ ਇਹ ਹੈ ਕਿ ਪੀਰ ਆਤਮਾ ਪ੍ਰਮਾਤਮਾ ਦੇ ਮਿਲਾਣ ਵਿਚ ਸਭ ਤੋਂ ਵਧ ਸਹਾਇਕ ਹਨ। ਏਸ ਲਈ ਉਨ੍ਹਾਂ ਨੂੰ ਸੂਫ਼ੀ ਮਤ ਵਿਚ ਉਚਾ ਦਰਜਾ ਦਿਤਾ ਗਿਆ ਹੈ। ਬਾਬਾ ਫ਼ਰੀਦ ਜੀ ਵੀ ਪੀਰਾਂ ਦੇ ਮੁਰੀਦ ਹਨ, ਉਹ ਇਕ ਥਾਂ ਪੀਰ ਦੀ ਮਹਾਨਤਾ ਦਾ ਵਰਣਨ ਕਰਦੇ ਹੋਏ ਲਿਖਦੇ ਹਨ :

ਫ਼ਰੀਦਾ ਭੂਮਿ ਰੰਗਾਵਲੀ, ਮੰਝਿ ਵਿਸੂਲਾ ਬਾਗ।
ਜੋ ਜਨ ਪੀਰਿ ਨਿਵਾਜਿਅਤਾ ਤਿੰਨਾ ਅੰਚ ਨ ਲਾਗ।

ਬਾਬਾ ਫ਼ਰੀਦ ਨੇ ਪੀਰ ਬਾਰੇ, ਇਕ ਅੱਧ ਥਾਂ ਹੋਰ ਵੀ ਸੰਕੇਤ ਕੀਤਾ ਹੈ, ਪਰ ਪੀਰ ਵਰਣਨ ਨੂੰ ਕੋਈ ਲੰਬਾ ਚੌੜਾ ਵਿਸ਼ਾ ਨਹੀਂ ਬਣਾਇਆ। ਪਰ ਉਪਰਲੇ ਇਕ ਹੀ ਸ਼ਲੋਕ ਤੋਂ ਸਾਫ਼ ਝਲਕਦਾ ਹੈ ਕਿ ਬਾਬਾ ਫ਼ ਰੀਦ ਜੀ ਨੂੰ ਪੀਰ ਤੇ ਕਿੰਨਾ ਪੱਕਾ ਵਿਸ਼ਵਾਸ ਹੈ।

ਇਸਲਾਮ ਅਤੇ ਸੂਫ਼ੀਮਤ ਦੀ ਪੰਜਵੀਂ ਅਵਸਥਾ ਸਵਰਗ ਨਰਕ ਤੇ ਹੈ। ਇਸਲਾਮੀ ਸਾਧਕ ਸਵਰਗ ਦੀ ਪ੍ਰਾਪਤੀ ਸਿਰਫ਼ ਹੂਰਾਂ ਵਾਸਤੇ ਕਰਦਾ ਹੈ ਕਿੰਤੂ ਸੂਫ਼ੀ ਪ੍ਰਮਾਤਮਾਂ ਦ ਦੀਦਾਰ ਕਰਨ ਵਾਸਤੇ, ਇਸ ਲਈ ਦੋਨਾ ਨੇ ਆਪਣੇ ਆਪਣੇ ਦ੍ਰਿਸ਼ਟੀਕੋਨ ਤੋਂ ਸਵਰਗ ਦੇ ਗੀਤ ਗਾਏ ਹਨ। ਸੂਫ਼ੀਮਤ ਦਾ ਸਵਰਗ ਸੰਬੰਧੀ ਦ੍ਰਿਸ਼ਟੀਕੋਣ ਇਸਲਾਮ ਤੋਂ ਬਿਲਕੁਲ ਉਲਟ ਹੈ। ਸ਼ੇਖ ਫ਼ਰੀਦ ਵਿਚ ਵੀ ਸਵਰਗ ਨਰਕ ਦਾ ਵਰਣਨ ਹੈ। ਪਰ ਉਸ ਦਾ ਕੋਈ ਨਿਸ਼ਚਿਤ ਅਰਥ ਕੱਢਣਾ ਕਠਨ ਹੈ। ਫ਼ਰੀਦ ਨੇ ਸਿਰਫ਼ ਨਰਕ ਦਾ ਵਰਣਨ, ਡਰ ਪੈਦਾ ਕਰਕੇ ਲੋਕਾਂ ਨੂੰ ਮੰਦੇ ਕੰਮਾਂ ਤੋਂ ਰੋਕਣ ਲਈ, ਕੀਤਾ ਹੈ।

ਸੂਫ਼ੀ ਸਾਧਨਾਂ ਵਿਚ 'ਹੱਕ' ਦੀ ਸਥਾਪਨਾ ਨਾ ਹੋਣ ਦੇ ਕਾਰਣ ਆਵਾਗਵਨ ਦੇ ਸਿਧਾਂਤ ਨੂੰ ਮੰਨਣਾ ਸੁਭਾਵਿਕ ਅਤੇ ਵਿਗਿਆਨਕ ਹੈ। ਇਸੇ ਲਈ ਉਮਰ ਖ਼ਿਆਮ ਜਿਹੇ ਕੁਝ ਸੂਫ਼ੀਆਂ ਨੇ ਆਵਾਗਵਨ ਦੀ ਹਾਮੀ ਭਰੀ ਹੈ। ਇਸਲਾਮ ਚਾਹੇ ਇਸ ਦਾ ਵਿਰੋਧੀ ਹੈ, ਕਿੰਤੂ ਕੁਰਾਨ ਵਿਚਲੀ ਬੰਦੇ ਦੇ ਤਿੰਨਾਂ ਜਨਮਾਂ ਦੀ ਕਹਾਣੀ ਆਵਾਗਵਨ ਵਲ ਧਿਆਨ ਜ਼ਰੂਰ ਖਿਚ ਲੈਂਦੀ ਹੈ।

ਬਾਬਾ ਫ਼ਰੀਦ ਵਿਚ ਆਵਾਗਵਨ ਦਾ ਕੋਈ ਸੰਕੇਤ ਨਹੀਂ; ਇਸ ਨੂੰ ਜੇ ਕੋਈ ਚਾਹੇ ਤਾਂ ਇਸਲਾਮੀ ਪ੍ਰਭਾਵ ਵੀ ਕਹਿ ਸਕਦਾ ਹੈ।

ਇਥੋਂ ਤਕ ਅਸੀਂ ਸੂਫ਼ੀ ਮਤ ਅਤੇ ਬਾਬਾ ਫ਼ਰੀਦ ਦੀ ਆਸਥਾ ਦੇ ਕੇਂਦਰਾਂ ਦਾ ਵਰਣਨ ਕੀਤਾ ਹੈ, ਹੁਣ ਅਸੀਂ ਸੂਫ਼ੀਆਂ ਦੇ ਈਸ਼ਵਰ-ਪ੍ਰਾਪਤੀ ਲਈ ਅਪਣਾਏ ਪ੍ਰੇਮ-ਮਾਰਗ ਦਾ ਵਰਣਨ ਕਰਦੇ ਹਾਂ।

ਸੰਸਾਰ ਭਰ ਦੇ ਧਰਮਾਂ ਵਿਚ ਭਗਤਾਂ ਅਤੇ ਅਚਾਰਯਾਂ ਨੇ ਈਸ਼ਵਰ ਪ੍ਰਾਪਤੀ ਦੇ ਅਨੇਕ ਰਾਹ ਦੱਸੇ ਹਨ ਜਿਨ੍ਹਾਂ ਨੂੰ ਮੋਟੇ ਰੂਪ ਵਿਚ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ।

(1) ਕਰਮ ਕਾਂਡ, (2 ਗਿਆਨ ਅਤੇ (3) (ਭਗਤੀ-ਪ੍ਰੇਮ)। ਸੂਫ਼ੀ ਮਤ ਇਹਨਾਂ ਤਿੰਨਾਂ ਵਿਚੋਂ ਪ੍ਰੇਮ ਨੂੰ ਮਹੱਤਤਾ ਦੇਂਦਾ ਹੈ। ਗਿਆਨ ਦਾ ਜਾਂ ਸੂਫ਼ਾ-ਸਾਧਨਾ ਦੇ ਰਾਜ ਵਿਚ ਪ੍ਰਵੇਸ਼ ਉੱਕਾ ਹੀ ਬੰਦ ਹੈ। ਮੁਸਲਮਾਨੀ 'ਕਰਮ-ਕਾਂਡ' ਨੂੰ ਕਈ ਕਾਰਣਾਂ ਕਰਕੇ ਬੇਸ਼ੱਕ ਕੁਝ ਸੂਫ਼ੀ ਫ਼ਕੀਰਾਂ ਨੇ ਅਪਣਾਇਆ ਹੈ, ਕਿੰਤੂ ਕਰਮ ਕਾਂਡ, ਸੂਫ਼ੀ ਸਾਧਨਾ ਦਾ ਮੂਲ ਜਾਂ ਅਸਲੀ ਮਾਰਗ ਨਹੀਂ।

ਸੂਫ਼ੀ ਮਤ ਵਿਚ ਪ੍ਰੇਮ ਦੀ ਇੰਨੀ ਪ੍ਰਧਾਨਤਾ ਹੈ ਕਿ ਸੂਫ਼ੀ ਆਪਣੀ ਸਦੀਆਂ ਲੰਮੀ

ਉਮਰ ਵਿਚ ਸਦਾ ਪ੍ਰੇਮੀ ਜਾਂ ਆਸ਼ਿਕ ਹੀ ਕਹਿਲਾਏ, ਗਿਆਨੀ ਜਾਂ ਕਰਮ ਕਾਂਡੀ ਨਹੀਂ। ਸੂਫੀ ਮਤ ਵਿਚ ਪ੍ਰੇਮ ਨੂੰ ਉਹੀ ਥਾਂ ਪ੍ਰਾਪਤ ਹੈ ਭਾਰਤੀ ਵਿਦਾਂਤ ਵਿਚ ਜਿਹੜੀ ਥਾ ਗਿਆਨ ਨੂੰ ਪ੍ਰਾਪਤ ਹੈ।

ਕਿੰਤੂ ਬਾਬਾ ਫ਼ਰੀਦ ਜੀ ਈਸ਼ਵਰ-ਪ੍ਰਾਪਤੀ ਲਈ ਇਕੱਲੀ ਪ੍ਰੇਮ ਸਾਧਨਾ ਨੂੰ ਨਾ ਲੈ ਕੇ ਪ੍ਰੇਮ, ਕਰਮ-ਕਾਂਡ ਤੇ ਸਦਾਚਾਰ ਨੂੰ ਇਕ ਸਾਥ ਲੈ ਕੇ ਚੱਲੇ ਹਨ। ਇਹਨਾਂ ਤਿੰਨਾਂ ਨੂੰ ਇਕ ਸਾਥ ਅਪਨਾਉਣ ਦੇ ਕਈ ਵੱਖ ਵੱਖ ਕਾਰਣ ਹਨ। ਫ਼ਰੀਦ ਜੀ ਨੇ ਮੁਸਲਮਾਨੀ ਜਾਂ ਜਾਤੀ ਸੰਸਕਾਰਾਂ ਦੇ ਕਾਰਣ ਕਰਮ-ਕਾਂਡ (ਸ਼ਰ੍ਹਾ) ਨੂੰ ਅਪਣਾਇਆ ਹੈ। ਭਾਰਤ-ਵਾਸੀ ਹੋਣ ਦੇ ਕਾਰਣ ਭਾਰਤੀ ਸੰਸਕ੍ਰਿਤੀ ਪ੍ਰਭਾਵ ਵਜੋਂ ਸਦਾਚਾਰ ਦੇ ਪ੍ਰਚਾਰਕ ਅਤੇ ਪੁਜਾਰੀ ਰਹੇ ਹਨ। ਸੂਫ਼ੀ-ਮਤ ਦੇ ਪ੍ਰਭਾਵ ਕਾਰਨ "ਅਜ ਨਾ ਸੁੱਤੀ ਕੰਤ ਸਿਉ ਅੰਗ ਮੁੜੇ ਮੁੜ ਜਾਇ" ਦਾ ਪ੍ਰੇਮ ਰਾਗ ਅਲਾਪਿਆ ਹੈ।

ਸੂਫ਼ੀ ਮਤ ਵਿਚ ਪ੍ਰੇਮ ਦੇ ਸਰੂਪ ਬਾਰੇ ਕੋਈ ਨਿਸ਼ਚਿਤ ਸਿਧਾਂਤ ਨਹੀਂ ਮਿਲਦਾ। ਅਲਗ ਅਲਗ ਸਮੇਂ ਦੇ ਅਤੇ ਅਲਗ ਦੇਸ਼ਾਂ ਦੇ ਸੂਫ਼ੀਆਂ ਨੇ ਪਰਿਸਥਿਤੀ ਦੇ ਅਨੁਸਾਰ ਪ੍ਰੇਮ ਨੂੰ ਵੱਖ ਵੱਖ ਰੂਪ ਵਿਚ ਲਿਆ ਹੈ। ਵੱਖ ਵੱਖ ਸਮੇਂ ਅਤੇ ਵੱਖ ਵੱਖ ਦੇਸ਼ ਦੇ ਧਾਰਮਿਕ ਰਾਜਨੀਤਕ ਅਤੇ ਸਮਾਜਿਕ ਪ੍ਰਭਾਵਾਂ ਦੇ ਕਾਰਣ ਸੂਫ਼ੀਆਂ ਦੇ ਪ੍ਰੇਮ ਨੇ ਕਈ ਰੰਗ ਵਟਾਏ ਹਨ। ਕਿੰਤੂ ਕਿਸੇ ਵੀ ਸੂਫ਼ੀ ਨੇ ਉਸ ਦੇ ਸਰੂਪ ਨੂੰ ਨਿਸ਼ਚਿਤ ਕਰਨ ਵਿਚ ਕੋਈ ਵਿਸ਼ੇਸ਼ ਚਰਚਾ ਨਹੀਂ ਕੀਤੀ।

ਉਪਰੋਕਤ ਕਥਨ ਤੋਂ ਸਾਡਾ ਭਾਵ ਹੈ ਕਿ ਪ੍ਰੇਮ ਦੀ ਪਵਿੱਤ੍ਰਤਾ ਅਪਵਿੱਤ੍ਰਤਾ ਬਾਰੇ ਜ਼ਰੂਰ ਵਿਵੇਚਨ ਹੋਣਾ ਚਾਹੀਦਾ ਸੀ। ਪ੍ਰੇਮ ਚਾਹੇ ਰੱਬੀ ਹੋਵੇ, ਚਾਹੇ ਦੁਨਿਆਵੀ, ਕਿੰਤੂ ਉਸ ਦਾ ਸਿਹਤਮੰਦ ਹੋਣਾ ਜ਼ਰੂਰੀ ਹੈ। ਮੁਢਲੇ ਸੂਫ਼ੀਆਂ ਦੀ ਅਮਰਦ ਪ੍ਰਸਤੀ (ਕਿਸ਼ੋਰ-ਸਾਧਨਾ) ਪ੍ਰੇਮ-ਵਿਭਚਾਰ ਦਾ ਇਕ ਘ੍ਰਿਣਿਤ ਰੂਪ ਰਿਹਾ ਹੈ। ਜਿਹੜਾ ਕਿਸੇ ਵੀ ਪੱਖੋਂ ਯੋਗ ਨਹੀਂ ਕਿਹਾ ਜਾ ਸਕਦਾ। ਹਿਰਦੇ ਦੀ ਪ੍ਰੇਮ-ਧਾਰਾ, ਹਿਰਦੇ ਦੇ ਜਿਸ ਕੋਨੇ ਵਿਚ ਚਾਹੇ ਵਿਚਰੇ, ਆਪਣੀਆਂ ਮਨ ਆਈਆਂ ਕਰੇ, ਸਮਾਜਕ ਵੱਟਾਂ ਬੰਨ੍ਹਿਆਂ, ਟੋਇਆਂ, ਟਿਬਿਆਂ ਨੂੰ ਚਾਹੇ ਢਾਹ ਢੇਰੀ ਕਰੇ, ਪਰ ਉਸ ਵਿਚ ਨਿਰਮਾਨਤਾ ਸਦਾ ਬਣੀ ਰਹਿਣੀ ਚਾਹੀਦੀ ਹੈ। ਉਸ ਦੀ ਪਵਿੱਤ੍ਰਤਾ ਨੂੰ ਕੋਈ ਊਜ ਨਹੀਂ ਲਗਣੀ ਚਾਹੀਦੀ। ਇਹ ਪ੍ਰੇਮ ਦੀ ਮਹਾਨਤਾ ਹੈ। ਬੇਸ਼ਕ ਸੂਫ਼ੀਆਂ ਨੇ ਅਮਰਦ ਪ੍ਰਸਤੀ ਦੇ ਕਲੰਕ ਤੋਂ ਬਚਣ ਲਈ ਇਹ ਇਕ ਸਿਧਾਂਤ ਘੜ ਲਿਆ ਹੈ ਕਿ 'ਸੂਫ਼ੀਆਂ ਦੇ ਪ੍ਰੇਮ ਦੀ, ਪਵਿੱਤ੍ਰਤਾ, ਸਾਧਨਾ ਵਿਚ ਨਹੀਂ', ਭਾਵਨਾ ਵਿਚ ਦੇਖਣੀ ਚਾਹੀਦੀ ਹੈ, ਇਹ ਗੱਲ ਆਪਣੇ ਆਪ ਚਾਹੇ ਬੜੀ ਸੁੰਦਰ ਅਤੇ ਤਰਕ ਪ੍ਰਧਾਨ ਹੈ, ਕਿੰਤੂ ਇਹ ਮੰਨਣਾ ਪੈਂਦਾ ਹੈ ਕਿ ਸੂਫ਼ੀਆਂ ਦੀ ਇਹ ਅਮਰਦ ਸਾਧਨਾ, ਉਨਤੀ ਕਰਦੀ ਸਮ-ਲੈਂਗਿਕ ਤ੍ਰਿਪਤੀ ਤਕ ਪਹੁੰਚ ਗਈ ਇਸ ਨੂੰ ਕੋਈ ਸਮ-ਲੈਂਗਿਕ ਤ੍ਰਿਪਤੀ ਹਾਸਿਲ ਕਰਨ

ਵਾਲਾ ਹੀ ਸਲਾਹ ਸਕਦਾ ਹੈ । ਇਸ ਤੋਂ ਇਹ ਸਪਸ਼ਟ ਹੈ ਕਿ ਪ੍ਰੇਮ ਨਿਰਮਲ ਅਤੇ ਪਵਿੱਤਰ ਹੋਣਾ ਚਾਹੀਦਾ ਹੈ ।

ਬਾਬਾ ਫ਼ਰੀਦ ਜੀ ਦੀ ਪ੍ਰੇਮ-ਸਾਧਨਾ ਅਤਿਅੰਤ ਪਵਿਤ੍ਰ ਹੈ ਇਸ ਦਾ ਕਾਰਨ ਇਹ ਹੈ ਕਿ ਉਹਨਾਂ ਨੇ ਆਤਮਾ ਪ੍ਰਮਾਤਮਾ ਦਾ ਨਾਤਾ ਕੋਈ ਗੈਰ-ਕੁਦਰਤੀ ਲਿੰਗ ਤ੍ਰਿਪਤੀ ਦੇ ਅਧਾਰ ਤੇ ਖੜਾ ਨਹੀਂ ਕੀਤਾ ਸਗੋਂ ਇਕ ਕੁਦਰਤੀ ਸਮਾਜਿਕ ਪ੍ਰਨਾਲੀ ਨੂੰ ਅਪਣਾਇਆ ਹੈ । ਫ਼ਰੀਦ ਦਾ ਉਸ ਪ੍ਰਮਾਤਮਾ ਨਾਲ ਸੰਬੰਧ ਪਤੀ ਪਤਨੀ ਵਾਲਾ ਹੈ, ਜੋ ਕੁਦਰਤੀ ਅਤੇ ਸਮਾਜਿਕ ਹੈ । ਪਤੀ ਪਤਨੀ ਦਾ ਪ੍ਰੇਮ ਇਕਸਾਰ ਵਗ ਰਹੀ ਨਦੀ ਦੇ ਰੂਪ ਵਿਚ ਚਲਦਾ ਹੈ. ਇਸ ਵਿਚ ਇਕ ਮਰਯਾਦਾ ਹੁੰਦੀ ਹੈ, ਪਿਆਰ ਦੀ ਛੇੜ-ਛਾੜ ਦੀ ਇਕ ਹੱਦ ਹੁੰਦੀ ਹੈ । ਫਿਰ ਜਦੋਂ ਕੋਈ ਸਾਧਕ ਆਤਮਾ ਇਸਤਰੀ ਰੂਪ ਵਿਚ ਉਸ ਪ੍ਰਮਾਤਮਾ ਨਾਲ ਪ੍ਰੇਮ ਕਰਦੀ ਹੈ ਤਾਂ ਉਸ ਪ੍ਰੇਮ ਵਿਚ ਹੋਰ ਵੀ ਮਰਯਾਦਾ ਆ ਜਾਂਦੀ ਹੈ । ਫ਼ਰੀਦ ਜੀ ਨੇ ਭਾਰਤੀ ਸੰਸਕ੍ਰਿਤੀ ਦੇ ਪ੍ਰਭਾਵ ਦੇ ਕਾਰਣ, ਆਪਣੇ ਆਪ ਨੂੰ ਪਤਨੀ ਅਤੇ ਉਸ ਪ੍ਰਮਾਤਮਾ ਨੂੰ ਪਤੀ ਰੂਪ ਵਿਚ ਵੇਖਿਆ ਹੈ । ਇਹ ਸੰਬੰਧ ਇਕ ਉਚਿਤ ਸੰਬੰਧ ਹੈ ਕਿਉਂਕਿ ਪ੍ਰੇਮ ਦੀ ਪੂਰਨਤਾ ਅਤੇ ਉਸ ਦਾ ਪੂਰਨ ਪਰਿਪਾਕ ਪਤੀ ਪਤਨੀ ਸਬੰਧ ਵਿਚ ਹੈ ।

ਇਸ ਤੋਂ ਵੀ ਅਗੇ ਵਧ ਕੇ ਸੂਫ਼ੀਆਂ ਦੇ ਅਤੇ ਬਾਬਾ ਫ਼ਰੀਦ ਦੇ ਪ੍ਰੇਮ ਸਬੰਧੀ ਜਾਨਣ ਵਾਲੀ ਗੱਲ ਹੈ, ਓਹਨਾਂ ਦੇ ਪ੍ਰੇਮ ਦੀ ਗਤੀ ਅਤੇ ਉਸ ਦੀ ਅਵਸਥਾ ਪ੍ਰੇਮ ਦੀ ਗਤੀ ਦੋ ਪ੍ਰਕਾਰ ਦੀ ਹੁੰਦੀ ਹੈ । (1) ਕੋਮਲ, ਸ਼ਾਂਤ (2) ਤੀਬਰ ਅਤੇ ਉਗਰ । ਏਸੇ ਗਲ ਨੂੰ ਅਸੀਂ ਸਿਧਾਂਤਕ ਸ਼ਬਦਾਂ ਵਿਚ 'ਰਤੀ ਭਾਵ' ਪ੍ਰੇਮ ਅਤੇ 'ਮਾਦਨ—ਕਾਮ ਪ੍ਰੇਮ ਆਖਦੇ ਹਾਂ ।

'ਰਤੀ ਭਾਵ' ਵਿਚ ਰਤੀ (ਇਸਤ੍ਰੀ) ਕਾਮ ਨੂੰ ਚਾਹੁੰਦੀ ਹੈ ਅਤੇ ਇਸ ਪ੍ਰਕਾਰ ਦਾ ਪ੍ਰੇਮ ਕੋਮਲ ਅਤੇ ਮਧੁਰ ਹੁੰਦਾ ਹੈ ਕਾਮ – ਭਾਵ ਵਿਚ ਕਾਮ (ਪੁਰਸ਼) ਰਤੀ ਨੂੰ (ਈਸ਼ਵਰ) ਚਾਹੁੰਦਾ ਹੈ ਇਸ ਪ੍ਰਕਾਰ ਦਾ ਪ੍ਰੇਮ ਉਗਰ ਅਤੇ ਤੀਬਰ ਹੁੰਦਾ ਹੈ । ਕਾਮ—ਭਾਵ ਦਾ ਪ੍ਰੇਮ ਜੇ ਕਿਤੇ ਪਤੀ ਪਤਨੀ ਤੋਂ ਆਗੇ ਵਧ ਕੇ ਪ੍ਰੇਮੀ ਪ੍ਰੇਮਕਾ ਦੇ ਰੂਪ ਵਿਚ ਹੋਵੇ. ਉਸ ਵਿਚ ਪ੍ਰੇਮ ਹੋਰ ਵੀ ਉਗਰ ਅਤੇ ਤੀਬਰ ਰੂਪ ਧਾਰਨ ਕਰ ਲੈਂਦਾ ਹੈ । ਕਿਉਂਕਿ ਅਜੇਹਾ ਪ੍ਰੇਮ ਸਮਾਜਿਕ ਬੰਧਨਾਂ ਦਾ ਵਿਰੋਧੀ ਹੁੰਦਾ ਹੈ ਇਹਨਾਂ ਦੋਵਾਂ ਤਰ੍ਹਾਂ ਦੇ ਪ੍ਰੇਮਾਂ ਵਿਚੋਂ ਫਰੀਦ ਦਾ ਪ੍ਰੇਮ ਰਤੀ-ਭਾਵ ਦਾ ਪ੍ਰੇਮ ਹੈ, ਏਸੇ ਲਈ ਉਹ ਸ਼ਾਂਤ ਅਤੇ ਕੋਮਲ ਹੈ । ਫ਼ਰੀਦ ਤੋਂ ਉਲਟ ਪ੍ਰਸਿਧ ਫ਼ਾਰਸੀ ਕਵੀ ਉਮਰ ਖ਼ਿਆਮ ਦਾ ਪ੍ਰੇਮ ਕਾਮ ਭਾਵ ਦਾ ਸੀ । ਜਿਸ ਦੇ ਕਾਰਨ ਉਹਨਾਂ ਦੇ ਪ੍ਰੇਮ ਵਿਚ ਤੀਬਰਤਾ ਦਾ ਬੋਲ ਬਾਲਾ ਹੈ । ਏਸੇ ਗੱਲ ਨੂੰ ਜੇ ਸਮਾਜਕ ਦ੍ਰਿਸ਼ਟੀਕੋਣ ਤੋਂ ਵੇਖਿਆ ਜਾਏ ਤਾਂ ਪਤਾ ਚਲਦਾ ਹੈ ਕਿ ਮੁਸਲਮਾਨੀ ਪ੍ਰੇਮ ਵਿਚ ਪਰਦੇ ਦੀ ਪਾਬੰਦੀ ਦੇ ਕਾਰਣ ਸੰਜਮ ਅਤੇ ਸ਼ਾਂਤੀ ਘਟ ਹੁੰਦੀ ਹੈ ਅਤੇ ਭਾਰਤੀ ਰੂਪ ਵਿਚ ਸਮਾਜਕ ਬਣਤਰ ਦੇ ਕਾਰਣ ਸੰਜਮ ਅਤੇ ਕੋਮਲਤਾ ਵਧੇਰੇ । ਬਾਬੇ ਫ਼ਰੀਦ ਦਾ ਪ੍ਰੇਮ ਭਾਰਤੀ ਰੀਤੀ

ਦੇ ਅਨੁਕੂਲ ਹੋਣ ਦੇ ਕਾਰਣ ਸੰਯਮ ਭਰਪੂਰ ਹੈ ।

ਤੀਸਰੀ ਗੱਲ ਪ੍ਰੇਮ ਸੰਬੰਧੀ ਜਾਨਣ ਵਾਲੀ ਇਹ ਹੈ ਕਿ ਕੋਈ ਪ੍ਰੇਮ ਅਨੁਰਕਤੀ ਪ੍ਰਧਾਨ ਹੈ ਜਾਂ ਵਿਰਕਤੀ । ਸੂਫ਼ੀ ਮਤ ਇਕ ਅਨੁਰਕਤੀ ਪ੍ਰਧਾਨ ਪ੍ਰੇਮ-ਮਾਰਗ ਹੈ ਕਿਉਂਕਿ ਸੂਫ਼ੀ ਸਾਧਨਾ ਦੇ ਪ੍ਰੇਮ ਸਾਧਨ ਲੌਕਿਕ ਹੁੰਦੇ ਹਨ। ਸੂਫ਼ੀ ਲੌਕਿਕ ਪ੍ਰੇਮ ਦੇ ਸਹਾਰੇ, ਅਲੌਕਿਕ ਪ੍ਰੇਮ ਪ੍ਰਾਪਤੀ ਤਕ ਪਹੁੰਚਦੇ ਹਨ, ਏਸੇ ਲਈ ਉਹਨਾਂ ਦਾ ਪ੍ਰੇਮ ਅਨੁਰਕਤੀ ਪ੍ਰਧਾਨ ਹੁੰਦਾ ਹੈ ।

ਵਿਰਕਤੀ ਦਾ ਭਾਵ ਉਥੇ ਹੀ ਉਤਪੰਨ ਹੁੰਦਾ ਹੈ ਜਿਥੇ ਸਿਧੇ ਹੀ ਪ੍ਰਮਾਤਮਾ ਨੂੰ ਪ੍ਰੇਮ ਦਾ ਅਵਲੰਬਨ ਬਣਾ ਕੇ, ਉਸ ਦੀ ਅਰਾਧਨਾ ਕੀਤੀ ਜਾਵੇ । ਇਸ ਰੀਤੀ ਅਨੁਸਾਰ ਬੰਦੇ ਦਾ ਸਾਰਾ ਪ੍ਰੇਮ, ਉਸ ਅਲੌਕਿਕ ਸਤਾ ਤੇ ਕੇਂਦ੍ਰਿਤ ਹੋ ਜਾਂਦਾ ਹੈ ਜਿਸ ਦੇ ਕਾਰਣ ਸਾਧਕ ਦਾ ਧਿਆਨ ਸੰਸਾਰ ਵਲੋਂ ਹਟ ਜਾਂਦਾ ਹੈ ਅਤੇ ਪ੍ਰੇਮ ਵਿਰੱਕਤ ਹੋ ਜਾਂਦਾ ਹੈ । ਭਾਰਤੀ ਪ੍ਰੇਮ ਮਾਰਗ, ਸਰਗੁਣ ਨੂੰ ਅਪਨਾਉਣ ਦੇ ਕਾਰਣ ਵਿਰੱਕਤੀ ਪ੍ਰਧਾਨ ਹੈ ਕਿੰਤੂ ਫ਼ਰੀਦ ਦੀ ਪ੍ਰੇਮ ਸਾਧਨਾ ਸੂਫ਼ੀ ਸਾਧਨਾ ਹੁੰਦੇ ਹੋਏ ਵੀ ਵੇਦਾਂਤ ਦੇ ਪ੍ਰਭਾਵ ਦੇ ਕਾਰਣ ਵਿਰੱਕਤੀ ਪ੍ਰਧਾਨ ਹੈ ।

ਸੂਫ਼ੀ ਪ੍ਰੇਮ-ਸਾਧਨਾ ਵਿਚ 'ਵਸਲ', 'ਜ਼ਿਆਪਣ' (ਇਕ ਮਿਕ ਹੋਣਾ) 'ਜ਼ੱਕਰ', (ਉਮਨਾਦੇ ਜਾਂ ਸਰੂਰ), ਫ਼ਹਵ, (ਗਿਆਨ) ਆਦਿ ਪਰੇਮ ਅਵਸਥਾਵਾਂ ਦੀ ਵਿਸ਼ੇਸ਼ਚਰਚਾ ਹੈ । ਕਿੰਤੂ ਬਾਬੇ ਫ਼ਰੀਦ ਵਿਚ ਵਸਲ ਦਾ ਵਰਣਨ ਤਾਂ ਹੈ, ਪਰ ਹੋਰ ਅਵਸਥਾਵਾਂ ਦਾ ਚਿਤਰਣ ਕਿਤੇ ਨਹੀਂ ਮਿਲਦਾ । ਇਸ ਤੋਂ ਸਪੱਸ਼ਟ ਹੈ ਕਿ ਫ਼ਰੀਦ ਦੀ ਸਾਧਨਾ ਬ੍ਰਿਹੋਂ ਅਤੇ ਵਸਲ ਦੀ ਹਦ ਤਕ ਹੀ ਗਈ ਹੈ । ਇਸ ਤੋਂ ਅਗੇ ਨਾ ਜਾਣ ਦਾ ਕਾਰਣ ਕੋਈ ਇਸਲਾਮੀ ਸੰਸਕਾਰ ਜਾਂ ਡਰ ਕਹਿ ਦੇਵੇ ਤਾਂ ਸਾਨੂੰ ਇਸ ਵਿਚ ਕੋਈ ਇਤਰਾਜ਼ ਨਹੀਂ ਹੋਵੇਗਾ । ਹਾਂ ਬਾਬਾ ਫ਼ਰੀਦ ਜੀ ਨੇ ਸੂਫ਼ੀ ਮਤ ਦੇ ਅਨੁਕੂਲ, ਈਸ਼ਵਰ ਦੀ ਪੂਜਾ ਵਿਚ ਸ਼ਰੀਰ ਬਲੀਦਾਨ ਵਿਚ ਕੋਈ ਕਸਰ ਨਹੀਂ ਛੱਡੀ । ਉਹਨਾਂ ਭਾਰਤੀ ਭਗਤਾਂ ਦੇ ਸਮਾਨ ਫੁੱਲ ਚੜ੍ਹਾ ਕੇ ਪੂਜਾ ਦਾ ਅਪਮਾਨ ਨਹੀਂ ਕੀਤਾ ਸੂਫ਼ੀ ਪੂਜਾ ਵਿਚ ਸਰੀਰ ਦਾ ਬਲੀ ਦਾਨ ਕਰਦੇ ਹਨ, ਫੁੱਲਾਂ ਦਾ ਨਹੀਂ ।

ਸੂਫ਼ੀ-ਮਤ ਵਿਚ ਪ੍ਰਤੀਕਾਂ ਦੀ ਥਾਂ ਬਾਰੇ ਵੀ ਪੜਚੋਲ ਜਾਂ ਚਰਚਾ ਵੀ ਕਰ ਲੈਣੀ ਜ਼ਰੂਰੀ ਹੈ ਕਿਉਂਕਿ ਸੂਫ਼ੀ ਸਾਧਨਾ ਵਿਚ ਪ੍ਰਤੀਕਾਂ ਦੀ ਏਨੀ ਪ੍ਰਧਾਨਤਾ ਹੈ ਕਿ ਉਹਨਾਂ ਨੂੰ ਸਮਝੇ ਬਿਨਾਂ ਸੂਫ਼ੀ ਮਤ ਦੀ ਜਾਣਕਾਰੀ ਜਾਂ ਗਿਆਨ ਪੂਰਨ ਅਸੰਭਵ ਹੈ ।

ਉਂਝ ਤੇ ਹਰ ਭਗਤੀ ਲਹਿਰ ਜਾਂ ਰਹੱਸਮਈ ਧਰਮ ਕਿਸੇ ਨਾ ਕਿਸੇ ਰੂਪ ਵਿਚ ਪ੍ਰਤੀਕਾਂ ਨੂੰ ਜ਼ਰੂਰ ਅਪਨਾਉਂਦਾ ਹੈ ਕਿੰਤੂ ਸੂਫ਼ੀ-ਮਤ ਵਿਚ ਪ੍ਰਤੀਕਾਂ ਦੀ ਵਰਤੋਂ ਕੁਝ ਵਧੇਰੇ ਹੀ ਕੀਤੀ ਗਈ ਹੈ । ਇਸ ਦੇ ਕਈ ਇਕ ਕਾਰਣ ਹਨ, ਫਿਰ ਵੀ ਮੋਟੇ ਦੋ ਕਾਰਣ ਦੱਸੇ ਜਾ ਸਕਦੇ ਹਨ (1) ਧਰਮ ਸੰਕਟ, (2) ਨਿਜੀ ਭਾਵਾਂ ਦੀ ਪੂਰਨ ਵਿਅੰਜਨਾ । ਪ੍ਰਸਿਧ ਕਵੀ "ਡਾਂਰਿਚ" ਨੇ ਵੀ ਏਹੀ ਦੋ ਲਾਭ ਪ੍ਰਤੀਕਾਂ ਦੇ ਦੱਸੇ ਹਨ ।

(1) ਧਰਮ ਸੰਕਟ ਤੋਂ ਬਚਣ ਲਈ :— ਇਸਲਾਮ ਇਕ-ਈਸ਼ਵਰਵਾਦੀ ਸਿਧਾਂਤ ਵਜੋਂ ਉਸਾਰੂ-ਧਰਮ ਕਿਹਾ ਜਾ ਸਕੇ ਕਿੰਤੂ ਸੁਤੰਤਰ ਚਿੰਤਨ ਨੂੰ ਉਸ ਵਿਚ ਉੱਕਾ ਹੀ ਥਾਂ ਨਾ ਹੋਣ ਦੇ ਕਾਰਣ ਉਹ ਇਕ ਸਾਮੰਤ-ਸ਼ਾਹੀ ਜਾਂ ਕੱਟੜਵਾਦ ਤੋਂ ਸਿਵਾ ਕੋਈ ਨਹੀਂ। 'ਹੱਲਾਅਜ਼' ਜਿਹੇ ਅਨੇਕ ਵਿਅਕਤੀ ਇਸ ਕੱਟੜਤਾ ਦੇ ਅਮਿੱਟ ਉਦਾਹਰਣ ਹਨ।

ਹਿਰਦੇ ਪ੍ਰਧਾਨ ਸੂਫੀ ਮਤ ਦਾ ਵਿਕਾਸ, ਏਸੇ ਇਸਲਾਮੀ ਕੱਟੜਤਾ ਦੇ ਪੈਰਾਂ ਹੇਠ ਹੋਇਆ। ਇਹ ਕਿਸ ਤਰ੍ਹਾਂ ਹੋ ਸਕਦਾ ਸੀ ਕਿ ਇਸਲਾਮ ਆਪਣੇ ਵਿਰੋਧੀ ਧਰਮ ਨੂੰ ਚੁਪ ਚਾਪ ਸਵੀਕਾਰ ਕਰ ਲਵੇ; ਇਹੀ ਕਾਰਣ ਹੈ ਕਿ ਇਕ ਇਸਲਾਮ ਵਿਚ ਸੂਫੀ ਮਤ ਨੂੰ ਗ਼ੈਰ ਇਸਲਾਮੀ ਮਤ ਦਾ ਖਿਤਾਬ ਦਿੱਤਾ ਗਿਆ। ਸੂਫੀ ਇਸਲਾਮੀ ਧਰਮ-ਸੰਕਟ ਦੇ ਦਿਨਾਂ ਵਿਚ ਉਸ ਤੋਂ ਬਚਣ ਲਈ ਪ੍ਰਤੀਕਾਂ ਰਾਹੀਂ ਆਪਣੇ ਮਤ ਦਾ ਪ੍ਰਚਾਰ ਕਰਨ ਤੇ ਮਜਬੂਰ ਰਹੇ। ਡਰ ਦੇ ਕਾਰਣ ਸੂਫੀਆਂ ਨੂੰ ਆਪਣੀ ਹਰ ਗੱਲ ਪ੍ਰਤੀਕਾਂ ਰਾਹੀਂ ਛੁਪਾ ਕੇ ਕਹਿਣੀ ਪਈ। ਜਿਸ ਦੇ ਕਾਰਣ ਸੂਫੀ ਮੱਤ ਵਿਚ ਪ੍ਰਤੀਕਾਂ ਨੂੰ ਵਧੇਰੇ ਥਾਂ ਮਿਲੀ। ਪ੍ਰਤੀਕ ਦੇ ਸੂਫੀਆਂ ਨੂੰ ਦੋ ਲਾਭ ਹੋਏ, ਇਕ ਤੇ ਸੂਫੀਆਂ ਨੇ ਪ੍ਰਤੀਕਾਂ ਰਾਹੀਂ ਰੱਬ ਦਾ ਰੱਜ ਕੇ ਜ਼ਿਕਾਰ ਕੀਤਾ ਅਤੇ ਦੂਸਰੇ ਆਪਣੇ 'ਅਨਲ ਹੱਕ' ਸਿਧਾਂਤ ਦਾ ਪ੍ਰਚਾਰ ਵੀ ਕਰਦੇ ਰਹੇ ਤੇ ਇਸਲਾਮ ਦੀ ਸਜ਼ਾ ਤੋਂ ਵੀ ਬਚਦੇ ਰਹੇ।

ਕਿੰਤੂ ਬਾਬਾ ਫ਼ਰੀਦ ਨੂੰ ਇਸ ਧਰਮ-ਸੰਕਟ ਦਾ ਸਾਹਮਣਾ ਨਹੀਂ ਕਰਨਾ ਪਿਆ। ਕਿਉਂਕਿ ਇਕ ਤੇ ਉਹਨਾ ਸੂਫੀਆਂ ਦੀ ਉਸ 'ਅਨਲਹੱਕ' ਅਵਸਥਾ ਦਾ ਸੰਕੇਤ ਤਕ ਵੀ ਨਹੀਂ ਕੀਤਾ-ਜੋ ਇਸਲਾਮੀ ਧਰਮ ਦੇ ਉਲਟ ਸੀ, ਜਿਸ ਦੇ ਕਾਰਣ ਮੌਤ ਦਾ ਮੂੰਹ ਵੇਖਣਾ ਪੈਂਦਾ। ਦੂਸਰੇ ਜਦ ਉਹਨਾਂ ਨੂੰ ਇਕ ਤੇ ਇਸਲਾਮ ਤੇ ਪੂਰਨ ਵਿਸ਼ਵਾਸ ਸੀ ਅਤੇ ਨਾਲ ਹੀ ਉਹਨਾਂ ਕਦੀ ਸੂਫੀ ਰੰਗਣ ਵਿਚ ਆ ਕੇ ਜੀਵਨ ਵਿਚ ਇਸਲਾਮ ਵਿਰੋਧੀ ਕਾਰਜ ਨਹੀਂ ਕੀਤਾ। ਫੇਰ ਫਰੀਦ ਨੂੰ ਧਰਮ-ਸੰਕਟ ਤੋਂ ਬਚਣ ਲਈ ਪ੍ਰਤੀਕਾਂ ਦੀ ਵਰਤੋਂ ਜ਼ਰੂਰੀ ਨਹੀਂ ਸੀ।

ਪ੍ਰਤੀਕ-ਵਰਤੋਂ ਚਾਹੇ ਧਰਮ ਸੰਕਟ ਲਈ ਕੀਤੀ ਜਾਏ, ਚਾਹੇ ਨਿਜੀ ਭਾਵਾਂ ਦੇ ਪ੍ਰਗਟਾ ਲਈ, ਕਿੰਤੂ ਉਸ ਦਾ ਭਾਵਨਾ ਦੇ ਅਨੁਕੂਲ ਹੋਣਾ ਜ਼ਰੂਰੀ ਹੈ। ਇਸ ਪ੍ਰਕਾਰ ਦੀ ਪ੍ਰਤੀਕ ਯੋਜਨਾ ਸ਼ੁਧ ਪਵਿਤ੍ਰ ਪੂਜਨ ਯੋਗ ਤੇ ਮਨੋਵਿਗਿਆਨਕ ਤਾਂ ਹੀ ਕਹੀ ਜਾ ਸਕਦੀ ਹੈ, ਜੇ ਉਹ ਦੇਸ਼ ਦੀ ਪ੍ਰਾਕਿਰਤੀ ਦਾ ਧਿਆਨ ਰਖਦੇ ਹੋਏ ਅਤੇ ਸੁਤੰਤਰ ਹੋ ਕੇ ਕੀਤੀ ਜਾਏ। ਕਈ ਵਾਰ ਧਰਮ ਸੰਕਟ ਦੇ ਕਾਰਣ, ਡਰ ਡਰ ਕੇ ਪ੍ਰਤੀਕ ਵਰਤੋਂ ਗਲਤ ਵੀ ਹੋ ਜਾਂਦੀ ਹੈ ਜਿਵੇਂ ਸੂਫੀਆਂ ਦੀ ਅਮਰਦ-ਪ੍ਰਸਤੀ। ਇਸ ਅਮਰਦ-ਪ੍ਰਸਤੀ ਨੂੰ ਅਪਨਾਉਣ ਦਾ ਕਾਰਣ, ਇਸਲਾਮ ਦਾ ਡਰ ਹੈ, ਹੋਰ ਕੁਝ ਵੀ ਨਹੀਂ।

ਕਹਿਣ ਦਾ ਭਾਵ ਇਹ ਕਿ ਪ੍ਰਤੀਕ ਵਰਤੋਂ ਵੇਲੇ ਉਪਰੋਕਤ ਗਲਾਂ ਨੂੰ ਦ੍ਰਿਸ਼ਟੀ ਵਿਚ

ਰਖਣਾ ਜ਼ਰੂਰੀ ਹੈ । ਸਗੋਂ ਉਪਰੋਕਤ ਸਿਧਾਂਤਾਂ ਦੇ ਅਧਾਰ ਤੇ ਸੂਫ਼ੀਮਤ ਤੇ ਬਾਬਾ ਫ਼ਰੀਦ ਦੀ ਪ੍ਰਤੀਕ-ਵਰਤੋਂ ਦੀ ਪਰਖ ਕਰ ਕੇ ਵੇਖਦੇ ਹਾਂ ਕਿ ਕਿਥੋਂ ਤਕ ਪੂਰਣ ਹੈ । ਸਭ ਤੋਂ ਪਹਿਲੇ ਹੈ ਆਤਮ-ਪ੍ਰਮਾਤਮ ਜਾਂ ਸਾਧਕ ਅਤੇ ਅੱਲਾਹ-ਸਬੰਧੀ ਪ੍ਰਤੀਕ-ਵਿਧਾਨ । ਮੋਟੇ ਰੂਪ ਵਿਚ ਸੰਸਾਰ ਭਰ ਦੇ ਸੂਫੀਆਂ ਨੇ ਇਸ ਸਬੰਧ ਦੀ ਪ੍ਰਤੀਕ-ਵਰਤੋਂ ਤਿੰਨ ਤਰ੍ਹਾਂ ਦੀ ਕੀਤੀ ਹੈ ।

(1) ਸਾਧਕ (ਪੁਰਸ਼) ਤੇ ਅੱਲਾਹ-ਅਮਰਦ (ਕਿਸ਼ੋਰ ਰੂਪ) ।

(2) ਸਾਧਕ-ਪ੍ਰੇਮੀ ਪਤੀ ਅਤੇ ਪ੍ਰਮਾਤਮਾ, ਪ੍ਰੇਮਕਾ ਜਾਂ ਪਤਨੀ ।

(3) ਸਾਧਕ-ਪਤਨੀ-ਪ੍ਰੇਮਕਾ ਅਤੇ ਪ੍ਰਮਾਤਮਾ ਪਤੀ ਜਾਂ ਪ੍ਰੇਮੀ ।

ਇਹਨਾਂ ਵਿਚੋਂ ਪਹਿਲੇ ਪ੍ਰਕਾਰ ਦੀ ਪ੍ਰਤੀਕ ਵਰਤੋਂ ਉਮਰ ਖ਼ਿਆਮ ਤੋਂ ਪਹਿਲੇ ਈਰਾਨੀ ਅਤੇ ਅਰਬੀ ਸੂਫ਼ੀਆਂ ਕੀਤੀ ਹੈ (ਇਹਨਾਂ ਤੋਂ ਇਲਾਵਾ ਗੈਰ-ਸੂਫ਼ੀਆਂ ਨੇ ਵੀ ਕੀਤੀ ਹੈ) ਇਥੋਂ ਤਕ ਕਿ ਸ਼ੇਖ ਸਾਅਦੀ ਜਿਹਾ ਸ਼ਰੀਫ਼ ਤੇ ਵਿਦਵਾਨ ਆਦਮੀ ਵੀ ਅਮਰਦ ਪ੍ਰਸਤੀ ਦਾ ਗੁਲਾਮ ਰਿਹਾ ।

ਦੂਸਰੇ ਪ੍ਰਕਾਰ ਦੀ ਪ੍ਰਤੀਕ-ਯੋਜਨਾ ਵਿਚੋਂ (ੳ) ਪ੍ਰੇਮੀ ਪ੍ਰੇਮਿਕਾ ਦੀ ਪ੍ਰਤੀਕ-ਯੋਜਨਾ ਉਮਰ ਖ਼ਿਆਮ ਤੇ ਉਸ ਤੋਂ ਬਾਅਦ ਦੇ ਵਿਦੇਸ਼ੀ (ਭਾਰਤ ਤੋਂ ਦੇ ਬਾਹਰ) ਸੂਫ਼ੀਆਂ ਨੇ ਅਪਨਾਈ ਹੈ (ਅ) ਤੇ ਪਤੀ ਪਤਨੀ ਦੇ ਰੂਪ ਵਿਚ ਪ੍ਰਤੀਕ-ਵਰਤੋਂ ਹਿੰਦੀ ਸੂਫ਼ੀ ਕਵੀਆਂ ਦੇ ਹਿੱਸੇ ਆਈ ਹੈ ।

ਤੀਸਰੇ ਪ੍ਰਕਾਰ ਦੀ ਪ੍ਰਤੀਕ-ਵਿਧਾਨ ਪੰਜਾਬੀ ਸੂਫ਼ੀ-ਕਵੀਆਂ ਬਾਬਾ ਫ਼ਰੀਦ, ਬੁਲ੍ਹੇਸ਼ਾਹ, ਹਾਸ਼ਿਮ ਆਦਿ ਨੇ ਰਚਿਆ । ਉਪਰੋਕਤ ਪ੍ਰਕਾਰ ਦੀ ਪ੍ਰਤੀਕ-ਯੋਜਨਾ ਵਿਚੋਂ ਮਨੋ-ਵਿਗਿਆਨ ਦ੍ਰਿਸ਼ਟੀ ਤੋਂ ਪ੍ਰੇਮੀ ਪ੍ਰੇਮਕਾ ਦਾ ਪਤੀ ਪਤਨੀ ਭਾਵ ਦੀ ਪ੍ਰਤੀਕ-ਯੋਜਨਾ ਹੀ ਸਫਲ ਕਹੀ ਜਾ ਸਕਦੀ ਹੈ । ਕਿਉਂਕਿ ਪ੍ਰੇਮ-ਭਾਵ ਦਾ ਪੂਰਨ ਪਰਿਪਾਕ, ਇਸਤ੍ਰੀ ਪੁਰਸ਼ ਜਾਂ ਇਸ ਤੋਂ ਅਗੇ ਵਧ ਕੇ ਪਤੀ ਪਤਨੀ ਭਾਵ ਵਿਚ ਹੈ । ਸਮ-ਲੈਂਗਿਕ-ਅਮਰਦ-ਪ੍ਰਸਤੀ ਪ੍ਰੇਮ-ਭਾਵਨਾ ਇਕ ਅਸ਼ੁੱਧ, ਅਪਵਿੱਤਰ ਅਤੇ ਗੈਰ-ਮਨੋ-ਵਿਗਿਆਨਕ ਹੈ । ਇਸ ਪ੍ਰਕਾਰ ਦੀ ਪ੍ਰਤੀਕ-ਯੋਜਨਾ ਬਨਾਉਣ ਦਾ ਕਾਰਣ ਇਸਲਾਮ ਦੀ ਕੱਟੜਤਾ ਹੀ ਹੈ । ਸੂਫ਼ੀਆਂ ਨੇ ਇਸਲਾਮ ਤੋਂ ਡਰਦੇ ਮਾਰੇ ਅੱਲਾਹ ਦੀ ਕਿਸ਼ੋਰ ਰੂਪ ਵਿਚ ਅਰਾਧਨਾ ਕੀਤੀ । ਇਸਲਾਮ ਵਿਚ ਅੱਲਾਹ ਦੇ ਕਿਸ਼ੋਰ ਰੂਪ ਦੀ ਪੂਰੀ ਪ੍ਰਤਿਸ਼ਠਾ ਹੈ ਕਿਉਂਕਿ ਮੁਹੰਮਦ ਨੂੰ ਅੱਲਾਹ ਨੇ ਕਿਸ਼ੋਰ ਰੂਪ ਵਿਚ ਹੀ ਦਰਸ਼ਨ ਦਿਤੇ ਸਨ । ਸੂਫ਼ੀਆਂ ਨੇ ਆਪਣੇ ਪ੍ਰੇਮ ਦੇ ਪ੍ਰਗਟਾ ਲਈ ਏਜੇ ਕਿਸ਼ੋਰ ਰੂਪ ਨੂੰ ਪ੍ਰੀਤਮ ਦਾ ਪ੍ਰਤੀਕ ਚੁਣ ਲਿਆ ।

ਜੇ ਇਹ ਅੱਲਾਹ ਦਾ ਕਿਸ਼ੋਰ ਰੂਪ, ਭਾਰਤੀ ਕ੍ਰਿਸ਼ਨ ਭਗਤੀ ਵਾਂਗ, ਸ਼ਰਧਾ ਭਾਵ ਦਾ ਸੂਚਕ ਰਹਿੰਦਾ ਜਾਂ ਸਾਧਕ ਅਤੇ ਕਿਸ਼ੋਰ ਰੂਪ ਦੇ ਵਿਚਕਾਰ ਰਾਧਾ ਦੀ ਹੋਂਦ ਹੁੰਦੀ ਜਾਂ ਉਥੋਂ ਦੀਆਂ ਇਸਤ੍ਰੀਆਂ ਮੀਰਾਂ ਵਾਂਗ ਕ੍ਰਿਸ਼ਨ ਦੀ ਅਰਾਧਨਾ ਕਰਦੀਆਂ ਤਾਂ ਇਹ ਪ੍ਰੇਮ-ਮਾਰਗ,

ਭਗਤੀ ਮਾਰਗ ਜ਼ਰੂਰ ਅਖਵਾ ਸਕਦਾ ਕਿੰਤੂ ਇਹ ਅਮਰਦ ਰੂਪ ਦਾ ਸਹਾਰਾ ਲੈਣ ਵਾਲਾ ਪ੍ਰੇਮ-ਮਾਰਗ ਭਾਵਨਾ ਜਾਂ ਆਤਮਾ ਤੋਂ ਉਪਰ ਉਠਦਾ ਉਠਦਾ ਇਥੋਂ ਤੀਕ ਤਰੱਕੀ ਕਰ ਗਿਆ ਕਿ ਉਥੋਂ ਦੇ ਰਾਜਿਆਂ ਅਤੇ ਸੂਫ਼ੀਆਂ ਨੇ ਇਸ ਨੂੰ ਲਿੰਗ-ਤ੍ਰਿਪਤੀ ਦਾ ਸਾਧਨ ਬਣਾ ਲਿਆ । ਸੂਫ਼ੀ ਤੇ ਰਾਜੇ, ਹਰ ਵੇਲੇ 'ਮਗ-ਬੱਚੇ' (ਕਿਸ਼ੋਰ ਨੂੰ) ਆਪਣੇ ਨਾਲ ਰਖਣ ਲੱਗ ਪਏ ਸਨ । ਅਰਬ ਇਰਾਨ ਦਾ ਇਤਿਹਾਸ ਇਸ ਦਾ ਗਵਾਹ ਹੈ ।

ਇਸ ਤੋਂ ਅੱਗੇ ਦੂਸਰੇ ਦੋਨੋਂ ਪ੍ਰਕਾਰ ਦੀ ਪ੍ਰਤੀਕ-ਯੋਜਨਾ ਬਹੁਤ ਹੱਦ ਤਕ ਠੀਕ ਕਹੀ ਜਾ ਸਕਦੀ ਹੈ । ਇਹਨਾਂ ਵਿਚੋਂ ਸੰਸਕ੍ਰਿਤਕ ਦ੍ਰਿਸ਼ਟੀ ਤੋਂ ਪ੍ਰੇਮੀ ਪ੍ਰੇਮਿਕਾ ਭਾਵ ਦੀ ਪ੍ਰਤੀਕ ਯੋਜਨਾ ਮੁਸਲਮਾਨੀ ਦੇਸ਼ਾਂ ਦੇ ਅਨੁਸਾਰ ਅਤੇ ਅਨੁਕੂਲ ਹੈ ਤੇ ਪਤਨੀ ਪਤੀ ਭਾਵ ਦੀ ਭਾਰਤੀ ਸੰਸਕ੍ਰਿਤੀ ਦੇ ਅਨੁਕੂਲ । ਪਤਨੀ ਪਤੀ ਭਾਵ ਵਿਚੋਂ ਵੀ ਸਾਧਕ ਆਪਣੇ ਆਪ ਨੂੰ ਪਤਨੀ, ਉਸ ਪ੍ਰਮਾਤਮਾਂ ਨੂੰ ਪਤੀ ਮੰਨ ਕੇ, ਜੋ ਪ੍ਰਤੀਕ-ਸਥਾਪਨਾ ਕਰਦਾ ਹੈ, ਉਹ ਭਾਰਤੀ ਸੰਸਕ੍ਰਿਤੀ ਦੇ ਤੇ ਸਮਾਜ ਦੇ ਵਧੇਰੇ ਅਨੁਕੂਲ ਹੈ ।

ਬਾਬਾ ਫ਼ਰੀਦ ਜੀ ਨੇ ਉਪਰੋਕਤ ਤਿੰਨ ਪ੍ਰਕਾਰ ਦੀ ਪ੍ਰਤੀਕ-ਯੋਜਨਾ ਵਿਚੋਂ ਪਤਨੀ ਪਤੀ ਭਾਵ ਦੀ ਪ੍ਰਤੀਕ ਵਰਤੋਂ ਕੀਤੀ ਹੈ । ਇਹ ਮਾਰਗ, ਭਾਰਤੀ ਮਾਰਗ ਹੈ, ਇਸ ਪ੍ਰਤੀਕ ਯੋਜਨਾ ਨੂੰ, ਪੰਜਾਬੀ ਸੂਫ਼ੀਆਂ ਨੂੰ ਛੱਡ ਕੇ ਹਿੰਦੀ ਅਤੇ ਪੰਜਾਬੀ ਦੇ ਸੰਤ-ਮਾਰਗੀਆਂ ਨੇ ਵੀ ਅਪਣਾਇਆ ਹੈ । ਕਬੀਰ, ਗੁਰੂ ਨਾਨਕ ਦੇਵ ਜੀ, ਏਸੇ ਮਾਰਗ ਦੇ ਅਨੁਯਾਈ ਹਨ । ਬਾਬਾ ਫ਼ਰੀਦ ਦੀ ਇਹ ਪ੍ਰਤੀਕ ਯੋਜਨਾ, ਮਨੋਵਿਗਿਆਨਕ, ਦੇਸ਼, ਕਾਲ ਤੇ ਸਮਾਜਿਕ ਦ੍ਰਿਸ਼ਟੀ ਤੋਂ ਪੂਰਨ ਉਚਿਤ ਤੇ ਯੋਗ ਹੈ ।

ਇਸ ਤੋਂ ਇਲਾਵਾ ਸੂਫ਼ੀਆਂ ਵਿਚ ਹੋਰ ਵੀ ਅਨੇਕ ਪ੍ਰਤੀਕ ਪਾਏ ਜਾਂਦੇ ਹਨ ਜਿਵੇਂ ਆਤਮਾ ਜਾਂ ਜੀਵ ਦਾ ਪ੍ਰਤੀਕ । ਬਾਬਾ ਫ਼ਰੀਦ ਨੇ ਜੀਵ ਦਾ ਪ੍ਰਤੀਕ 'ਹੰਸ' ਚੁਣਿਆ ਹੈ ਜੋ ਸੁਭਾਵ, ਗੁਣ ਅਤੇ ਪ੍ਰਾਕ੍ਰਿਤਕ ਦ੍ਰਿਸ਼ਟੀ ਤੋਂ ਠੀਕ ਹੈ । ਫ਼ਰੀਦ ਦੀ ਪਤਨੀ ਪਤੀ ਭਾਵ ਦੀ ਪ੍ਰਤੀਕ ਵਰਤੋਂ ਤੋਂ ਇਹ ਗੱਲ ਪੂਰਨ ਸਪੱਸ਼ਟ ਹੈ ਕਿ ਉਹਨਾਂ ਤੇ ਭਾਰਤੀ ਸੰਸਕ੍ਰਿਤੀ ਦਾ ਬਹੁਤ ਡੂੰਘਾ ਅਸਰ ਪਿਆ ਹੈ ਕਿੰਤੂ ਇਕ ਪ੍ਰਭਾਵ-ਜੋ ਉਹਨਾਂ ਸਵੀਕਾਰ ਨਹੀਂ ਕੀਤਾ, ਉਹ ਪ੍ਰੇਮ-ਮਾਰਗ ਦੀ ਦ੍ਰਿਸ਼ਟੀ ਤੋਂ ਬਹੁਤ ਯੋਗ ਹੈ । ਉਹ ਇਹ ਕਿ ਫ਼ਰੀਦ ਨੇ ਭਾਰਤੀ, ਵੇਦਾਂਤੀ ਮਾਇਆ ਨੂੰ ਤਾਂ ਪੂਰੀ ਤਰ੍ਹਾਂ ਅਪਣਾਇਆ ਹੈ ਕਿੰਤੂ, ਵੇਦਾਂਤੀਆਂ ਜਾਂ ਸੰਤ ਮਾਰਗੀਆਂ ਵਾਂਗ, ਨਾਰੀ ਨੂੰ ਹੀ ਮਾਇਆ ਨਹੀਂ ਮੰਨ ਲਿਆ ਜੋ ਇਕ ਸਮਾਜਿਕ ਤੇ ਪ੍ਰੇਮਾਤਮਕ ਦ੍ਰਿਸ਼ਟੀਕੋਣ ਤੋਂ ਪੂਰੀ ਤਰ੍ਹਾਂ ਗ਼ਲਤ ਹੈ । ਇਹ ਗੱਲ ਬਾਬਾ ਫ਼ਰੀਦ ਜੀ ਤੋਂ ਸੁਚੇਤ ਅਵਸਥਾ ਵਿਚ ਹੋਈ ਜਾਂ ਅਚੇਤ, ਕੁਝ ਕਿਹਾ ਨਹੀਂ ਜਾ ਸਕਦਾ, ਪਰ ਹੋਈ ਜ਼ਰੂਰ ਹੈ ।

ਬਾਬਾ ਫ਼ਰੀਦ ਜੀ ਨੇ ਹੋਰ ਵੀ ਕਈ ਅਲੰਕਾਰਕ ਢੰਗ ਦੇ ਪ੍ਰਤੀਕ ਚੁਣੇ ਹਨ ਕਿੰਤੂ:

ਉਹਨਾਂ ਵਿਚੋਂ ਬਹੁਤ ਸਾਰੇ ਸਫ਼ਲ ਨਹੀਂ ਕਹੇ ਜਾ ਸਕਦੇ। ਇਹ ਅਲੰਕਾਰ ਨਿਰਜੀਵ ਹਨ, ਇਹਨਾਂ ਤੋਂ ਸਜੀਵ ਭਾਵ ਦੀ ਵਿਅੰਜਨਾ ਪੂਰਨ ਅਸੰਭਵ ਹੈ। ਇਹੀ ਕਾਰਣ ਹੈ ਕਿ ਇਹਨਾਂ ਸ਼ਲੋਕਾਂ ਦਾ ਪ੍ਰਭਾਵ ਕਿਸੇ ਸੂਝਵਾਨ ਪਾਠਕ ਤੇ ਤਾਂ ਨਹੀਂ ਪੈਂਦਾ, ਕਿਸੇ ਭਗਤ ਤੇ ਪਵੇ ਤਾਂ ਵਖਰੀ ਗੱਲ ਹੈ। ਸੂਫ਼ੀ ਕਵੀਆਂ ਅਤੇ ਬਾਬਾ ਫ਼ਰੀਦ ਵਿਚ ਹੋਰ ਵੀ ਅਨੇਕ ਪ੍ਰਕਾਰ ਦੇ ਪ੍ਰਤੀਕ ਪਾਏ ਜਾਂਦੇ ਹਨ।

ਕਿਸੇ ਵੀ ਭਗਤੀ ਲਹਿਰ ਦਾ ਵਿਵੇਚਨ ਉਨੀ ਦੇਰ ਪੂਰਨ ਨਹੀਂ ਕਿਹਾ ਜਾ ਸਕਦਾ ਜਿੰਨੀ ਦੇਰ ਉਸ ਦੀ ਆਸਥਾ ਜਾਂ ਸ਼ਰਧਾ ਦੇ ਕੇਂਦਾਂ ਅਤੇ ਉਸ ਦੀ ਮੂਲ-ਭਾਵਨਾ ਦੇ ਨਾਲ ਨਾਲ ਉਸ ਦੇ ਸਾਧਨਾਂ ਦਾ ਪੂਰਨ ਵਿਸ਼ਲੇਸ਼ਣ ਨਾ ਕਰ ਲਿਆ ਜਾਵੇ। ਥੱਲੇ ਅਸੀਂ ਸੂਫ਼ੀਮਤ ਅਤੇ ਫ਼ਰੀਦ ਜੀ ਦੇ ਸਾਧਨਾਂ ਦਾ ਵਿਵੇਚਨ ਕਰਦੇ ਹਾਂ।

ਸੂਫ਼ੀ ਮਤ ਇਕ ਸਾਧਨ ਪ੍ਰਧਾਨ ਭਗਤੀ ਲਹਿਰ ਨਾ ਹੋ ਕੇ ਇਕ ਪ੍ਰੇਮ-ਪ੍ਰਧਾਨ ਮਾਰਗ ਹੈ। ਕਿਸੇ ਵੀ ਪ੍ਰੇਮ-ਲਹਿਰ ਦਾ ਸਾਧਨਾ ਦੇ ਬੰਧਨ ਵਿਚ ਬੰਨ੍ਹ ਕੇ ਚਲਣਾ ਪੂਰਨ ਅਸੰਭਵ ਹੈ। ਕਿਉਂਕਿ ਹਿਰਦਾ ਕਿਸੇ ਵੀ ਪ੍ਰਕਾਰ ਦਾ ਬੰਧਨ ਸਹਿਨ ਨਹੀਂ ਕਰ ਸਕਦਾ। ਕਿੰਤੂ ਸੂਫ਼ੀ ਮਤ ਨੂੰ ਇਸਲਾਮ ਦੀ ਪਾਬੰਦੀ ਦੇ ਕਾਰਣ ਮਜਬੂਰ ਹੋ ਕੇ ਇਸਲਾਮੀ ਸਾਧਨ ਮੁਢਲੇ ਸਮੇਂ ਵਿਚ ਕਿਸੇ ਨੇ ਕਿਸੇ ਰੂਪ ਵਿਚ ਅਪਨਾਉਣੇ ਪਏ। ਇਹ ਵੱਖਰੀ ਗੱਲ ਹੈ, ਉਹਨਾਂ ਇਸਲਾਮੀ ਸਾਧਨਾਂ ਦਾ ਮੁਹਾਂਦਰਾ ਬੇਪਛਾਣ ਕਰ ਦਿਤਾ।

ਬੇਸ਼ਕ ਸੂਫ਼ੀਆਂ ਨੂੰ ਇਸਲਾਮੀ ਪਾਬੰਦੀ ਦੇ ਕਾਰਣ ਉਹਨਾਂ ਹੀ ਸਾਧਨਾਂ ਨੂੰ ਅਪ-ਨਾਉਣਾ ਪਿਆ ਜੋ ਇਸਲਾਮੀ ਕਰਮ-ਕਾਂਡੀ ਸਾਧਨ ਸਨ। ਕਿੰਤੂ ਸੂਫ਼ੀ ਦੇਸ਼-ਕਾਲ ਦੇ ਪ੍ਰਭਾਵ ਤੋਂ ਮੁਕਤ ਨਹੀਂ ਹੋ ਸਕੇ। ਨਾ ਕੋਈ ਆਦਮੀ ਇਸ ਪ੍ਰਭਾਵ ਤੋਂ ਯਤਨ ਕਰਨ ਤੇ ਵੀ ਬਚ ਸਕਦਾ ਹੈ। ਇਹੀ ਕਾਰਣ ਹੈ ਕਿ ਭਾਰਤੀ ਸੂਫ਼ੀਆਂ ਨੇ ਜਿਥੇ ਇਸਲਾਮੀ ਸਾਧਨਾਂ ਨੂੰ ਅਪਣਾਇਆ ਹੈ, ਉਥੇ ਉਹਨਾਂ ਭਾਰਤੀ ਸਾਧਨਾਂ ਤੋਂ ਵੀ ਆਪਣਾ ਪਿੱਛਾ ਨਹੀਂ ਛੁਡਾ ਸਕੇ। ਸਾਧਨਾਂ ਦੀ ਗੱਲ ਤੇ ਦੂਰ ਰਹੀ, ਹਿੰਦੀ ਸੂਫ਼ੀ ਕਵੀਆਂ ਨੇ ਤੇ ਇਸਲਾਮੀ ਰਸੂਲੀ ਸਿਧਾਂਤਾਂ ਨੂੰ ਕਤਲ ਕਰਕੇ ਸ਼ਿਵ ਕ੍ਰਿਸ਼ਨ ਆਦਿ ਹਿੰਦੂ ਦੇਵਤਿਆਂ ਨੂੰ ਰਸੂਲ ਮੰਨ ਲਿਆ ਹੈ।

ਬਾਬਾ ਫਰੀਦ ਤੇ ਵੀ ਭਾਰਤੀ ਸਾਧਨਾਂ ਦਾ ਪ੍ਰਭਾਵ ਪਿਆ ਹੈ, ਕਿੰਤੂ ਉਹ ਇਸਲਾਮੀ ਸੰਸਕਾਰਾਂ ਤੋਂ ਮੁਕਤ ਨਾ ਹੋਣ ਕਰਕੇ ਭਾਰਤੀ ਦੇਵਤਿਆਂ ਨੂੰ ਰਸੂਲ ਦੀ ਪਦਵੀ ਨਹੀਂ ਦੇ ਸਕੇ।

ਕਿੰਤੂ ਸਾਧਨਾ ਨੂੰ ਅਪਨਾਉਣ ਸੰਬੰਧੀ ਗੱਲ ਸਿਰਫ਼ ਬਾ ਸ਼ਰਾਅ ਸੂਫ਼ੀਆਂ ਤੇ ਹੀ ਲਾਗੂ ਹੋ ਸਕਦੀ ਹੈ। ਬੁਲ੍ਹੇ ਸ਼ਾਹ ਵਰਗੇ "ਜਾੜ ਮੁਸੱਲਾ, ਭੰਨ ਸੁਟ ਲੋਟਾ" ਦਾ ਰਾਗ ਅਲਾਉਣ ਵਾਲੇ ਬੇ-ਸ਼ਰਾਅ ਸੂਫ਼ੀਆਂ ਤੇ ਨਹੀਂ।

ਮਹੰਮਦ ਨੇ ਜੋ ਇਸਲਾਮ ਦੇ ਲੱਛਣ ਦੱਸੇ, ਉਸ ਵਿਚ ਉਹਨਾਂ ਤੌਹੀਦ ਤੋਂ ਇਲਾਵਾ ਹੱਜ ਸੋਮ-ਰੋਜ਼ਾ-ਰਮਜ਼ਾਨ, ਜ਼ਕਾਤ ਤੇ ਸਲਾਤ-ਨਮਾਜ਼ ਦਾ ਵਿਧਾਨ ਮੰਨਿਆ ਹੈ। ਇਹਨਾਂ ਵਿਚੋਂ ਤੌਹੀਦ ਸਾਧਿਅ-ਦੇਵਤਾ-ਜਿਸ ਦੀ ਸਾਧਨਾ ਕੀਤੀ ਜਾਏ-ਬਾਕੀ ਚਾਰ ਸਾਧਨ ਹਨ।

ਇਸਲਾਮ ਦੇ ਅਨੁਸਾਰ ਹੱਜ-ਮੱਕਾ ਦੀ ਤੀਰਥ-ਯਾਤ੍ਰਾ ਜੀਵਨ ਵਿਚ ਇਕ ਵਾਰ; ਸੋਮ ਜਾਂ ਰੋਜ਼ਾ ਇਕ ਮਹੀਨਾ, ਸਲਾਤ (ਨਮਾਜ਼) ਦਿਨ ਵਿਚ 5 ਵਾਰ, ਤੇ ਜ਼ਕਾਤ (ਇਕ ਕਿਸਮ ਦਾ ਕਰ-ਟੈਕਸ) ਖਾਸ ਖਾਸ ਸਮੇਂ ਜਿਸ ਦਾ ਪ੍ਰਬੰਧ ਕੀਤਾ ਜਾਂਦਾ ਹੈ, ਦਾ ਨਿਸ਼ਚਿਤ ਵਿਧਾਨ ਹੈ।

ਇਹਨਾਂ ਨੂੰ ਇਸੇ ਰੂਪ ਵਿਚ ਅਪਨਾਉਣਾ ਇਸਲਾਮ ਦਾ ਪਾਲਣ ਕਰਨਾ ਹੈ। ਇਸ ਵਿਧਾਨ ਤੋਂ ਉਲਟ ਚਲਣਾ ਇਸਲਾਮ ਵਿਰੋਧ ਹੈ। ਜਿਵੇਂ ਆਪਣੇ ਜੀਵਨ ਵਿਚ ਮੱਕੇ ਦਾ ਇਕ ਵਾਰ ਹੱਜ ਕਰਨਾ ਤਾਂ ਠੀਕ ਹੈ। ਪਰ ਬਾਰ ਬਾਰ ਹੱਜ ਕਰਨ ਦਾ ਮਹੱਤਵ ਮਾਨਸਿਕ ਸੰਤੋਸ਼ ਪ੍ਰਾਪਤ ਕਰਨ ਤੋਂ ਅਗੇ ਕੁਝ ਨਹੀਂ।

ਇਹ ਬੰਧਨ ਪ੍ਰਧਾਨ ਮਾਰਗ ਕਿਸੇ ਪ੍ਰੇਮੀ ਜਾਂ ਬਿਰਹੀ ਦੇ ਕੰਮ ਦਾ ਨਹੀਂ ਕਿਉਂਕਿ ਬੰਧਨਾਂ ਵਿਚ ਹਿਰਦੇ ਦਾ ਪਸਾਰ ਅਸੰਭਵ ਹੈ। ਇਹਨਾਂ ਦਾ ਸੂਫੀਆਂ ਦੀਆਂ ਕੋਮਲ ਭਾਵ-ਨਾਵਾਂ ਨਾਲ ਕੋਈ ਸਬੰਧ ਨਹੀਂ।

ਇਹ ਸਾਧਨ ਉਸ ਧਰਮ ਦੇ ਅਨੁਕੂਲ ਹੋ ਸਕਦੇ ਹਨ, ਜਿਸ ਵਿਚ ਅਰਾਧਨਾ ਘਟ ਤੇ ਆਗਿਆ ਪਾਲਣ ਵਧੇਰੇ ਹੋਵੇ। ਇਸ ਦ੍ਰਿਸ਼ਟੀ ਤੋਂ ਇਹ ਸਾਧਨ ਇਸਲਾਮ ਦੇ ਹੀ ਅਨੁਕੂਲ ਹਨ ਕਿਉਂਕਿ ਇਸਲਾਮ ਦਾ ਕੰਮ ਅਰਾਧਨਾ ਨਹੀਂ; ਅੱਲਾਹ ਦੀ ਆਗਿਆ ਦਾ ਸਿਰਫ ਪ੍ਰਸਾਰ ਜਾਂ ਪ੍ਰਚਾਰ ਹੈ। ਜਿਵੇਂ ਪਿੱਛੇ ਦਸਿਆ ਗਿਆ ਹੈ, ਫਿਰ ਵੀ ਸੂਫੀਆਂ ਨੇ ਇਹਨਾਂ ਨੂੰ ਅਪਣਾਇਆ ਅਤੇ ਉਹਨਾਂ ਨੂੰ ਆਪਣੇ ਪ੍ਰੇਮ-ਮਾਰਗ ਅਨੁਕੂਲ ਢਾਲ ਲਿਆ।

ਇਸਲਾਮ ਵਿਚ, ਇਹਨਾਂ ਚਾਰਾਂ ਚੋਂ ਹੱਜ ਦੀ ਵਿਸ਼ੇਸ਼ ਮਹਿਮਾ ਹੈ। ਹੱਜ ਜੀਵਨ ਵਿਚ ਇਕ ਵਾਰ ਕੀਤਾ ਜਾਂਦਾ ਹੈ। ਹੱਜ ਇਕ ਪ੍ਰਕਾਰ ਦੀ ਬੁਤਪ੍ਰਸਤੀ ਹੀ ਹੈ। ਇਸਲਾਮ, ਕਾਬਾ ਦਾ ਸੰਬੰਧ ਸਿਰਫ ਹੱਜ ਤੀਕ ਹੀ ਨਹੀਂ, ਨਮਾਜ਼ ਤਕ ਹੈ, ਨਮਾਜ਼ ਕਿਉਂਕਿ 'ਕਾਬਾ' ਵੱਲ ਮੂੰਹ ਕਰਕੇ ਪੜ੍ਹੀ ਜਾਂਦੀ ਹੈ।

ਸੂਫੀਆਂ ਨੇ ਇਸ ਹੱਜ ਦਾ ਇੰਨਾਂ ਵਿਆਪਕ ਅਰਥ ਲਿਆ ਕਿ ਉਹਨਾਂ ਮਜ਼ਾਰ, ਦਰਗਾਹ ਆਦਿ ਨੂੰ ਕਾਬਾ ਤੋਂ ਵੀ ਜ਼ਿਆਦਾ ਮਹੱਤਤ ਦਿਤੀ ਅਤੇ ਬਾਰ ਬਾਰ ਦਰਗਾਹ ਦੇ ਦਰਸ਼ਨਾਂ ਦਾ ਰਾਗ ਅਲਾਪਿਆ।

ਬਾਬਾ ਫਰੀਦ ਵਿੱਚ ਹੱਜ ਸੰਬੰਧੀ ਇਸਲਾਮੀ ਤੇ ਸੂਫੀਅਨਾ ਦੋਨੋਂ ਰੰਗ ਪਾਏ ਜਾਂਦੇ ਹਨ, ਬੇਸ਼ਕ ਉਹਨਾਂ ਦੀ ਕਵਿਤਾ ਵਿਚ ਪੀਰ ਪਰੱਸਤੀ ਦਾ ਇਕ ਹੀ ਸ਼ਲੋਕ ਹੈ, ਕਿੰਤੂ

ਪੀਰ ਪਰੱਸਤੀ ਲਈ ਉਹ ਕਾਫੀ ਹੈ। ਉਹ ਆਪਣੇ ਵਿਵਹਾਰਕ ਜੀਵਨ ਵਿਚ ਹੱਜ ਦਾ ਵਿਰੋਧ ਨਹੀਂ ਕਰ ਸਕੇ। ਬੇਸ਼ਕ ਉਹ ਰੱਬ ਦੀ ਥਾਂ ਹਿਰਦੇ ਵਿਚ ਮੰਨ ਕੇ, ਕਾਬਾ ਵਿੱਚ ਰੱਬ ਦੀ ਹੋਂਦ ਮੰਨਣ ਤੋਂ ਮੁਨਕਰ ਜਿਹੇ ਜਾਪਦੇ ਹਨ, ਕਿੰਤੂ ਇਹ ਵਿਰੋਧ ਜੇ ਉਹਨਾਂ ਦੇ ਜੀਵਨ ਨੂੰ ਤੇ ਕਵਿਤਾ ਨੂੰ ਮਿਲਾ ਕੇ ਦੇਖਿਆ ਜਾਵੇ, ਤਾਂ ਖਤਮ ਹੋ ਜਾਂਦਾ ਹੈ। ਇਸ ਤੋਂ ਸ੍ਪੱਸ਼ਟ ਹੈ ਕਿ ਓਹਨਾਂ ਦਾ ਹੱਜ ਪ੍ਰਤੀ ਦ੍ਰਿਸ਼ਟੀ-ਕੋਣ ਇਸਲਾਮੀ ਅਤੇ ਸੂਫੀਆਨਾ ਦੋਨੋਂ ਹੀ ਹਨ। ਇਸ ਦਾ ਕਾਰਣ ਸੰਸਕਾਰ ਹਨ, ਜੋ ਅਪਣੇ ਕੰਮ ਵਿਚ ਬੁਧੀ ਦੀ ਦਖਲ-ਅੰਦਾਜ਼ੀ ਸਹਿਨ ਨਹੀਂ ਕਰਦੇ।

'ਜ਼ਕਾਤ' ਇਸਲਾਮ ਵਿਚ ਇਕ ਲੋਕ-ਭਲਾਈ ਦਾ ਮਾਰਗ ਹੈ, ਕਿੰਤੂ ਇਹ ਲੋਕ-ਭਲਾਈ ਮੁਹੱਮਦੀ ਆਦਤਾਂ ਦੇ ਅਨੁਸਾਰ (ਦਯਾ, ਸੇਵਾ ਨਾ ਹੋ ਕੇ) ਇਕ ਕਿਸਮ ਦਾ ਕਰ ਹੈ ਜੋ ਇਕ ਹਾਕਮ ਪ੍ਰਧਾਨ ਧਰਮ ਦਾ ਸੂਚਕ ਹੈ।

ਸੂਫੀਆਂ ਨੇ ਇਸ ਨੂੰ ਦਯਾ, ਸੇਵਾ, ਪਰਉਪਕਾਰ ਦੇ ਰੂਪ ਵਿਚ ਬਦਲ ਦਿੱਤਾ ਹੈ।

ਬਾਬਾ ਫ਼ਰੀਦ ਦੀ ਕਵਿਤਾ ਵਿਚ ਜੋ ਸੇਵਾ ਭਾਵਨਾ, ਪਰੋਉਪਕਾਰ, ਤਿਆਗ ਦਾ ਵਿਸ਼ੇਸ਼ ਵਰਨਣ ਮਿਲਦਾ ਹੈ, ਉਹ ਜਾਂ ਤੇ ਕਿਸੇ ਸੂਫੀ ਰੰਗਣ ਦਾ ਪ੍ਰਸਾਰ ਕਿਹਾ ਜਾ ਸਕਦਾ ਹੈ ਜਾਂ ਭਾਰਤੀ ਸੰਤ੍ਰਿਤੀ ਦਾ ਪ੍ਰਭਾਵ। ਇਹਨਾਂ ਦੋਨਾਂ ਵਿਚ ਨਿਤਣਾਂ ਕਰਨਾ ਅਸੰਭਵ ਹੋ ਸਕਦਾ ਹੈ ਕਿ ਉਹਨਾਂ ਉਪਰ ਦੋਵਾਂ ਦਾ ਹੀ ਪ੍ਰਭਾਵ ਹੈ।

ਕੁਝ ਵੀ ਹੋਵੇ ਬਾਬਾ ਫ਼ਰੀਦ ਵਿਚ ਇਹ ਸੂਫੀਆਨਾ ਰੰਗ ਭਰਪੂਰ ਮਾਤ੍ਰਾ ਵਿਚ ਪਾਇਆ ਜਾਂਦਾ ਹੈ।

ਇਸਲਾਮ ਦਾ ਤੀਸਰਾ ਸਾਧਨ ਹੈ ਸੋਮ-ਰੋਜ਼ਾ, ਇਕ ਪ੍ਰਕਾਰ ਦਾ ਵਰਤ। ਬਾਬਾ ਫ਼ਰੀਦ ਵਿਚ ਇਸ ਸਾਧਨ ਦੀ ਸਥਾਪਣਾ ਇਸਲਾਮੀ ਢੰਗ ਨਾਲ ਹੋਈ ਕਿ ਸੂਫ਼ੀ ਢੰਗ ਨਾਲ, ਫਰੀਦ ਜੀ ਦੇ ਸ਼ਲੋਕਾਂ ਤੋਂ ਇਸ ਨੂੰ ਸਮਝਣਾ ਅਸੰਭਵ ਹੈ।

ਇਸਲਾਮ ਦਾ ਚੌਥਾ ਸਾਧਨ ਹੈ ਸਲਾਤ—(ਨਮਾਜ਼)। ਇਸ ਵਿਚ ਇਸ ਦਾ ਅਰਥ ਹੈ ਅੱਲਾਹ ਦੀ ਪ੍ਰਸ਼ੰਸਾ। ਸਲਾਤ ਜਿੰਨੀ ਵੇਰ ਜੀ ਚਾਹੇ ਕੀਤਾ ਜਾ ਸਕਦਾ ਹੈ, ਕਿੰਤੂ ਦਿਨ ਵਿਚ ਉਸ ਦਾ ਪੰਜ ਵਾਰ ਕਰਨਾ ਜ਼ਰੂਰੀ ਹੈ।

ਕਿੰਤੂ ਸੂਫ਼ੀਆਂ ਨੇ ਇਸ ਦਾ ਅਰਥ ਪ੍ਰਸ਼ੰਸਾ-ਨਾ ਲੈ ਕੇ ਨਾਮ-ਸੰਕੀਰਤਨ, ਲੋਕ-ਭਲਾਈ ਤੇ ਉਪ-ਪ੍ਰਮਾਤਮਾ ਦਾ ਬ੍ਰਿਹੋਂ ਜਗਾਣਾ ਲਿਆ ਹੈ। ਬਾਬਾ ਫਰੀਦ ਵਿਚ ਵਿਚ ਇਸ ਦੀ ਸਥਾਪਨਾ ਇਸਲਾਮੀ ਦ੍ਰਿਸ਼ਟੀਕੋਣ ਤੋਂ ਹੋਈ ਹੈ। ਬਾਬਾ ਫਰੀਦ ਇਥੇ ਐਸੇ ਇਸਲਾਮੀ ਬਣ ਗਏ ਜਾਪਦੇ ਹਨ ਜਿੰਨਾਂ ਇਸਲਾਮੀ ਸ਼ਾਇਦ ਅੰਤਮ ਰਸੂਲ, ਮੁਹੰਮਦ ਵੀ ਨਾ ਹੋਵੇ। ਫ਼ਰੀਦ ਤੇ ਪੰਜ ਵਾਰ ਦਿਨ ਵਿਚ ਨਮਾਜ਼ ਨਾ ਪੜ੍ਹਨ ਵਾਲੇ ਨੂੰ 'ਕੁੱਤਾ' ਕਹਿ ਦੇਂਦੇ ਹਨ। ਆਦਮ ਜਾਤ ਨੂੰ ਕਿਸੇ ਦੁਰ-ਗੁਣ ਤੋਂ ਬਿਨਾ, ਸਿਰਫ ਨਿਮਾਨ ਨਾ ਪੜ੍ਹਨ ਦੇ ਕਾਰਨ ਕੁੱਤਾ

ਕਹਿਣਾ, ਇਸਲਾਮੀ ਕੱਟੜਤਾ ਨਹੀਂ ਤਾਂ ਹੋਰ ਕੀ ਹੈ. ਇਸ ਨੂੰ ਸੂਫ਼ੀ ਪ੍ਰੇਮ ਤੇ ਜ਼ਹਿਰ ਪਾ ਕੇ ਵੀ ਨਹੀਂ ਕਿਹਾ ਜਾ ਸਕਦਾ ਜਿਵੇਂ

"ਫਰੀਦਾ ਬੇਨਿਵਾਜਾ ਕੁਤਿਆ ਏਹ ਨਾ ਭਲੀ ਰੀਤਿ,
ਕਬਹੀ ਚਲਿ ਨਾ ਆਇਆ, ਪੰਜੇ ਵਖਤ ਮਸੀਤ।

ਜੇ ਕੋਈ ਪਰਚੋਲੀਆ ਫ਼ਰੀਦ ਜੀ ਦੇ ਇਸ ਤੋਂ ਅਗਲੇ ਸ਼ਲੋਕ ਦਾ ਸਹਾਰਾ ਲੈ ਕੇ ਇਸ ਦਾ ਇਹ ਅਰਥ ਕਰੇ ਕਿ ਇਹ ਗੱਲ ਸਿਰਫ਼ ਫ਼ਰੀਦ ਜੀ ਨੇ ਪ੍ਰਮਾਤਮਾ ਦੀ ਭਗਤੀ ਜਾਂ ਅਰਾਧਨਾ ਨੂੰ ਮੁਖ ਰਖ ਕੇ ਕਹੀ ਹੈ ਤਾਂ ਉਸ ਨੂੰ ਇਹ ਸੋਚ ਲੈਣਾ ਚਾਹੀਦਾ ਹੈ ਕਿ ਇਹ ਭਗਤੀ ਹਿਰਦੇ ਵਿਚੋਂ ਕੁਦਰਤੀ ਫੁਟਣ ਵਾਲੀ ਨਾ ਹੋ ਕੇ ਗਾਲ੍ਹਾਂ ਕੱਢ ਕੱਢ ਮੌਤ ਦਾ ਡਰ ਵਿਖਾ ਕੇ ਪੈਦਾ ਕੀਤੀ ਗਈ, ਇਕ ਅਸੁਭਾਵਿਕ ਭਗਤੀ ਹੈ।

ਜੇ ਇਹੀ ਗੱਲ ਹੈ, ਤਾਂ ਵੀ ਇਹ ਬੰਧਨ ਕਿਸੇ ਪ੍ਰੇਮੀ ਲਹਿਰ ਦੇ ਉੱਕਾ ਹੀ ਕੰਮ ਦਾ ਨਹੀਂ, ਫੇਰ ਪਤਾ ਨਹੀਂ ਕਿਉਂਕਿ ਬਾਬਾ ਜੀ ਇਸ ਤੇ ਅਚੇਤ ਜਾਂ ਸੁਚੇਤ ਹੀ, ਆਸ਼ਿਕ ਹੋਏ।

ਸੂਫ਼ੀ-ਮਤ ਵਿਚ ਇਹਨਾਂ ਚਾਰਾਂ ਸਾਧਨਾਂ ਤੋਂ ਇਲਾਵਾ ਹੋਰ ਵੀ, ਸ਼ਰੀਅਤ, ਤਰੀ-ਕਤ, ਮਾਅਰਫ਼ਤ ਤੇ ਹਕੀਕਤ ਚਾਰ ਸਾਧਨਾਂ ਦੀਆਂ ਅਵਸਥਾਵਾਂ ਹਨ, ਇਹਨਾਂ ਵਿਚੋਂ ਪਹਿਲੀਆਂ ਦੋ ਸ਼ਰੀਅਤ ਤੇ ਤਰੀਕਤ-ਕਰਮ ਕਾਂਡ ਪ੍ਰਧਾਨ ਅਵਸਥਾਵਾਂ ਹਨ। ਮਾਅਰ-ਫ਼ਤ ਵਿਚ ਵਿਚ ਗਿਆਨ ਦੀ ਚਿੰਤਨ ਨੂੰ ਪੂਰੀ ਥਾਂ ਪ੍ਰਾਪਤ ਹੈ, ਕਿੰਤੂ ਇਸ ਦਾ ਅਰਥ ਅਮਲ ਨਹੀਂ। ਇਹਨਾਂ ਚਾਰਾਂ ਵਿਚੋਂ ਸਿਰਫ਼ ਹਕੀਕਤ ਹੀ ਅਜੇਹੀ ਅਵਸਥਾ ਹੈ, ਜੋ ਸਾਧਨ ਨਾ ਹੋ ਕੇ, ਉਸ ਪ੍ਰਮਾਤਮਾ ਨਾਲ ਏਕਤਾ ਦੀ ਅਨੁਭੂਤੀ ਦੀ ਭਾਵਾਤਮਿਕ ਅਵਸਥਾ ਹੈ। ਇਹਨਾਂ ਚਾਰਾਂ ਵਿਚੋਂ ਪਹਿਲੀਆਂ ਦੋ ਅਵਸਥਾਵਾਂ ਕਿਸੇ ਪ੍ਰੇਮੀ ਦੇ ਕੰਮ ਦੀਆਂ ਨਹੀਂ, ਇਸੇ ਲਈ ਬੇਸ਼ਰਾਅ ਸੂਫ਼ੀ, ਇਹਨਾਂ ਦਾ ਸਦਾ ਵਿਰੋਧ ਕਰਦੇ ਰਹੇ ਹਨ। ਕਿੰਤੂ ਫ਼ਰੀਦ ਵਿਚ ਬੇਸ਼ਰਾਅ ਸੂਫ਼ੀਆਂ ਦੇ ਉਲਟ, ਪਹਿਲੀਆਂ ਦੋ ਅਵਸਥਾਵਾਂ ਤਾਂ ਹਨ, ਮਾਅਰਫ਼ਤ ਦੀ ਹੋਂਦ ਵੀ ਬਿਰਹੋਂ-ਮਿਲਣ ਵਿਚ ਦੇਖੀ ਜਾ ਸਕਦੀ ਹੈ। ਕਿੰਤੂ ਹਕੀਕਤ ਦਾ ਅਭਾਵ ਹੈ, ਇਸ ਦਾ ਕਾਰਣ ਹੈ ਕਿ ਫ਼ਰੀਦ ਸੂਫ਼ੀਆਂ ਦੀ ਹੱਕ-ਅਵਸਥਾ ਤੋਂ ਬੜਾ ਦੂਰ ਸੀ ਏਸੇ ਕਾਰਣ ਉਹ ਸਦਾ ਆਪਣੇ ਜੀਵਨ ਵਿਚ ਮਸ਼ੂਕ ਹੀ ਬਣਿਆ ਰਿਹਾ, ਬੁਲ੍ਹੇ ਵਾਂਗ ਹੀਰ ਤੋਂ ਰਾਂਝਾ ਨਹੀਂ ਬਣ ਸਕਿਆ। ਫ਼ਰੀਦ ਦੇ ਸੂਫ਼ੀ-ਪਨ ਤੇ ਇਹ ਇਕ ਬਹੁਤ ਵੱਡਾ ਕਲੰਕ ਹੈ। ਸ਼ਰੀਅਤ ਤਰੀਕਤ, ਮਾਅਰਫ਼ਤ ਤੇ ਹਕੀਕਤ ਨੂੰ, ਕਰਮ-ਪੂਰਵਕ, ਕਰਮ ਕਾਂਡ, ਉਪਾਸ਼ਨਾ ਕਾਂਡ ਗਿਆਨ ਕਾਂਡ ਤੇ ਸਿੱਧਾਵਸਥਾ ਕਹਿ ਸਕਦੇ ਹਾਂ। ਭਾਰਤੀ ਭਗਤੀ ਮਾਰਗ ਵਿਚ ਇਹਨਾਂ ਦੀ ਵੰਡ ਜਿਨੀ ਸਪੱਸ਼ਟ ਹੈ, ਸੂਫ਼ੀ ਮਤ ਵਿਚ ਉਨੀ ਨਹੀਂ, ਇਸ ਦਾ ਕਾਰਣ

ਹੈ, ਕਿ ਸੂਫ਼ੀਆਂ ਨੇ, ਪ੍ਰਮਾਤਮਾ ਦੀ ਪ੍ਰਾਪਤੀ ਲਈ ਹਰ ਇਕ ਸਾਧਨ ਮਾਰਗ ਨੂੰ ਬਿਨਾਂ ਸੋਚੇ ਸਮਝੇ ਅਪਨਾ ਲਿਆ ਹੈ। ਇਸੇ ਲਈ ਇਕੋ ਆਦਮੀ ਇਕੋ ਮਾਰਗ ਵਿਚ ਕਰਮ ਕਾਂਡ ਤੋਂ ਸਾਧਕ, ਤੇ, ਸਾਧਕ ਤੋਂ ਗਿਆਨੀ ਤੇ ਗਿਆਨੀ ਤੋਂ ਹੰਸ (ਪ੍ਰਮਾਤਮ) ਬਣ ਗਿਆ।

ਇਸ ਤੋਂ ਅਗੇ ਵਸਾਲ, ਫ਼ਨਾਹ ਤੇ ਹੱਕ ਦਾ ਵਿਵੇਚਨ ਕਰਨਾ ਵਿਅਰਥ ਹੈ ਕਿਉਂਕਿ ਫ਼ਰੀਦ ਵਿਚ ਇਹਨਾਂ ਅਵਸਥਾਵਾਂ ਵਿਚੋਂ ਕੋਈ ਅਵਸਥਾ ਦਿਖਾਈ ਨਹੀਂ ਦੇਂਦੀ। ਫੇਰ ਵੀ ਸੂਫ਼ੀਆਂ ਵਿਚ ਤੌਬਾ, ਜ਼ਹਿਦ, ਸਬਰ, ਸ਼ਕਰ, ਰਜ਼ਾ, ਖ਼ੌਫ਼, ਤਵੱਕੁਲ, ਜ਼ਿਕਰ ਤੇ ਮੁਹੱਬਤ ਦੀ ਕਰਮ-ਪੂਰਵਕ ਸਾਧਨਾ ਕੀਤੀ ਜਾਂਦੀ ਹੈ ਇਹਨਾਂ ਵਿਚੋਂ ਫ਼ਰੀਦ ਵਿਚ ਕੁਝ ਕੁ ਸਾਧਨ-ਅੰਗ ਜ਼ਰੂਰ ਪਾਏ ਜਾਂਦੇ ਹਨ। ਕਿੰਤੂ ਇਹ ਸਭ ਸਾਧਾਰਨ ਰੂਪ ਵਿਚ ਹਨ, ਸਿਧਾਂਤਕ ਰੂਪ ਵਿਚ ਨਹੀਂ, ਇਹਨਾਂ ਤੋਂ ਫ਼ਰੀਦ ਦੇ ਸੂਫ਼ੀ ਪਨ ਦਾ ਪਤਾ ਕਰਨਾ, ਸੂਫ਼ੀ ਪਨ ਨਾਲ ਧ੍ਰੋਹ ਕਰਨਾ ਹੈ, ਕਿਉਂਕਿ ਪਤਾ ਨਹੀਂ ਇਹ ਫ਼ਰੀਦ ਵਿਚ ਸੂਫ਼ੀ ਮਤ ਦੇ ਪ੍ਰਭਾਵ ਦੇ ਕਾਰਨ ਆਏ ਹਨ ਜਾਂ ਭਗਤੀ ਪ੍ਰਭਾਵ ਦੇ ਕਾਰਨ।

ਸੂਫ਼ੀ ਮਤ ਵਿਚ ਸਭ ਤੋਂ ਪ੍ਰਧਾਨ ਸਾਧਨ ਪ੍ਰੇਮ ਹੈ, ਪ੍ਰੇਮ ਦੀ ਮਸਤੀ ਲਈ ਦੇਸ਼ ਕਾਲ ਦੇ ਅਨੁਸਾਰ ਸ਼ਰਾਬ ਦੀ ਵਰਤੋਂ ਵੀ ਗੈਰ-ਸੂਫ਼ੀਆਨਾ ਨਹੀਂ, ਕਿੰਤੂ ਫ਼ਰੀਦ ਵਿਚ ਭਾਰਤੀ ਭਗਤਾਂ ਦਾ ਪ੍ਰਭਾਵ ਹੋਣ ਕਾਰਣ, ਸ਼ਰਾਬ ਦੀ ਚਰਚਾ ਨਹੀਂ, ਭਾਰਤੀ ਭਗਤੀ ਮਾਰਗ ਵਿਚ ਸ਼ਰਾਬ ਦਾ ਪ੍ਰਵੇਸ਼ ਮਨ੍ਹਾ ਹੈ, ਸੁਰਗੀ ਜੀਉੜੇ, ਚਾਹੇ ਸੋਮਰਸ (ਅੰਗੂਰਾਂ ਦੀ ਸ਼ਰਾਬ) ਦਾ ਕਿੰਨਾ ਵੀ ਪਾਨ ਕਰਨ, ਕੋਈ ਧਾਰਮਿਕ ਪਾਬੰਦੀ ਨਹੀਂ। ਕਿਉਂਕਿ :

"ਸਮਰਥਨ ਕੋ ਨਹੀਂ ਦੋਸ਼ ਗੁਸਾਂਈ।"

ਉਪਰਲੇ ਵਿਸ਼ਲੇਸ਼ਨ ਤੋਂ ਸਪੱਸ਼ਟ ਹੈ ਕਿ ਬਾਬਾ ਫ਼ਰੀਦ ਨਿਰੋਲ ਸੂਫ਼ੀ ਨਾ ਹੋ ਕੇ ਇਕ ਇਸਲਾਮੀ ਸੂਫ਼ੀ ਹੈ। ਬਾਬੇ ਫ਼ਰੀਦ ਨੂੰ ਇਸਲਾਮੀ ਜਾਂ ਸੂਫ਼ੀ ਮਤ ਇਹਨਾਂ ਦੋਵਾਂ ਵਿਚੋਂ ਕਿਸੇ ਇਕ ਸ਼੍ਰੇਣੀ ਵਿਚ ਰੱਖਣਾ ਸਿਧਾਂਤਕ ਦ੍ਰਿਸ਼ਟੀ ਤੋਂ, ਗਲਤ ਹੈ ਅਤੇ ਇਹ ਕਹਿਣਾ ਯੋਗ ਹੋਵੇਗਾ ਕਿ ਉਹ ਇਕ ਭੁਲਿਆਂ ਭਟਕਿਆਂ ਦੇ ਬੇੜੀਆਂ ਦਾ ਸਵਾਰ ਸੀ।

# ਫ਼ਰੀਦ ਤੇ ਸੂਫ਼ੀ ਮਤ

ਪੰਜਾਬ ਵਿੱਚ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਨਾਥ ਜੋਗੀਆਂ ਦੇ ਪਰਭਾਵ ਨੂੰ ਹਿੰਦੂ ਮਨਾਂ ਤੋਂ ਦੂਰ ਕਰਕੇ ਤਸੱਵਫ਼ ਦੀ ਪਾਨ ਚਾੜ੍ਹਨ ਤੇ ਹਿੰਦੂਆਂ ਨੂੰ ਮੁਸਲ-ਮਾਨ ਬਣਾਨ ਵਾਲੇ ਫ਼ਰੀਦ ਜੀ ਤੇ ਇਨ੍ਹਾਂ ਤੋਂ ਪਹਿਲਾਂ ਪੰਜਾਬ ਵਿੱਚ ਆਏ ਹੋਰ ਸੂਫ਼ੀ ਫ਼ਕੀਰ ਹੀ ਸਨ।

ਇਸਲਾਮੀ ਤਸੱਵਫ਼ ਦੇ ਇਤਿਹਾਸ ਉਤੇ ਨਜ਼ਰ ਮਾਰੀਏ ਤਾਂ ਆਰੰਭ ਤੋਂ ਲੈ ਕੇ ਉਨਤੀ ਦੀ ਆਖਰੀ ਮੰਜ਼ਲ ਤਕ ਪਹੁੰਚਣ ਲਈ ਇਸ ਨੂੰ ਵੀ ਤਿੰਨ ਪੜਾਵਾਂ ਵਿੱਚ ਦੀ ਲੰਘਣਾ ਪਿਆ।

ਇਸ ਵਿੱਚ ਤਾਂ ਕੋਈ ਸ਼ੱਕ ਨਹੀਂ ਕਿ ਇਸਲਾਮੀ ਤਸੱਵਫ਼ ਦੀ ਬੁਨਿਆਦ ਕੁਰਾਨ, ਹਦੀਸ, ਸ਼ਰੀਅਤ, ਹਜ਼ਰਤ ਮੁਹੰਮਦ ਦੀ ਪਵਿੱਤਰ ਜ਼ਾਤ ਤੇ ਮੁਸਲਮਾਨ ਸੂਫ਼ੀਆਂ ਦੀਆਂ ਰਵਾਇਤ ਤੇ ਰਖੀ ਗਈ। ਇਸਲਾਮ ਦਾ ਇਕ ਜ਼ਾਹਰ ਹੈ ਅਤੇ ਇਕ ਬਾਤਨ। ਜ਼ਾਹਰ ਦੀ ਰਾਖੀ ਫ਼ੁਕਹਾ (ਸ਼ਰ੍ਹਾ ਦੇ ਗਿਆਨੀ), ਮਹੱਦਸੀਨ (ਹਦੀਸ, ਰਸੂਲ ਦੇ ਆਖੇ ਤੇ ਕੀਤੇ ਦੀ ਵਿਆਖਿਆ ਕਰਨ ਵਾਲੇ) ਤੇ ਗਾਜ਼ੀਆਂ ਨੇ ਆਪਣੇ ਜ਼ੁਮੇ ਲਈ ਬਾਤਨ ਦੀ ਹਿਫ਼ਾਜ਼ਤ ਤੇ ਪਰਚਾਰਨ ਦਾ ਕੰਮ ਇਨ੍ਹਾਂ ਰੱਬ ਨੂੰ ਪਹੁੰਚੇ ਹੋਏ ਸੂਫ਼ੀਆਂ ਦੇ ਸਪੁਰਦ ਹੋਇਆ. ਹਜ਼ਰਤ ਮੁਹੰਮਦ ਤੇ ਉਨ੍ਹਾਂ ਦੇ ਚਾਰ-ਯਾਰਾਂ ਦੇ ਸਮਿਆਂ ਵਿਚ ਤੇ ਕੁਝ ਸਦੀਆਂ ਪਿਛੋਂ ਤਕ ਵੀ ਇਨ੍ਹਾਂ ਦਾ ਧਿਆਨ ਜ਼ਾਹਰਾ ਸ਼ਰ੍ਹਾ ਵਲ ਸੀ। ਨਮਾਜ਼, ਰੋਜ਼ਾ, ਸਦਕਾ (ਰੱਬ ਦੇ ਨਾਉਂ ਤੇ ਖੈਰ ਦੇਣੀ), ਜ਼ਿਕਰ, ਤਲਾਵਤ (ਕੁਰਾਨ ਦਾ ਪਾਠ), ਹੱਜ ਤੇ ਜਹਾਦ ਉਤੇ ਅਮਲ ਕਰਨਾ ਸੀ। ਇਸ ਵੇਲੇ ਨਾ ਕਿਸੇ ਨੂੰ ਹਾਲ ਪੈਂਦੇ, ਨਾ ਕੋਈ ਵਜਦ ਵਿੱਚ ਆਉਂਦਾ ਨਾ ਕਪੜੇ ਫਾੜਦਾ ਤੇ ਨਾ ਹੀ ਸ਼ਰ੍ਹਾ ਦੇ ਉਲਟ ਕੋਈ ਸ਼ਬਦ ਜ਼ਬਾਨ ਤੇ ਲਿਆਉਂਦਾ। ਜੱਨਤ ਦੀ ਆਸ ਰਖਦੇ ਸਨ, ਦੋਜ਼ਕ ਤੋਂ ਡਰਦੇ ਸਨ।

ਜੁਨੈਦ ਦੇ ਸਮੇਂ ਵਿਚ ਜਾਂ ਥੋੜਾ ਚਿਰ ਪਹਿਲਾਂ ਸਾਧਾਰਣ-ਪੁਰਸ਼ ਤਾਂ ਭਾਵੇਂ ਰੋਜ਼ੇ ਪੂਜਾ ਪਾਠ ਵਿਚ ਹੀ ਲਗੇ ਰਹੇ ਪਰ ਉਨ੍ਹਾਂ ਵਿਚੋਂ ਵਿਸ਼ਿਸ਼ਟ-ਪੁਰਸ਼ਾਂ ਨੇ ਮੁਜਾਹਦੇ, ਤਪੱਸਿਆ ਜ਼ਿਕਰ ਆਦਿਕ ਵਿਚ ਬੜੀ ਪਰਵੀਨਤਾ ਹਾਸਲ ਕਰ ਲਈ ਤੇ ਦੁਨੀਆਂ ਨੂੰ ਵੀ ਤਿਆਗ ਦਿਤਾ। ਇਉਂ ਕਰਨ ਨਾਲ ਉਨ੍ਹਾਂ ਦੇ ਦਿਲਾਂ ਵਿੱਚ ਇਕ ਖ਼ਾਸ ਕੈਫ਼ੀਅਤ ਪੈਦਾ ਹੋ ਗਈ

ਤੇ ਉਨ੍ਹਾਂ ਦਰਵੇਸ਼ਾਂ ਨੂੰ ਰੱਬੀ ਨੂਰ ਦੇ ਝਲਕੇ ਪੈਣ ਤੇ ਗਸ਼ੀ ਆਦਿਕ ਤਾਰੀ ਹੋਣ ਲੱਗੀ। ਸਮਾਅ ਨਾਲ ਪਿਆਰ, ਹਾਲ ਪੈਣੇ, ਕਪੜੇ ਫਾੜਨੇ ਵਜਦ ਵਿਚ ਆਉਣਾ-ਇਸ ਸਮੇਂ ਦੇ ਸੂਫੀਆਂ ਦੀਆਂ ਨਿਸ਼ਾਨੀਆਂ ਸਨ। ਇਹ ਦਰਵੇਸ਼ ਜੰਗਲਾਂ ਪਹਾੜਾਂ ਵਿਚ ਵਿਚਰਦੇ, ਘਾਸ ਫੂਸ ਖਾ ਕੇ ਗੁਜ਼ਾਰਾ ਕਰ ਲੈਂਦੇ, ਸਰੀਰ ਤੇ ਗੋਦੜੀ ਪਹਿਨਦੇ, ਨਫ਼ਸ ਨਾਲ ਘੋਲ ਕਰਦੇ। ਇਨ੍ਹਾਂ ਦੀ ਇਕ ਖਾਸ ਵਿਸ਼ੇਸ਼ਤਾ ਇਹ ਸੀ ਕਿ ਰੱਬ ਦੀ ਭਗਤੀ ਕੇਵਲ ਇਸ਼ਕ ਕਾਰਣ ਕਰਦੇ ਨਾ ਕਿ ਜੰਨਤ ਦੀ ਆਸ ਜਾਂ ਦੋਜ਼ਖ ਦੇ ਡਰ ਕਾਰਣ। ਅਬੂ-ਸਈਦ-ਅਬੂ-ਉਲਖੈਰ ਅਤੇ ਅਬੂ-ਅਲਹਸਨ ਖਰਕਾਨੀ ਦੇ ਸਮੇਂ ਵਿਚ ਇਕ ਹੋਰ ਸੂਰਤ ਸੂਫੀਆਂ ਨੇ ਬਦਲੀ। ਅਤੀ ਵਿਸ਼ਿਸ਼ਟ ਸੂਫੀਆਂ ਉਤੇ ਇਸ ਜ਼ਾਤ ਵਿਚ ਜਿਸ ਉਤੇ ਸਾਰੀਆਂ ਚੀਜ਼ਾਂ ਆਸਰਤ ਹਨ, ਫ਼ਨਾਂ ਤੇ ਇਜ਼ਮਹਲਾਲ ਅਭੇਦ ਹੋਣ ਦੀ ਕੈਫੀਅਤ ਤਾਰੀ ਹੋ ਗਈ। ਮਜਾਹਦੇ ਤੇ ਰਿਆਜ਼ਤਾਂ ਨੂੰ ਛਡ ਕੇ ਇਨ੍ਹਾਂ ਦੇ ਪੂਰੇ ਯਤਨ ਫ਼ਨਾਂ ਦੀ ਹਾਲਤ ਪੈਦਾ ਕਰਨ ਵਿਚ ਹੁੰਦੇ।

ਸੰਖੇਪ ਵਿੱਚ ਕਹਿਆ ਜਾ ਸਕਦਾ ਹੈ ਕਿ ਇਸਲਾਮ ਦੀ ਪਹਿਲੀ ਸਦੀ ਵਿਚ ਤਸੱਵਫ਼ ਕਰਮ-ਅਨੁਸ਼ਠਾਨ ਸੀ। ਉਸ ਸਮੇਂ ਨਾ ਹੀ ਇਸ ਦਾ ਨਾਮ ਤਸੱਵਫ਼ ਸੀ ਨਾ ਇਸ ਨੂੰ ਧਾਰਨ ਵਾਲੇ ਸੂਫੀ ਕਹਾਉਂਦੇ ਸਨ। ਉਪਰੰਤ ਦੂਜੀ ਸਦੀ ਹਿਜਰੀ ਵਿਚ ਇਸ ਫਿਰਕੇ ਦਾ ਨਾਉਂ ਸੂਫ਼ੀ ਪੈ ਗਿਆ ਅਤੇ ਮਜਾਹਦੇ ਦੇ ਖਾਸ ਖਾਸ ਤਰੀਕੇ ਵਰਤੋਂ ਵਿਚ ਆਏ। ਆਖਰ ਤੇ ਜਦੋਂ ਇਲਮ ਤੇ ਅਮਲ ਦੇ ਸੋਤੇ ਇਸ ਕੌਮ ਵਿਚ ਸੁੱਕਣ ਲਗੇ ਤਾਂ ਤਸੱਵਫ਼ ਕੇਵਲ ਅੰਧ-ਵਿਸ਼ਵਾਸ ਬਣ ਕੇ ਰਹਿ ਗਿਆ ਤੇ ਸੂਫ਼ੀ ਦਰਵੇਸ਼ਾਂ ਦੀ ਅਸਲ ਹਾਲਤ ਉਤੇ ਫ਼ਰੀਦ ਜੀ ਦੇ ਇਹ ਸ਼ਲੋਕ ਠੀਕ ਢੁਕਣ ਲਗੇ—

> ਫ਼ਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ।
> ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ। ੫੦।

ਜਾਂ

> ਫ਼ਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ।
> ਗੁਨਹੀ ਭਰਿਆ ਮੈਂ ਫਿਰਾ ਲੋਕੁ ਕਹੈ ਦਰਵੇਸੁ।੬੧।

ਫ਼ਰੀਦ ਉੱਦੀਨ ਗੰਜ ਸ਼ਕਰ ਨੂੰ ਅਸੀਂ ਉਸ ਪਤਾ ਦਾ ਸੂਫ਼ੀ ਕਹਿ ਸਕਦੇ ਹਾਂ ਜਦੋਂ ਸੂਫ਼ੀ ਦੁਨਿਆਵੀ ਪਦਾਰਥਾਂ ਤੇ ਮਾਲ ਤੋਂ ਬੇਸ਼ਕ ਨਫ਼ਰਤ ਕਰਦੇ ਸਨ ਪਰ ਜਹਾਦ ਕਰਨੇ, ਤਬਲੀਗ ਅਥਵਾ ਇਸਲਾਮ ਫੈਲਾਉਣਾ ਉਨ੍ਹਾਂ ਦੇ ਜੀਵਨ ਦਾ ਮੰਤਵ ਸੀ। ਸਰਕਾਰੀ ਮਸ਼ੀਨਰੀ ਦੇ ਥੰਮ ਆਲਮ ਅਦਲ ਕਰਨ ਵਾਲੇ ਸਨ ਪਰ ਸੂਫ਼ੀਆਂ ਦਾ ਦਰਜਾ ਉਨ੍ਹਾਂ ਨਾਲੋਂ ਵੀ ਮੁਮਤਾਜ਼ ਸਮਝਿਆ ਜਾਂਦਾ ਸੀ। ਸੂਫ਼ੀ ਸਰਕਾਰੋਂ ਮਿਲੀਆਂ ਪਦਵੀਆਂ ਤੇ ਜਾਗੀਰਾਂ

ਨਹੀਂ ਲੈਂਦੇ ਸਨ, ਪਰ ਉਹ ਸਿਪਾਹੀ ਤੋਂ ਲੈ ਕੇ ਬਾਦਸ਼ਾਹ ਤਕ ਦੇ ਕਿਰਦਾਰ ਤੇ ਕੜੀ ਨਿਗਾਹ ਰਖਦੇ ਤੇ ਵਰਜਦੇ। ਫਰੀਦ ਜੀ ਤੋਂ ਬਿਨਾਂ ਹਜ਼ਰਤ ਖਵਾਜਾ ਮੁਅੱਈਉਦੀਨ ਚਿਸ਼ਤੀ, ਹਜ਼ਰਤ ਖਵਾਜਾ ਕੁਤਬਉਦੀਨ ਬਖ਼ਤਿਆਰ ਕਾਕੀ, ਹਜ਼ਰਤ ਸ਼ੇਖ ਬਹਾਉਦੀਨ ਜ਼ਕਰੀਆ ਸੁਹਰਾਵਰਦੀ, ਹਜ਼ਰਤ ਖਵਾਜਾ ਨਜ਼ਾਮਉਦੀਨ ਔਲੀਆ, ਖ਼ਿਸੇ ਉਤਮ ਪਣ ਦੇ ਸੂਫ਼ੀ ਹਨ :

ਅਸਲ ਵਿਚ ਤਾਂ ਹਿੰਦੁਸਤਾਨ ਵਿਚ ਇਸਲਾਮ ਫੈਲਾਉਣ ਦੇ ਆਗੂ ਵਿਹ ਸੂਫ਼ੀ ਹੀ ਸਨ। ਰਈਅਤ ਦੀ ਜ਼ਿਹਨੀਅਤ ਨੂੰ ਸਹੀ ਤੌਰ ਤੇ ਸਮਝਣਾ ਅਤੇ ਉਸ ਨੂੰ ਇਸ ਤਰ੍ਹਾਂ ਢਾਲਣਾ ਕਿ ਇਸਲਾਮ ਉਨ੍ਹਾਂ ਨੂੰ ਓਪਰਾ ਨਾ ਜਾਪੇ, ਇਸ ਦੀ ਲੋੜ ਸੀ, ਵਿਹ ਕੰਮ ਇਨ੍ਹਾਂ ਸੂਫ਼ੀਆ ਨੇ ਕੀਤਾ।

ਅਠਾਰਾਂ ਸਾਲ ਦੀ ਉਮਰ ਵਿਚ ਸ਼ੇਖ ਫ਼ਰੀਦ ਨੇ ਹਜ਼ਰਤ ਬਖਤਿਆਰ ਕਾਕੀ ਦੇ ਹਥੋਂ ਬੈਤ ਲਈ ਅਤੇ ਅਪਣੇ ਮੁਰਸ਼ਦ ਤੋਂ ਹੋਰ ਤਾਲੀਮ ਹਾਸਲ ਕਰਨ ਦੀ ਪਰੇਰਣਾ ਲੈ ਕੇ, ਗਜ਼ਨੀ ਬਗ਼ਦਾਦ, ਸੀਸਤਾਨ ਤੇ ਬਦਖ਼ਸ਼ਾਂ ਆਦਿਕ ਵਿੱਚ ਜ਼ਾਹਰੀ ਤੇ ਬਾਤਨੀ ਤਾਲੀਮ ਹਾਸਲ ਕਰਨ ਲਈ ਸਿਹਾਅਤ ਕੀਤੀ। ਹਜ਼ਰਤ ਸ਼ੇਖ ਸ਼ਹਾਬਉਦੀਨ ਸੁਹਰਾ ਵਰਦੀ ਦਾ ਆਪ ਉਤੇ ਖਾਸ ਅਸਰ ਪਿਆ। ਯਾਤਰਾ ਕਰਦੇ ਫਰੀਦ ਜੀ ਨੇ ਖਵਾਜਾ ਅਜਲ ਸੰਜਰੀ, ਹਜ਼ਰਤ ਜੁਨੈਦ ਬਗ਼ਦਾਦੀ ਦੇ ਵਾਰਸਾ (ਬਗਦਾਦ), ਸ਼ੇਖ ਸੈਫਉਦੀਨ ਬਾਖਰਜ਼ੀ (ਬੁਖਾਰਾ), ਅਮਾਮ ਹਦਾਵੀ (ਗਜ਼ਨੀ), ਸ਼ੇਖ ਅਬਦੁਲਵਾਹਦ, ਹਜ਼ਰਤ ਜ਼ੁਨਨੈਨ ਮਿਸਰੀ (ਬਦਖਸ਼ਾਂ), ਆਦਿਕ ਤੇ ਹੋਰ ਅਨੇਕ ਸੂਫ਼ੀਆਂ ਦੀ ਸੰਗਤ ਤੋਂ ਲਾਭ ਉਠਾਇਆ। ਇਨ੍ਹਾਂ ਸੂਫ਼ੀਆਂ ਦਾ ਸ਼ਰੀਅਤ ਦੇ ਅਸੂਲਾਂ, ਨਮਾਜ਼, ਰੋਜ਼ੇ ਆਦਿਕ ਦੀ ਪਾਬੰਦੀ, ਆਖ਼ਰਤ ਨੂੰ ਦੁਨੀਆ ਤੇ ਤਰਜੀਹ ਦੇਣੀ, ਦਰਵੇਸ਼ੀ, ਜ਼ਿਕਰ ਵਿਚ ਦਿਨ ਰਾਤ ਲੱਗੇ ਰਹਿਣਾ, ਈਮਾਨ ਦਰੁਸਤ ਰਖਣਾ, ਕੰਮਲੀ ਓੜ੍ਹਨਾ ਆਦਿਕ ਦਾ ਅਸਰ ਆਪ ਉਤੇ ਖਾਸ ਤੌਰ ਤੇ ਪਿਆ। ਰਿਆਜ਼ਤ ਬੰਦਗੀ ਤੇ ਮੁਜਾਹਦੇ ਵਿੱਚ ਲਗੇ ਰਹਿਣ ਕਰਕੇ ਫ਼ਰੀਦ ਜੀ ਇੰਨੇਂ ਕਮਜ਼ੋਰ ਹੋ ਗਏ ਸਨ ਕਿ ਜਦ ਖਵਾਜਾ ਮੁਅੱਈਨਉਦੀਨ ਚਿਸ਼ਤੀ ਫ਼ਰੀਦ ਜੀ ਨੂੰ ਮਿਲਣ ਇਨ੍ਹਾਂ ਦੇ ਹੁਜਰੇ ਵਿਚ ਗਏ ਤਾਂ ਕਮਜ਼ੋਰੀ ਕਾਰਣ ਫ਼ਰੀਦ ਜੀ ਤੋਂ ਸਤਿਕਾਰ ਲਈ ਉਠ ਕੇ ਵੀ ਖੜ੍ਹਾ ਨਾ ਹੋਇਆ ਗਿਆ।

ਹਮੇਸ਼ਾਂ ਰੋਜ਼ਾ ਰਖਦੇ, ਰੱਬੀ ਖ਼ੌਫ ਤੋਂ ਹਮੇਸ਼ਾਂ ਡਰਦੇ ਰਹਿੰਦੇ। ਮੁਰੀਦਾਂ ਦੀਆਂ ਮਜਲਸਾਂ ਵਿਚ ਗੱਲ ਗੱਲ ਤੇ ਰੋਂਦੇ ਅਤੇ ਕਈ ਵਾਰ ਤਾਂ ਇਹ ਸ਼ਿਅਰ ਪੜ੍ਹਦੇ ਹਾਇ-ਹਾਇ ਕਰਦੇ ਧਾਹਾਂ ਮਾਰਦੇ ਬੇਹੋਸ਼ ਹੋ ਜਾਂਦੇ :

ਦਰ ਕੂਏ ਆਸ਼ਕਾਂ ਚੁਨਾਂ ਜਾਂ ਬਦਿਹੰਦ
ਕਿ ਆਂਜਾ ਮਲਕ ਅਲਮੌਤ ਨਗੁੰਜਦ ਹਰਗਿਜ਼।

ਬੇਚੈਨ ਹੋਕੇ ਕਈ ਵਾਰ ਲੱਗ ਪੈਂਦੇ, ਬੇਹੋਸ਼ ਹੋ ਜਾਂਦੇ, ਨਮਾਜ਼ ਦਾ ਵੇਲਾ ਹੁੰਦਾ ਸੁਰਤ ਵਿਚ ਆ ਜਾਂਦ, ਨਮਾਜ਼ ਪੜ੍ਹ ਕੇ ਫੇਰ ਬੇਹੋਸ਼ ਹੋ ਜਾਂਦੇ।

ਤਸਵਫ ਬਾਰੇ ਫ਼ਰੀਦ ਜੀ ਦੇ ਵਿਚਾਰ ਸਾਹਿਤੁ ਹਾਹਤੁ ਉਲ ਕਲੂਲ ਤੇ ਸੈਰ-ਉਲ ਔਲੀਆਂ ਵਿੱਚ ਮਿਲਦੇ ਹਨ, ਜਿਨ੍ਹਾਂ ਦਾ ਪੰਜਾਬੀ ਰੂਪ ਗੁਰੂ ਗ੍ਰੰਥ ਸਾਹਿਬ ਵਿੱਚ ਫਰੀਦ ਜੀ ਦੇ ਸ਼ਲੋਕ ਹਨ।

**ਫਕਰ ਤੇ ਫਾਕਾ**—ਸਾਰੀ ਜ਼ਿੰਦਗੀ ਫ਼ਕੀਰਾਨਾ ਤੰਗ-ਦਸਤੀ ਤੇ ਦਰਵੇਸ਼ਾਨਾ ਬੇਪਰਵਾਹੀ ਵਿਚ ਗੁਜ਼ਾਰੀ। ਪੁਸ਼ਾਕ ਤੇ ਖੁਰਾਕ ਵਿਚ ਬੜੀ ਬੜੀ ਬੇਨਿਆਜ਼ੀ ਵਰਤਦੇ ਸਨ। ਸਰੀਰ ਉਤੇ ਕਪੜੇ ਫਟ ਜਾਂਦੇ ਤਾਂ ਵੀ ਨਾ ਲਾਹੁੰਦੇ। ਜਿਸ ਕੰਬਲ ਤੇ ਦਿਨੇ ਬੈਠਦੇ ਰਾਤੀਂ ਉਸੇ ਦਾ ਬਿਸਤਰਾ ਬਣਾ ਲੈਂਦੇ। ਘਰ ਵਿਚ ਆਮ ਭੁੱਖ-ਦਾਸ ਰਹਿੰਦਾ। ਉਧਾਰ ਲੈਣ ਦੇ ਸਖਤ ਵਿਰੁਧ ਸਨ, ਸਗੋਂ, ਕਰਜ਼ਾ ਲੈ ਕੇ ਖਾਣਾ ਖਾਣ ਨਾਲੋਂ ਭੁੱਖੇ ਮਰਨ ਨੂੰ ਤਰਜੀਹ ਦਿੰਦੇ ਸਨ :

> ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥ (੧੦੩)
> ਫ਼ਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ।
> ਜਿਨਾ ਖਾਧੀ ਚੋਪੜੀ ਘਣੇ ਸਹਿਨਿਗੇ ਦੁਖ। (੨੮)

**ਇਸਤਗਨਾ**—ਬੇਨਿਆਜ਼ ਤੇ ਬੇਪਰਵਾਹ ਰਹਿਣਾ ਸੂਫ਼ੀ ਦਾ ਵਸਫ ਹੈ। ਬੇਸ਼ਕ ਹਮੇਸ਼ਾ ਗਰੀਬੀ ਤੇ ਤੰਗਦਸਤੀ ਵਿਚ ਰਹੇ ਪਰ ਆਪਣੇ ਮੁਰਸ਼ਦ ਖਵਾਜਾ ਕੁਤਬਉੱਦੀਨ ਬਖ਼ਤਿਆਰ ਕਾਕੀ ਵਾਂਗ ਦੁਨੀਆਂ ਦੇ ਮਾਲ—ਦੌਲਤ ਤੋਂ ਬੇਨਿਆਜ਼ ਹੀ ਰਹੇ। ਸੁਲਤਾਨ ਨਾਸਰਉਦੀਨ ਨੇ ਕੁਝ ਪਿੰਡ ਦੇਣੇ ਚਾਹੇ ਤਾਂ ਨਾਂਹ ਕਰ ਦਿੱਤੀ ਤੇ ਕਹਿਣ ਲੱਗੇ ਉਨ੍ਹਾਂ ਨੂੰ ਦਿਉ ਜਿਨ੍ਹਾਂ ਨੂੰ ਇਨ੍ਹਾਂ ਦੀ ਲੋੜ ਹੈ। ਸਾਡੇ ਵਡੇਰਿਆਂ ਦੀ ਇਹ ਰਸਮ ਨਹੀਂ। ਇਵੇਂ ਹੀ ਅਜੋਧਨ ਦੇ ਵਾਲੀ ਨੇ ਕੁਝ ਪਿੰਡ ਤੇ ਰਕਮ ਦੇਣੀ ਚਾਹੀ ਤਾਂ ਆਖਣ ਲਗੇ ਕਿ ਜੇਕਰ ਮੈਂ ਇਹ ਲੈ ਲਵਾਂ ਤਾਂ ਲੋਕ ਮੈਨੂੰ ਦਰਵੇਸ਼ ਨਹੀਂ ਆਖਣਗੇ, ਮਾਲਦਾਰ ਕਹਿਣਗੇ ਅਤੇ ਦਰਵੇਸ਼ ਦੇਹ-ਦਾਰ (ਪਿੰਡਾਂਵਾਲਾ) ਮੇਰਾ ਲਕਬ ਹੋ ਜਾਏਗਾ। ਕਦੇ ਜੇ ਕਿਸੇ ਤੋਂ ਕੁਝ ਲੈ ਵੀ ਲੈਂਦੇ ਤਾਂ ਰੱਬ ਦੇ ਨਾਉਂ ਤੇ ਵੰਡ ਦਿੰਦੇ। ਆਪਣੇ ਪੈਰੋਕਾਰਾਂ ਨੂੰ ਵੀ ਹਾਕਮਾਂ ਅਤੇ ਮਾਲਦਾਰਾਂ ਤੋਂ ਦੂਰ ਰਖਦੇ ਅਤੇ ਉਨ੍ਹਾਂ ਨੂੰ ਕਿਸੇ ਕਿਸਮ ਦਾ ਲਾਭ ਪਰਾਪਤ ਨਾ ਕਰਨ ਦੀ ਪਰੇਰਣਾ ਕਰਦੇ, ਅਤੇ ਹਰ ਸਮੇਂ ਇਸ ਦੁਨੀਆਂ ਨਾਲ ਚਿੱਤ ਨਾ ਲਾਉਣ ਦੀ ਸਿਖਿਆ ਦਿੰਦੇ :

> ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ। (੫੭)

— — — —

ਫਰੀਦਾ ਮੰਡਪ ਮਾਲੁ ਨ ਲਾਇ.........(੫੮)

— — — —

ਜਾ — — — —

ਫਰੀਦਾ ਕੋਠੇ ਮੰਡਪ ਮਾੜੀਆ ਉਸਾਰਦੇ ਭੀ ਗਏ

ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ । (੪੬)

**ਦਰਵੇਸ਼ੀ:**—ਫਰੀਦ ਜੀ ਪੱਕੇ ਸੂਫ਼ੀਆਂ ਵਾਂਗ ਦਰਵੇਸ਼ ਬਣ ਰਹੇ । ਅਸਲ ਦਰਵੇਸ਼ ਬਾਰੇ ਲਿਖਦੇ ਹਨ ਕਿ ਦਰਵੇਸ਼ ਦੀ ਸਿਫ਼ਤ ਰੱਬ ਦੇ ਬੰਦਿਆਂ ਦੇ ਐਬ ਕੱਜਣੇ ਤੇ ਖ਼ੁਦ ਫ਼ਰਾਮੋਸ਼ੀ ਹੈ । ਦਰਵੇਸ਼ ਨੂੰ ਚਾਹੀਦਾ ਹੈ ਕਿ ਆਪਣੀਆਂ ਅੱਖਾਂ ਨੂੰ ਬੰਦ ਕਰ ਲਵੇ ਤਾਂ ਜੋ ਰੱਬ ਦੇ ਬੰਦਿਆਂ ਦੇ ਐਬ ਨਾ ਦੇਖ ਸਕੇ । ਕੰਨਾਂ ਨੂੰ ਬੋਲਾ ਕਰ ਲਵੇ ਤਾਂ ਜੋ ਗੱਲਾਂ ਸੁਣਨ ਲਾਇਕ ਨਹੀ, ਉਹ ਨਾ ਸੁਣੇ, ਜ਼ਬਾਨ ਨੂੰ ਗੁੰਗਾ ਕਰ ਲਵੇ ਤਾਂ ਜੋ ਗੱਲਾਂ ਕਹਿਣ ਦੇ ਨਹੀਂ ਲਾਇਕ ਉਹ ਨਾ ਕਹੇ, ਪੈਰਾਂ ਨੂੰ ਲੰਙਾ ਰਖੇ ਕਿ ਜਦੋਂ ਉਸ ਦਾ ਨਫ਼ਸ ਕਿਸੇ ਗੈਰ ਜ਼ਰੂਰੀ ਜਾਂ ਨਜਾਇਜ਼ ਕੰਮ ਵੱਲ ਲੈ ਜਾਣਾ ਚਾਹੇ ਤਾਂ ਨਾ ਜਾ ਸਕੇ । ਜੇ ਤਾਂ ਇਹ ਗੱਲਾਂ ਉਸ ਨੂੰ ਹਾਸਲ ਹੋ ਗਈਆਂ ਤਾਂ ਉਹ ਦਰਵੇਸ਼ ਹੈ ਨਹੀਂ ਤਾਂ ਝੂਠਾ ਹੈ ।

ਦਰਵੇਸ਼ ਦੁਨਿਆਵੀ ਮਾਲ ਤੇ ਪਦਵੀ ਨਹੀਂ ਚਾਹੁੰਦਾ : ਜਿਸ ਦਰਵੇਸ਼ ਦੇ ਦਿਲ ਵਿਚ ਕਿਣਕਾ ਭਰ ਵੀ ਦੁਨੀਆਂ ਦੀ ਮੁਹੱਬਤ ਹੋਵੇਗੀ, ਉਹ ਦਰਵੇਸ਼ ਨਹੀਂ ।

ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ।

ਬੰਨਿ ਉਠਾਈ ਪੋਟਲੀ ਕਿਥੈ ਵੰਞਾ ਘਤਿ । (੨)

— — —

ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ ।

ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ । (੧੧੯)

ਦਰਵੇਸ਼ ਤਾਂ ਹੰਸਾਂ ਦੀ ਨਿਆਈ ਹਨ, ਦੁਨਿਆਵੀ ਵਸਤੂਆਂ ਨਹੀਂ ਵਰਤਦੇ :

ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ ।

ਗਹਿਲਾ ਲੋਕੁ ਨਾ ਜਾਣਦਾ ਹੰਸੁ ਨ ਕੋਧ੍ਰਾ ਖਾਇ ॥ (੬੫)

**ਸਹਨ-ਸ਼ੀਲਤਾ ਤੇ ਸਬਰ:** ਦਰਵੇਸ਼ਾਂ ਦਾ ਤਰੀਕਾ ਤਹੱਮਲ ਅਥਵਾ ਤਨ ਤੇ ਮਨ ਦੀ ਸਹਿਨਸ਼ਕਤੀ ਨੂੰ ਉਤਮ ਕੰਮਾਂ ਵਿੱਚ ਲਾਈ ਰਖਣਾ ਤੇ ਸਬਰ ਕਰਨਾ ਹੈ ਤੇ ਦੁਖ ਮੁਸੀਬਤਾਂ ਭਰਿਆ ਜੀਵਨ ਹੱਸ ਕੇ ਬਤੀਤ ਕਰਨਾ ਹੈ :

ਫਰੀਦਾ ਚਿਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ । ੩੪ ।

ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ । (੬੦)

ਦਰਵੇਸ਼ ਦਾ ਜ਼ੁਹਦ ਤਿੰਨਾਂ ਚੀਜ਼ਾਂ ਵਿੱਚ ਹੈ :—

1. ਦੁਨੀਆਂ ਦਾ ਜਾਨਣਾ ਤੇ ਇਸ ਤੋਂ ਹੱਥ ਚੁਕ ਲੈਣਾ :

ਫ਼ਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ।
ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥ (੭੯)

2. ਮੌਲਾ ਦੀ ਤਾਇਤ ਕਰਨਾ ਅਤੇ ਸਤਿਕਾਰ ਕਰਨਾ :

ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ।
ਏ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ ॥੧੨੭॥
ਦਿਲਹੁ ਮੁਹਬਤਿ ਜਿੰਨ ਸੇਈ ਸਚਿਆ

3. ਆਖਰਤ ਦੀ ਇੱਛਾ ਅਤੇ ਉਸ ਨੂੰ ਤਲਬ ਕਰਨਾ :

ਫ਼ਰੀਦਾ ਮੰਡਪ ਮਾਲੁ ਨ ਲਾਇ,
ਮਰਗ ਸਤਾਣੀ ਚਿਤਿ ਧਰਿ ।
ਸਾਈ ਜਾਇ ਸਮਾਲਿ,
ਜਿਥੈ ਹੀ ਤਉ ਵੰਞਣਾ । ੫੯)

**ਦਿਲ ਦੀ ਨੇਕੀ ਤੇ ਸਫਾਈ**:—ਹਜ਼ਰਤ ਗੰਜ ਸ਼ਕਰ ਨੇ ਸਲੂਕ (ਰੱਬ ਨਾਲ ਸੰਜੋਗ) ਦੇ ਰਾਹ ਵਿਚ ਦਿਲ ਦੀ ਸਫਾਈ ਤੇ ਨੇਕੀ ਤੇ ਬਹੁਤ ਜ਼ੋਰ ਦਿੱਤਾ ਹੈ ਅਤੇ ਇਸ ਨੂੰ ਸਲੂਕ ਦੀ ਅਸਲ ਆਖਿਆ ਹੈ। ਇਹ ਨੇਕੀ ਉਸ ਇਨਸਾਨ ਨੂੰ ਹਾਸਲ ਹੁੰਦੀ ਹੈ ਜਿਹੜਾ ਨਾਹਕ ਦੀ ਕਮਾਈ ਤੋਂ ਪਰਹੇਜ਼ ਕਰਦਾ ਹੈ ਅਤੇ ਦੁਨੀਆਂ ਦੇ ਲੋਕਾਂ ਵਲੋਂ ਬੇਪਰਵਾਹ ਰਹਿੰਦਾ ਹੈ। ਦੁਨੀਆਂ ਦੀ ਹਿਰਸ, ਰਸ਼ਕ, ਹਸਦ ਅਤੇ ਉੱਚ-ਪਦਵੀਆਂ ਤੋਂ ਅਭਿੱਜ ਰਹਿੰਦਾ ਹੈ :

ਫ਼ਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥
ਫ਼ਰੀਦਾ ਸਾਹਿਬ ਦੀ ਕਰਿ
ਚਾਕਰੀ ਦਿਲ ਦੀ ਲਾਹਿ ਭਰਾਂਦਿ ॥੬੦॥

ਫਰੀਦ ਜੀ ਦਿਲ ਨੂੰ ਰੱਬ ਦਾ ਘਰ ਸੱਦਦੇ ਹਨ। ਸੂਫੀਆਂ ਦਾ ਅਕੀਦਾ ਵਹਦਤ-ਉਲ-ਵਜੂਦ, ਰਬ ਸਭ ਵਿਚ ਵਸਦਾ ਹੈ, ਅਨੁਸਾਰ ਫਰੀਦ ਜੀ ਹਰ ਹਿਰਦੇ ਵਿਚ ਉਸ ਸੱਚੇ ਨੂੰ ਵਸਦਾ ਵੇਖਦੇ ਹਨ :

ਇਕੁ ਫਿਕਾ ਨਾ ਗਾਲਾਇ ਸਭਨਾ ਮੈਂ ਸਚਾ ਧਣੀ।
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ । ੧੨੯ ।
ਵਸੀ ਰਬੁ ਹਿਆਲੀਐ ਜੰਗਲ ਕਿਹਾ ਢੂਢੇਹਿ । ੧੯ ।

**ਸਮਆ (ਕੀਰਤਨ)**:—ਹਜ਼ਰਤ ਗੰਜ ਸ਼ਕਰ ਨੇ ਕੀਰਤਨ ਨੂੰ ਦਿਲ ਦਾ ਸੁਖ ਆਖਿਆ ਹੈ। ਸਮਾਅ ਪਿਆਰਿਆਂ ਦੇ ਦਿਲ ਵਿਚ ਹਿਲਜੁਲ ਪੈਦਾ ਕਰਦਾ ਹੈ, ਉਪਰੰਤ ਹੈਰਤ, ਫੇਰ ਜ਼ੌਕ ਅੰਤ ਤੇ ਬੇਹੋਸ਼ੀ ਛਾ ਜਾਂਦੀ ਹੈ। ਸੂਫੀ ਇਸ ਬੇਹੋਸ਼ੀ ਵਿਚ ਅਜਿਹਾ ਗਰਕ ਹੁੰਦਾ ਹੈ ਕਿ ਕੋਈ ਖਬਰ ਹੀ ਨਹੀਂ ਰਹਿੰਦੀ। ਇਹੀ ਚਾਰੇ ਗੱਲਾਂ ਰੱਬ ਪਰਾਪਤੀ ਦਾ ਸਬੰਧ ਬਣਦੀਆਂ ਹਨ :

**ਮਾਰਫਤ**:—ਜਦੋਂ ਤਕ ਕਿਸੇ ਪੁਰਸ਼ ਨੂੰ ਆਪਣੀ ਮਾਰਫਤ ਹਾਸਲ ਨਹੀਂ ਹੁੰਦੀ, ਦੂਜਿਆਂ ਪਿਛੇ ਫਸਿਆ ਰਹਿੰਦਾ ਹੈ, ਪਰ ਜਦੋਂ ਉਸ ਨੂੰ ਸੱਚੇ ਦੀ ਮੁਹੱਬਤ ਹੋ ਜਾਂਦੀ ਹੈ ਤਾਂ ਫਿਰ ਉਸ ਵਿਚ ਅਜਿਹਾ ਗਰਕ ਹੁੰਦਾ ਹੈ ਕਿ ਜੇ ਉਸ ਪਾਸ ਹਜ਼ਾਰਾਂ ਫਰਿਸ਼ਤੇ ਵੀ ਆਉਣ ਤਾਂ ਉਨ੍ਹਾਂ ਦੇ ਆਉਣ ਦੀ ਖਬਰ ਨਹੀਂ ਹੁੰਦੀ ਜੇ ਖਬਰ ਹੋ ਜਾਵੇ ਤਾਂ ਉਸ ਨੂੰ ਮਾਰਫਤ ਪਰਾਪਤ ਨਹੀਂ, ਉਹ ਝੂਠਾ ਹੈ।

ਆਪ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ।੯੫।

**ਕਰਾਮਾਤ**:—(ਮਹਾਨਤਾ ਅਤੇ ਪ੍ਰਸਾਦ) ਇਸ ਦਾ ਵਿਖਾਣਾ ਘੱਟ ਹੌਂਸਲੇ ਵਾਲਿਆਂ ਦਾ ਕੰਮ ਹੈ : ਸ਼ੇਖਾਂ ਨੇ ਇਸ ਦੇ ਵਿਖਾਣ ਨੂੰ ਪਸੰਦ ਨਹੀਂ ਕੀਤਾ, ਕਿਉਂਕਿ ਇਸ ਨਾਲ ਹਉਮੈਂ ਪੈਦਾ ਹੁੰਦੀ ਹੈ।

**ਇਸ਼ਕ-ਇਲਾਹੀ**:ਫ਼ਕੀਰਾਂ ਦਾ ਅੱਲਾ ਨਾਲ ਪਿਆਰ ਅਕਲਮੰਦਾਂ ਦੇ ਇਸ਼ਕ ਨਾਲੋਂ ਵੱਖਰਾ ਹੈ। ਪਿਆਰ ਕਰਨ ਵਾਲਾ ਦਰਵੇਸ਼ ਦੂਈ ਖੋ ਕੇ ਆਪਣੀ ਜ਼ਾਤ ਨਾਲ ਅਭੇਦ ਹੋ ਜਾਂਦਾ ਹੈ।

ਕਰਿ ਸਾਂਈ ਪਿਉ ਪਿਰਹੜੀ ਰੰਗੁ ਨਵੇਲਾ ਹੋਇ ।੧੨।
ਫਰੀਦਾ ਰੱਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ
ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ।੫੧।

**ਜ਼ਿਕਰ** :—ਪਿਆਰ ਵਿਚ ਸੱਚਾ ਤੇ ਸਾਦਕ ਉਹੀ ਹੈ ਜੋ ਹਰ ਘੜੀ ਪਿਆਰੇ ਦੇ ਜ਼ਿਕਰ ਵਿਚ ਲੱਗਾ ਰਹੇ :

ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ
ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ ।੫੪।
ਫ਼ਰੀਦਾ ਤਿਨਾ ਮੁਖ ਡਰਾਵਣੇ, ਜਿਨਾ ਵਿਸਾਰਿਉਨ ਨਾਉ । ੧੦੬ ।

**ਬੰਦਗੀ** :—ਰੱਬ ਦੀ ਬੰਦਗੀ ਨਾਲ ਇਜ਼ਕ ਸਿਖਰ ਨੂੰ ਪਹੁੰਚਦਾ ਹੈ ਇਸ ਬੰਦਗੀ ਲਈ ਰੱਬੀ ਭੇਦ ਜ਼ਾਹਰ ਹੁੰਦੇ ਹਨ ਪਰ ਉਨ੍ਹਾਂ ਦਾ ਜ਼ਾਹਰ ਕਰਨਾ ਪ੍ਰੇਮ ਦੇ ਵਿਰੁਧ ਹੈ:—

ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ ।੯੭।
ਹੋਨਿ ਨਜੀਕਿ ਖੁਦਾਇ ਦੇ ਭੇਤੁ ਨ ਕਿਸੈ ਦੇਹਿ ।੧੧੬।

**ਰਿਜ਼ਕ** :—ਸਲੂਕ ਵਿਚ ਸੱਚਾ ਸਾਦਕ ਉਹੀ ਬੰਦਾ ਹੈ ਜਿਹੜਾ ਰਿਜ਼ਕ ਹਾਸਲ ਕਰਨ ਲਈ ਪਰੇਸ਼ਾਨ ਨ ਹੋਵੇ। ਰਿਜ਼ਕ ਲਈ ਰੱਬ ਨੇ ਸਾਰਿਆਂ ਨਾਲ ਪ੍ਰਣ ਕੀਤਾ ਹੋਇਆ ਹੈ, ਉਸ ਦਾ ਮਿਲਣਾ ਅਵੱਸ਼ ਹੈ। ਬੰਦਾ ਭਾਵੇਂ ਰੱਬ ਨੂੰ ਭੁਲਾ ਦੇਵੇ ਪਰ ਇਸ ਨੂੰ ਰੱਬ ਨਹੀਂ ਵਿਸਾਰਦਾ।

ਜੇ ਤੈ ਰਬੁ ਵਿਸਾਰਿਆ,
ਤ ਰਬਿ ਨ ਵਿਸਰਿਓਹਿ ।੧੦੭।

**ਤਵੱਕਲ** :—ਸੂਫ਼ੀ ਉਹੀ ਹੈ ਜੋ ਦੁਨਿਆਵੀ ਮਾਮਲਿਆਂ ਵਿਚ ਅੱਲਾ ਤੇ ਤਵੱਕਲ ਤੇ ਭਰੋਸਾ ਰੱਖੇ। ਭਰੋਸਾ ਕਰਨ ਵਾਲੇ ਦੇ ਈਮਾਨ ਵਿਚ ਡਰ, ਰਜ਼ਾ ਤੇ ਪਿਆਰ ਹੋਵੇ। ਡਰ ਨਾਲ ਉਹ ਪਾਪਾਂ ਨੂੰ ਛਡੇ, ਰਜ਼ਾ ਨਾਲ ਉਹ ਅੱਲਾ ਦੀ ਤਾਬੇਦਾਰੀ ਕਰੇ ਤੇ ਪਿਆਰ ਨਾਲ ਉਹ ਅੱਲਾ ਦੀ ਰਜ਼ਾ ਲਈ ਸਾਰੀਆਂ ਮਕਰੂਹਾਤ (ਭੈੜਾਂ:ਗੁਨਾਹਾਂ) ਤੋਂ ਹਟ ਜਾਵੇ।

ਸਰਵਰ ਪੰਖੀ ਹੇਕੜੋ ਫਾਹੀ ਵਾਲ ਪਚਾਸ।
ਇਹੁ ਤਨੁ ਲਹਿਰੀ ਗਡੁ ਥਿਆ ਸਚੇ ਤੇਰੀ ਆਸ ।੧੨੫।
ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ ।੮੪।
ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖੁ।
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ।੬।

**ਤੋਬਾ** :—ਸਲੂਕ ਦੇ ਰਾਹ ਵਿੱਚ ਤੋਬਾ ਇਕ ਜ਼ਰੂਰੀ ਚੀਜ਼ ਹੈ, ਦਿਲ ਦੀ ਤੋਬਾ, ਵਿਖਾਵੇ ਤੇ ਨਫ਼ਸਾਨੀ ਲਜ਼ਤਾਂ ਤੋਂ ਤੋਬਾ ਹੈ, ਜਿਸ ਨਾਲ ਬੰਦੇ ਤੇ ਮੌਲਾ ਵਿਚਕਾਰ ਪਰਦਾ ਉੱਠ ਜਾਂਦਾ ਹੈ।

**ਜ਼ਬਾਨ ਕੀ ਤੋਬਾ**—ਤੋਂ ਮੁਰਾਦ ਹੈ ਕਿ ਜ਼ਬਾਨ ਕੇਵਲ ਰੱਬ ਦਾ ਨਾਮ ਲੈਣ ਲਈ ਹੀ ਵਰਤੀ ਜਾਵੇ। ਜ਼ਬਾਨ ਦੀ ਤੋਬਾ ਬਿਨਾਂ ਇਕੱਲੇ ਦਿਲ ਦੀ ਤੋਬਾ ਨਾਲ ਰੱਬੀ ਨੂਰ ਨਹੀਂ ਦੇਖਿਆ ਜਾ ਸਕਦਾ।

**ਅੱਖ ਦੀ ਤੋਬਾ**—ਮੁਰਾਦ ਹੈ, ਹਰਾਮ ਚੀਜ਼ਾਂ, ਕਿਸੇ ਅੱਖ ਦਾ ਐਬ, ਜ਼ੁਲਮ ਹੁੰਦਾ ਨਾ ਵੇਖਣਾ।

**ਕੰਨ ਦੀ ਤੋਬਾ**—ਨਾਮ ਬਿਨਾਂ ਹੋਰ ਕੁਝ ਨਾ ਸੁਣਨਾ।

**ਹੱਥ ਦੀ ਤੋਬਾ**—ਨਾਜਾਇਜ਼ ਚੀਜ਼ਾਂ ਨੂੰ ਹੱਥ ਨਾ ਲਾਉਣਾ।

**ਪੈਰ ਦੀ ਤੋਬਾ**—ਹਰਾਮ ਚੀਜ਼ਾਂ ਵਲ ਨਾ ਜਾਣਾ।

**ਨਫਸ ਦੀ ਤੋਬਾ**—ਕਾਮ ਉਪਜਾਊ ਲਜ਼ਤਾਂ ਤੋਂ ਬਚ ਕੇ ਰਹਿਣਾ।

ਫ਼ਰੀਦ ਜੀ ਦੇ ਤੋਬਾ ਬਾਰੇ ਇਨ੍ਹਾਂ ਵੀਚਾਰਾਂ ਨੂੰ ਸੁਖਮਨੀ ਦੀ ॥੫॥੫॥ ਅਸ਼ਟਪਦੀ ਨਾਲ ਮੇਲੋ :—

"ਮਿਥਿਆਸ੍ਰਵਨ ਪਰ ਨਿੰਦਾ ਸੁਨਹਿ।
ਮਿਥਿਆ ਹਸਤ ਪਰ ਦਰਬ ਕਉ ਹਿਰਹਿ।
ਮਿਥਿਆ ਨੇਤ੍ਰ ਪੇਖਤ ਪਰ ਤ੍ਰਿਅ ਰੂਪਾਦ।
ਮਿਥਿਆ ਰਸਨਾ ਭੋਜਨ ਅਨ ਸ੍ਵਾਦ।
ਮਿਥਿਆ ਚਰਨ ਪਰ ਬਿਕਾਰ ਕਉ ਧਾਵਹਿ।
ਮਿਥਿਆ ਮਨ ਪਰ ਲੋਭ ਲੁਭਾਵਹਿ।
ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ।"

**ਮੁਰਸ਼ਦ ਤੇ ਪੀਰ ਦੀ ਸੇਵਾ** :—ਫਰੀਦ ਜੀ ਕਹਿੰਦੇ ਹਨ, ਸੱਤ ਦਿਨ ਸ਼ੇਖ ਤੇ ਪੀਰਾਂ ਦੀ ਸੇਵਾ ਸੱਤ ਸੌ ਸਾਲ ਦੀ ਭਗਤੀ ਬਰਾਬਰ ਹੈ।

ਗੁਰੂ ਦੇ ਦੱਸੇ ਰਾਹ ਉਤੇ ਚਲਣ ਦੀ ਤਾਕੀਦ ਕਰਦੇ ਹਨ :—

ਜੋ ਗੁਰੂ ਦਸੈ ਵਾਟ ਮੁਰੀਦਾ ਜੋਲੀਐ।

**ਕਲਾਮ ਪਾਕ ਦਾ ਪਾਠ** :—ਇਸ ਤੋਂ ਉਚੇਰੀ ਕੋਈ ਭਗਤੀ ਨਹੀਂ। ਰੱਬੀ ਕਲਾਮ ਦਾ ਪਾਠ ਕਰਨ ਨਾਲ ਬੰਦਾ ਰੱਬ ਨਾਲ ਹਮਕਲਾਮ ਹੁੰਦਾ ਹੈ, ਜਿਸ ਤੋਂ ਵਧ ਕੇ ਕੋਈ ਨੇਕੀ ਨਹੀਂ।

**ਪਹਿਰਾਵਾ**—ਫਰੀਦ ਜੀ ਨੇ ਖਿਰਕਾ (ਫਟੇ ਪੁਰਾਣੇ ਚੀਥੜੇ), ਗਲੀਮ (ਉਨ ਦੀ ਗੋਦੜੀ) ਤੇ ਸੂਫ ਨੂੰ ਨਬੀਆਂ ਦਾ ਪਹਿਰਾਵਾ ਆਖਿਆ ਹੈ : ਇਸ ਦਾ ਸਤਿਕਾਰ ਕਰਨਾ ਲੋੜੀਏ। ਪਰ ਖਿਰਕਾ ਪਹਿਨਣ ਵਾਲਾ ਆਪਣੇ ਆਪ ਨੂੰ ਦੋਵਾਂ ਜਹਾਨਾਂ ਤੋਂ ਤੋੜ ਲਵੇ ਤੇ ਦਰਵੇਸ਼ ਬਣ ਜਾਏ। ਗੋਦੜੀ ਨੂੰ ਦੁਨੀਆ ਦੇ ਸੁਖ ਸਵਾਦ ਦਾ ਸਾਧਨ ਬਣਾਉਣ ਵਾਲਾ ਭੁਲਾ ਹੈ।

ਫਰੀਦ ਦੇ ਵਿਚਾਰ ਅਨੁਸਾਰ ਸੂਫ਼ੀ ਉਹ ਹੈ ਜਿਸ ਦੇ ਦਿਲ ਵਿਚ ਇੰਨੀ ਸਫਾਈ ਹੋਵੇ ਕਿ ਸਾਫ ਦਿਲ-ਸ਼ੀਸ਼ੇ ਸਾਹਮਣੇ ਕੋਈ ਚੀਜ਼ ਛੁਪੀ ਨਾ ਰਹੇ। ਉਹ ਸਦਾ ਚੁਪ ਰਹਿੰਦੇ ਹਨ ਅਤੇ ਉਨ੍ਹਾਂ ਦੀ ਲਿਵ ਹੈਰਤ ਦੀ ਦੁਨੀਆਂ ਵਿਚ ਜੁੜੀ ਰਹਿੰਦੀ ਹੈ।

ਹੋਨਿ ਨਜੀਕ ਖੁਦਾਇ ਦੈ ਭੇਤ ਨ ਕਿਸੈ ਦੇਨਿ ।੧੧੬।

ਤਸਵੱਫ ਦਾ ਕਮਾਲ ਇਹ ਹੈ ਕਿ ਸੂਫੀ ਹਰ ਰੋਜ਼ ਪੰਜੇ ਵਕਤ ਨਮਾਜ਼ ਵਿਚ ਆਪਣੇ ਆਪ ਨੂੰ ਅਰਸ਼ ਤੇ ਵੇਖੇ ।

ਤਸਵੱਫ ਇਕ ਅਖਲਾਕੀ ਨਿਜ਼ਾਮ ਹੈ—ਇਸ ਲਈ ਹਜ਼ਰਤ ਗੰਜ ਸ਼ਕਰ ਨੇ ਸੂਫੀਆਂ ਨੂੰ ਅਖਲਾਕੀ ਹਦਾਇਤਾਂ ਭੀ ਦਿਤੀਆਂ ਹਨ। ਸੂਫੀ ਦੁਨੀਆ ਤੇ ਦੁਨੀਆ ਦੇ ਲੋਕਾਂ ਤੋਂ ਬੇਨਿਆਜ਼ ਜ਼ਰੂਰ ਰਹਿੰਦੇ ਹਨ ਪਰ ਕਿਸੇ ਹਾਲ ਵਿਚ ਵੀ ਦੁਨੀਆ ਦੀ ਨਿਖੇਧੀ ਨਹੀਂ ਕਰਦੇ। ਉਹ ਨਾ ਇਸ ਨਾਲ ਪਿਆਰ ਤੇ ਨਾ ਹੀ ਵੈਰ ਰਖਦੇ ਹਨ। ਸੂਫੀ ਆਪਣੇ ਮੁਰਸ਼ਦ ਨਾਲ ਜੁੜਿਆ ਸਿਮਰਨ ਵਿਚ ਹਰ ਵੇਲੇ ਲੱਗਾ ਤੇ ਤਕਲੀਫ਼ਾਂ ਤੇ ਮੁਸੀਬਤਾਂ ਨੂੰ ਖਿੜੇ ਮਥੇ ਸਹਿੰਦਾ ਹੈ। ਫਰੀਦ ਜੀ ਦਾ ਖ਼ਿਆਲ ਹੈ ਦੁਖਾਂ ਨਾਲ ਉਹ ਰੱਬ ਵਲੋਂ ਯਾਦ ਕੀਤਾ ਜਾਂਦਾ ਹੈ।

**ਸ਼ਰੀਅਤ ਦੀ ਪਾਬੰਦੀ** :—ਸਭ ਤੋਂ ਵੱਧ ਜ਼ੋਰ ਫ਼ਰੀਦ ਜੀ ਨੇ ਨਮਾਜ਼, ਰੋਜ਼ਾ, ਖੈਰਾਇਤ, ਹੱਜ ਤੇ ਦੂਜੇ ਸ਼ਰਈ ਕੰਮਾਂ ਦੀ ਸਖ਼ਤ ਪਾਬੰਦੀ ਉਤੇ ਦਿੱਤਾ ਹੈ। ਇਸ ਪਾਬੰਦੀ ਲਈ ਉਹ ਬੜੀ ਕਠੋਰਤਾ ਨਾਲ ਵੀ ਕਈ ਥਾਂ ਜ਼ਿਕਰ ਕਰਦੇ ਹਨ :—

ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ ।
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤ ।੭੦।
ਉਠ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ
ਜੋ ਸਿਰੁ ਸਾਈਂ ਨਾ ਨਿਵੈ ਸੋ ਸਿਰੁ ਕਪਿ ਉਤਾਰਿ ।੭੧।

ਚੰਗੇ ਅਮਲ ਕਰਨ ਉਤੇ ਵੀ ਜ਼ੋਰ ਦਿੰਦੇ ਹਨ ਕਿ ਇਹ ਆਖਰਕਾਰ ਤੇਰੇ ਕੰਮ ਆਉਣਗੇ :

ਅਮਲ ਜੇ ਕੀਤਿਆ ਦੁਨੀ ਵਿਚਿ ਸੇ ਦਰਗਾਹ ਓਗਾਹਾ ।੯੮।
ਫਰੀਦਾ ਅਮਲ ਜਿ ਕੀਤੇ ਦੁਨੀ ਵਿਚ ਦਰਗਹ ਆਏ ਕੰਮਿ ।੧੦੦।

**ਸੱਦਾ ਸੱਚ ਬੋਲੋ** :—ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ (ਆਸਾ ਸੇਖ ਫਰੀਦ)

ਅਸੀਂ ਕਹਿ ਸਕਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਫਰੀਦ ਜੀ ਦੇ ਸ਼ਲੋਕਾਂ ਵਿਚੋਂ ਜਿਸ ਗੱਲ ਦੀ ਵਧੇਰੇ ਹਦਾਇਤ ਮਿਲਦੀ ਹੈ ਉਹ ਸ਼ਰੀਅਤ ਦੀ ਪਾਬੰਦੀ ਹੈ : ਫਕਰ, ਤਿਆਗ, ਸਬਰ, ਆਜਜ਼ੀ ਦੀ ਪਰਧਾਨਤਾ ਹੈ। ਦੁਨੀਆ ਦੇ ਨਾਸ ਹੋਣ, ਆਖਰਤ ਲਈ ਚੰਗੇ ਕੰਮ ਕਰਨ, ਮੌਤ ਨੂੰ ਯਾਦ ਰਖਣ ਤੇ ਪਖੰਡ ਨੂੰ ਛਡ ਕੇ ਅਮਲੀ ਦਰਵੇਸ਼ ਬਨਣ ਦੀ ਸਿਖਿਆ ਹੈ। ਹਕੀਕਤ ਬਾਰੇ ਤੇ ਉਸ ਖ਼ੁਦਾ ਦੀ ਤਜੱਲੀ ਅਤੇ ਗੁਝੀਆਂ ਰਮਜ਼ਾਂ ਬਾਰੇ ਇਨ੍ਹਾਂ

ਸ਼ਲੋਕਾਂ ਵਿਚੋਂ ਸਾਨੂੰ ਵਧੇਰੇ ਪਤਾ ਨਹੀਂ ਲਗਦਾ : ਇਹ ਸ਼ਾਇਦ ਫਰੀਦ ਜੀ ਦੇ ਇਸ ਕਥਨ ਅਨੁਸਾਰ "ਹੋਨਿ ਨਜੀਕਿ ਖੁਦਾਇ ਦੈ ਭੇਤੁ ਨਾ ਕਿਸੈ ਦੇਹਿ" ਉਤੇ ਬਹੁਤਾ ਅਮਲ ਕਾਰਨ ਹੋਵੇ। ਸ਼ੇਖ ਫਰੀਦ ਜੀ ਦੀ ਜ਼ਿੰਦਗੀ ਵਿਚੋਂ ਸਾਨੂੰ ਵਿਖਾਈ ਦਿੰਦਾ ਹੈ ਕਿ ਉਨ੍ਹਾਂ ਸ਼ਰੀਅਤ ਅਤੇ ਤਰੀਕਤ ਦਿਆਂ ਮੰਡਲਾਂ ਦੇ ਮੁਖ ਦਰਜੇ ਪ੍ਰਾਪਤ ਕੀਤੇ। ਸ਼ੇਖ ਅਬਦੁਲਕਾਦਰ ਜੀਲਾਨੀ ਦਾ ਕਥਨ ਕਿ ਸੂਫ਼ੀ ਜ਼ਾਹਿਰੀ ਤੌਰ ਤੇ ਲੋਕਾਂ ਨਾਲ ਮਿਲਦੇ ਹਨ ਪਰ ਅੰਦਰੋਂ ਅੱਲਾ ਨਾਲ ਅਤੇ ਉਨ੍ਹਾਂ ਦੇ ਅਮਲ ਇਲਾਹੀ ਕਲਾਮ ਦੇ ਹੁਕਮ ਵਿਚ ਤੇ ਦਿਲ ਰੱਬੀ ਗਿਆਨ ਨਾਲ ਲਿਸ਼ਕਦਾ ਹੈ, ਸ਼ੇਖ ਫਰੀਦ ਜੀ ਉਤੇ ਪੂਰਨ ਭਾਂਤ ਢੁਕਦਾ ਹੈ।

# ਕਬੀਰ ਤੇ ਫ਼ਰੀਦ

ਭਾਵੇਂ ਕਬੀਰ ਤੇ ਫ਼ਰੀਦ ਦੇ ਸਮੇਂ ਵਿਚ ਕੋਈ ਡੇਢ ਸੌ ਸਾਲ ਦਾ ਅੰਤਰ ਹੈ ਪਰ ਸਾਹਿਤਕ ਇਤਿਹਾਸ ਦੀ ਦ੍ਰਿਸ਼ਟੀ ਤੋਂ ਦੋਹਾਂ ਦਾ ਸਮਾਂ ਇਕੋ ਹੀ ਹੈ। ਦੋਹਾਂ ਦਾ ਸਬੰਧ, ਉਸ ਵੇਲੇ, ਭਾਰਤਵਰਸ਼ ਵਿਚ ਚਲ ਰਹੀ ਭਗਤੀ ਲਹਿਰ ਨਾਲ ਹੈ। ਹਾਂ ਫ਼ਰੀਦ ਸਾਹਿਬ ਉਸ ਲਹਿਰ ਦੇ ਮੁਢਲੇ ਕਾਲ ਵਿਚ ਹੋਏ ਤੇ ਕਬੀਰ ਜੀ ਨਾਲ ਉਤਰ ਪਰਦੇਸ਼ ਵਿਚ ਭਗਤੀ ਲਹਿਰ ਦਾ ਸਿਖਰ ਆਉਂਦਾ ਹੈ। ਫ਼ਰੀਦ ਨਾਲ ਭਗਤੀ ਲਹਿਰ ਨੂੰ ਇਸਲਾਮ ਦੀ ਪਿਉਂਦ ਲਗੀ ਪਰ ਕਬੀਰ ਨੇ ਉਸ ਉਤੇ ਵੈਸ਼ਨਵ ਸਿਧਾਂਤਾਂ ਦੀ ਸਭ ਤੋਂ ਵਧੇਰੀ ਛਾਪ ਲਾਈ। ਫ਼ਰੀਦ ਜਿਸ ਇਲਾਕੇ ਵਿਚ ਹੋਏ, ਅਤੇ ਜਿਸ ਚੌਗਿਰਦੇ ਵਿਚ ਉਨ੍ਹਾਂ ਦਾ ਪਾਲਨ-ਪੋਸਨ ਹੋਇਆ, ਉਸ ਦੀ ਨਿੱਘਰ ਛਾਪ ਉਨ੍ਹਾਂ ਦੀ ਬਾਣੀ ਵਿਚ ਹੈ। ਭਾਸ਼ਾ; ਸਿਧਾਂਤ, ਜੀਵਨ ਫ਼ਲਸਫ਼ਾ, ਕਵਿਤਾ ਵਿਚ ਵਿਅਕਤਿਤਵ ਤੇ ਨੈਤਿਕ ਵਿਚਾਰਾਂ ਦੀ ਦ੍ਰਿਸ਼ਟੀ ਤੋਂ ਕਬੀਰ ਦਾ ਪਿੜ ਬਹੁਤ ਵਿਸ਼ਾਲ ਹੈ। ਦੋਹਾਂ ਵਿਚ ਚੋਖਾ ਆਤਮ-ਵਿਸ਼ਵਾਸ ਹੈ, ਤਰਕ ਹੈ ਅਤੇ ਬੋਲੀ ਉਤੇ ਕਾਬੂ। ਫ਼ਰੀਦ ਉਸ ਨੂੰ ਸਿਰਫ ਆਪਣੀ ਭਾਸ਼ਾ ਦੇ ਜ਼ੋਰ ਤੇ ਸਵੈ-ਵਿਸ਼ਵਾਸ ਨਾਲ ਬਿਆਨਦਾ ਹੈ ਪਰ ਕਬੀਰ ਲਠ ਮਾਰ ਜੋਧੇ ਵਾਂਗ ਸਿੱਧਾ ਪਰ ਨਿਗਰ ਤਰਕ ਪੇਸ਼ ਕਰਦਾ ਹੈ। ਦੋਹਾਂ ਉਤੇ ਨਾਥਪੰਥ, ਸੂਫ਼ੀ ਸਿਧਾਂਤ, ਭਾਰਤੀ ਅਦਵੈਤ ਵਾਦ ਅਤੇ ਇਸਲਾਮ ਦਾ ਅਸਰ ਪਰਤੱਖ ਹੈ। ਅਸਲ ਵਿਚ ਦੋਵੇਂ ਹੀ ਬਾਰ੍ਹਵੀਂ ਤੋਂ ਚੌਧਵੀਂ ਸਦੀ ਤਕ ਹਿੰਦੁਸਤਾਨ ਵਿਚ ਚਲ ਰਹੀ ਭਗਤੀ ਲਹਿਰ ਦੇ ਪ੍ਰਤੀਨਿਧ ਹਨ। ਫ਼ਰੀਦ ਉਸ ਦੇ ਪੱਛਮੀ ਪਾਸੇ ਦੀ ਹਾਲਤ ਬਿਆਨਦਾ ਹੈ ਤੇ ਕਬੀਰ ਪੂਰਬੀ ਹਿੰਦੁਸਤਾਨ ਵਿਚ ਉਸ ਲਹਿਰ ਦਾ ਪ੍ਰਤੀਨਿਧ ਹੈ। ਹਾਂ ਸਮੁੱਚੀ ਲਹਿਰ ਉਤੇ ਅਸਰ, ਪਰਭਾਵ ਤੇ ਵਿਅਕਤਿਤਵ ਦੀ ਛਾਪ ਦੀ ਦ੍ਰਿਸ਼ਟੀ ਤੋਂ ਕਬੀਰ ਦਾ ਹਿਸਾ ਕਿਤੇ ਜ਼ਿਆਦਾ ਹੈ।

ਕਬੀਰ ਯੁਗ ਪੁਰਸ਼ ਸਨ। ਉਨ੍ਹਾਂ ਦੀਆਂ ਲਿਖਤਾਂ ਵਿਚੋਂ ਉਨ੍ਹਾਂ ਦੇ ਸਮੇਂ ਦੇ ਸਾਰੇ ਵੱਖ ਵੱਖ ਵਿਚਾਰਾਂ ਦੀ ਝਲਕ ਸਾਫ ਨਜ਼ਰ ਆਉਂਦੀ ਹੈ। ਉਨ੍ਹਾਂ ਦੀ ਬਾਣੀ ਉਤੇ ਵੈਸ਼ਨਵ ਮਤ, ਸ਼ੰਕਰ ਦੇ ਵਿਦਾਂਤ, ਰਾਮਾਨੁਜ ਦੇ ਸੱਤਵਾਦ, ਰਾਮਾਨੰਦ ਦੇ ਨਿਰਗੁਣ ਤੇ ਸਰਗੁਣ ਭਗਤੀ ਮਾਰਗ, ਸਹਿਜਯੋਗ ਦੇ ਹਠਯੋਗ ਅਤੇ ਸੂਫ਼ੀ ਮਤ ਦੇ ਸਿਧਾਂਤਾਂ ਦਾ ਉਲੇਖ ਅਤੇ ਛਾਪ ਹੈ। ਕਬੀਰ ਇਨ੍ਹਾਂ ਵਿਚਾਰਾਂ ਦੀ ਤੁਲਨਾ ਨਹੀਂ ਕਰਦੇ ਸਗੋਂ ਹਰ ਥਾਂ ਇਨ੍ਹਾਂ ਵਿਚੋਂ

ਕੁਝ ਵਿਚਾਰਾਂ ਨੂੰ ਅਪਨਾਉਂਦੇ ਹਨ। ਕਬੀਰ ਤੇ ਫ਼ਰੀਦ ਦੇ ਯੁਗ ਵਿਚ ਉਪਰ ਦਸੀਆਂ ਸਾਰੀਆਂ ਲਹਿਰਾਂ ਦਾ ਜਨਤਾ ਦੇ ਵਿਚਾਰਾਂ ਅਤੇ ਦ੍ਰਿਸ਼ਟੀਕੋਣ ਉਤੇ ਅਸਰ ਪਿਆ।

ਕਬੀਰ ਬਹੁਤ ਹੀ ਆਜ਼ਾਦ ਤਬੀਅਤ, ਮਸਤ-ਮੌਲਾ ਅਤੇ ਅੱਖੜ ਪਰਮ ਜਗਿਆਸੂ ਪੁਰਸ਼ ਸਨ। ਉਹ ਲੋਕਾਚਾਰੀ ਨੂੰ ਕਿਸੇ ਵੀ ਰੂਪ ਵਿਚ ਸਵੀਕਾਰ ਨਹੀਂ ਸਨ ਕਰਦੇ। ਭਾਰਤ-ਵਰਸ਼ ਦੇ ਧਾਰਮਕ ਇਤਿਹਾਸ ਵਿਚ ਕੋਈ ਵਿਅਕਤੀ ਏਨਾ ਅੱਖੜ ਨਹੀਂ ਹੋਇਆ। ਬਹੁਤ ਸੁਤੰਤਰ ਸੁਭਾਵ ਦੇ ਹੋਣ ਕਰਕੇ ਉਨ੍ਹਾਂ ਦੇ ਵਿਅੰਗ ਵਿਚ ਜ਼ੋਰ ਵੀ ਚੋਖਾ ਹੈ। ਸਿੱਧੀ ਸਾਦੀ ਭਾਸ਼ਾ ਵਿਚ ਉਹ ਵਿਅੰਗ ਹੋਰ ਵੀ ਅਸਰ ਪਾਊ ਹੋ ਜਾਂਦਾ ਸੀ :

> ਚਿਊਂਟੀ ਕੇ ਪਗ ਨੇਵਰ ਬਾਜੇ
> ਸੋ ਭੀ ਸਾਹਿਬ ਸੁਨਤਾ ਹੈ।
> ਪੰਡਿਤ ਹੋਇ ਕਿ ਆਸਨ ਮਾਰੇ,
> ਲੰਬੀ ਮਾਲਾ ਜਪਤਾ ਹੈ।
> ਅੰਤਰ ਤੇਰੇ ਕਪਟ ਕਰਤਨੀ,
> ਸੋ ਭੀ ਸਾਹਿਬ ਲਖਤਾ ਹੈ।
> ਊਂਚੀ ਨੀਚੀ ਮਹਿਲ ਬਨਾਇਆ,
> ਗਹਿਰੀ ਨੀਂਦ ਜਮਾਤਾ ਹੈ।
> ਚਲਨੇ ਕਾ ਮਨਸੂਬਾ ਨਹੀਂ,
> ਰਹਿਨੇ ਕੇ ਮਨ ਕਰਤਾ ਹੈ।

ਫ਼ਰੀਦ ਵੀ ਅੱਖੜ ਮਸਤ ਮੌਲਾ ਪੁਰਖ ਹੈ। ਉਹ ਵੀ ਲੋਕਾਚਾਰੀ ਤੇ ਦਿਖਾਵੇ ਦੇ ਵਿਰੁਧ ਹੈ ਪਰ ਉਸ ਦੇ ਸੁਭਾਵ ਵਿਚ ਉਹ ਆਜ਼ਾਦੀ ਨਹੀਂ। ਵਧੇਰੇ ਸ਼ਲੋਕ ਹੀ ਲਿਖਣ ਕਰਕੇ ਕਬੀਰ ਵਾਂਗ ਉਹ ਆਪਣੇ ਤਰਕ ਨੂੰ ਵਿਸਥਾਰ ਨਾਲ ਬਿਆਨ ਨਹੀਂ ਕਰਦਾ ਪਰ ਤਰਕ ਨਿੱਗਰ ਹੋਣ ਕਰਕੇ ਉਸ ਵਿਚ ਜ਼ੋਰ ਬਹੁਤ ਜ਼ਿਆਦਾ ਹੈ। ਕਬੀਰ ਦੂਜਿਆਂ ਉਤੇ ਛੇਤੀ ਹੀ ਲੱਠ ਚੁਕ ਕੇ ਵੱਸ ਪੈਂਦਾ ਹੈ ਪਰ ਫ਼ਰੀਦ ਆਪਣੀ ਨਿੰਦਿਆ ਕਰਦਾ ਹੋਇਆ ਹੀ ਕਿਸੇ ਕੰਮ ਨੂੰ ਵਧੇਰਾ ਨਿੰਦ ਜਾਂਦਾ ਹੈ ਜਿਸ ਕਰਕੇ ਉਸ ਵਿਚ ਜ਼ੋਰ ਅਤੇ ਅਸਰ-ਪਾਊ ਪੱਖ ਤੋਂ ਕਿਸੇ ਤਰ੍ਹਾਂ ਵੀ ਘਾਟ ਨਹੀਂ ਆਉਂਦੀ। ਫ਼ਰੀਦ ਬਾਹਰਲੇ ਵਖਾਵੇ ਦੇ ਵਿਰੋਧੀ ਹਨ :

> ਫ਼ਰੀਦਾ ਕੰਨਿ ਮੁਸਲਾ, ਸੂਫੁ ਗਲਿ,
> ਦਿਲਿ ਕਾਤੀ, ਗੁੜੁ ਵਾਤਿ।
> ਬਾਹਰਿ ਦਿਸੈ ਚਾਨਣਾ,
> ਦਿਲਿ ਅੰਧਿਆਰੀ ਰਾਤ।

ਕਬੀਰ ਦੇ ਉਪਰਲੇ ਬੰਦ ਵਿਚ ਉਸ ਨੇ ਮਾਨਸਿਕ ਮਨੋਵਿਗਿਆਨ ਦੀ ਬਹੁਤ ਸੁਚੱਜੀ ਝਾਕੀ ਤਰਕ ਨਾਲ ਬਿਆਨ ਕੀਤੀ ਹੈ। ਹਰ ਕੋਈ ਮਕਾਨ ਤੇ ਮਹਿਲ ਉਸਾਰੀ ਜਾਂਦਾ ਹੈ। ਮਰਨ ਨੂੰ ਕਿਸੇ ਦਾ ਜੀ ਨਹੀਂ ਕਰਦਾ। ਫ਼ਰੀਦ ਵੀ ਅਜੇਹਾ ਖਿਆਲ ਬਿਆਨਦਾ ਹੈ ਪਰ ਉਸ ਵਿਚ ਵਿਅੰਗ ਦੀ ਥਾਂ ਚਿਤਾਵਨੀ ਤੇ ਵੰਗਾਰ ਹੈ :

ਫ਼ਰੀਦਾ ਕੋਠੇ ਮੰਡਪ ਮਾੜੀਆ
ਏਤੁ ਨ ਲਾਏ ਚਿਤੁ।
ਮਿਟੀ ਪਈ ਅਤੋਲਵੀ
ਕੋਇ ਨ ਹੋਸੀ ਮਿਤੁ।

ਕਬੀਰ ਦੇ ਵਿਚਾਰਾਂ ਅਤੇ ਉਸ ਦੇ ਮਤ ਦੀਆਂ ਕਈ ਹਾਲਤਾਂ ਹਨ। ਕਿਤੇ ਉਹ ਸੂਫ਼ੀ, ਕਿਤੇ ਜੋਗੀ, ਨਾਥ ਪੰਥੀ, ਵੈਸ਼ਨਵ ਜਾਂ ਇਸਲਾਮ ਦੇ ਮੰਨਣ ਵਾਲਾ ਜਾਪਦਾ ਹੈ। ਹੋ ਸਕਦਾ ਹੈ ਕਿ ਉਨ੍ਹਾਂ ਨੇ ਉਸ ਵੇਲੇ ਦੇ ਧਾਰਮਕ ਵਿਚਾਰਾਂ ਨੂੰ ਰਲਾਨ ਦਾ ਯਤਨ ਕਰਕੇ ਇਕ ਨਵਾਂ ਰਾਹ ਜਾਂ ਪੰਥ ਬਨਾਣਾ ਚਾਹਿਆ ਹੋਵੇ। ਅਸਲ ਵਿਚ ਕਬੀਰ ਉਤੇ ਨਿਰਗੁਣ ਤੇ ਸਰਗੁਣ ਭਗਤੀ ਧਾਰਾਵਾਂ ਦਾ ਵੀ ਅਜੇਹਾ ਅਸਰ ਹੈ ਕਿ ਨਿਰਗੁਣ ਦੀ ਉਪਾਸ਼ਨਾ ਕਰਦੇ ਕਰਦੇ ਹੀ ਉਸ ਵਿਚ ਸਰਗੁਣੀ ਭਾਵਨਾ ਦੀ ਝਲਕ ਨਜ਼ਰ ਆ ਜਾਂਦੀ ਹੈ। ਵੇਖਿਆ ਜਾਏ ਤਾਂ ਕਬੀਰ ਅਪਣੇ ਯੁਗ ਦੀਆਂ ਸਾਰੀਆਂ ਭਾਵਨਾਵਾਂ ਤੇ ਮਤਾਂ ਦਾ ਸੰਗਮ ਹੈ। ਇਨ੍ਹਾਂ ਮਤਾਂ ਵਿਚੋਂ ਕਬੀਰ ਕਿਸ ਦੇ ਨੇੜੇ ਹੈ, ਇਹ ਲੱਭਣਾ ਵੀ ਔਖਾ ਹੋ ਜਾਂਦਾ ਹੈ। ਹਾਂ ਜੇ ਭਗਤੀ ਲਹਿਰ ਦੀਆਂ ਕੁਝ ਇਕ ਸਾਂਝੀਆਂ ਭਾਵਨਾਵਾਂ ਤੇ ਸਿਧਾਂਤ ਵਖ ਕਰ ਲਏ ਜਾਣ ਤਾਂ ਕਬੀਰ ਉਸ ਉਤੇ ਪੂਰਾ ਉਤਰ ਸਕਦਾ ਹੈ। ਇਨ੍ਹਾਂ ਵਿਚੋਂ ਕੁਝਕੁ ਸਿਧਾਂਤ ਇਹ ਹਨ :

(1) ਗੁਰੂ ਸਿਖ ਦਾ ਸਬੰਧ
(2) ਨਾਮ ਤੇ ਸਿਮਰਣ
(3) ਸੰਗਤ ਤੇ ਕੁਸੰਗਤ
(4) ਸਾਧੂ ਤੇ ਅਸਾਧੂ
(5) ਮਾਨਵ ਪਿਆਰ ਦੀ ਭਾਵਨਾ

ਉਪਰ ਦਿਤੇ ਵਿਸ਼ਿਆਂ ਵਿਚੋਂ ਹਰ ਵਿਸ਼ੇ ਉਤੇ ਵਖ ਵਖ ਕਬੀਰ ਨੇ ਆਪਣੇ ਵਿਚਾਰ ਪਰਗਟ ਕੀਤੇ ਹਨ। ਸੱਚ ਦਾ ਗਿਆਨ ਸਿਰਫ ਪੂਰੇ ਗੁਰੂ ਤੋਂ ਹੀ ਮਿਲ ਸਕਦਾ ਹੈ। ਗੁਰੂ ਸਾਰੇ ਸੰਸੇ ਦੂਰ ਕਰਦਾ ਹੈ ਅਤੇ ਗਿਆਨ ਦਿੰਦਾ ਹੈ। ਗਿਆਨ ਹੀ ਭਗਤੀ ਦੀ ਪੌੜੀ ਹੈ। ਗੁਰੂ ਪ੍ਰੇਮ ਨਾਲ ਹੀ ਮਨ ਨੂੰ ਸ਼ਾਂਤੀ ਮਿਲਦੀ ਹੈ ਤੇ ਮਨ ਉਸ ਪਾਸੇ ਲਗਦਾ ਹੈ। ਕਬੀਰ ਨੇ ਅਨੇਕਾਂ ਦੋਹਰਿਆਂ ਵਿਚ ਗੁਰੂ ਦੀ ਉਪਮਾਂ ਕੀਤੀ ਹੈ :—

ਥਾਪਣ ਪਾਈ ਥਿਤ ਭਈ,
ਸਤਿਗੁਰ ਦੀਨੀ ਧੀਰ ।
ਕਬੀਰ ਹੀਰਾ ਵਣਜਿਆ,
ਮਾਨ ਸਰੋਵਰ ਤੀਰ ।

---

ਮਾਇਆ ਦੀਪਕ ਨਰ ਪਤੰਗ,
ਭ੍ਰਮ ਭ੍ਰਮ ਇਵੈ ਪੜਤ ।
ਕਹੈ ਕਬੀਰ ਗੁਰ ਗਿਆਨ ਕੇ,
ਏਕ ਆਧ ਉਬਰੰਤ ।

ਭਾਵੇਂ ਇਸਲਾਮ ਦੀ ਰਵਾਇਤ ਅਨੁਸਾਰ ਹਜ਼ਰਤ ਮੁਹੰਮਦ ਤੋਂ ਸਿਵਾ ਕਿਸੇ ਹੋਰ ਨੂੰ ਪੈਗੰਬਰ ਜਾਂ ਔਤਾਰ ਨਹੀਂ ਮੰਨਿਆ ਜਾ ਸਕਦਾ ਪਰ ਫੇਰ ਵੀ ਸੂਫੀ ਲਹਿਰ ਦੇ ਅਸਰ ਥੱਲੇ ਪੀਰੀ ਮੁਰੀਦੀ ਚਲ ਪਈ। ਇਹ ਠੀਕ ਤਰ੍ਹਾਂ ਨਹੀਂ ਕਿਹਾ ਜਾ ਸਕਦਾ ਕਿ ਫ਼ਰੀਦ ਸਾਹਿਬ ਨੇ ਕੋਈ ਗੁਰੂ ਜਾਂ ਪੀਰ ਧਾਰਿਆ ਹੋਇਆ ਸੀ ਕਿ ਨਹੀਂ ਪਰ ਇਹ ਗੱਲ ਤਾਂ ਯਕੀਨੀ ਹੈ ਕਿ ਉਨ੍ਹਾਂ ਨੇ ਆਪਣੇ ਸਮੇਂ ਵਿਚ ਹੀ ਲੋਕਾਂ ਉਨ੍ਹਾਂ ਨੂੰ ਪੀਰ ਮੰਨਣਾ ਸ਼ੁਰੂ ਕਰ ਦਿਤਾ। ਪੀਰ ਨੂੰ ਨਿਵਾਜਨ, ਪਿਆਰੇ ਨਾਲ ਪ੍ਰੀਤ ਪਾਉਣ ਆਦਿ ਦਾ ਜ਼ਿਕਰ, ਉਨ੍ਹਾਂ ਦੀ ਬਾਣੀ ਵਿਚ ਵੀ ਹੈ :

ਫ਼ਰੀਦਾ ਭੂਮਿ ਰੰਗਾਵਲੀ
ਮੰਝਿ ਵਿਸੂਲਾ ਬਾਗ ।
ਜੋ ਜਨ ਪੀਰਿ ਨਿਵਾਜਿਆ
ਤਿੰਨਾ ਅੰਚ ਨ ਲਾਗ ।

— — —

ਫ਼ਰੀਦਾ ਉਮਰ ਸੁਹਾਵੜੀ
ਸੰਗਿ ਸੁਵੰਨੜੀ ਦੇਹ ।
ਵਿਰਲੇ ਕੇਈ ਪਾਈਅਨਿ
ਜਿੰਨਾ ਪਿਆਰੇ ਨੇਹ ।

ਕਬੀਰ ਤੇ ਫ਼ਰੀਦ ਦੋਹਾਂ ਦੇ ਵਿਚਾਰ ਅਨੁਸਾਰ ਨਾਮ ਸਿਮਰਨ ਦੀ ਮਹੱਤਤਾ ਸਭ ਤੋਂ ਵਧੇਰੀ ਹੈ। ਰਾਤੀਂ ਪਿਛਲੇ ਪਹਿਰ ਜਾਗਣਾ ਅਤੇ ਉਸ ਅਕਾਲਪੁਰਖ ਦਾ ਸਿਮਰਨ ਕਰਨਾ,

ਭਗਤੀ ਲਹਿਰ ਦਾ ਮੁਖ ਅੰਗ ਹੈ ਕਬੀਰ ਜੀ ਅਨੁਸਾਰ—

ਕਬੀਰ ਸੁਮਿਰਣ ਸਾਰ ਹੈ,
ਔਰ ਸਕਲ ਜੰਜਾਲ।
ਆਦਿ ਅੰਤ ਸਭ ਸੋਧਿਆ,
ਦੂਜਾ ਦੇਖੂੰ ਕਾਲ।

ਰਾਤੀ ਉਠ ਕੇ ਅਲਾਹ ਨੂੰ ਯਾਦ ਕਰਨ ਲਈ ਫਰੀਦ ਜੀ ਬਹੁਤ ਤਿੱਖੀ ਵੰਗਾਰ ਦੇਂਦੇ ਹਨ—

ਫਰੀਦਾ ਪਿਛਲ ਰਾਤਿ ਨ ਜਾਗਿਓਹਿ,
ਜੀਵਦੜੋ ਮੁਇਓਹਿ।
ਜੇ ਤੈ ਰਬੁ ਵਿਸਾਰਿਆ
ਤ ਰਬਿ ਨ ਵਿਸਰਿਓਹਿ।
ਪਹਿਲੇ ਪਹਿਰੈ ਫੁਲੜਾ,
ਫਲੁ ਭੀ ਪਛਾ ਰਾਤਿ।
ਜੋ ਜਾਗੰਨਿ ਲਹੰਨਿ ਸੇ,
ਸਾਈ ਕੰਨੋ ਦਾਤਿ।

ਕਬੀਰ ਜੀ ਨੇ ਸਾਧੂ, ਅਸਾਧੂ, ਸੰਗਤ ਤੇ ਕੁਸੰਗਤ ਉਤੇ ਚੋਖਾ ਕੁਝ ਅਤੇ ਬੜੇ ਵਿਸਤਾਰ ਨਾਲ ਲਿਖਿਆ ਹੈ। ਇਨ੍ਹਾਂ ਵਿਸ਼ਿਆਂ ਉਤੇ ਉਨ੍ਹਾਂ ਪੂਰੇ ਪੂਰੇ ਅੰਗ ਹੀ ਲਿਖ ਦਿਤੇ ਹਨ ਜਿਵੇਂ ਸੰਗਤ ਕੌ ਅੰਗ, ਕੁਸੰਗਤ ਕੌ ਅੰਗ, ਸਾਧੂ ਕੌ ਅੰਗ, ਅਸਾਧੂ ਕੌ ਅੰਗ, ਆਦਿ। ਇਨ੍ਹਾਂ ਅੰਗਾਂ ਵਿਚ ਭਗਤੀ ਤੇ ਸਿਮਰਣ ਵਿਚ ਸੰਗਤ ਤੇ ਸਾਧੂ ਦੀ ਮਹੱਤਤਾ ਤੇ ਇਸ ਤੋਂ ਉਲਟ ਚਲਨ ਵਾਲੇ ਜੀਵਾਂ ਦੇ ਵਤੀਰੇ ਉਤੇ ਸ਼ੋਕ ਪਰਗਟ ਕੀਤਾ ਗਿਆ ਹੈ। ਫਰੀਦ ਜੀ ਨੇ ਇਨ੍ਹਾਂ ਦੋਹਾਂ ਵਿਸ਼ਿਆਂ ਉਤੇ ਕੁਝ ਨਹੀਂ ਲਿਖਿਆ। ਅਸਲ ਵਿਚ ਵਿਸ਼ਿਆਂ ਦੀ ਚੋਣ ਦਾ ਸਬੰਧ ਜੀਵਨ ਦੀ ਘਟਨਾਵਾਂ ਨਾਲ ਹੈ। ਗੁਰੂ ਅਰਜਨ ਦੇਵ ਜੀ ਵਾਂਗ ਕਬੀਰ ਜੀ ਨੂੰ ਵੀ ਉਨ੍ਹਾਂ ਦੀ ਜ਼ਿੰਦਗੀ ਵਿਚ ਬਹੁਤ ਤੰਗ ਕੀਤਾ ਗਿਆ। ਕਬੀਰ ਜੀ ਨੂੰ ਬਨਾਰਸ ਛਡ ਕੇ ਹਡੰਬੇ ਜਾਣਾ ਪਿਆ, ਜਿਸ ਕਰਕੇ ਉਨ੍ਹਾਂ ਕੁਸੰਗਤ, ਨਿਗੁਰੇ ਅਤੇ ਅਸਾਧੂ ਲੋਕਾਂ ਦੇ ਵਤੀਰੇ ਉਤੇ ਚੋਖਾ ਰੋਸ ਪ੍ਰਗਟ ਕੀਤਾ ਹੈ। ਫਰੀਦ ਜੀ ਨੂੰ ਆਪਣੇ ਜੀਵਨ ਵਿਚ ਅਜੇਹੀ ਕੋਈ ਘਟਨਾ ਨਹੀਂ ਆਈ ਜਿਸ ਕਰ ਕੇ ਉਨ੍ਹਾਂ ਨੇ ਸਵੈ-ਨਿੰਦਿਆ ਹੀ ਕੀਤੀ ਹੈ ਤੇ ਆਪਣੇ ਆਪ ਨੂੰ ਹੀ ਸਿਮਰਨ, ਭਜਨ ਤੇ ਚੰਗੇ ਰਾਹ ਉਤੇ ਚਲਣ ਲਈ ਝੰਜੋੜਿਆ ਹੈ। ਸ਼ਾਇਦ ਇਸ ਦਾ ਵੱਡਾ ਕਾਰਣ ਉਸ ਦਾ ਜੀਵਨ ਬਾਰੇ ਦ੍ਰਿਸ਼ਟੀਕੋਣ ਹੈ, ਜਿਸ ਵਿਚ

ਉਦਾਸੀਨਤਾ ਵਧੇਰੀ ਹੈ। ਫ਼ਰੀਦ ਵੀ ਕਬੀਰ ਵਾਂਙ ਨਿਧੜਕ ਹੈ । ਉਹ ਦੁਨਿਆਵੀ ਤੌਰ ਤੇ ਤਰੀਕੇ ਦੀ ਪ੍ਰਵਾਹ ਨਹੀਂ ਕਰਦਾ:—

ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ।
ਜਾਇ ਮਿਲਾ ਤਿਨ੍ਹਾਂ ਸੱਜਣਾ ਤੁਟਉ ਨਾਹੀ ਨੇਹੁ ।

ਕਬੀਰ ਆਪਣੇ ਸਮੇਂ ਦੀ ਆਵਾਜ਼ ਸਨ। ਜ਼ਾਤਪਾਤ ਛੂਤ-ਛਾਤ, ਧਾਰਮਕ-ਭਾਵਨਾਵਾਂ ਵਿਚ ਭੇਦ, ਧਨੀ ਤੇ ਨਿਰਧਨ ਦਾ ਸੁਆਲ ਆਦਿ ਉਨ੍ਹਾਂ ਦੇ ਸਾਹਮਣੇ ਸਨ। ਕਬੀਰ ਨੇ ਜਿਸ ਨਿਧੜਕਤਾ ਤੇ ਦਲੇਰੀ ਨਾਲ ਇਨ੍ਹਾਂ ਨੂੰ ਵੰਗਾਰਿਆ ਹੈ, ਇਸ ਦੀ ਮਿਸਾਲ ਉਸ ਸਮੇਂ ਵਿਚ ਨਹੀਂ ਮਿਲਦੀ। ਮਨੁੱਖੀ ਸਮਾਨਤਾ ਵਿਚ ਉਨ੍ਹਾਂ ਦਾ ਸਿਰਫ ਵਿਸ਼ਵਾਸ ਹੀ ਸੀ, ਉਹ ਗਾਂਧੀ ਵਾਂਙ ਪਛੜੇ ਹੋਏ ਲੋਕਾਂ ਦੀ ਆਵਾਜ਼ ਸਨ। ਛਡਿਆ ਉਨ੍ਹਾਂ ਕਿਸੇ ਨੂੰ ਨਹੀਂ ਤੇ ਨਾ ਹੀ ਕਿਸੇ ਦਾ ਲਿਹਾਜ਼ ਕੀਤਾ ਹੈ । ਸਾਰਿਆਂ ਦੀ ਉਪਰੋਂ ਨਜ਼ਰ ਆਉਂਦੀ ਪਾਰਸਾਈ ਨੂੰ ਨੰਗਾ ਕਰ ਕੇ ਰਖ ਦਿਤਾ ਹੈ। ਕਈ ਕਈ ਥਾਂ ਤਾਂ ਉਹ ਇਕ ਇਨਕਲਾਬੀ ਦੀ ਸ਼ਕਲ ਧਾਰ ਲੈਂਦੇ ਹਨ ਪਰ ਉਸ ਵਿਚ ਜੁਰੱਅਤ ਤੇ ਦਲੇਰੀ ਦੇ ਨਾਲ ਨਾਲ ਤਰਕ ਜ਼ਰੂਰ ਹੁੰਦਾ ਹੈ :

ਹਿੰਦੂ ਅਪਣੀ ਕਰੈ ਬੜਾਈ,
ਗਾਗਰ ਛੂਅਨ ਨ ਦੇਈ।
ਵੇਸੀਆ ਕੇ ਪਾਇਨ ਤਰ ਸੌਵੇ,
ਯਹ ਦੇਖੋ ਹਿੰਦਵਾਈ।

———

ਕਾਜ਼ੀ ਕੌਨ ਕਿਤੇਬ ਬਿਖਾਨੇ,
ਪੜ੍ਹਤ ਪੜ੍ਹਤ ਕੇਤੇ ਦਿਨ ਬੀਤੇ,
ਗਤ ਏਕ ਨਹੀਂ ਜਾਨੈ।

ਕਬੀਰ ਦੇ ਮਤ ਅਤੇ ਸਿਧਾਂਤਾਂ ਦੇ ਤਿੰਨ ਮੁਖ ਪਹਿਲੂ ਹਨ। ਉਸ ਵਿਚੋਂ ਪਹਿਲਾ ਖੰਡਣ ਹੈ। ਅਸਲ ਵਿਚ ਇਹ ਖੰਡਨ ਨਿੰਦਿਆ ਦੀ ਦ੍ਰਿਸ਼ਟੀ ਤੋਂ ਨਹੀਂ, ਸੁਧਾਰ ਦੀ ਦ੍ਰਿਸ਼ਟੀ ਤੋਂ ਕੀਤਾ ਗਿਆ। ਅਜਿਹੇ ਖੰਡਣ ਵਿਚ ਕਿਸੇ ਧਰਮ ਜਾਂ ਪੰਥ ਨੂੰ ਮੰਦਾ ਨਹੀਂ ਕਿਹਾ ਗਿਆ ਸਗੋਂ ਧਰਮ ਦੀ ਆੜ ਵਿਚ ਕੀਤੇ ਜਾਣ ਵਾਲੇ ਕੁਕਰਮਾਂ ਉਤੇ ਸਿੱਧੀ ਚੋਟ ਹੈ। ਹਰ ਕਿਸੇ ਨੂੰ ਧਰਮ ਦੇ ਮੂਲ ਆਸ਼ੇ ਨੂੰ ਅਪਨਾਣ ਲਈ ਵੰਗਾਰਿਆ ਗਿਆ ਹੈ। ਇਸ ਤੋਂ ਇਲਾਵਾ ਕੁਝ ਇਕ ਰੁਚੀਆਂ ਜਿਵੇਂ ਨਸ਼ਾ, ਨੀਂਦ, ਕੁਸੰਗਤ ਆਦਿ ਦਾ ਖੰਡਣ ਕੀਤਾ

ਗਿਆ ਹੈ। ਅਜਿਹੀਆਂ ਚੀਜ਼ਾਂ ਦਾ ਖੰਡਣ ਕਰਨ ਵਿਚ ਫਰੀਦ ਵੀ ਕਿਸੇ ਤਰ੍ਹਾਂ ਕਬੀਰ ਨਾਲੋਂ ਪਿਛੇ ਨਹੀਂ।

ਕਬੀਰ ਦੇ ਮਤ ਦਾ ਦੂਸਰਾ ਪੱਖ ਆਪਣੀ ਨਿੱਜੀ ਉਨਤੀ ਹੈ। ਮਨੁੱਖ ਨੂੰ ਕਈ ਤਰ੍ਹਾਂ ਦੀਆਂ ਵਾਸ਼ਨਾਵਾਂ ਤੇ ਖਾਹਸ਼ਾਂ ਨੇ ਜਕੜਿਆ ਹੋਇਆ ਹੈ ਜਿਵੇਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਆਸਾ, ਤ੍ਰਿਸ਼ਨਾ, ਕਪਟ ਆਦਿ। ਇਨ੍ਹਾਂ ਦਾ ਤਿਆਗ ਕਰਕੇ ਉਸ ਦੀ ਥਾਂ ਖਿਮਾਂ, ਸੀਲ, ਸੰਜਮ ਤੇ ਸੰਤੋਖ ਆਦਿ ਅਪਨਾਣ ਨਾਲ ਹੀ ਆਤਮਕ ਉਨਤੀ ਹੋ ਸਕਦੀ ਹੈ। ਨਾਮ, ਸਿਮਰਣ, ਸਾਧ ਸਗਤ, ਗਿਆਨ ਤੇ ਸਤਪੁਰਖ ਦਾ ਮਿਲਣਾ ਉਸ ਦੇ ਸਾਧਨ ਹਨ। ਕਬੀਰ ਇਨ੍ਹਾਂ ਵਿਚੋਂ ਹਰ ਵਿਸ਼ੇ ਉਤੇ ਚੋਖਾ ਵਿਸਤਾਰ ਚਾਨਣ ਪਾਉਂਦਾ ਹੈ। ਹਰ ਵਿਸ਼ੇ ਦੀ ਖੋਲ੍ਹ ਕੇ ਵਿਆਖਿਆ ਕਰਦਾ ਹੈ ਅਤੇ ਭਗਤੀ ਮਾਰਗ ਦੀ ਸਾਧਨਾਂ ਵਿਚ ਉਸ ਦੀ ਮਹੱਤਤਾ ਬਿਆਨਦਾ ਹੈ। ਫਰੀਦ ਨੂੰ ਵੀ ਉਪਰ ਦਿਤੇ ਸਿਧਾਂਤਾਂ ਵਿਚੋਂ ਕਿਸੇ ਉਤੇ ਇਤ-ਰਾਜ਼ ਨਹੀਂ ਪਰ ਉਸ ਨੇ ਲੜੀਵਾਰ ਇਸ ਨੂੰ ਨਹੀਂ ਬਿਆਨਿਆ। ਵੈਰਾਗ ਦੀ ਹਾਲਤ ਵਿਚ ਜਿਸ ਕਿਸੇ ਅੰਗ ਨੇ ਉਨ੍ਹਾਂ ਨੂੰ ਸਤਾਇਆ ਜਾਂ ਸ਼ਾਇਦ ਉਨ੍ਹਾਂ ਕਿਸੇ ਮਨੁੱਖ ਨੂੰ ਸਤਾਏ ਜਾਂਦੇ ਵੇਖਿਆ, ਉਥੇ ਉਨ੍ਹਾਂ ਸਵੈ-ਉਨਤੀ ਦੀ ਪਰੇਰਨਾ ਕੀਤੀ ਅਤੇ ਉਸ ਵਿਚ ਹਮੇਸ਼ਾ ਆਪਣੇ ਵਿਅਕਤਿਤਵ ਨੂੰ ਸਾਹਮਣੇ ਰਖਿਆ :

> ਫਰੀਦਾ ਜਾ ਲਬੁ ਤਾ ਨੇਹੁ, ਕਿਆ
> ਲਬੁ ਤ ਕੂੜਾ ਨੇਹੁ।
> ਕਿਚਰੁ ਝਤਿ ਲੰਘਾਈਐ,
> ਛਪਰਿ ਤੁਟੈ ਮੇਹੁ।

ਕਬੀਰ ਦਾ ਤੀਸਰਾ ਅੰਗ ਵਿਵਹਾਰਕ-ਆਤਮਕ ਜਾਂ ਆਚਰਨ-ਆਤਮਕ ਹੈ। ਕਬੀਰ ਆਪਣੇ ਸਮੇਂ ਦੀ ਲੋੜ ਸਮਝਦਾ ਸੀ ਜਿਸ ਕਰਕੇ ਉਸ ਨੇ ਮਜ਼ਬੀ ਤੁਅਸਬ, ਭੇਦਭਾਵ ਦਾ ਨਾਸ, ਸਮਦ੍ਰਿਸ਼ਟੀ ਅਤੇ ਅਹਿੰਸਾਂ ਉਤੇ ਜ਼ੋਰ ਦਿਤਾ ਹੈ। ਸਾਰੀ ਮਾਨਵ ਜਾਤੀ ਨੂੰ ਇਕ ਸਮਝਣਾ, ਹਰ ਕਿਸੇ ਨਾਲ ਪਿਆਰ ਕਰਨਾ, ਸ਼ਾਂਤੀ ਤੇ ਅਹਿੰਸਾ ਹੀ ਮਾਨਵ-ਵਾਦ ਹੈ ਜਿਸ ਸਤਰ ਉਤੇ ਕਬੀਰ ਤੇ ਫਰੀਦ ਮਿਲਦੇ ਹਨ—

> ਮਾਟੀ ਏਕ ਭੇਸ ਧਰ ਨਾਨਾ,
> ਸਭ ਮੇਂ ਬ੍ਰਹਮ ਸਮਾਨਾ।
> ਕਹੈ ਕਬੀਰ ਬਹਿਸ਼ਤ ਛਿਟਕਾਈ,
> ਦੋਜ਼ਕ ਹੀ ਮਨਭਾਨਾ।

ਵੋਹੀ ਮਹਾਦੇਵ, ਵੋਹੀ ਮੁਹੰਮਦ,<br>
ਬ੍ਰਹਮਾ ਆਦਮ ਕਹੀਏ ।<br>
ਕੋ ਹਿੰਦੂ ਕੋ ਤੁਰਕ ਕਹਾਵੈ,<br>
ਏਕ ਜਿਮੀ ਪਰ ਰਹੀਏ ।

ਅਤੇ ਫਰੀਦ ਜੀ ਵੀ ਇਨ੍ਹਾਂ ਸਿਧਾਂਤਾਂ ਬਾਰੇ ਸਹਿਮਤ ਹਨ :

ਫ਼ਰੀਦ ਖ਼ਾਲਕ ਖ਼ਲਕ ਮਹਿ,<br>
ਖ਼ਲਕ ਵਸੈ ਰਬ ਮਾਹਿ ।<br>
ਮੰਦਾ ਕਿਸ ਨੋ ਆਖੀਐ,<br>
ਜਾਂ ਤਿਸ ਬਿਨੁ ਕੋਈ ਨਾਹਿ ।

---

ਫਰੀਦਾ ਜੋ ਤੈ ਮਾਰਨਿ ਮੁਕੀਆ,<br>
ਤਿਨਾ ਨ ਮਾਰੇ ਘੁੰਮਿ ।<br>
ਆਪਨੜੈ ਘਰਿ ਜਾਈਐ,<br>
ਪੈਰ ਤਿਨਾ ਦੇ ਚੁੰਮਿ ।

ਜਿਥੋਂ ਤਕ ਸੰਸਾਰਕ ਅਤੇ ਅਧਿਆਤਮਕ ਗਿਆਨ ਦਾ ਸਬੰਧ ਹੈ, ਕਬੀਰ ਦਾ ਪਿੜ ਫਰੀਦ ਨਾਲੋਂ ਕਿਤੇ ਵਿਸ਼ਾਲ ਹੈ । ਕਬੀਰ ਜੀ ਦੇ ਅਨੁਰਾਗ ਸਾਗਰ ਵਿਚ ਸ੍ਰਿਸ਼ਟੀ ਦੇ ਉਤਪਨ ਹੋਣ ਤੋਂ ਲੈ ਕੇ ਉਹਨਾਂ ਦੇ ਆਪਣੇ ਸਮੇਂ ਤਕ ਦੀ ਬਹੁਤ ਵਿਸਥਾਰ ਨਾਲ ਵਿਆਖਿਆ ਹੈ । ਉਨ੍ਹਾਂ ਹਰ ਯੁਗ ਦੀਆਂ ਘਟਨਾਵਾਂ ਤੇ ਭਾਵਨਾਵਾਂ ਦਾ ਬਿਆਨ ਕੀਤਾ ਹੈ । ਕਵਿਤਾ ਵਿਚ ਵੀ ਕਬੀਰ ਹਰ ਚੀਜ਼ ਦਾ ਵਿਸ਼ਲੇਸ਼ਣ ਕਰਦੇ ਹਨ ਜਦ ਫਰੀਦ ਸਿਰਫ ਭਾਵਕ ਹੈ । ਵਿਸ਼-ਲੇਸ਼ਣ ਅਤੇ ਖਿਆਲੀਆਂ ਵਰਨਣ ਕਰਕੇ ਹੀ ਉਸ ਦੇ ਗਿਆਨ ਅਤੇ ਚਿੰਤਨ ਦੀ ਦਾਤ ਦੇਣੀ ਪੈਂਦੀ ਹੈ । ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਫਰੀਦ ਦੇ ਸੰਖੇਪ ਬਿਆਨ ਵਿਚੋਂ ਕਈ ਥਾਵਾਂ ਤੇ ਉਸ ਦੇ ਗਿਆਨ ਦੀ ਸਰਾਹਨਾ ਕਰਨੀ ਪੈਂਦੀ ਹੈ ਭਾਵੇਂ ਉਸ ਦਾ ਅਸਰਦਾਇਕ ਅੰਗ ਭਾਸ਼ਾ ਦਾ ਜ਼ੋਰ ਅਤੇ ਤਰਕ ਹੈ । ਕਬੀਰ ਅਤੇ ਫਰੀਦ ਦੋਵੇਂ ਸਾਧਕ ਵੀ ਹਨ ਅਤੇ ਪ੍ਰਚਾਰਕ ਵੀ ਪਰ ਪ੍ਰਚਾਰ ਦੇ ਮਾਰਗ ਉਤੇ ਕਬੀਰ ਫਰੀਦ ਨਾਲੋਂ ਬਹੁਤ ਅਗੇਰੇ ਹੈ । ਸ਼ਾਇਦ ਇਸ ਦਾ ਵਡਾ ਕਾਰਣ ਕਬੀਰ ਜੀ ਵਿਸ਼ਲੇਸ਼ਣਆਤਮਕ ਸ਼ੈਲੀ ਅਤੇ ਬਿਆਨ ਦਾ ਵਿਸਥਾਰ ਹੀ ਹੈ ।

ਨਿਰੋਲ ਦਾਰਸ਼ਨਿਕ ਦ੍ਰਿਸ਼ਟੀ ਤੋਂ ਕਬੀਰ ਦਾ ਗਿਆਨ ਵਧੇਰਾ ਹੈ । ਉਸ ਨੂੰ ਆਪਣੇ ਸਮੇਂ ਦੀਆਂ ਸਾਰੀਆਂ ਧਾਰਮਕ ਲਹਿਰਾਂ ਦਾ ਚੋਖਾ ਡੂੰਘਾ ਗਿਆਨ ਸੀ । ਉਸ

ਦੀਆਂ ਰਚਨਾਵਾਂ ਪੜ੍ਹ ਕੇ ਵੈਸ਼ਨਵ, ਸੂਫ਼ੀ, ਵੇਦਾਂਤੀ, ਅਦਵੈਤਵਾਦੀ ਤੇ ਨਾਥ-ਪੰਥੀ ਹਰੇਕ ਨੂੰ ਉਸ ਦੇ ਧਰਮ ਦਾ ਪਰਚਾਰਕ ਹੀ ਨਜ਼ਰ ਆਵੇਗਾ। ਸ਼ਾਇਦ ਇਸ ਦਾ ਇਕ ਕਾਰਣ ਇਹ ਵੀ ਹੈ ਕਿ ਕਬੀਰ ਦੇ ਨਾਂ ਉਤੇ ਏਨਾ ਸਾਹਿਤ ਰਚਿਆ ਗਿਆ ਹੈ ਜਿਸ ਵਿਚੋਂ ਬਹੁਤ ਵਾਰੀ ਇਹ ਲਭਣਾਂ ਵੀ ਔਖਾ ਹੋ ਜਾਂਦਾ ਹੈ ਕਿ ਅਸਲ ਵਿਚ ਕਬੀਰ ਦੇ ਦਾਰਸ਼ਨਕ ਸਿਧਾਂਤ ਕੀ ਸਨ ? ਦੂਸਰੀ ਔਕੜ ਇਹ ਹੈ ਕਿ ਕਬੀਰ ਦੀ ਰਚਨਾ ਦਾ ਕ੍ਰਮ ਪਤਾ ਨਹੀਂ ਚਲਦਾ ਜਿਸ ਕਰਕੇ ਉਸ ਦੇ ਵਿਚਾਰਾਂ ਅਤੇ ਸਿਧਾਂਤਾਂ ਦੇ ਵਿਕਾਸ ਦੀ ਲੜੀ ਨਹੀਂ ਜੋੜੀ ਜਾ ਸਕਦੀ।

ਭਾਵੇਂ ਕਬੀਰ ਨੂੰ ਅਦਵੈਤਵਾਦੀ ਕਿਹਾ ਜਾ ਸਕਦਾ ਹੈ ਪਰ ਨਾਲ ਹੀ ਉਹ ਨਿਰਗੁਣ ਬ੍ਰਹਮ ਦਾ ਉਪਾਸ਼ਕ ਹੈ ਜਿਸ ਦੀ ਹੱਦ ਕਿਤੇ ਨਹੀਂ। ਉਹ ਬ੍ਰਹਮੰਡ ਦੇ ਹਰ ਜ਼ਰੇ ਵਿਚ

ਹੱਦ ਮੇਂ ਰਹੇ ਸੋ ਮਾਨਵੀ ਬੇਹੱਦ ਰਹੇ ਸੋ ਸਾਧ।
ਹੱਦ ਬੇਹੱਦ ਦੋਊ ਤਜੇ ਤਾ ਕਾ ਮਤਾ ਅਗਾਧ।
ਸਕਲ ਮਾਂਡ ਮੇਂ ਰੱਮ ਰਹਾ ਮੇਰਾ ਸਾਹਿਬ ਰਾਮ।

ਕਬੀਰ ਅਵਤਾਰ ਵਿਚ ਵਿਸ਼ਵਾਸ ਨਹੀਂ ਰਖਦਾ। ਉਹ ਇਕ ਈਸ਼ਵਰ ਵਿਚ ਯਕੀਨ ਰਖਦੇ ਸਨ। ਭੰਡਾਰਕਰ ਦੇ ਸ਼ਬਦਾਂ ਵਿਚ 'ਕਬੀਰ ਦਾ ਮਤ ਨਰੋਲ ਬ੍ਰਹਮ ਦੀ ਉਤਸ਼ਾਹਾ ਸੀ'। ਪਰ ਨਾਲ ਹੀ ਇਸ ਗਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਕਬੀਰ ਦੇ ਪਿਆਰ ਵਿਚ ਰੰਗੇ ਹਿਰਦੇ ਵਿਚ ਆਤਮ ਦਰਸ਼ਨ ਕਰਦੇ ਕਰਦੇ ਨਿਰਗੁਣ ਰਾਮ ਗੁਣਮਈ ਹੋ ਗਿਆ ਹੈ। ਜਿਥੇ ਦਾਰਸ਼ਨਿਕ ਗਿਆਨ ਤੇ ਤਰਕ ਨਹੀਂ ਪਹੁੰਚ ਸਕਦੇ ਉਥੇ ਬ੍ਰਿਹਾ ਤੇ ਮਿਲਣ ਦੀ ਤੜਪ ਮਿਲਾਵਾ ਕਰ ਦੇਂਦੀ ਹੈ। ਇਹੀ ਚੀਜ਼ ਫਰੀਦ ਨੂੰ ਇਸਲਾਮੀ ਸ਼ਰ੍ਹਾਂ ਤੇ ਕਬੀਰ ਨੂੰ ਅਦਵੈਤ ਤੇ ਵੈਸ਼ਨਵ ਧਾਰਨਾਵਾਂ ਨਾਲੋਂ ਨਖੇੜਦੀ ਹੈ। ਕਬੀਰ ਨੇ ਰਾਮ, ਕ੍ਰਿਸ਼ਨ, ਦਸ਼ਰਥ, ਰਹੀਮ ਆਦਿ ਕਿੰਨੇ ਹੀ ਨਾਂ ਲੈ ਕੇ ਇਨ੍ਹਾ ਸਾਰੇ ਸ਼ਬਦਾਂ ਦੀ ਵਰਤੋਂ ਨਿਰਗੁਣ ਬ੍ਰਹਮ ਲਈ ਕੀਤੀ ਹੈ। ਓਨ੍ਹਾਂ ਦਾ ਰਾਮ, ਦਸ਼ਰਥ ਦਾ ਪੁਤਰ ਸ੍ਰੀ ਰਾਮ ਚੰਦਰ ਨਹੀਂ, ਸਗੋਂ ਬ੍ਰਹਮੰਡ ਵਿਚ ਰਮੀ ਹੋਈ ਉਹ ਚੇਤਨਤਾ ਹੈ। ਕੁਝ ਵੀ ਹੋਵੇ, ਕਬੀਰ ਤੇ ਫ਼ਰੀਦ ਦੀ ਭਗਤੀ ਲਹਿਰ ਨਾਲ ਸਾਂਝ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਨਿਰਗੁਣ ਦੀ ਉਪਾਸ਼ਨਾ ਦੇ ਨਾਲ ਨਾਲ ਪਿਆਰੇ ਲਈ ਤੜਪ, ਬਿਰਹਾ ਤੇ ਪਿਆਰ, ਭਜਨ ਸਿਮਰਣ ਤੇ ਗੁਰੂ ਨਾਲ ਨੇਹ ਦੋਹਾਂ ਵਿਚ ਸਾਂਝਾ ਹੈ। ਕਬੀਰ ਵਿਚ ਇਸ ਦੀ ਮਾਤਰਾ ਵਧੇਰੀ ਅਤੇ ਫ਼ਰੀਦ ਵਿਚ ਕੁਝ ਘਟ :

ਸਤਿਗੁਰ ਹੋ ਮਹਾਰਾਜ ਮੋਹਪੇ ਸਾਈਂ ਰੰਗ ਡਾਰਾ।
ਸ਼ਬਦ ਕੀ ਚੋਟ ਲਗੀ ਮੇਰੇ ਮਨ ਮੇਂ ਬੇਧ ਗਿਆ ਤਨ ਸਾਰਾ।

ਸਤਿਗੁਰ ਹੰਸੂ ਰੀਝ ਕਰ ਏਕ ਕਹਿਆ ਪ੍ਰਸੰਗ ।
ਬਰਸਿਆ ਬਾਦਲ ਪ੍ਰੇਮ ਕਾ ਭੀਜ ਗਿਆ ਸਭ ਅੰਗ ।

ਅਤੇ ਫ਼ਰੀਦ ਵੀ ਮੁਰਸ਼ਦ ਨਾਲ ਪਿਆਰ ਇਸੇ ਤਰ੍ਹਾਂ ਦਰਸਾਂਦੇ ਹਨ—

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ।
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਣੁ ।
ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ।
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ।

ਕਬੀਰ ਦੇ ਜੁਗ ਵਿਚ ਦੋ ਲਹਿਰਾਂ ਬਹੁਤ ਪਰਬਲ ਸਨ ਵੈਸ਼ਨਵ ਮਤ ਤੇ ਯੋਗੀਆਂ ਦਾ ਪੰਥ । ਤੀਸਰੀ ਲਹਿਰ ਸੂਫ਼ੀ ਮਤ ਦੀ ਸੀ । ਵੈਸ਼ਨਵ ਮਤ ਦਾ ਮੂਲ ਸਿਧਾਂਤ ਹੈ-ਵਿਅਕਤੀਗਤ ਈਸ਼ਵਰ ਦੀ ਕਲਪਨਾ ਤੇ ਉਸ ਦੀ ਭਗਤੀ । ਕਬੀਰ ਨਿਰਗੁਣ ਦੇ ਉਪਾਸਕ ਹਨ ਪਰ ਉਨ੍ਹਾਂ ਉਸ ਵਿਚ ਵਿਅਕਤੀਗਤ ਪ੍ਰੇਮ ਦੀ ਭਾਵਨਾ ਲੈ ਆਂਦੀ ਹੈ । ਸੰਤ ਮਤ ਵਿਚ ਸਗੁਣ ਵੈਸ਼ਨਵ ਸਾਹਿਤ ਵਾਂਙ ਸੰਸਾਰਕ ਵਿਸ਼ਿਆਂ ਦਾ ਤਿਆਗ ਹੈ ਪਰ ਉਸ ਦਾ ਮਨੋਰਥ ਤਿਆਗ ਨਹੀਂ । ਸਿੱਧ, ਨਾਥ ਤੇ ਕਬੀਰ ਦੇ ਵਿਚਾਰਾਂ ਵਿਚ ਬਹੁਤ ਨੇੜੇ ਦਾ ਸੰਬੰਧ ਹੈ । ਫਰਕ ਸਿਰਫ ਇਨਾ ਹੈ ਕਿ ਕਬੀਰ ਸੰਤ-ਮਤ ਵਿਚ ਸਿਰਫ ਸਾਹ ਉਲਟਨ, ਮੁੰਦਰਾਂ ਪਾਉਣ, ਕੰਨ ਪੜਵਾਨ ਦੀ ਥਾਂ ਗੁਰੂ ਭਗਤੀ, ਸਤਸੰਗ ਭਜਨ, ਸਿਮਰਣ ਪਰਧਾਨ ਹਨ । ਜੋਗੀ ਪੰਥ, ਕਬੀਰ ਦੇ ਸਮੇਂ ਦੀ ਇਕ ਪਰਬਲ ਲਹਿਰ ਸੀ, ਜਿਸ ਕਰਕੇ ਉਨ੍ਹਾਂ ਨੂੰ ਆਪਣਾਂ ਮਤ ਚੰਗੇ ਜੋਗੀ ਵਾਂਙ ਤੁਲਨਾ ਕਰਕੇ ਦਸਣਾ ਪਿਆ—

ਸੋ ਜੋਗੀ ਜਾ ਕੇ ਮਨ ਮੇਂ ਮੁਦਰਾ,
ਰਾਤ ਦਿਵਸ ਨ ਕਰਈ ਨਿਦਰਾ ।

— — —

ਬਾਬਾ ਜੋਗੀ ਏਕ ਅਕੇਲਾ,
ਜਾ ਕੇ ਤੀਰਥ ਬਰਤ ਨ ਮੇਲਾ ।
ਝੋਲੀ ਪਤਰ ਵਿਭੂਤੀ ਨ ਬਟਨਾ,
ਅਨਹਦ ਬੈਨ ਬਜਾਵੇ ।

ਕਬੀਰ ਨੂੰ ਸੂਫ਼ੀ ਮਤ ਦਾ ਵੀ ਚੰਗਾ ਗਿਆਨ ਸੀ ਅਤੇ ਉਨ੍ਹਾਂ ਨੇ ਆਪਣੇ ਕਈ ਪਦਾਂ ਵਿਚ ਉਨ੍ਹਾਂ ਦੀਆਂ ਸਾਰੀਆ ਕਿਰਿਆਵਾ ਦੀ ਵਿਆਖਿਆ ਕੀਤੀ ਹੈ । ਮੁਰਸ਼ਦ ਦਾ ਪਿਆਰ ਤੇ ਬੁਕਲ ਵਿਚ ਹੀ ਰੱਬ ਨੂੰ ਲੱਭਣ ਵਾਲੀ ਸਾਧਨਾ ਦਾ ਹੀ ਸਮਰਥਣ ਕੀਤਾ ਹੈ । ਫਰੀਦ ਦੀ ਅਦਵੈਤਵਾਦੀ ਹੈ । ਮੁਰਸ਼ਦ ਦਾ ਪਿਆਰ ਅਤੇ ਆਪਣੇ ਹੀ ਅੰਦਰ ਆਪਣੇ ਪਿਆਰੇ ਨੂੰ

ਭਾਲਣ ਦੀ ਭਾਵਨਾ ਗੁਰਮਤ ਜਾਂ ਸੰਤ ਮਤ ਨਾਲ ਸਾਂਝੀ ਹੈ। ਕਬੀਰ ਤੇ ਫ਼ਰੀਦ ਦੋਵੇਂ ਹੀ ਆਪਣੇ ਆਪ ਨੂੰ (ਜਾਂ ਆਪਣੀ ਰੂਹ ਨੂੰ) ਨੂੰ ਉਸ ਅਕਾਲ ਪੁਰਖ ਦੀ ਇਸਤਰੀ ਮੰਨਦੇ ਹਨ—

ਕਹੈ ਕਬੀਰ ਵਿਚਾਰ ਕਰ ਜਿਨ ਕੋਈ ਖੋਜੇ ਦੂਰ।
ਧਿਆਨ ਧਰੋ ਮਨ ਸੁਧ ਕਰ ਰਾਮ ਰਿਹਾ ਭਰਪੂਰ।

— — —

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ।
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ।

— — -

ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ।
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ।

ਰਹਿਸਵਾਦ ਜੀਵ-ਆਤਮਾ ਦੀ ਉਹ ਹਾਲਤ ਹੈ, ਜਿਸ ਵਿਚ ਉਸ ਦਾ ਦਿਬ ਤੇ ਅਲੌਕਕ ਸ਼ਕਤੀ ਨਾਲ ਸ਼ਾਂਤੀ ਭਰਿਆ ਸੁੱਚਾ ਸੰਬੰਧ ਇਸ ਤਰ੍ਹਾਂ ਹੋ ਜਾਂਦਾ ਹੈ ਕਿ ਦੋਹਾਂ ਵਿਚ ਕੋਈ ਭੇਦ ਨਹੀਂ ਰਹਿ ਜਾਂਦਾ। ਜੀਵ-ਆਤਮਾ ਇਕ ਤਰ੍ਹਾਂ ਆਪਣੀ ਹੋਂਦ ਹੀ ਭੁਲ ਜਾਂਦੀ ਹੈ। ਅਜਿਹੇ ਪਰੇਮ ਤੇ ਪਿਆਰ ਵਿਚ ਇਕ ਤਰ੍ਹਾਂ ਦਾ ਨਸ਼ਾ ਹੁੰਦਾ ਹੈ ਅਤੇ ਉਸ ਦੀਆਂ ਸਾਰੀਆਂ ਇੰਦ੍ਰੀਆਂ ਵਿਚ ਇਕਾਗਰਤਾ ਆ ਜਾਂਦੀ ਹੈ। ਪਰੇਮ ਤੇ ਉਨਮਾਦ ਵਿਚ ਹਰ ਇੰਦਰੀ ਵਿਚ ਹੀ ਏਨੀ ਸਮਰਥਾ ਆ ਜਾਂਦੀ ਹੈ ਕਿ।

ਕਨਾ ਬਾਝੋਂ ਸੁਨਣਾ, ਬਿਨ ਹਥੀਂ ਚਲਨਾ।

I heard flowers that sounded and saw notes that shone. (Underhill Mysticism—P-8)

ਰਹੱਸਵਾਦ ਦੇ ਉਨਮਾਦ ਵਿਚ ਜੀਵ ਇੰਦਰ-ਜਗਤ ਤੋਂ ਉਚਾ ਉਠ ਜਾਂਦਾ ਹੈ ਜਿਥੇ ਵਿਚਾਰ-ਸ਼ਕਤੀ ਤੇ ਭਾਵਨਾਵਾਂ ਵਿਚ ਕੋਈ ਫਰਕ ਨਹੀਂ ਰਹਿੰਦਾ। ਇਹ ਅਨੁਭਵ ਹੀ ਉਸ ਸਤਿਪੁਰਖ ਦਾ ਮੇਲ ਹੈ। ਆਰ. ਐਮ. ਜੋਨਜ਼ ਦੇ ਸ਼ਬਦਾਂ ਵਿਚ:

Mysticism is the type of religion which puts the emphasis in immediate awareness of relation with God, on intimate consciousness of the Divine Presence.

ਅਜੇਹੇ ਪੁਰਖ ਲਈ ਹਰ ਥਾਂ ਤੇ ਸਤਿਪਰਖ ਦਾ ਅਨੁਭਵ ਹੋ ਸਕਦਾ ਹੈ। ਕਬੀਰ ਅਨੁਸਾਰ:—

ਲੋਕਾ ਭਰਮ ਨ ਭੂਲੋ ਭਾਈ
ਖਾਲਕ ਖਲਕ, ਖਲਕ ਮੇਂ ਖਾਲਕ
ਸਭ ਘਟ ਰਹਿਉ ਸਮਾਈ ।

ਅਤੇ ਫਰੀਦ ਵੀ ਇਹੋ ਹੀ ਕਹਿੰਦੇ ਹਨ :

ਫਰੀਦਾ ਖ਼ਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ ।
ਮੰਦਾ ਕਿਸ ਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ ।

ਅਜੇਹੀ ਹਾਲਤ ਜਿਥੇ ਸਭ ਵਿਤਕਰੇ ਤੇ ਫਰਕ ਮੁਕ ਜਾਂਦੇ ਹਨ, ਆਸਾਨੀ ਨਾਲ ਨਹੀਂ ਪਹੁੰਚੀ ਜਾ ਸਕਦੀ । ਇਸ ਲਈ ਸਾਧਨ ਕਰਨੇ ਪੈਂਦੇ ਹਨ । ਸਾਡੀਆਂ ਇੰਦਰੀਆਂ ਬਾਹਰਮੁਖੀ ਹਨ ਜਿਸ ਕਰਕੇ ਮਨੁਖ ਸਾਰੇ ਸੰਸਾਰ ਨੂੰ ਤਾਂ ਵੇਖ ਸਕਦਾ ਹੈ ਪਰ ਆਪਣੇ ਆਪ ਨੂੰ ਨਹੀਂ । ਸਵੈ-ਚੇਤਨਤਾ ਲਈ ਉਸ ਨੂੰ ਆਪਣੀ ਦ੍ਰਿਸ਼ਟੀ, ਅੰਤਰ-ਮੁਖੀ ਕਰਨੀ ਪੈਂਦੀ ਹੈ । ਇਹ ਹਾਲਤ ਆਤਮ ਸ਼ੁੱਧਤਾ ਤੋਂ ਸ਼ੁਰੂ ਹੁੰਦੀ ਹੈ । ਇਸ ਤੋਂ ਮਗਰੋਂ ਹੀ ਆਪਣੇ ਅੰਦਰ ਉਸ ਅਨੰਤ ਗਿਆਨ, ਅਨੰਤ ਸੱਤ ਤੇ ਅਨੰਤ ਸੁੰਦਰਤਾ ਦੀ ਖੋਜ ਹੋ ਸਕਦੀ ਹੈ । ਸੱਤ ਸੰਗ, ਮੁਰਸ਼ਦ ਜਾਂ ਗੁਰੂ ਦਾ ਪਿਆਰ, ਸਿਮਰਣ ਆਦਿ ਸਾਧਨ ਹੀ ਇਹ ਹਾਲਤ ਲਿਆ ਸਕਦੇ ਹਨ । ਕਬੀਰ ਅਨੁਸਾਰ :

ਜਾ ਕੇ ਮੁੰਹ ਮਾਥਾ ਨਹੀ, ਨਾਹੀ ਰੂਪਕ ਰੂਪ ।
ਪਹੁਪ ਪਾਸ ਤੇ ਪਾਤਲਾ ਐਸਾ ਸੱਤ ਅਨੂਪ ।

ਕਬੀਰ ਤੇ ਫ਼ਰੀਦ ਦੋਵੇਂ ਜਨਤਾਂ ਦੇ ਕਵੀ ਸਨ । ਅਸਲ ਵਿਚ ਤਾਂ ਸਾਰੀ ਭਗਤੀ ਲਹਿਰ ਹੀ ਸੰਸਕ੍ਰਿਤ ਤੇ ਅਰਬੀ ਵਿਚ ਹੀ ਧਾਰਮਕ ਵਿਚਾਰਾਂ ਨੂੰ ਅਪਣੇ ਤਕ ਸੀਮਤ ਰੱਖਣ ਦੇ ਖ਼ਿਲਾਫ਼ ਇਕ ਬਗ਼ਾਵਤ ਸੀ । ਧਾਰਮਕ ਵਿਚਾਰਾਂ ਨੂੰ, ਸਾਧਾਰਣ ਮਨੁੱਖ ਦੀ ਪਹੁੰਚ ਵਿਚ ਲਿਆਉਣ ਲਈ ਲੋਕਾਂ ਦੀ ਹੀ ਭਾਸ਼ਾ ਦੀ ਵਰਤੋਂ ਬਹੁਤ ਜ਼ਰੂਰੀ ਸੀ । ਇਹ ਹੀ ਕਾਰਣ ਹੈ ਕਿ ਕਬੀਰ ਤੇ ਫਰੀਦ ਦੋਹਾਂ ਦੇ ਤਰਕ ਵਿਚ ਸਾਰੀਆਂ ਮਿਸਾਲਾਂ ਚੌਗਿਰਦੇ ਵਿਚੋਂ ਢੂੰਡੀਆਂ ਗਈਆਂ । ਦੋਹਾਂ ਦਾ ਤਰਕਵਾਦ ਸਾਧਾਰਣ ਪਰ ਨਿੱਗਰ ਹੈ । ਕਈ ਥਾਵਾਂ ਤੇ ਤਰਕ ਸਿਰਫ਼ ਤਰਕ ਲਈ ਹੀ ਹੈ । ਉਸ ਦਾ ਮਨੋਰਥ ਸਿਰਫ ਧੌਂਸ ਜਾਂ ਰੋਅਬ ਪਾ ਕੇ ਡਰਾਉਣ ਤੋਂ ਸਿਵਾ ਹੋਰ ਕੁਝ ਨਹੀਂ । ਮਿਸਾਲ ਲਈ ਕਬੀਰ ਤੇ ਫਰੀਦ ਦੇ ਦੋ ਸ਼ਲੋਕ ਹੇਠਾਂ ਦਿੱਤੇ ਜਾਂਦੇ ਹਨ :

ਚਲਤੀ ਚੱਕੀ ਦੇਖ ਕੇ ਦੀਆ ਕਬੀਰਾ ਰੋਇ ।
ਦੋ ਪਾਟਨ ਕੇ ਬੀਚ ਮੈਂ ਸਾਬਤ ਰਹਿਉ ਨ ਕੋਇ ।
ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ ।
ਇਹ ਨਿਦੋਸਾ ਮਾਰੀਐ ਹਮ ਦੋਸਾ ਦਾ ਕਿਆ ਹਾਲ ।

ਉਪਰ ਦਿੱਤੇ ਹੋਹਾਂ ਸ਼ਲੋਕਾਂ ਵਿਚ ਮਨੁੱਖ ਨੂੰ ਭੈ-ਭੀਤ ਕਰਨ ਦਾ ਯਤਨ ਹੈ ਜਦ ਕਿ ਭਗਤੀ ਲਹਿਰ ਅਤੇ ਸਿਖ ਗੁਰੂਆਂ ਦੀ ਪਰੰਪਰਾ ਅਨੁਸਾਰ ਭੈ ਦੀ ਥਾਂ ਭਉ ਜਾਂ ਪਿਆਰ ਨੂੰ ਲੈਣੀ ਚਾਹੀਦਾਂ ਸੀ। ਦੂਸਰਾ ਅੰਗ ਮੌਤ ਤੋਂ ਡਰਨ ਦਾ ਹੈ। ਕਬੀਰ ਨੇ ਭਾਵੇਂ ਇਸ ਬਾਰੇ ਥੋੜਾ ਕਝ ਲਿਖਿਆ ਹੈ ਪਰ ਫ਼ਰੀਦ ਦੇ ਅੱਧੇ ਤੋਂ ਵਧ ਸ਼ਲੋਕ ਸਿਰਫ ਮੌਤ ਦਾ ਡਰਾਵਾ ਹੀ ਦੇਂਦੇ ਹਨ। ਕਬੀਰ ਨੇ ਆਪਣੇ ਤਰਕ ਵਿਚ ਫ਼ਰੀਦ ਨਾਲੋਂ ਵਧੇਰੀ ਦਾਰਸ਼ਨਿਕਤਾ ਤੇ ਸੂਝ ਵਖਾਈ ਹੈ। ਉਸ ਦੇ ਵਿਸ਼ਿਆਂ ਦਾ ਪਿੜ ਵੀ ਵਿਸ਼ਾਲ ਹੈ।

ਕਬੀਰ ਨੇ ਅਪਣੀ ਭਾਸ਼ਾ ਨੂੰ ਆਪ ਹੀ "ਬੋਲੀ ਮੇਰੀ ਪੂਰਬੀ" ਕਿਹਾ ਹੈ। ਅਸਲ ਵਿਚ ਉਨ੍ਹਾਂ ਦੀ ਵਰਤੀ ਭਾਸ਼ਾ ਦਾ ਪਿੜ ਏਨਾ ਵਿਸ਼ਾਲ ਹੈ ਕਿ ਉਸ ਵਿਚ ਪੰਜਾਬ, ਰਾਜਪੂਤਾਨਾ, ਪਛਮੀ ਹਿੰਦੀ ਪਰਦੇਸ਼, ਪੂਰਬੀ ਹਿੰਦੀ ਪਰਦੇਸ਼ ਤੇ ਮਧ ਹਿੰਦੀ ਪਰਦੇਸ਼ ਵਿਚ ਬੋਲੀ ਜਾਣ ਵਾਲੀ ਹਰ ਭਾਸ਼ਾ ਦੀ ਚੋਣਵੀਂ ਵੰਨਗੀ ਮਿਲ ਜਾਂਦੀ ਹੈ। ਪੰਡਤ ਰਾਮ ਚੰਦਰ ਸ਼ੁਕਲ ਨੇ ਉਨ੍ਹਾਂ ਦੀ ਭਾਸ਼ਾ ਨੂੰ 'ਸਧੁਕੜੀ' ਜਾਂ ਸਾਧ ਭਾਸ਼ਾ ਕਿਹਾ ਹੈ। ਡਾਕਟਰ ਰਾਮ ਰਤਨ ਭਟਨਾਗਰ ਦੇ ਕਹਿਣ ਅਨੁਸਾਰ "ਨਾਗਰੀ ਪਰਚਾਰਨੀ ਸਭਾ ਨੇ ਜਿਹੜੀ ਪਰਮਾਣੀਕ (ਕਬੀਰ) ਗ੍ਰੰਥਾਵਲੀ ਪ੍ਰਕਾਸ਼ਤ ਕੀਤੀ ਹੈ ਉਸ ਦੀ ਭਾਸ਼ਾ ਵਧੇਰੀ ਪੰਜਾਬੀ ਹੀ ਹੈ। ਇਸ ਦਾ ਕਾਰਣ ਇਹ ਹੈ ਕਿ ਜਿਸ ਗ੍ਰੰਥ ਵਿਚੋਂ ਇਹ ਸਮਿਗਰੀ ਪਰਾਪਤ ਹੋਈ, ਉਹ ਪੰਜਾਬ ਵਿਚੋਂ ਮਿਲਿਆ ਸੀ"। ਇਹ ਠੀਕ ਹੈ ਕਿ ਕਬੀਰ ਵਰਗੇ ਧਰਮ ਪਰਚਾਰਕ ਦੀ ਭਾਸ਼ਾ ਵਿਚ ਬਹੁਤੀ ਸ਼ੁਧਤਾ ਦੀ ਸੰਭਾਵਨਾ ਨਹੀਂ ਹੋ ਸਕਦੀ ਪਰ ਭਾਸ਼ਾ ਤੇ ਸਾਹਿਤ ਵਿਚ ਏਨੀ ਖਿਚੜੀ ਵੀ ਸ਼ਾਇਦ ਹੀ ਕਿਸੇ ਲੇਖਕ ਦੀ ਰਚਨਾ ਵਿਚ ਹੋਵੇ। ਰੇਵਰੈਂਡ ਅਹਿਮਦਸ਼ਾਹ ਅਨੁਸਾਰ ਕਬੀਰ ਦੀ ਭਾਸ਼ਾ ਪੁਰਾਣੀ ਅਵਧੀ ਹੈ ਜਿਹੜੀ ਪੱਛਮੀ ਮਿਰਜ਼ਾਪੁਰ ਇਲਾਹਾਬਾਦ ਤੇ ਅਵਧ ਦੀ ਲੋਕ-ਭਾਸ਼ਾ ਹੈ। ਉਸ ਵੇਲੇ ਦੇ ਮੁਹਾਵਰੇ ਤੇ ਬੋਲ ਚਾਲ ਦਾ ਢੰਗ ਵਰਤਨ ਕਰਕੇ ਕਬੀਰ ਦੀ ਭਾਸ਼ਾ ਅੱਜ ਦੀ ਪਰਚਲਤ ਹਿੰਦੀ ਤੋਂ ਕਾਫੀ ਦੂਰ ਚਲੀ ਗਈ ਹੈ। ਵਿਆਕਰਣਕ ਸ਼ੁਧਤਾ ਤੇ ਵੀ ਉਨ੍ਹਾਂ ਬਹੁਤਾ ਧਿਆਨ ਨਹੀਂ ਦਿੱਤਾ ਫ਼ਾਰਸੀ, ਅਰਬੀ ਤੇ ਤੁਰਕੀ ਦੇ ਅਨੇਕਾਂ ਸ਼ਬਦ ਉਨ੍ਹਾਂ ਵਰਤੇ ਹਨ। ਜੰਨਤਾ ਦੀ ਭਾਸ਼ਾ ਦੀ ਅਸਲੀ ਹਾਲਤ ਵਿਚ, ਬਿਨਾਂ ਕਿਸੇ ਲੇਪ ਪੋਚੇ ਤੋਂ ਵਰਤਣ ਕਰਕੇ ਕਈ ਥਾਵਾਂ ਤੇ ਉਸ ਵਿਚ ਨਾਗਰਿਕਤਾ ਦੀ ਘਾਟ ਹੈ। ਛੰਦਾ-ਬੰਦੀ ਤੇ ਕਾਵਿਗੁਣਾਂ ਵਿਚ ਚੋਖੀ ਘਾਟ ਹੈ ਕਿਉਂ ਜੋ ਉਨ੍ਹਾਂ ਦਾ ਮਨੋਰਥ ਕਾਵਿ ਰਚਨਾ ਨਹੀਂ ਸੀ ਰਿਹਾ। ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਾਈ ਕਬੀਰ ਦੀ ਬਾਣੀ ਤੇ ਉਸ ਦੀ ਬਾਕੀ ਬਾਣੀ ਵਿਚ ਕਾਵਿ-ਕਲਾ ਦੀ ਦ੍ਰਿਸ਼ਟੀ ਤੋਂ ਕਾਫੀ ਅੰਤਰ ਹੈ। ਇਸ ਦਾ ਕਾਰਣ ਪਾਠਕ ਖੁਦ ਸਮਝ ਸਕਦੇ ਹਨ।

ਫ਼ਰੀਦ ਦੀ ਬਾਣੀ ਉਸ ਸਮੇਂ ਦੀ ਲਹਿੰਦੇ ਦੀ ਭਾਸ਼ਾ ਹੈ। ਉਸ ਵਿਚ ਪੰਜਾਬੀ ਤੇ ਮੁਲਤਾਨੀ ਜਾਂ ਲਹਿੰਦਾ ਦਾ ਸੁਚੱਜਾ ਮੇਲ ਹੈ। ਅਰਬੀ ਤੇ ਫ਼ਾਰਸੀ ਦਾ ਅਸਰ ਵੀ ਪਰਤੱਖ

ਹੈ । ਇਹ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਾਈ ਜਾਣ ਕਰਕੇ ਉਸ ਦੀ ਕਾਵਿ ਬਣਤਰ ਨੂੰ ਗੁਰੂ ਗ੍ਰੰਥ ਸਾਹਿਬ ਦੀ ਵਿਆਕਰਣਕ ਬਣਤਰ ਅਨੁਸਾਰ ਠੀਕ ਕੀਤਾ ਗਿਆ ਹੈ । ਕਾਵਿ-ਗੁਣ, ਛੰਦਚਾਲ ਤੇ ਭਾਸ਼ਾ ਬਿਆਨ ਦੇ ਜ਼ੋਰ ਦੀ ਦ੍ਰਿਸ਼ਟੀ ਤੋਂ ਫ਼ਰੀਦ ਕਬੀਰ ਨਾਲੋਂ ਕਾਫੀ ਅਗੇਰੇ ਹੈ । ਦੋਹਾਂ ਵਿਚ ਸਥਾਨਕ ਰੰਗਣ ਹੈ । ਫ਼ਰੀਦ ਜੰਗਲਾਂ, ਪਿੰਡਾਂ ਦੇ ਕੰਮਾਂ, ਕਪਾਹ, ਦਰਿਆ ਦੇ ਕੰਢੇ ਆਦਿ ਦਾ ਜ਼ਿਕਰ ਕਰਦਾ ਹੈ । ਉਸ ਵਿਚੋਂ ਪੰਜਾਬੀ ਜੀਵਨ ਦੀ ਝਲਕ ਸਾਫ਼ ਨਜ਼ਰ ਆਉਂਦੀ ਹੈ । ਕਬੀਰ ਉਤੇ ਵੀ ਕਤਣ, ਬੁਣਨ ਬਸੰਤ ਬਹਾਰ ਦੀਆਂ ਰੁਤਾਂ, ਹਿੰਡੋਲੇ, ਵਣਜ ਵਪਾਰ ਤੇ ਹੋਰ ਅਵਧੀ ਜੀਵਨ ਦਾ ਅਸਰ ਹੈ ਜੋ ਉਨ੍ਹਾਂ ਦੀ ਕਵਿਤਾ ਵਿਚ ਵਰਤੇ ਮੁਹਾਵਰਿਆਂ ਤੇ ਉਪਮਾਵਾਂ ਵਿਚੋਂ ਦਿਸਦਾ ਹੈ ।

ਕਬੀਰ ਤੇ ਫ਼ਰੀਦ ਦੋਵੇਂ ਜੰਨਤਾ ਦੀ ਨਬਜ਼ ਨੂੰ ਪਹਿਚਾਨਦੇ ਸਨ । ਉਨ੍ਹਾਂ ਦਾ ਤਰਕ ਸਿੱਧਾ, ਸਾਧਾਰਣ ਜਨਤਾ ਦੇ ਦਿਲਾਂ ਉਤੇ ਅਸਰ ਪਾਂਦਾ ਸੀ ।

ਉਨ੍ਹਾਂ ਦੀਆਂ ਉਪਮਾਵਾਂ ਚੌਗਿਰਦੇ ਵਿਚੋਂ ਹੋਣ ਕਰਕੇ ਮਨੁੱਖੀ ਮਨ ਨੂੰ ਵਧੇਰਾ ਟੁੰਬਦੀਆਂ ਸਨ । ਇਹੀ ਕਾਰਣ ਹੈ ਕਿ ਇਨ੍ਹਾਂ ਦੀਆਂ ਰਚਨਾਵਾਂ ਵਿਚ ਲਕੋਕਤੀਆਂ ਤੇ ਮੁਹਾਵਰੇ ਹਰ ਜ਼ਬਾਨ ਤੇ ਚੜ੍ਹ ਗਏ ਅਤੇ ਜੰਨਤਾ ਦੇ ਜੀਵਨ ਦ੍ਰਿਸ਼ਟੀਕੋਣ ਦਾ ਹਿੱਸਾ ਬਣ ਗਏ :

ਕਬੀਰ ਅਨੁਸਾਰ :

> ਮਾਲਾ ਫੇਰਤ ਯੁਗ ਭਿਆ, ਫਿਰਾ ਨਾ ਮਨ ਕਾ ਫੇਰ ।
> ਕਰ ਕਾ ਮਨਕਾ ਛੋਡ ਕੇ ਮਨ ਕਾ ਮਨਕਾ ਫੇਰ ।

ਅਤੇ ਫ਼ਰੀਦ ਕਹਿੰਦੇ ਹਨ—

> ਰੁਖੀ ਸੁਖੀ ਖਾਇ ਕੈ ਠੰਡਾ ਪਾਣੀ ਪੀਉ ।
> ਫ਼ਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ।

ਸਮੁੱਚੇ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਕਬੀਰ ਅਤੇ ਫ਼ਰੀਦ ਦੋਵੇਂ ਹੀ ਯੁਗ-ਪਰਖ ਸਨ । ਦੋਂਹਾ ਦਾ ਆਪਣੇ ਆਪਣੇ ਸਮੇਂ ਦੀ ਧਾਰਮਕ ਵਿਚਾਰਧਾਰਾ ਉਤੇ ਚੋਖਾ ਪਰਭਾਵ ਪਿਆ । ਦੋਹਾਂ ਉਤੇ ਆਪਣੇ ਸਮੇਂ ਦੀਆਂ ਧਾਰਮਕ ਲਹਿਰਾਂ ਦਾ ਪਰਭਾਵ ਪਿਆ । ਫ਼ਰੀਦ ਉਤੇ ਉਨ੍ਹਾਂ ਵਿਚੋਂ ਵਧੇਰਾ ਅਸਰ ਫਿਰ ਵੀ ਇਸਲਾਮ ਅਤੇ ਸੂਫ਼ੀ ਮਤ ਦਾ ਰਿਹਾ ਅਤੇ ਕਬੀਰ ਉਤੇ ਯੋਗ ਪੰਥ, ਨਾਥ-ਪੰਥ ਅਤੇ ਵੈਸ਼ਨਵ ਵਿਚਾਰਾਂ ਦਾ । ਦੋਹਾਂ ਨੇ ਆਪਣੇ ਵਿਅਕਤਿਤਵ ਦੀ ਛਾਪ ਨਾਲ ਇਕ ਨਵਾਂ ਮਾਰਗ ਕਢਣ ਦਾ ਯਤਨ ਕੀਤਾ ਪਰ ਉਹ ਬਾਕੀ ਧਾਰਮਕ ਲਹਿਰਾਂ ਵਾਂਙ ਰਹਿਣੀ ਬਹਿਣੀ ਅਤੇ ਕਿਸੇ ਨਿਸ਼ਚਿਤ ਠੋਸ ਪਰੰਪਰਾ ਵਿਚ

ਥੰਨ੍ਹੀਆਂ ਨਾ ਜਾ ਸਕਣ ਕਰਕੇ, ਉਨ੍ਹਾਂ ਦੇ ਨਾਲ ਹੀ ਜਾਂ ਇਕ ਦੋ ਪੀੜ੍ਹੀਆਂ ਵਿਚ ਹੀ ਮੁਕ ਗਿਆ । ਹਾਂ ਸਾਧਾਰਣ ਮਨੁੱਖ ਉਤੇ ਅੱਜ ਦੇ ਯੁਗ ਵਿਚ ਵੀ ਉਨ੍ਹਾਂ ਦੇ ਵਿਚਾਰਾਂ ਦਾ ਅਸਰ ਪਰਤੱਖ ਹੈ । ਉਨ੍ਹਾਂ ਵਿਚੋਂ ਕਿਸੇ ਨੇ ਵੀ ਨਿਰੋਲ ਦਾਰਸ਼ਨਿਕ ਦ੍ਰਿਸ਼ਟੀ ਤੋਂ ਕੋਈ ਨਵਾਂ ਵਿਚਾਰ ਪੇਸ਼ ਨਹੀਂ ਕੀਤਾ ਸਗੋਂ ਉਸ ਵੇਲੇ ਚਲ ਰਹੇ ਵਿਚਾਰਾਂ ਵਿਚੋਂ ਹੀ ਕੁਝ ਨੂੰ ਅਪਨਾ-ਇਆ । ਦੋਹਾਂ ਦੀ ਵਡੀ ਦੇਣ ਪਰਚਾਰ ਹੈ ਜਿਸ ਨੇ ਸਥਾਨਕ ਭਾਸ਼ਾਵਾਂ ਦੀ ਬਿਆਨਣ-ਸਮਰਥਾ ਵਿਚ ਵਾਧਾ ਕੀਤਾ । ਅਨੇਕਾਂ ਨਵੇਂ ਸ਼ਬਦ ਤੇ ਮੁਹਾਵਰੇ ਹੋਂਦ ਵਿਚ ਆਏ । ਭਾਸ਼ਾ ਦਾ ਪਿੜ ਵਿਸ਼ਾਲ ਹੋਇਆ । ਜੰਨਤਾ ਤੇ ਧਰਮ ਨੂੰ ਲੋਕਾਂ ਦੀ ਭਾਸ਼ਾ ਵਰਤ ਕੇ ਬਿਲਕੁਲ ਇਕ ਦੂਜੇ ਦੇ ਸਾਹਮਣੇ ਖੜਾ ਕਰ ਦਿਤਾ ਗਿਆ ਜਿਸ ਕਰਕੇ ਧਾਰਮਕ ਤੇ ਭਾਸ਼ਾ ਦੇ ਇਤਿਹਾਸ ਦੀ ਦ੍ਰਿਸ਼ਟੀ ਤੋਂ ਇਹ ਸਮਾਂ ਇਕ ਵਡੀ ਤਬਦੀਲੀ ਤੇ ਇਨਕਲਾਬ ਦਾ ਸਾਖੀ ਹੈ, ਜਿਸ ਨੇ ਇਸ ਤੋਂ ਅਗਲੀਆਂ ਸਦੀਆਂ ਉਤੇ ਵੀ ਆਪਣਾ ਅਸਰ ਪਾਇਆ ਹੈ ।

---

# ਫ਼ਰੀਦ ਤੇ ਚਾਸਰ

ਪੰਜਾਬੀ ਦੇ ਪਹਿਲੇ ਸੂਫ਼ੀ ਕਵੀ ਸ਼ੇਖ ਫ਼ਰੀਦੁਦੀਨ ਮਸਊਦ ਦਾ ਸਮਾਂ 1173-1266 ਈ: ਹੈ ਤੇ ਅੰਗਰੇਜ਼ੀ ਦੇ ਪਹਿਲੇ ਕਵੀ ਜਿਆਫਰੇ ਚਾਸਰ ਦਾ ਸਮਾਂ 1340-1400 ਈ. ਹੈ। ਇਨ੍ਹਾਂ ਦੋਹਾਂ ਦੇ ਸਮੇਂ ਵਿਚ ਡੇਢ ਸੌ ਸਾਲ ਤੋਂ ਉਪਰ ਦਾ ਫ਼ਰਕ ਹੈ। ਅਸੀਂ ਇਸ ਗਲ ਤੇ ਫ਼ਖਰ ਕਰ ਸਕਦੇ ਹਾਂ ਕਿ ਜਿਥੇ ਅੰਗਰੇਜ਼ੀ ਕਵਿਤਾ ਚਾਸਰ ਨਾਲ ਚੌਧਵੀਂ ਸਦੀ ਵਿਚ ਲਿਖੀ ਜਾਣੀ ਸ਼ੁਰੂ ਹੋਈ, ਉਥੇ ਪੰਜਾਬੀ ਕਵਿਤਾ ਫ਼ਰੀਦ ਨਾਲ ਤੇਰਵੀਂ ਸਦੀ ਵਿਚ ਕਾਫ਼ੀ ਪਰਫੁਲਤ ਹੋ ਚੁਕੀ ਸੀ।

ਅਜ ਕਲ੍ਹ ਦੇ ਕਈ ਅੰਗਰੇਜ਼ੀ ਪੜ੍ਹੇ ਲਿਖੇ ਪੰਜਾਬੀ ਆਲੋਚਕਾਂ ਨੇ ਫ਼ਰੀਦ ਤੇ ਚਾਸਰ ਦਾ ਮੁਕਾਬਲਾ ਕਰਨ ਦੀ ਕੋਸ਼ਿਸ਼ ਕੀਤੀ ਹੈ ਤੇ ਕੁਝ ਇਕ ਨੇ ਤਾਂ ਇਹ ਸਿਟਾ ਵੀ ਕਢਿਆ ਹੈ ਕਿ ਫ਼ਰੀਦ ਪਜਾਬੀ ਕਵਿਤਾ ਦਾ ਚਾਸਰ ਹੈ। ਜੇ ਅਸੀਂ ਬਹੁਤ ਬਰੀਕੀ ਵਿਚ ਨਾ ਜਾਈਏ ਤਾਂ ਇਹ ਸਿਟਾ ਵਧੇਰੇ ਗਲਤ ਨਹੀਂ ਜਾਪਦਾ। ਚਾਸਰ ਅੰਗਰੇਜ਼ੀ ਦਾ ਪਹਿਲਾ ਕਵੀ ਹੈ ਤੇ ਫ਼ਰੀਦ ਪੰਜਾਬੀ ਦਾ ਪਹਿਲਾ ਕਵੀ ਹੈ ਜਿਸ ਨੇ ਸ਼ੁਧ ਪੰਜਾਬੀ ਕਵਿਤਾ ਲਿਖੀ। ਇਨ੍ਹਾਂ ਦੋਹਾਂ ਦੀ ਕਵਿਤਾ ਵਿਚ ਵੀ ਬਹੁਤ ਕੁਝ ਰਲਦਾ ਹੈ। ਚਾਸਰ ਨੇ ਅੰਗਰੇਜ਼ੀ ਬੋਲੀ ਨੂੰ ਅਮੀਰ ਕੀਤਾ ਹੈ ਤੇ ਫ਼ਰੀਦ ਨੇ ਪੰਜਾਬੀ ਬੋਲੀ ਨੂੰ। ਪਰ ਅਸੀਂ ਇਥੇ ਹੀ ਬਸ ਨਹੀਂ ਕਰ ਦੇਣਾ ਚਾਹੁੰਦੇ। ਇਨ੍ਹਾਂ ਦੋਹਾਂ ਮਹਾਨ ਕਵੀਆਂ ਦਾ ਮੁਕਾਬਲਾ ਕਰਨ ਲਈ ਸਾਨੂੰ ਦੋਹਾਂ ਦੇ ਜੀਵਨ ਤੇ ਡੂੰਘੀ ਝਾਤ ਮਾਰਨੀ ਚਾਹੀਦੀ ਹੈ, ਦੋਹਾਂ ਦੀ ਕਲਾ ਦੇ ਸੋਮਿਆਂ ਨੂੰ ਲਭਣਾ ਚਾਹੀਦਾ ਹੈ, ਦੋਹਾਂ ਦੀ ਕਲਾ ਨੂੰ ਪਰਖਣਾ ਚਾਹੀਦਾ ਹੈ।

ਫ਼ਰੀਦ ਇਕ ਫ਼ਕੀਰ ਕਵੀ ਸੀ ਤੇ ਉਸ ਦਾ ਪਿਤਾ ਜਮਾਲੁਦੀਨ ਵੀ ਸੂਫ਼ੀ ਫ਼ਕੀਰ ਸੀ। ਉਸ ਦੀ ਮਾਤਾ ਮਰੀਅਮ ਰਬ ਦੀ ਭਗਤ ਤੇ ਨਮਾਜ਼ ਰੋਜ਼ੇ ਦੀ ਪਾਬੰਦ ਸੀ। ਘਰ ਦੇ ਇਹੋ ਜਿਹੇ ਮਾਹੌਲ ਨੇ ਹੀ ਉਸ ਨੂੰ ਫ਼ਕੀਰੀ ਦੇ ਜੀਵਨ ਵਲ ਪ੍ਰੇਰਿਆ। ਇਸ ਦੇ ਉਲਟ ਚਾਸਰ ਬਿਲਕੁਲ ਹੀ ਹੋਰ ਮਾਹੌਲ ਵਿਚ ਪੈਦਾ ਹੋਇਆ। ਉਸ ਦਾ ਪਿਤਾ ਇਕ ਵਡਾ ਬਿਉਪਾਰੀ ਸੀ ਤੇ ਦੁਨਿਆਵੀ ਸਫ਼ਲਤਾ ਵਿਚ ਯਕੀਨ ਰਖਦਾ ਸੀ। ਇਹੋ ਇਕ-ਵਡਾ ਕਾਰਨ ਹੈ ਕਿ ਚਾਸਰ ਨੇ ਆਪਣੀ ਕਵਿਤਾ ਵਿਚ ਵਧੇਰੇ ਦੁਨਿਆਵੀ ਗੱਲਾਂ ਕੀਤੀਆਂ ਹਨ ਤੇ ਫ਼ਰੀਦ ਮਾਰਫ਼ਤ ਦੀਆਂ ਗੱਲਾਂ ਕਰਦਾ ਹੈ।

ਭਾਵੇਂ ਫ਼ਰੀਦ ਦਾ ਸੰਬੰਧ ਆਪਣੇ ਸਮੇਂ ਦੇ ਵਡੇ ਵਡੇ ਸ਼ਾਹੀ ਘਰਾਣਿਆਂ ਨਾਲ ਵੀ

ਰਿਹਾ ਹੈ ਪਰ ਉਸ ਨੇ ਆਪਣਾ ਸਾਰਾ ਜੀਵਨ ਫ਼ਕੀਰੀ ਵਿਚ ਹੀ ਗੁਜ਼ਾਰਿਆ । ਦੂਰ ਦੂਰ ਦੇ ਦੇਸਾਂ ਦੀ ਯਾਤਰਾ ਕੀਤੀ, ਵਡੇ ਵਡੇ ਪੀਰਾਂ ਪੈਗੰਬਰਾਂ ਨੂੰ ਮਿਲਿਆ, ਇਸਲਾਮੀ ਮਤ ਦਾ ਪਰਚਾਰ ਕੀਤਾ ਤੇ ਆਪਣੇ ਤਜਰਬੇ ਵਿਚ ਢੇਰ ਵਾਧਾ ਕੀਤਾ । ਚਾਸਰ ਨੇ ਵੀ ਛੋਟੀ ਉਮਰ ਵਿਚ ਹੀ ਚੰਗੀ ਵਿਦਿਆ ਪ੍ਰਾਪਤ ਕੀਤੀ ਤੇ ਸ਼ਾਹੀ ਦਰਬਾਰ ਵਿਚ ਨੌਕਰੀ ਕਰ ਲਈ । ਕੁਝ ਚਿਰ ਲਈ ਉਹ ਫ਼ੌਜ ਵਿਚ ਵੀ ਰਿਹਾ ਪਰ ਬਾਅਦ ਵਿਚ ਫਿਰ ਸ਼ਾਹੀ ਦਰਬਾਰ ਵਿਚ ਹੀ ਆ ਗਿਆ । ਸ਼ਾਹੀ ਕੰਮ ਕਾਜ ਦੇ ਸੰਬੰਧ ਵਿਚ ਉਹ ਇਟਲੀ ਆਦਿ ਥਾਵਾਂ ਤੇ ਘੁੰਮਣ ਫਿਰਨ ਜਾਂਦਾ ਰਿਹਾ ਤੇ ਇਸ ਤਰ੍ਹਾਂ ਉਸ ਨੇ ਆਪਣੇ ਤਜਰਬੇ ਨੂੰ ਕਾਫੀ ਅਮੀਰ ਕਰ ਲਿਆ ।

ਚਾਸਰ ਤੇ ਫ਼ਰੀਦ ਦੇ ਸਮੁਚੇ ਜੀਵਨ ਤੇ ਝਾਤ ਮਾਰਨ ਪਿਛੋਂ ਅਸੀਂ ਇਨ੍ਹਾਂ ਵਿਚ ਇਕ ਵਿਸ਼ੇਸ਼ ਸਾਂਝੀ ਗੱਲ ਇਹ ਵੇਖਦੇ ਹਾਂ ਕਿ ਦੋਹਾਂ ਨੇ ਕਾਫੀ ਦੇਸ਼ ਤੇ ਪਰਦੇਸ ਯਾਤਰਾ ਕੀਤੀ । ਦੋਹਾਂ ਦਾ ਬਹੁਤ ਸਾਰੀਆਂ ਵਿਅਕਤੀਆਂ ਨਾਲ ਮੇਲ ਹੋਇਆ, ਦੋਵੇਂ ਹਰ ਵੇਲੇ ਆਪਣੇ ਗਿਆਨ ਵਿਚ ਵਾਧਾ ਕਰਨ ਲਈ ਤਿਆਰ ਰਹੇ । ਦੋਹਾਂ ਦਾ ਵਿਸ਼ਾਲ ਤਜਰਬਾ ਹੀ ਉਨ੍ਹਾਂ ਦੀ ਕਵਿਤਾ ਦੀ ਜਾਨ ਹੈ ।

ਫ਼ਰੀਦ ਦਾ ਸਮਾਂ ਬੜੀ ਅਸ਼ਾਂਤੀ ਤੇ ਬੇਚੈਨੀ ਦਾ ਸਮਾਂ ਸੀ । ਹਿੰਦੂ ਰਾਜ ਤਾਂ ਖ਼ਤਮ ਹੋ ਚੁਕਾ ਸੀ ਤੇ ਨਾਲ ਹੀ ਹਿੰਦੂਆਂ ਦੀਆਂ ਸਮਾਜਕ ਤੇ ਸਭਿਆਚਾਰਕ ਰਹੁ ਰੀਤਿਆਂ ਵੀ । ਪੂਜਾ-ਸਥਾਨਾਂ ਨੂੰ ਖਤਮ ਕਰ ਦਿਤਾ ਗਿਆ ਸੀ । ਲੋਕਾਂ ਪਾਸ ਪੂਜਾ ਕਰਨ ਲਈ ਕੋਈ ਥਾਂ ਨਹੀਂ ਸੀ ਰਹੀ । ਕਮਜ਼ੋਰਾਂ ਨਾਲ ਵਧੀਕਿਆਂ ਹੋ ਰਹੀਆਂ ਸਨ । ਅਮੀਰ ਆਦਮੀ ਐਸ਼-ਪਰਸਤੀ ਵਿਚ ਮਗਨ ਸਨ । ਤੇ ਇਸੇ ਤਰ੍ਹਾਂ ਚਾਸਰ ਦਾ ਸਮਾਂ ਵੀ ਘਟ ਬੇਚੈਨੀ ਦਾ ਨਹੀਂ ਸੀ । ਸ਼ਾਹੀ ਬੰਦੇ ਤਾਂ ਐਸ਼ ਦੀ ਜ਼ਿੰਦਗੀ ਬਿਤਾ ਰਹੇ ਸਨ ਪਰ ਆਮ ਲੋਕ ਅਸੰਤੁਸ਼ਟ ਸਨ । ਕਾਲ ਪੈ ਰਹੇ ਸਨ, ਪਲੇਗ ਫੈਲੀ ਹੋਈ ਸੀ । ਲੜਾਈਆਂ ਨੇ ਵੀ ਆਮ ਲੋਕਾਂ ਦੀ ਹਾਲਤ ਭੈੜੀ ਕਰ ਦਿੱਤੀ ਸੀ । ਚਰਚ ਦੀ ਹਾਲਤ ਵੀ ਖ਼ਰਾਬ ਸੀ ।

ਇਹੋ ਜਿਹੇ ਬੇਚੈਨੀ-ਭਰੇ ਸਮਿਆਂ ਵਿਚ ਫ਼ਰੀਦ ਤੇ ਚਾਸਰ ਨੇ ਰਚਨਾ ਕੀਤੀ । ਇਹ ਜ਼ਰੂਰੀ ਗਲ ਸੀ ਕਿ ਉਨ੍ਹਾਂ ਦੀ ਰਚਨਾ ਤੇ ਸਮੇਂ ਦਾ ਅਸਰ ਹੁੰਦਾ । ਫਰੀਦ ਤਾਂ ਅਧਿਆਤ-ਮਕ ਕਵੀ ਸੀ । ਉਸ ਨੇ ਦਸਿਆ ਕਿ ਦੁਨੀਆ ਨਾਸ਼ਮਾਨ ਹੈ, ਇਥੇ ਕਿਸੇ ਨੇ ਵੀ ਨਹੀਂ ਰਹਿਣਾ :

ਸ਼ੇਖ ਹਯਾਤੀ ਜਗਿ ਨਾ ਕੋਈ ਥਿਰੁ ਰਹਿਆ ।
ਜਿਸੁ ਆਸਣਿ ਹਮ ਬੈਠੇ ਕੇਤੀ ਬੈਸਿ ਗਇਆ ।

ਤੇ ਨਾਲ ਹੀ ਫ਼ਰੀਦ ਨੇ ਅੱਗਾ ਸੁਧਾਰਨ ਤੇ ਜ਼ੋਰ ਦਿੱਤਾ :

ਫ਼ਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ।
ਮਤੁ ਸਰਮਿੰਦਾ ਥੀਵਹਿ ਸਾਂਈ ਦੈ ਦਰਬਾਰਿ ।

ਫ਼ਰੀਦ ਲੋਕਾਂ ਦਾ ਕਵੀ ਸੀ ਤੇ ਉਸਨੇ ਲੋਕਾਂ ਨੂੰ ਰੂਹਾਨੀ ਸ਼ਾਂਤੀ ਤੇ ਖ਼ੁਸ਼ੀ ਦੇਣ ਦੀ ਕੋਸ਼ਸ਼ ਕੀਤੀ। ਉਹ ਦੁਨਿਆਵੀ ਖ਼ੁਸ਼ੀ ਨੂੰ ਤਾਂ ਕੁਝ ਸਮਝਦਾ ਹੀ ਨਹੀਂ ਸੀ। ਚਾਸਰ ਨੂੰ ਅਸੀਂ ਲੋਕਾਂ ਦਾ ਕਵੀ ਨਹੀਂ ਕਹਿ ਸਕਦੇ। ਉਹ ਦਰਬਾਰੀ ਕਵੀ ਸੀ ਤੇ ਉਸ ਨੇ ਜੋ ਕੁਝ ਵੀ ਲਿਖਿਆ। ਕੁਝ ਪੜ੍ਹੇ ਲਿਖੇ ਤੇ ਸਭ੍ਯ ਲੋਕ ਲਈ ਲਿਖਿਆ। ਉਸ ਦੇ ਸਮੇਂ ਦੀਆਂ ਵਡੀਆਂ ਸਮਸਿਆਵਾਂ ਨੇ ਵੀ ਉਸ ਨੂੰ ਜ਼ਰਾ ਨਹੀਂ ਟੁੰਬਿਆ। ਉਹ ਤਾਂ ਕੁਝ ਚੋਣਵੇਂ ਬੰਦਿਆਂ ਲਈ ਲਿਖਿਆ ਸੀ ਤੇ ਉਹ ਵੀ ਉਨ੍ਹਾਂ ਨੂੰ ਖ਼ੁਸ਼ ਕਰਨ ਲਈ, ਉਨ੍ਹਾਂ ਦੇ ਵਕਤੀ ਭਾਵਾਂ ਨੂੰ ਛੇੜਨ ਲਈ। ਉਹ ਉਨ੍ਹਾਂ ਨੂੰ ਕਾਲਾਂ ਬੀਮਾਰੀਆਂ ਜਾਂ ਲੋਕਾਂ ਦੀ ਬੇਚੈਨੀ ਬਾਰੇ ਦਸ ਕੇ ਉਨ੍ਹਾਂ ਦਾ ਦਿਲ ਨਹੀਂ ਖਰਾਬ ਕਰਨਾ ਚਾਹੁੰਦਾ ਸੀ। ਉਂਝ ਉਸ ਨੇ ਆਪਣੇ ਸਮੇਂ ਦੀ ਝਲਕ ਪੇਸ਼ ਕਰਨ ਦੀ ਕੋਸ਼ਸ਼ ਜ਼ਰੂਰ ਕੀਤੀ ਹੈ ਪਰ ਹਨੇਰੇ ਪੱਖ ਨੂੰ ਉਸ ਨੇ ਛੋਹਿਆ ਹੀ ਨਹੀਂ। ਉਹ ਕਈ ਸਮਾਜਕ ਤੇ ਧਾਰਮਕ ਕੁਰੀਤੀਆਂ ਨੂੰ ਮਹਿਸੂਸ ਜ਼ਰੂਰ ਕਰਦਾ ਹੈ ਤੇ ਕਿਤੇ ਕਿਤੇ ਕਰੜੀ ਚੋਟ ਵੀ ਕਰ ਜਾਂਦਾ ਹੈ ਜਿਵੇਂ 'ਕੈਂਟਰਬਰੀ ਟੇਲਜ਼' ਵਿਚ 'ਪਾਰਸਨ' ਬਾਰੇ ਦਸਦਾ ਹੋਇਆ ਕਹਿੰਦਾ ਹੈ .

> 'For if a priest be foul on whom we trust, No wonder is a lewed man to rust, And shame it is, if a priest take keep, A shiten shepherd and a cleane sheet, Well ought a priest ensample for to give, By his cleanness how that his sheep should line.

ਫ਼ਰੀਦ ਦੇ ਫ਼ਕੀਰੀ ਜੀਵਨ ਨੇ ਉਸ ਵਿਚ ਵਧੇਰੇ ਡੂੰਘਿਆਈ ਲੈ ਆਂਦੀ। ਉਸ ਨੂੰ ਥੋੜ੍ਹੇ ਜਹੇ ਸ਼ਬਦਾਂ ਵਿਚ ਬਹੁਤ ਕੁਝ ਕਹਿਣਾ ਆ ਗਿਆ, ਦੁਨਿਆਵੀ ਚਿਨ੍ਹਾਂ ਰਾਹੀਂ ਡੂੰਘੀਆਂ ਰਮਜ਼ਾਂ ਦਸਣ ਦੀ ਜਾਚ ਆ ਗਈ। ਇਸੇ ਲਈ ਉਸਨੇ ਆਪਣੀ ਵਧੇਰੀ ਰਚਨਾ ਦੋ ਸਤਰਾਂ ਦੇ ਸ਼ਲੋਕਾਂ ਵਿਚ ਕੀਤੀ। ਉਸ ਨੂੰ ਆਪਣੇ ਭਾਵ ਪਰਗਟਾਣ ਲਈ ਕਹਾਣੀਆਂ ਬਣਾਣ ਦੀ ਲੋੜ ਨਾ ਪਈ, ਸਗੋਂ ਉਹ ਦੋ ਸਤਰਾਂ ਵਿਚ ਹੀ ਬੜੇ ਸਪਸ਼ਟ ਢੰਗ ਨਾਲ ਏਨਾ ਕੁਝ ਦਸਣ ਦੀ ਸ਼ਕਤੀ ਰਖਦਾ ਸੀ ਜੋ ਕਈ ਕਵੀ ਕਈ ਸਫ਼ਿਆਂ ਵਿਚ ਵੀ ਨਹੀਂ ਦੱਸ ਸਕੇ। ਤੇ ਚਾਸਰ ਦਾ ਮੁਖ ਉਦੇਸ਼ ਹੀ ਆਪਣੀ ਕਵਿਤਾ ਦੇ ਜ਼ਰੀਏ ਕੁਝ ਇਕ ਉਪਰਲੀ ਸਰੇਣੀ ਦੇ ਵਿਅਕਤੀਆਂ ਲਈ ਮਨੋਰੰਜਨ ਦਾ ਸਮਾਨ ਪੈਦਾ ਕਰਨਾ ਸੀ। ਉਸ ਦੇ ਜੀਵਨ ਨੇ ਉਸ ਨੂੰ ਕਿਸੇ ਸ਼ੈ ਦੀ ਤਹਿ ਤਕ ਪੁਜਣ ਦਾ ਮੌਕਾ ਹੀ ਨਹੀਂ ਦਿਤਾ। ਉਸ ਨੇ ਸਭ ਕੁਝ ਉਪਰੋਂ ਉਪਰੋਂ ਹੀ ਵੇਖਦਾ ਰਿਹਾ। ਤੇ ਜੋ ਕੁਝ ਵੀ ਉਸ ਨੂੰ ਦਿਸਿਆ, ਉਹ ਕਹਾਣੀ ਦੇ ਰੂਪ ਵਿਚ ਲਿਖ ਦਿੱਤਾ। ਉਹ ਕਹਾਣੀਕਾਰ ਪਹਿਲਾਂ ਸੀ, ਬਾਅਦ ਵਿਚ ਕੁਝ ਹੋਰ।

ਫ਼ਰੀਦ ਆਪਣੀ ਸ਼ਖ਼ਸੀਅਤ ਨੂੰ ਕਵਿਤਾ ਰਾਹੀਂ ਪ੍ਰਗਟਾਂਦਾ ਹੈ। ਉਸ ਦੀ ਕਵਿਤਾ

ਇਕ ਤਰ੍ਹਾਂ ਦੀ ਉਸ ਦੀ ਆਪਣੀ ਜੀਵਨੀ ਹੈ। ਉਸ ਨੇ ਜੀਵਨ ਦੇ ਤਜਰਬੇ ਦੇ ਆਧਾਰ ਤੇ ਕਝ ਸਿਟੇ ਕਢੇ ਹਨ ਤੇ ਉਨ੍ਹਾਂ ਸਿਟਿਆਂ ਨੂੰ ਉਸ ਨੇ ਕਵਿਤਾ ਦਾ ਵਿਸ਼ਾ ਬਣਾਇਆ ਹੈ। ਉਹ ਦਸਦਾ ਹੈ ਕਿ ਮਨੁਖ ਇਸ ਦੁਨੀਆ ਵਿਚ ਦਰਵੇਸ਼ੀ ਲਈ ਆਉਂਦਾ ਹੈ ਪਰ ਇਥੇ ਮਾਇਆ ਦਾ ਮੋਹ ਉਸ ਨੂੰ ਨਿੰਦਾ ਵੈਰ ਆਦਿ ਭੈੜੇ ਰਾਹਾਂ ਤੇ ਪਾ ਦਿੰਦਾ ਹੈ। ਇਸ ਦਾ ਸਿੱਟਾ ਇਹ ਹੁੰਦਾ ਹੈ ਕਿ ਮਨੁਖ ਦਰਵੇਸ਼ੀ ਦੇ ਰਾਹ ਤੋਂ ਭਟਕ ਜਾਂਦਾ ਹੈ। ਦਰਵੇਸ਼ ਤਾਂ ਉਹ ਹੁੰਦਾ ਹੈ ਜੋ ਕਿਸੇ ਤਰ੍ਹਾਂ ਦੇ ਲਾਲਚ ਵਿਚ ਨਹੀਂ ਫਸਦਾ, ਜੋ ਇਕ ਰਬ ਦੀ ਆਸ ਰਖਦਾ ਹੈ, ਜੋ ਖਲਕਤ ਦੀ ਸੇਵਾ ਕਰਦਾ ਹੈ, ਹਕ ਦੀ ਕਮਾਈ ਕਰਦਾ ਹੈ ਤੇ ਰਬ ਦੀ ਯਾਦ ਵਿਚ ਜੀਵਨ ਬਤੀਤ ਕਰਦਾ ਹੈ। ਇਸ ਕਿਸਮ ਦੇ ਦਰਵੇਸ਼ ਨੂੰ ਜੰਗਲਾਂ ਵਿਚ ਜਾਣ ਦੀ ਲੋੜ ਨਹੀਂ ਪੈਂਦੀ, ਉਸ ਨੂੰ ਘਰ ਵਿਚ ਹੀ ਰਬ ਦੀ ਪ੍ਰਾਪਤੀ ਹੋ ਜਾਂਦੀ ਹੈ :

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ।<br>
ਵਸੀ ਰਬ ਹਿਆਲੀਐ, ਜੰਗਲੁ ਕਿਆ ਢੂੰਢੇਹਿ।

ਮਾਇਆ ਵਿਚ ਫਸਿਆ ਹੋਇਆ ਮਨੁੱਖ ਜ਼ਿੰਦਗੀ ਨੂੰ ਦੋਜ਼ਖ ਬਣਾ ਲੈਂਦਾ ਹੈ ਤੇ ਉਸਦਾ ਜੀਉਣ ਦਾ ਚਾਅ ਹੀ ਮੁਕ ਜਾਂਦਾ ਹੈ। ਪ੍ਰਭੂ-ਪਿਆਰ ਵਿਚ ਜੁੜਿਆ ਹੋਇਆ ਮਨੁਖ ਬੁਰੇ ਖਿਆਲਾਂ ਤੋਂ ਆਜ਼ਾਦ ਹੋ ਜਾਂਦਾ ਹੈ ਤੇ ਸੁਖੀ ਜੀਵਨ ਬਿਤਾਂਦਾ ਹੈ। ਦੂਜਿਆਂ ਨੂੰ ਮਰਦਿਆਂ ਵੇਖ ਕੇ ਵੀ ਇਹ ਮਾਇਆ ਵਿਚ ਫਸਿਆ ਮਨੁੱਖ ਰਬ ਨੂੰ ਯਾਦ ਨਹੀਂ ਕਰਦਾ। ਇਹੋ ਜਿਹੇ ਮਨੁਖ ਨਾਲੋਂ ਤਾਂ ਪੰਛੀ ਚੰਗੇ ਹਨ ਜੋ ਕੰਕਰ ਚੁਗ ਕੇ ਕੱਖਾਂ ਦੇ ਆਲ੍ਹਣੇ ਬਣਾ ਗੁਜ਼ਾਰਾ ਕਰਦੇ ਹਨ ਪਰ ਰਬ ਨੂੰ ਨਹੀਂ ਭੁਲਦੇ। ਇਨ੍ਹਾਂ ਮਹਿਲ ਮਾੜੀਆਂ ਵਿਚ ਰਹਿਣ ਵਾਲਿਆਂ ਨਾਲੋਂ ਉਹ ਫ਼ਕੀਰ ਚੰਗੇ ਹਨ ਜੋ ਰਬ ਨੂੰ ਯਾਦ ਰਖਦੇ ਹਨ। ਇਨ੍ਹਾਂ ਵਿਚਾਰਾਂ ਤੋਂ ਛੁਟ ਫਰੀਦ ਨੇ ਆਪਣੇ ਸ਼ਲੋਕਾਂ ਵਿਚ ਰਬ ਦੇ ਡਰ, ਸ਼ਰ੍ਹਾ ਸ਼ਿਨਾ ਦੀ ਪਾਬੰਦੀ, ਰੋਜ਼ਾ, ਨਮਾਜ਼, ਕੂਜ਼ਾ, ਬਾਂਗ, ਮੁਸੱਲਾ ਦੀ ਮੰਨਤ ਤੇ ਜ਼ੋਰ ਦਿਤਾ ਹੈ। ਨਰਕ ਦਾ ਡਰ, ਝੂਠੀ ਦੁਨੀਆ ਤੋਂ ਉਪਰਾਮਤਾ ਤੇ ਜਪ ਤਪ ਦੀ ਸਾਧਨਾ ਦੀ ਪ੍ਰੇਰਨਾ ਦਿੱਤੀ ਹੈ। ਉਸ ਨੇ ਆਤਮਕ ਭੇਦਾਂ ਨੂੰ ਠੋਸ ਚਿੰਨ੍ਹਾਂ ਰਾਹੀਂ ਖੋਲ੍ਹਿਆ ਹੈ।

ਚਾਸਰ ਬਾਰੇ ਅਸੀਂ ਉਪਰ ਵੀ ਦਸ ਆਏ ਹਾਂ ਕਿ ਉਹ ਕਹਾਣੀਆਂ ਘੜਨੀਆਂ ਜਾਣਦਾ ਸੀ। ਉਹ ਜੋ ਵੇਖਦਾ ਸੀ, ਉਸ ਨੂੰ ਚੰਗੀ ਤਰ੍ਹਾਂ ਬਿਆਨ ਕਰਨਾ ਜਾਣਦਾ ਸੀ। ਉਹ ਬਹੁਤੀਆਂ ਬਰੀਕੀਆਂ ਵਿਚ ਨਹੀਂ ਪੈਂਦਾ ਸੀ ਤੇ ਨਾ ਹੀ ਉਸ ਦਾ ਕੋਈ ਸੰਦੇਸ਼ ਸੀ। ਕਿਤੇ ਕਿਤੇ ਉਹ ਕੁਝ ਗੰਭੀਰ ਵੀ ਹੁੰਦਾ ਹੈ ਜਿਵੇਂ :—

That thee is sent receyne in luxomnesse, The wrastling of this world asketh a fal; Here is no horm, here is but inlderness, Forth, pilgrim, forth, forth best out of thy stal, Look upon hye, and thonke God of al.

ਪਰ ਇਹ ਉਸ ਦਾ ਪ੍ਰਤੀਨਿਧ ਰੰਗ ਨਹੀਂ । ਉਹ ਤਾਂ ਜ਼ਿੰਦਗੀ ਦਾ ਸਿਰਫ ਚਾਨਣਾ ਪੱਖ ਹੀ ਵੇਖਦਾ ਹੈ । ਖ਼ੁਸ਼ੀ ਤੋਂ ਸਿਵਾ ਉਸ ਨੂੰ ਕੁਝ ਪਤਾ ਹੀ ਨਹੀਂ । ਕਿਤੇ ਕਿਤੇ ਆਪਣੀ ਕਵਿਤਾ ਵਿਚ ਉਹ ਨਿਜੀ ਛੋਹਾਂ ਵੀ ਦਿੰਦਾ ਹੈ, ਬੜੀਆਂ ਖ਼ੂਬਸੂਰਤ ਤੇ ਹਾਸ-ਭਰਪੂਰ । ਕਿਤੇ ਕਿਤੇ ਮਨੁਖੀ ਜੀਵਨ ਦੇ ਰਹੱਸ ਬਾਰੇ ਵੀ ਆਪਣੇ ਵਿਚਾਰ ਦੱਸਣ ਦੀ ਕੋਸ਼ਸ਼ ਕਰਦਾ ਹੈ, ਪਰ ਇਹ ਸਭ ਕੁਝ ਉਸ ਦੀ ਕਵਿਤਾ ਵਿਚ ਢੁਕਦਾ ਨਹੀਂ । ਉਹ ਅਸਲ ਵਿਚ ਅਜਿਹਾ ਕਵੀ ਹੈ ਜਿਸ ਕੋਲ ਹਰ ਵੇਲੇ ਕਹਿਣ ਲਈ ਕੋਈ ਕਹਾਣੀ ਹੈ ਤੇ ਉਹ ਬੜੇ ਚੰਗੇ ਢੰਗ ਨਾਲ ਉਹ ਕਹਾਣੀ ਕਹਿਣੀ ਜਾਣਦਾ ਹੈ ।

ਜੇ ਅਸੀਂ ਫ਼ਰੀਦ ਤੇ ਚਾਸਰ ਦੀ ਕਵਿਤਾ ਵਿਚੋਂ ਵਿਸ਼ੇ ਦੀ ਮੌਲਕਤਾ ਲੱਭਣ ਦੀ ਕੋਸ਼ਿਸ਼ ਕਰੀਏ ਤਾਂ ਸਾਨੂੰ ਨਿਰਾਸਤਾ ਹੋਵੇਗੀ । ਫ਼ਰੀਦ ਨੇ ਕੋਈ ਵੀ ਮੌਲਿਕ ਵਿਚਾਰ ਨਹੀਂ ਦਿਤਾ । ਇਹ ਸਭ ਵਿਚਾਰ ਇਸ ਤੋਂ ਪਹਿਲਾਂ ਕਈ ਕਵੀ ਦੇ ਚੁਕੇ ਸਨ, ਸਿਰਫ ਉਸ ਦੀ ਸ਼ੈਲੀ ਆਪਣੀ ਹੈ । ਇਥੋਂ ਤਕ ਕਿ ਉਹ ਆਪਣੀ ਥੋੜ੍ਹੀ ਜਹੀ ਕਵਿਤਾ ਵਿਚ ਮੁੜ ਮੁੜ ਉਹੋ ਵਿਚਾਰ ਦੁਹਰਾਈ ਜਾਂਦਾ ਹੈ । ਪਰ ਫਿਰ ਵੀ ਉਸ ਦੀ ਵੱਡੀ ਖ਼ੂਬੀ ਇਹ ਹੈ ਕਿ ਮੁੜ ਮੁੜ ਆਪਣੇ ਵਿਚਾਰ ਦੁਹਰਾਣ ਦੇ ਬਾਵਜੂਦ ਅਕੇਵਾਂ ਨਹੀਂ ਪੈਦਾ ਹੋਣ ਦਿੰਦਾ, ਪੜ੍ਹਨ ਜਾਂ ਸੁਣਨ ਵਾਲੇ ਦੀ ਦਿਲਚਸਪੀ ਨਹੀਂ ਖ਼ਤਮ ਹੁੰਦੀ ਕਿਉਂਕਿ ਉਹ ਲਗਾਤਾਰ ਸੂਹਜ ਸਵਾਦ ਦਿੰਦਾ ਰਹਿੰਦਾ ਹੈ । ਚਾਸਰ ਵਿਚ ਵੀ ਮੌਲਿਕਤਾ ਲੱਭਣੀ ਫ਼ਜ਼ੂਲ ਹੈ । ਉਸ ਨੇ ਵਧੇਰੇ ਕਰਕੇ ਪੁਰਾਣੀਆਂ ਪਰਚਲਤ ਕਹਾਣੀਆਂ ਨੂੰ ਹੀ ਕਵਿਤਾ ਵਿਚ ਬਿਆਨ ਕੀਤਾ ਹੈ । ਕਈ ਅਜਿਹੀਆਂ ਘਟਨਾਵਾਂ ਹਨ ਜੋ ਕਈ ਕਈ ਵਾਰ ਦੁਹਰਾਈਆਂ ਹਨ । ਲੌਵੇਲ ਦੇ ਸ਼ਬਦਾਂ ਵਿਚ "ਸ਼ੇਕਸਪੀਅਰ ਵਾਂਙ ਚਾਸਰ ਬਾਰੇ ਵੀ ਕਿਹਾ ਜਾ ਸਕਦਾ ਹੈ ਕਿ ਉਸ ਨੇ ਕੁਝ ਵੀ ਨਵਾਂ ਨਹੀਂ ਸਿਰਜਿਆ, ਕੁਝ ਵੀ ਨਵਾਂ ਨਹੀਂ ਈਜਾਦ ਕੀਤਾ ।"

ਇਹ ਠੀਕ ਹੈ ਕਿ ਫ਼ਰੀਦ ਨੇ ਬਹੁਤ ਕੁਝ ਪੜ੍ਹਿਆ ਪਰ ਉਸ ਦੀ ਰਚਨਾ ਵਧੇਰੇ ਕਰਕੇ ਉਸ ਦੇ ਆਪਣੇ ਅਨੁਭਵ ਦੇ ਆਧਾਰ ਤੇ ਹੀ ਹੈ । ਜਦ ਉਹ ਲਿਖਦਾ ਹੈ—

> ਫ਼ਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮਿ ।
> ਅਜੁ ਫ਼ਰੀਦਾ ਕੂਜੜਾ ਸੈ ਕੋਹਾਂ ਥੀਓਮਿ ।

ਜਾਂ ਜਦ ਉਹ ਕਹਿੰਦਾ ਹੈ—

> ਬੁਢਾ ਹੋਆ ਸ਼ੇਖ ਫ਼ਰੀਦੁ ਕੰਬਣਿ ਲੱਗੀ ਦੇਹ ।
> ਜੇ ਸਉ ਵਰ੍ਹਿਆਂ ਜੀਵਣਾ ਭੀ ਤਨੁ ਹੋਸੀ ਖੇਹ ।

ਤਾਂ ਉਸ ਦਾ ਅਧਿਅਨ ਨਹੀਂ ਬੋਲਦਾ ਜਾਪਦਾ, ਸਗੋਂ ਉਹ ਆਪਣੇ ਅਨੁਭਵ ਦੀ ਤਰਜਮਾਨੀ ਕਰ ਰਿਹਾ ਪਰਤੀਤ ਹੁੰਦਾ ਹੈ । ਪਰ ਚਾਸਰ ਦੀਆਂ ਕਹਾਣੀਆਂ ਵਿਚ ਉਸ ਦਾ

ਆਪਣਾ ਅਨੁਭਵ ਬੜਾ ਘਟ ਨਜ਼ਰ ਆਉਂਦਾ ਹੈ ਭਾਵੇਂ ਰਸ ਦਾ ਬਿਆਨ ਕਰਨ ਦੀ ਸ਼ਕਤੀ ਤੋਂ ਕੋਈ ਵੀ ਮੁਨਕਰ ਨਹੀਂ। ਅਸਲ ਵਿਚ ਉਸ ਨੇ ਕਿਸੇ ਸਦੀਵੀ ਪ੍ਰੇਰਨਾ ਦੇ ਪ੍ਰਭਾਵ ਹੇਠਾਂ ਲਿਖਣਾ ਨਹੀਂ ਅਰੰਭਿਆ। ਉਸ ਦੀ ਪ੍ਰਤਿਭਾ ਦੀ ਪਰਵਰਸ਼ ਫ਼ਰਾਂਸੀਸੀ ਕਵਿਤਾ ਤੇ ਰੋਮਾਂਸ ਨਾਲ ਹੋਈ। ਇਸੇ ਲਈ ਉਸ ਦੀ ਆਰੰਭਕ ਰਚਨਾ ਵਿਚ ਫਰਾਂਸੀਸੀ ਰੰਗ ਪ੍ਰਤੱਖ ਹੈ। ਉਸ ਸਮੇਂ ਵਿਚ ਉਸ ਨੇ ਪ੍ਰਸਿਧ ਫ਼ਰਾਂਸੀਸੀ ਰਚਨਾ 'Roman de la Rose' ਦਾ ਅਨੁਵਾਦ ਕੀਤਾ ਤੇ ਜਾਨ ਆਫ਼ ਗਾਂਟ ਦੀ ਇਸਤ੍ਰੀ ਬਲਾਂਚੀ ਦੀ ਮੌਤ ਤੋਂ ਪ੍ਰਭਾਵਤ ਹੋ ਕੇ 'The Boke of Duchesse' ਲਿਖੀ। ਇਸ ਤੋਂ ਪਿਛੋਂ ਉਸ ਤੇ ਫਰਾਂਸੀਸੀ ਪਰਭਾਵ ਕੁਝ ਘਟਿਆ ਤੇ ਇਟਲੀ ਵਿਚ ਫੇਰੇ ਪਾਣ ਨਾਲ ਇਟੈਲੀਅਨ ਪਰਭਾਵ ਪੈਣ ਲਗ ਪਿਆ। ਇਸ ਸਮੇਂ ਵਿਚ ਉਸ ਨੇ ਤਿੰਨ ਰਚਨਾਵਾਂ 'The House of Fame; 'Troylus and Cryseyde' ਤੇ 'Legende of Good women' ਲਿਖੀਆਂ। ਇਸ ਤੋਂ ਪਿਛੋਂ ਇਹ ਪਰਭਾਵ ਵੀ ਅਲੋਪ ਹੋ ਗਿਆ ਤੇ ਉਸ ਨੇ ਅੰਗਰੇਜ਼ੀ ਪਰਭਾਵ ਥੱਲੇ ਰਚਨਾ ਸ਼ੁਰੂ ਕੀਤੀ ਤੇ ਉਸ ਦੀ ਇਸ ਸਮੇਂ ਦੀ ਪਰਸਿਧ ਰਚਨਾ 'Canterbury Tales' ਹੈ। ਚਾਸਰ ਦੇ ਰਚਨਾ-ਕਾਲ ਦੇ ਇਨ੍ਹਾਂ ਤਿੰਨੇ ਪੜਾਵਾਂ ਦਾ ਗਹੁ ਨਾਲ ਅਧਿਐਨ ਕਰਨ ਪਿਛੋਂ ਅਸੀਂ ਇਸ ਨਤੀਜੇ ਤੇ ਪੁਜਦੇ ਹਾਂ ਕਿ ਉਸ ਨੇ ਵਧੇਰੀ ਰਚਨਾ ਆਪਣੇ ਅਧਿਐਨ ਦੇ ਸਹਾਰੇ ਜਾਂ ਹੋਰਾਂ ਬੋਲੀਆਂ ਦੇ ਸਾਹਿਤਾਂ ਦੇ ਪਰਭਾਵ ਹੇਠਾਂ ਹੀ ਕੀਤੀ। ਉਸ ਨੇ ਆਪਣੇ ਅਨੁਭਵ ਤੋਂ ਬਹੁਤ ਘੱਟ ਕੰਮ ਲਿਆ। ਉਸ ਦੇ ਆਪਣੇ ਕੋਲ ਬਹੁਤ ਕੁਝ ਕਹਿਣ ਲਈ ਨਹੀਂ ਸੀ ਭਾਵੇਂ ਦੇਸਾਂ ਪਰਦੇਸਾਂ ਵਿਚ ਘੁੰਮਣ ਫਿਰਨ ਕਰਕੇ ਉਸ ਦਾ ਤਜਰਬਾ ਕਾਫ਼ੀ ਅਮੀਰ ਹੋ ਗਿਆ ਸੀ। ਉਹ ਬੜਾ ਮਿਹਨਤੀ ਸੀ ਤੇ ਹਰ ਵੇਲੇ ਪੜ੍ਹਦੇ ਰਹਿਣ ਵਿਚ ਵਿਸ਼ਵਾਸ ਰੱਖਦਾ ਸੀ। ਉਹ ਆਪ ਇਕ ਥਾਂ ਲਿਖਦਾ ਹੈ—''ਦਿਨ ਭਰ ਦੀ ਮਿਹਨਤ ਤੋਂ ਪਿਛੋਂ ਜਦ ਮੈਂ ਰਾਤ ਨੂੰ ਘਰ ਜਾਂਦਾ ਸਾਂ ਤਾਂ ਆਪਣੇ ਆਸ ਪਾਸ ਕਿਤਾਬਾਂ ਰੱਖ ਕੇ ਬੈਠ ਜਾਂਦਾ ਸਾਂ ਤੇ ਉਨ੍ਹਾਂ ਵਿਚ ਇਨ੍ਹਾਂ ਨੂੰ ਫਰੋਲਦਾ ਰਹਿੰਦਾ ਸਾਂ ਜਦ ਤਕ ਕਿ ਨੀਂਦ ਪੂਰੀ ਤਰ੍ਹਾਂ ਮੈਨੂੰ ਆਪਣੇ ਕਲਾਵੇ ਵਿਚ ਨਹੀਂ ਸੀ ਲੈ ਲੈਂਦੀ'। ਪਰ ਇਸ ਦਾ ਇਹ ਮਤਲਬ ਨਹੀਂ ਕਿ ਉਹ ਕਿਤਾਬੀ ਕੀੜਾ ਸੀ ਸਗੋਂ ਉਸ ਨੂੰ ਦੁਨੀਆ ਵਿਚ ਪੂਰੀ ਦਿਲਚਸਪੀ ਸੀ। ਉਹ ਦੁਨੀਆਂ ਨੂੰ ਨੀਝ ਨਾਲ ਵੇਖਦਾ ਸੀ ਤੇ ਫਿਰ ਆਪਣੀਆਂ ਕਹਾਣੀਆਂ ਵਿਚ ਇਸ ਦੁਨੀਆ ਨੂੰ ਹੀ ਵਿਸ਼ਾ ਬਣਾਂਦਾ ਸੀ।

ਇਹ ਵੀ ਠੀਕ ਹੈ ਕਿ ਕੰਮ ਕਾਰ ਦੇ ਸਿਲਸਿਲੇ ਵਿਚ ਚਾਸਰ ਬਹੁਤ ਘੁੰਮਿਆ ਫਿਰਿਆ ਤੇ ਇਸ ਦੌਰਾਨ ਵਿਚ ਉਹ ਕਈ ਤਰ੍ਹਾਂ ਦੇ ਬੰਦਿਆਂ ਨੂੰ ਮਿਲਿਆ। ਇਨ੍ਹਾਂ ਹੀ ਬੰਦਿਆਂ ਨੂੰ ਉਸ ਨੇ ਆਪਣੀਆਂ ਕਹਾਣੀਆਂ ਵਿਚ ਪਾਤਰ ਬਣਾਇਆ। ਫਰੀਦ ਵੀ ਕਾਬੇ ਗਿਆ, ਬੁਖਾਰਾ

ਗਿਆ, ਕਾਬਲ ਗਿਆ, ਕੰਧਾਰ ਗਿਆ ਤੇ ਹੋਰ ਵੀ ਕਈ ਥਾਵਾਂ ਤੇ ਘੁੰਮਿਆ ਫਿਰਿਆ। ਉਸ ਦੀ ਵੀ ਕਈ ਪੀਰਾਂ ਪੈਗੰਬਰਾਂ ਨਾਲ ਮੁਲਾਕਾਤ ਹੋਈ। ਪਰ ਉਸ ਨੇ ਇਨ੍ਹਾਂ ਨੂੰ ਸਿਰਫ ਪਾਤਰ ਬਣਾਕੇ ਹੀ ਕਿੱਸਾ ਖ਼ਤਮ ਨਹੀਂ ਕਰ ਦਿਤਾ ਸਗੋਂ ਇਨ੍ਹਾਂ ਨਾਲ ਹੋਈ ਚਰਚਾ ਦੇ ਆਧਾਰ ਤੇ ਕੁਝ ਸਿੱਟੇ ਕਢੇ, ਉਨ੍ਹਾਂ ਨੂੰ ਆਪਣੀ ਜ਼ਿੰਦਗੀ ਤੇ ਘਟਾਇਆ ਤੇ ਫਿਰ ਉਨ੍ਹਾਂ ਨੂੰ ਹੀ ਆਪਣੀ ਰਚਨਾ ਦਾ ਵਿਸ਼ਾ ਬਣਾਇਆ। ਇਕੋ ਤਰ੍ਹਾਂ ਦੇ ਤਜਰਬੇ ਨੂੰ ਦੋਹਾਂ ਕਵੀਆਂ ਨੇ ਕਿੰਨੇ ਵੱਖਰੇ ਵੱਖਰੇ ਢੰਗ ਨਾਲ ਵਰਤਿਆ ਹੈ।

ਫ਼ਰੀਦ ਦੀ ਕਵਿਤਾ ਵਿਚ ਸਾਦਗੀ ਤੇ ਸਰਲਤਾ ਹੈ। ਇਸ ਤੋਂ ਸਾਡਾ ਇਹ ਭਾਵ ਨਹੀਂ ਕਿ ਉਹ ਸੌਖੇ ਸ਼ਬਦ ਵਰਤਦਾ ਹੈ ਸਗੋਂ ਅਸੀਂ ਇਹ ਕਹਿਣਾ ਚਾਹੁੰਦੇ ਹਾਂ ਕਿ ਉਸ ਦੇ ਵਿਚਾਰਾਂ ਵਿਚ ਕੋਈ ਗੁੰਝਲ ਨਹੀਂ, ਬੜੀ ਆਸਾਨੀ ਨਾਲ ਇਨ੍ਹਾਂ ਨੂੰ ਸਮਝਿਆ ਜਾ ਸਕਦਾ ਹੈ। ਇਹ ਕੁਝ ਚਾਸਰ ਦੀ ਕਵਿਤਾ ਵਿਚ ਵੀ ਹੈ। ਉਸ ਦੀ ਕਵਿਤਾ ਵਿਚ ਵੀ ਸਾਦਗੀ ਹੈ, ਸਰਲਤਾ ਹੈ ਤੇ ਸਪਸ਼ਟਤਾ ਵੀ ਹੈ ਪਰ ਫ਼ਰੀਦ ਦੀ ਕਵਿਤਾ ਵਿਚ ਸਰਲਤਾ ਦੇ ਨਾਲ ਨਾਲ ਡੂੰਘਿਆਈ ਵੀ ਹੈ। ਜੇ ਅਸੀਂ ਉਸ ਦੇ ਕਿਸੇ ਇਕ ਸ਼ਲੋਕ ਦਾ ਭਾਵ ਸਮਝਣ ਲਈ ਉਸ ਦੀ ਤਹਿ ਤਕ ਪੁਜਣ ਦੀ ਕੋਸ਼ਿਸ਼ ਕਰੀਏ ਤਾਂ ਉਸ ਦੀ ਡੂੰਘਿਆਈ ਵਿਚ ਗਵਾਚ ਜਾਣ ਦਾ ਖ਼ਤਰਾ ਹੈ ਕਿਉਂਕਿ ਉਸ ਦੀ ਡੂੰਘਿਆਈ ਦਾ ਕੋਈ ਅੰਦਾਜ਼ ਨਹੀਂ, ਇਹ ਅਥਾਹ ਡੂੰਘਿਆਈ ਹੈ।

ਚਾਸਰ ਦੀ ਦੁਨੀਆਂ ਵਿਚ ਦੁਖਾਂਤ ਲਈ ਕੋਈ ਥਾਂ ਨਹੀਂ, ਉਸ ਦੀ ਦੁਨੀਆਂ ਵਿਚ ਸੁਖਾਂਤ ਹੀ ਸੁਖਾਂਤ ਹੈ: ਉਹ ਲਿਖਦਾ ਹੈ:

'Tragedie is non other maner thing, Butfor that Fortune alway not assaile With unwar Strhok the regnes that been proude.

ਉਹ ਜ਼ਿੰਦਗੀ ਦੇ ਹਨੇਰੇ ਪੱਖ ਤੋਂ ਵਾਕਫ਼ ਹੀ ਨਹੀਂ। ਉਹ ਆਸ਼ਾਵਾਦੀ ਹੈ, ਕਿਧਰੇ ਵੀ ਦੁਨੀਆਂ ਤੋਂ ਉਪਰਾਮ ਹੁੰਦਾ ਨਹੀਂ ਜਾਪਦਾ। ਉਹ ਜ਼ਿੰਦਗੀ ਨੂੰ ਸਿਰਫ਼ ਜੀਉਣ ਲਈ ਸਮਝਦਾ ਹੈ। ਖ਼ੁਸ਼ੀ ਦੇ ਪਰਗਟਾ ਵਿਚ ਉਸ ਦਾ ਕੋਈ ਮੁਕਾਬਲਾ ਨਹੀਂ:

Not nedeth it to you, sin they her met, To are at me if that they blythe were, For if it erst was wel, tho was it bet, A thousiand fold, this nodeth not enquere, A-gon was every sorwe and every fere, And bothe, Y-wis, they hadde, and so they wende, As much joye as herte may comprende.

ਪਰ ਇਸ ਦੇ ਉਲਟ ਫ਼ਰੀਦ ਨਿਰਾਸ਼ਾਵਾਦੀ ਕਵੀ ਹੈ। ਉਹ ਹਰ ਵੇਲੇ ਮਨੁੱਖ ਨੂੰ ਮੌਤ ਹੀ

ਯਾਦ ਕਰਵਾਂਦਾ ਹੈ। ਉਸ ਲਈ ਇਸ ਜੀਵਨ ਦੀ ਛਿਨ-ਭੰਗਰ ਖੁਸ਼ੀ ਕੋਈ ਮਹਤਤਾ ਨਹੀਂ ਰਖਦੀ। ਉਹ ਤਾਂ ਇਹੋ ਕਹਿੰਦਾ ਹੈ :

ਫਰੀਦਾ ਰੁਤਿ ਫਿਰੀ ਵਣੁ ਕੰਬਿਆ,
ਪਤ ਝੜੇ ਝੜਿ ਪਾਹਿ।
ਚਾਰੇ ਕੁੰਡਾ ਢੂੰਢੀਆਂ,
ਰਹਣੁ ਕਿਥਾਊ ਨਾਹਿ।

ਫਰੀਦ ਸਾਰੀ ਦੁਨੀਆ ਨੂੰ ਨਾਸ਼ਵਾਨ ਸਮਝਦਾ ਹੈ। ਕਿਸੇ ਚੀਜ਼ ਨੂੰ ਥਿਰ ਨਹੀਂ ਜਾਣਦਾ :

ਚਲਿ ਚਲਿ ਗਈਆਂ ਪੰਖੀਆਂ
ਜਿਨੀ ਵਸਾਏ ਤਲ।
ਫਰੀਦਾ ਸਰੁ ਭਰਿਆ ਭੀ ਚਲਸੀ,
ਥਕੇ ਕਵਲ ਇਕਲ :

ਉਹ ਮਨੁਖੀ ਜੀਵਨ ਨੂੰ ਦਰਿਆ ਦੇ ਕੰਢੇ ਉਤੇ ਰੁਖ ਦੀ ਤਰ੍ਹਾਂ ਸਮਝਦਾ ਹੈ ਜਿਸ ਦੀ ਹੋਂਦ ਦਾ ਕੋਈ ਭਰੋਸਾ ਨਹੀਂ—

ਕੰਧੀ ਉਤੇ ਰੁਖੜਾ ਕਿਚਰਕੁ ਬੰਨੈ ਧੀਰੁ।
ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ।

ਇਹਨਾਂ ਉਦਾਹਰਣਾਂ ਤੋਂ ਅਸੀਂ ਫਰੀਦ ਤੇ ਚਾਸਰ ਦੇ ਜੀਵਨ-ਦਰਿਸ਼ਟੀਕੋਣਾਂ ਵਿਚ ਬਹੁਤ ਭਾਰੀ ਅੰਤਰ ਨੂੰ ਪਰਤੀਤ ਕਰ ਸਕਦੇ ਹਾਂ, ਇਕ ਕੇਵਲ ਜ਼ਿੰਦਗੀ ਦੇ ਚਾਨਣੇ ਪੱਖ ਨੂੰ ਹੀ ਵੇਖਦਾ ਹੈ ਤੇ ਦੂਜਾ ਹਨੇਰੇ ਪੱਖ ਨੂੰ। ਪਰ ਕਿਤੇ ਕਿਤੇ ਇਹ ਆਪਣੀ ਸੀਮਾ ਤੋਂ ਬਾਹਰ ਵੀ ਨਿਕਲਦੇ ਵਿਖਾਈ ਦਿੰਦੇ ਹਨ। ਜਦ ਫਰੀਦ ਇਹ ਕਹਿੰਦਾ ਹੈ—

ਫਰੀਦਾ ਮੈਂ ਜਾਨਿਆ ਦੁਖੁ ਮੁਝ ਕੂ,
ਦੁਖ ਸਬਾਇਐ ਜਗਿ।
ਉਚੇ ਚੜਿ ਕੈ ਦੇਖਿਆ,
ਤਾਂ ਘਰਿ ਘਰਿ ਏਹਾ ਅਗਿ।

ਤਾਂ ਅਸੀਂ ਮਹਿਸੂਸ ਕਰਦੇ ਹਾਂ ਕਿ ਉਹ ਨਿਰਾਸ਼ਾਵਾਦੀ ਹੁੰਦਾ ਹੋਇਆ ਵੀ ਕਿਤੇ ਕਿਤੇ ਆਸ ਦੀ ਝਲਕ ਦੇ ਜਾਂਦਾ ਹੈ। ਉਹ ਤਸੱਲੀ ਕਰਨਾ ਚਾਹੁੰਦਾ ਹੈ ਕਿ ਸਾਰੀ ਦੁਨੀਆ ਦੁਖੀ ਹੈ ਇਸ ਲਈ ਉਸ ਦਾ ਦੁਖੀ ਹੋਣਾ ਕੋਈ ਵਡੀ ਗੱਲ ਨਹੀਂ ਇਹ ਫਰੀਦ ਦਾ ਅਗਾਂਹਵਧੂ ਦਰਿਸ਼ਟੀਕੋਣ ਹੈ। ਇਸੇ ਤਰ੍ਹਾਂ ਚਾਸਰ ਵੀ ਕਈ ਥਾਵਾਂ ਤੇ ਜ਼ਿੰਦਗੀ ਨੂੰ ਬੜੀ ਗੰਭੀਰਤਾ

ਨਾਲ ਵੇਖਦਾ ਹੈ, ਉਸ ਦੀ ਗਹਿਰਾਈ ਤਕ ਜਾਂਦਾ ਹੈ । 'Canterbury Tales' ਵਿਚ ਜਦ 'ਉਗੋਲੀਨੋ ਆਪਣੀ !ਕਿਸਮਤ ਕੋਲੋਂ ਆਪਣੇ ਬਚਿਆਂ ਨੂੰ ਨਹੀਂ ਬਚਾ ਸਕਦਾ ਤਾਂ ਕਹਿੰਦਾ ਹੈ :

Allas, Fortune ! It was great crueltee Swich briddles for to put in swich a cage.

ਇਸ ਤੋਂ ਵੀ ਵਧ ਦਿਲ ਵਿਚ ਖੁਭਣ ਵਾਲੇ ਸ਼ਬਦ 'ਆਰਕਾਈਟ' ਆਪਣੇ ਪਿਆਰ ਨੂੰ ਸੰਬੋਧਨ ਕਰਦਾ ਹੋਇਆ ਬੋਲਦਾ ਹੈ :

Allas, myn hertes, allas my wyf !
Myn hertes lady, endere of my lyf
What is the world, what asketh men to have ?
Now with his love, now in his colde grave !
Allowe, with outen any companye

"ਇਹ ਦੁਨੀਆਂ ਕੀ ਹੈ ?,' ਇਹੋ ਜਹੇ ਪ੍ਰਸ਼ਨਾਂ ਤੋਂ ਸਾਨੂੰ ਭੁਲੇਖਾ ਪੈਣ ਲਗਦਾ ਹੈ ਕਿ ਚਾਸਰ ਵੀ ਘਟ ਦਾਰਸ਼ਨਿਕ ਨਹੀਂ । ਉਹ ਵੀ ਜ਼ਿੰਦਗੀ ਦੀ ਗਹਿਰਾਈ ਵਿਚ ਉਤਰਨਾ ਚਾਹੁੰਦਾ ਹੈ ਪਰ ਉਸ ਦੀ ਇਹੋ ਜਹੀ ਸਥਿਤੀ ਉਸ ਦੀ ਸਮੁੱਚੀ ਕਵਿਤਾ ਵਿਚ ਨਹੀਂ ਲੱਭਦੀ, ਐਵੇਂ ਕਿਧਰੇ ਕਿਧਰੇ ਇਹੋ ਜਹੀ ਉਪਰਾਮਤਾ ਨਜ਼ਰ ਆਉਂਦੀ ਹੈ । ਇਹ ਉਸ ਦਾ ਪ੍ਰਤਿਨਿਧ ਰੰਗ ਨਹੀਂ ।

ਵਿਸ਼ੇ ਪੱਖ ਤੋਂ ਚਾਸਰ ਤੇ ਫਰੀਦ ਵਿਚ ਅਸੀਂ ਢੇਰ ਅੰਤਰ ਵੇਖ ਚੁਕੇ ਹਾਂ । ਹੁਣ ਅਸੀਂ ਰੂਪਕ ਪੱਖ ਤੋਂ ਇਨ੍ਹਾਂ ਦੀ ਤੁਲਨਾ ਕਰਕੇ ਵੇਖਦੇ ਹਾਂ ।

ਚਾਸਰ ਅੰਗਰੇਜ਼ੀ ਕਵਿਤਾ ਦਾ ਪਿਤਾਮਾ ਹੈ । ਉਸ ਨੇ ਹਰ ਲਿਹਾਜ਼ ਨਾਲ ਅੰਗਰੇਜ਼ੀ ਬੋਲੀ ਨੂੰ ਅਮੀਰ ਕੀਤਾ । ਇਸ ਪੱਖ ਤੋਂ ਕੋਈ ਵੀ ਹੋਰ ਅੰਗਰੇਜ਼ੀ ਕਵੀ ਉਸ ਦੇ ਮੁਕਾਬਲੇ ਵਿਚ ਨਹੀਂ ਆ ਸਕਦਾ । ਉਸ ਦੇ ਮਰਨ ਤੋਂ ਬਾਰਾਂ ਸਾਲ ਪਿਛੋਂ ਕਵੀ ਟਾਮਸ ਹਾਕਲੀਵ ਉਸ ਬਾਰੇ ਆਪਣੀ ਇਕ ਕਵਿਤਾ ਵਿਚ ਲਿਖਦਾ ਹੈ—

But wele away, so is myn herte too,
That the honour of English toung is dead.
Of which I was wonte have counseil and rede
O maister dere and fadir reverent
My maister chancer, floure of cloquence,
O Universal fadir in Science
Allas that thou thyne excellent prud nce

In thy bedde mortal myghtest not be bequeth,
What eyeld Doethe ? allas, why wold be slethe ?
O Dethe, that didest not harme singulere
In slaughtre of hym, but alle this loud it smarteth,
But nathele.. yit hast thou no powere
His name to slee, his hye vertu asterteth
Un sleyne fro the, which ay us lyfly herteth
Wite bookes of his ornat edityng
That is to alle this loud enlumynyng.

ਚਾਸਰ ਤੋਂ ਇਕ ਸੌ ਅੱਸੀ ਸਾਲ ਪਿਛੋਂ ਸਪੈਂਸਰ ਲਿਖਦਾ ਹੈ—

As that renowned poet then compiled
With war like numbers and heroick sound
Dan Chancer well of English undeflyed
Oh Fame's eternall head roll woithie to le fyled

ਪਹਿਲਾਂ ਪਹਿਲਾਂ ਤਾਂ ਚਾਸਰ ਨੇ ਫਰਾਂਸੀਸੀ ਤੇ ਅਟੈਲੀਅਨ ਪ੍ਰਭਾਵ ਹੇਠਾਂ ਲਿਖਿਆ ਪਰ ਬਾਅਦ ਵਿਚ ਉਸ ਨੇ ਸਿਰਫ ਅੰਗਰੇਜ਼ੀ ਪ੍ਰਭਾਵ ਕਬੂਲਿਆ। ਜਿਥੇ ਉਸਨੇ ਆਪਣੇ ਸਮੇਂ ਦੇ ਅੰਗਰੇਜ਼ੀ ਸਮਾਜ ਦੀ ਤਸਵੀਰ ਖਿਚੀ ਹੈ ਉਥੇ ਉਸ ਨੇ ਅੰਗਰੇਜ਼ੀ ਬੋਲੀ ਦੇ ਖਜ਼ਾਨੇ ਨੂੰ ਵੀ ਮਾਲਾ ਮਾਲ ਕੀਤਾ ਹੈ। ਉਸ ਨੇ ਕਈ ਬੋਲੀਆਂ ਦੇ ਸ਼ਬਦ ਅੰਗਰੇਜ਼ੀ ਵਿਚ ਤਤਸਮ ਤੇ ਤਦਭਵ ਰੂਪ ਵਿਚ ਲਿਆਂਦੇ ਹਨ। ਇਸੇ ਤਰ੍ਹਾਂ ਫ਼ਰੀਦ ਨੇ ਪੰਜਾਬੀ ਬੋਲੀ ਨੂੰ ਪਰਫੁਲਤ ਕੀਤਾ ਹੈ। ਫ਼ਰੀਦ ਪਹਿਲਾ ਪੰਜਾਬੀ ਕਵੀ ਹੈ ਜਿਸ ਨੇ ਸ਼ੁਧ ਪੰਜਾਬੀ ਬੋਲੀ ਵਿਚ ਆਪਣੀ ਰਚਨਾ ਕੀਤੀ। ਉਸ ਦੀ ਬੋਲੀ ਅਜ ਦੀ ਪੰਜਾਬੀ ਬੋਲੀ ਨਾਲ ਏਨੀ ਰਲਦੀ ਹੈ ਕਿ ਸਾਨੂੰ ਫ਼ਰੀਦ ਦੇ ਸਮੇਂ ਬਾਰੇ ਭੁਲੇਖਾ ਪੈਣ ਲਗਦਾ ਹੈ। ਇਊਂ ਜਾਪਣ ਲਗਦਾ ਹੈ ਜਿਵੇਂ ਫ਼ਰੀਦ ਬਾਰ੍ਹਵੀਂ ਤੇਰ੍ਹਵੀਂ ਸਦੀ ਵਿਚ ਨਹੀਂ ਹੋਇਆ, ਕਾਫ਼ੀ ਬਾਅਦ ਵਿਚ ਹੋਇਆ ਹੋਵੇਗਾ। ਜਿੰਨਾ ਫ਼ਰੀਦ ਨੇ ਪੰਜਾਬੀ ਬੋਲੀ ਨੂੰ ਅਮੀਰ ਕੀਤਾ ਹੈ, ਸ਼ਾਇਦ ਹੀ ਕਿਸੇ ਹੋਰ ਪੰਜਾਬੀ ਕਵੀ ਨੇ ਕੀਤਾ ਹੋਵੇ। ਫ਼ਰੀਦ ਨੇ ਵੀ ਬਹੁਤ ਸਾਰੇ ਸ਼ਬਦ ਫ਼ਾਰਸੀ ਅਰਬੀ ਤੇ ਹੋਰ ਬੋਲੀਆਂ ਵਿਚੋਂ ਲਏ ਹਨ ਪਰ ਉਨ੍ਹਾਂ ਨੂੰ ਬਹੁਤ ਢੁਕਵੇਂ ਢੰਗ ਨਾਲ ਵਰਤਿਆ ਹੈ। ਲੋਰ ਫ਼ੇਡੀਓ ਹਰਨ ਸ਼ੈਲੇ ਬਾਰੇ ਕਹਿੰਦਾ ਹੈ ਕਿ ਉਸ ਦੀ ਸਾਰੀ ਕਵਿਤਾ ਵਿਚੋਂ ਇਕ ਵੀ ਸਤਰ ਅਢੁਕਵੀਂ ਜਾਂ ਗ਼ਲਤ ਨਹੀਂ ਲੱਭੀ ਜਾ ਸਕਦੀ। ਇਹ ਕਥਨ ਸ਼ੈਲੇ ਤੋਂ ਵੀ ਵਧ ਫ਼ਰੀਦ ਬਾਰੇ ਢੁਕਦਾ ਹੈ। ਫ਼ਰੀਦ ਨੇ ਵੀ ਚਾਸਰ ਵਾਂਗ ਭਾਵੇਂ ਕਿਸੇ ਦਾ ਵੀ ਪ੍ਰਭਾਵ ਕਬੂਲਿਆ ਹੋਵੇ ਪਰ ਉਸ

ਦੀ ਕਵਿਤਾ ਵਿਚ ਪੰਜਾਬੀਅਤ ਲਭਦੀ ਹੈ। ਉਸ ਨੇ ਪੁਰਾਣੇ ਸੂਫ਼ੀ ਕਵੀਆਂ ਵਾਲੀ ਸ਼ਬਦਾ-ਵਲੀ ਨਹੀਂ ਵਰਤੀ, ਉਸ ਦੇ ਸ਼ਬਦ ਪੰਜਾਬੀ ਰੰਗ ਵਿਚ ਰੰਗੇ ਜਾਪਦੇ ਹਨ। ਪੰਜਾਬੀ ਕਵਿਤਾ ਦਾ ਹੀ ਨਹੀਂ ਅਸੀਂ ਫ਼ਰੀਦ ਨੂੰ ਪੰਜਾਬੀ ਬੋਲੀ ਦਾ ਵੀ ਪਿਤਾਮਾ ਕਹਿ ਸਕਦੇ ਹਾਂ, ਬਿਲਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਚਾਸਰ ਅੰਗਰੇਜ਼ੀ ਕਵਿਤਾ ਤੇ ਅੰਗਰੇਜ਼ੀ ਬੋਲੀ ਦਾ ਪਿਤਾਮਾ ਹੈ।

ਅਸੀਂ ਪਹਿਲਾਂ ਜ਼ਿਕਰ ਕਰ ਚੁਕੇ ਹਾਂ ਕਿ ਚਾਸਰ ਦੀ ਕਲਾ ਕਹਾਣੀਆਂ ਘੜਨ ਵਿਚ ਹੀ ਨਿੱਖਰ ਕੇ ਸਾਹਮਣੇ ਆਉਂਦੀ ਹੈ। ਉਹ ਕਹਾਣੀ ਤਾਂ ਘੜ ਲੈਂਦਾ ਹੈ ਪਰ ਗੋਂਦ ਤੇ ਉਸ ਨੂੰ ਏਨੀ ਪਕੜ ਨਹੀਂ। ਫ਼ਰੀਦ ਭਾਵੇਂ ਕਹਾਣੀਆਂ ਨਹੀਂ ਘੜਦਾ, ਬਸ ਇਕ ਵਿਚਾਰ ਨੂੰ ਸਲੋਕ ਵਿਚ ਬੜੇ ਸੰਕੋਚਵੇਂ ਢੰਗ ਨਾਲ ਪ੍ਰਗਟਾਉਂਦਾ ਹੈ ਪਰ ਫਿਰ ਵੀ ਉਸ ਵਿਚ ਗੋਂਦ ਦੀ ਪਕੜ ਹੈ। ਆਪਣੇ ਵਿਚਾਰ ਲਈ ਇਕ ਬੱਝਵੀਂ ਗੋਂਦ ਗੁੰਦ ਲੈਂਦਾ ਹੈ। ਇਕ ਤਰ੍ਹਾਂ ਦੀ ਨਿਕੀ ਜਿਹੀ ਕਹਾਣੀ ਘੜ ਲੈਂਦਾ ਹੈ, ਪੜ੍ਹਨ ਜਾਂ ਸੁਣਨ ਵਾਲੇ ਦੀ ਕਲਪਨਾ —ਉਡਾਰੀ ਨੂੰ ਪ੍ਰੇਰਦਾ ਹੈ, ਜਿਵੇਂ ਖ਼ਾਕੁ ਬਾਰੇ ਦਸਦਾ ਹੋਇਆ ਕਹਿੰਦਾ ਹੈ :—

"ਫ਼ਰੀਦਾ ਖਾਕੁ ਨਾ ਨਿੰਦੀਐ ਖਾਕੂ ਜੇਡੁ ਨ ਕੋਇ।
ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ"।

ਭਾਵੇਂ ਚਾਸਰ ਵਿਚ ਗੋਂਦ ਦੀ ਪਕੜ ਨਹੀਂ ਦਿਸਦੀ ਪਰ ਉਹ ਵਾਰਤਾਲਾਪ ਨਾਲ ਪਾਠਕ ਦੀ ਦਿਲਚਸਪੀ ਨੂੰ ਕਾਇਮ ਰਖਦਾ ਹੈ। ਉਸ ਦੀ ਸਫਲਤਾ ਦਾ ਵਡਾ ਕਾਰਨ ਹੀ ਉਸ ਦਾ ਵਾਰਤਾਲਾਪੀ ਢੰਗ ਹੈ।" "Legende of Good Women" ਵਿਚੋਂ ਇਹ ਸਤਰਾਂ ਵੇਖੋ :—

'Madame, qoud he, how thynke ye hereby?
How that me thynketh, quod she, so god me speede
I seye, a cherl hath doon a cherles dede
What should I seye god lat hym never thee

ਫ਼ਰੀਦ ਦਾ ਵਾਰਤਾਲਾਪੀ ਢੰਗ ਨਹੀਂ ਕਿਉਂਕਿ ਉਸ ਨੇ ਕੋਈ ਲੰਮੀ ਕਹਾਣੀ ਨਹੀਂ ਸੁਣਾਈ ਹੁੰਦੀ ਪਰ ਫੇਰ ਵੀ ਉਸ ਦਾ ਢੰਗ ਵਾਰਤਾਲਾਪੀ ਢੰਗ ਨਾਲ ਮਿਲਦਾ ਜੁਲਦਾ ਹੈ। ਉਹ ਆਪਣੇ ਆਪ ਨਾਲ ਗੱਲਾਂ ਕਰਦਾ ਹੈ। ਉਸ ਦੀ ਲਗ ਪਗ ਸਾਰੀ ਕਵਿਤਾ ਮਨ ਬਚਨੀ ਦੇ ਰੂਪ ਵਿਚ ਹੈ। ਉਹ ਆਪਣੇ ਆਪ ਨੂੰ ਹੀ ਤਾਂ ਕਹਿੰਦਾ ਹੈ :

ਫ਼ਰੀਦਾ ਜੋ ਤੈ ਮਾਰਨ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ।
ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ।

ਤੇ ਇਸੇ ਤਰ੍ਹਾਂ ਆਪਣੇ ਆਪ ਨੂੰ ਸੰਬੋਧਨ ਕਰਦਿਆਂ ਉਸ ਨੇ ਲਿਖਿਆ ਹੈ :

ਰੁਖੀ ਸੁਖੀ ਖਾਇਕੇ ਠੰਢਾ ਪਾਣੀ ਪੀਉ।
ਫਰੀਦਾ ਦੇਖਿ ਪਰਾਈ ਚੋਪੜੀ ਨ ਤਰਸਾਏ ਜੀਉ।

ਇਹ ਨਾਟਕੀ ਢੰਗ ਹੈ ਜੋ ਫ਼ਰੀਦ ਤੇ ਚਾਸਰ ਦੋਹਾਂ ਨੇ ਅਪਣਾਇਆ ਹੈ, ਭਾਵੇਂ ਵੱਖਰੀ ਵੱਖਰੀ ਤਰ੍ਹਾਂ।

ਫ਼ਰੀਦ ਨੇ ਬੜੇ ਮੌਲਿਕ ਅਲੰਕਾਰ ਵਰਤੇ ਹਨ ਤੇ ਇਹ ਅਲੰਕਾਰ ਉਸ ਨੇ ਆਪਣੇ ਨਿੱਤ ਦੇ ਜੀਵਨ ਵਿਚੋਂ ਲਏ ਹਨ। ਵਗਦੇ ਪਾਣੀ ਦੇ ਅਲੰਕਾਰ, ਤਜਾਰਤ ਦੇ ਅਲੰਕਾਰ ਤੇ ਪੰਛੀਆਂ ਦੇ ਅਲੰਕਾਰ ਆਮ ਕਰਕੇ ਵਰਤੇ ਹਨ। ਫ਼ਰੀਦ ਨੇ ਅਲੰਕਾਰ ਸਿਰਫ ਸੁੰਦਰਤਾ ਲਈ ਨਹੀਂ ਵਰਤੇ ਸਗੋਂ ਇਨ੍ਹਾਂ ਅਲੰਕਾਰਾਂ ਦੀ ਚਿੰਨ੍ਹਾਤਮਕ ਕੀਮਤ ਹੈ। ਇਸ ਤਰ੍ਹਾਂ ਅਲੰਕਾਰ ਦਾ ਸੁਆਦ ਦੂਣਾ ਹੋ ਜਾਂਦਾ ਹੈ। ਤੇ ਇਸੇ ਨੂੰ ਰਹੱਸਵਾਦ ਕਹਿੰਦੇ ਹਨ। ਫ਼ਰੀਦ ਰਹੱਸ-ਵਾਦੀ ਕਵੀ ਹੀ ਤਾਂ ਹੈ। ਚਾਸਰ ਨੇ ਵੀ ਬਹੁਤ ਅਲੰਕਾਰ ਵਰਤੇ ਹਨ। ਉਸ ਦੀਆਂ ਉਪਮਾਵਾਂ ਤੇ ਰੂਪਕ ਬਹੁਤ ਸੁੰਦਰ ਹਨ। ਉਹ ਅਕੇਲ ਹੀ ਬੜੀ ਢੁਕਵੀਂ ਉਪਮਾਂ ਦੇ ਜਾਂਦਾ ਹੈ।

Singing he was or fluting all the day,
He was as fresh as is the month of May.

ਚਾਸਰ ਦੇ ਅਲੰਕਾਰ ਵੀ ਅੰਗਰੇਜ਼ੀ ਜੀਵਨ ਵਿਚੋਂ ਹਨ। ਉਸ ਨੇ ਮੌਲਿਕ ਰਚਨਾ ਤੋਂ ਵੀ ਵੱਧ ਅਨੁਵਾਦ ਦਾ ਕੰਮ ਕੀਤਾ ਹੈ ਪਰ ਅਨੁਵਾਦਾਂ ਵਿਚ ਵੀ ਉਹ ਆਪਣਾ ਅੰਗਰੇਜ਼ੀ ਰੰਗ ਜ਼ਰੂਰ ਲੈ ਆਉਂਦਾ ਹੈ।

ਫ਼ਰੀਦ ਸਰੋਦੀ ਕਵੀ ਹੈ। ਉਸ ਦਾ ਇਕ ਇਕ ਸ਼ਲੋਕ ਲਿਰਿਕ ਜਾਪਦਾ ਹੈ। ਭਾਵੇਂ ਉਸ ਦੇ ਸ਼ਲੋਕਾਂ ਵਿਚ ਬੌਧਿਕਤਾ ਵੀ ਲੱਭਦੀ ਹੈ। ਪਰ ਤੀਬਰ ਭਾਵਾਂ ਦੀ ਕਮੀ ਨਹੀਂ ਮਹਿਸੂਸ ਹੁੰਦੀ। ਇਸੇ ਤਰ੍ਹਾਂ ਚਾਸਰ ਦੀਆਂ ਮੁਢਲੀਆਂ ਪਿਆਰ--ਕਵਿਤਾਵਾਂ ਵਿਚ ਵੀ ਸਰੋਦੀ ਰੰਗ ਪ੍ਰਧਾਨ ਹੈ;

No welcome somer with thy soune softe.
That hath this wintre's, weders overshake*
And driven away the lounge nyghts blake.

ਫ਼ਰੀਦ ਨੇ ਆਮ ਲੋਕਾਂ ਦੀ ਬੋਲੀ ਤੇ ਆਮ ਲੋਕਾਂ ਦੇ ਮੁਹਾਵਰੇ ਵਰਤੇ ਹਨ। ਉਹ ਲੋਕਾਂ ਦੇ ਅਤੀ ਨਿਕਟ ਰਹਿੰਦਾ ਹੈ ਪਰ ਚਾਸਰ ਤਾਂ ਲਿਖਦਾ ਹੀ ਥੋੜ੍ਹੇ ਜਿਹੇ ਲੋਕਾਂ ਲਈ ਸੀ। ਉਹ ਭਾਵੇਂ ਵਧੇਰੇ ਜਟਿਲ ਨਹੀਂ ਹੁੰਦਾ ਪਰ ਫਿਰ ਵੀ ਆਮ ਲੋਕ ਉਸ ਦੀ ਕਵਿਤਾ ਵਿਚੋਂ ਸੁਆਦ ਨਹੀਂ ਲੈ ਸਕਦੇ।

ਫ਼ਰੀਦ ਦੀ ਕਵਿਤਾ ਸੰਗੀਤਾਤਮਕ ਹੈ। ਭਾਵੇਂ ਉਸ ਨੇ ਵਧੇਰੇ ਕਵਿਤਾ ਸ਼ਲੋਕਾਂ ਵਿਚ ਲਿਖੀ ਹੈ ਪਰ ਉਨ੍ਹਾਂ ਵਿਚ ਜਿੰਨੇ ਵੀ ਸ਼ਬਦ ਵਰਤੇ ਹਨ ਉਹ ਸੰਗੀਤਾਤਮਕ ਹਨ। ਉਸ ਦੀ ਕਵਿਤਾ ਗਾਈ ਜਾ ਸਕਦੀ ਹੈ। ਉਸ ਦਾ ਇਕ ਵੀ ਸ਼ਬਦ ਇਧਰ ਉਧਰ ਨਹੀਂ ਕੀਤਾ ਜਾ ਸਕਦਾ ਚਾਸਰ ਦੀ ਕਵਿਤਾ ਵਿਚ ਵੀ ਸੰਗੀਤ ਦੀ ਕਮੀ ਨਹੀਂ। ਉਸ ਨੇ ਜੋ ਮੀਟਰ ਸ਼ੁਰੂ ਵਿਚ ਵਰਤਿਆ, ਉਸ ਨੂੰ ਬਾਅਦ ਵਿਚ ਵੀ ਅਪਨਾਈ ਰਖਿਆ। ਇਹ ਮੀਟਰ ਸੀ--ਆਕਟੋਸਿਲੇਬਿਕ ਕਪਲੈਟ। ਉਸ ਨੇ ਪੁਰਾਣੇ ਮੀਟਰ ਛੱਡ ਕੇ ਫ਼ਰਾਂਸੀਸੀ ਪ੍ਰਭਾਵ ਹੇਠਾਂ **Regular metre** ਤੇ **end-rimes** ਅਪਣਾਏ।

ਜਿਵੇਂ ਫ਼ਰੀਦ ਦਾ ਪ੍ਰਭਾਵ ਉਸ ਤੋਂ ਪਿਛੋਂ ਹੋਏ ਸਭ ਪੰਜਾਬੀ ਕਵੀਆਂ ਨੇ ਕਬੂਲਿਆ, ਉਸੇ ਤਰ੍ਹਾਂ ਚਾਸਰ ਤੋਂ ਬਾਅਦ ਹੋਏ ਸਭ ਅੰਗਰੇਜ਼ੀ ਕਵੀਆਂ ਨੇ ਚਾਸਰ ਦੇ ਪ੍ਰਭਾਵ ਨੂੰ ਗ੍ਰਹਿਣ ਕੀਤਾ। ਅਜ ਵੀ ਫ਼ਰੀਦ ਤੇ ਚਾਸਰ ਨੂੰ ਮਹਾਨ ਕਵੀਆਂ ਦੇ ਤੌਰ ਤੇ ਪਹਿਲਾ ਵਾਂਙ ਹੀ ਸਤਕਾਰਿਆ ਜਾਂਦਾ ਹੈ।

———

# ਫ਼ਰੀਦ ਦੇ ਸ਼ਲੋਕ ਅਤੇ ਨਾਵੇਂ ਮਹਲੇ ਦੇ ਸ਼ਲੋਕ

ਤੁਲਨਾਤਮਕ ਅਧਿਐਨ, ਸਾਹਿਤਕ ਆਲੋਚਨਾ ਦੀ ਇਕ ਪਰਮਾਣੀਕ ਵਿਧੀ ਹੈ। ਕਿਸੇ ਲੇਖਕ ਦੀ ਲਿਖਤ ਨੂੰ ਪੜ੍ਹਦਿਆਂ ਸਾਨੂੰ ਸੁਭਾਵਕ ਹੀ ਉਹਨਾਂ ਦੂਜੇ ਲੇਖਕਾਂ ਦਾ ਖ਼ਿਆਲ ਆਉਂਦਾ ਹੈ ਜਿਨ੍ਹਾਂ ਨੇ ਉਸੇ ਖੇਤਰ ਵਿਚ, ਜਾਂ ਉਹਨਾਂ ਹੀ ਸਥਿਤੀਆਂ ਵਿਚ ਰਚਨਾ ਕੀਤੀ ਹੋਵੇ, ਉਸੇ ਵਿਸ਼ੇ ਉਤੇ ਲਿਖਿਆ ਹੋਵੇ ਜਾਂ ਜਿਨ੍ਹਾਂ ਦੀ ਸ਼ੈਲੀ ਉਸ ਲੇਖਕ ਨਾਲ ਮਿਲਦੀ ਜੁਲਦੀ ਹੋਵੇ। ਫਿਰ ਜਿਉਂ ਜਿਉਂ ਅਸੀਂ ਉਸ ਲੇਖਕ ਦਾ ਦੂਜੇ ਲੇਖਕਾਂ ਨਾਲ ਟਾਕਰਾ ਕਰਦੇ ਚਲੇ ਜਾਂਦੇ ਹਾਂ ਉਸ ਦੇ ਗੁਣ ਔਗੁਣ ਅਤੇ ਵਿਸ਼ੇਸ਼ਤਾਵਾਂ ਸਾਡੇ ਸਾਹਮਣੇ ਵਧੇਰੇ ਉਘੜ ਕੇ ਆ ਖਲੋਂਦੀਆਂ ਹਨ। ਕਿਸੇ ਲੇਖਕ ਦੀ ਸਮੁੱਚੀ ਰਚਨਾ ਦਾ ਅਧਿਐਨ ਕਰ ਲੈਣ ਤੇ ਵੀ ਉਸ ਬਾਰੇ ਸਾਡਾ ਧਿਆਨ ਅਤੇ ਦ੍ਰਿਸ਼ਟੀਕੋਣ ਤੰਗ ਹੀ ਹੋਵੇਗਾ ਜੇ ਅਸਾਂ ਉਸ ਦਾ ਟਾਕਰਾ ਦੂਜੇ ਅਜਿਹੇ ਲੇਖਕਾਂ ਨਾਲ ਨਹੀਂ ਕਰ ਲਿਆ, ਜਿਨ੍ਹਾਂ ਨਾਲ ਉਹ ਕਿਸੇ ਗੁਣ ਕਰਕੇ ਮੇਲ ਖਾਂਦਾ ਹੈ। ਮੈਕਸ ਮੂਲਰ ਦਾ ਇਹ ਕਥਨ ਕਿ "ਸਾਰਾ ਉਚੇਰਾ ਗਿਆਨ ਤੁਲਨਾ ਵਿਚੋਂ ਪ੍ਰਾਪਤ ਹੁੰਦਾ ਹੈ ਅਤੇ ਤੁਲਨਾ ਉਤੇ ਹੀ ਆਧਾਰਿਤ ਹੈ" ਗਿਆਨ ਦੇ ਕਿਸੇ ਹੋਰ ਖੇਤਰ ਨਾਲੋਂ ਸਾਹਿਤ-ਆਲੋਚਨਾ ਦੇ ਖੇਤਰ ਵਿਚ ਵਧੇਰੇ ਉਪਯੋਗੀ ਹੈ, ਕਿਉਂਕਿ ਏਥੇ ਕਿਸੇ ਲਿਖਤ ਜਾਂ ਲੇਖਕ ਦੀ ਮਹਾਨਤਾ ਨੂੰ ਜਾਚਣ ਵਾਸਤੇ ਬਹੁਤ ਕਰੜੇ ਅਤੇ ਪੱਕੇ ਨੀਯਮ ਨ ਹੋਣ ਕਰਕੇ, ਤੁਲਨਾ ਅਤੇ ਟਾਕਰੇ ਦਾ ਆਸਰਾ ਲੈਣਾ ਹੀ ਪੈਂਦਾ ਹੈ।

ਬਾਬਾ ਫ਼ਰੀਦ ਸ਼ਕਰਗੰਜ ਦੀ ਲਿਖਤ ਉਤੇ ਵਿਚਾਰ ਕਰਦਿਆਂ ਸਾਨੂੰ ਕਈ ਹੋਰ ਲੇਖਕਾਂ ਦਾ ਖ਼ਿਆਲ ਆਵੇਗਾ, ਜਿਨ੍ਹਾਂ ਨਾਲ ਇਸ ਲੇਖਕ ਦਾ ਟਾਕਰਾ ਕਰਨਾ ਸਾਹਿਤਕ ਦ੍ਰਿਸ਼ਟੀਕੋਣ ਤੋਂ ਲਾਭਦਾਇਕ ਸਿੱਧ ਹੋ ਸਕਦਾ ਹੈ। ਇਕ ਅਜਿਹੀ ਤੁਲਨਾ ਜੋ ਕਿ ਬਹੁਤ ਯੋਗ ਅਤੇ ਢੁਕਵੀਂ ਕਹੀ ਜਾ ਸਕਦੀ ਹੈ, ਉਹ ਬਾਬਾ ਫ਼ਰੀਦ ਅਤੇ ਨਾਵੇਂ ਗੁਰੂ ਸਾਹਿਬ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਹੋ ਸਕਦੀ ਹੈ। ਇਸ ਤੁਲਨਾ ਨੂੰ ਮੈਂ ਕਈਆਂ ਕਾਰਨਾਂ ਕਰਕੇ ਯੋਗ, ਭਾਵਪੂਰਤ ਅਤੇ ਨਿਰਨਾ-ਜਨਕ ਸਮਝਦਾ ਹਾਂ। ਸਭ ਤੋਂ ਪਹਿਲਾਂ, ਦੋਵੇਂ ਲੇਖਕ ਇਕੋ ਖੇਤਰ ਨਾਲ ਸਬੰਧ ਰਖਦੇ ਹਨ ਭਾਵ ਦੋਹਾਂ ਨੇ ਧਾਰਮਕ ਵਿਸ਼ਿਆਂ ਉਤੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਦੂਜੇ ਦੋਵੇਂ ਵਿਚਾਰਵਾਨ ਪਰੰਪਰਾਵਾਦੀ ਹਨ। ਜਿਥੇ ਬਾਬਾ ਫ਼ਰੀਦ ਦੇ ਸਾਹਮਣੇ ਸੂਫ਼ੀਮਤ ਦੀ ਵਿਚਾਰਧਾਰਾ ਹੈ, ਜਿਸ ਨੇ ਇਸਲਾਮ ਦੇ ਪ੍ਰਭਾਵ

ਹੇਠ ਜਨਮ ਲਿਆ ਸੀ, ਉਥੇ ਗੁਰੂ ਤੇਗ ਬਹਾਦਰ ਸਾਹਿਬ ਭਗਤੀ ਲਹਿਰ ਦੇ ਇਕ ਰੂਪ, ਸਿਖ ਮਤ ਦੇ ਵਿਚਾਰਾਂ ਦੇ ਇਕ ਪ੍ਰਤੀਨਿਧ ਹਨ। ਤੀਜੇ ਦੋਹਾਂ ਲੇਖਕਾਂ ਦੀ ਕਵਿਤਾ ਇਕੋ ਜਿਹੀ ਮਾਨਸਿਕ ਸਥਿਤੀ ਵਿਚੋਂ ਫੁਟਦੀ ਦਿਸਦੀ ਹੈ। ਇਕ ਹਿੰਦੀ ਆਲੋਚਕ ਡਾ. ਨਿਗੇਂਦ੍ਰ ਆਪਣੇ ਇਕ ਲੇਖ ਵਿਚ ਲਿਖਦੇ ਹਨ ਕਿ ਪੁਰਾਣੇ ਚਲੇ ਆਏ ਧਾਰਮਕ ਪ੍ਰਭਾਵਾਂ ਕਰਕੇ ਭਾਰਤੀ ਮਨ ਨੂੰ ਵਧੇਰੇ ਕਰਕੇ ਦੋ ਹੀ ਅਵਸਥਾਵਾਂ ਦਾ ਅਨੁਭਵ ਹੈ ਜਾਂ ਅਸੀਂ ਰਾਗੀ ਹੋ ਸਕਦੇ ਹਾਂ ਅਤੇ ਜਾਂ ਵੈਰਾਗੀ। ਸਾਡੇ ਇਹ ਦੋਵੇਂ ਲੇਖਕ ਰਾਗੀ ਨਾਲੋਂ ਵਧੇਰੇ ਵੈਰਾਗੀ ਹਨ ਦੋਹਾਂ ਦੀ ਰਚਨਾ ਸੋਜ਼ ਅਤੇ ਦਰਦ ਨਾਲ ਭਰਪੂਰ ਹੈ। ਚੌਥੇ ਦੋਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਜੋ ਕਿ ਆਕਾਰ ਵਿਚ ਲਗ ਪਗ ਬਰਾਬਰ ਹੈ ਅਤੇ ਕਾਵਿ ਰੂਪ ਦੋਹਾਂ ਲੇਖਕਾਂ ਨੇ ਇਕੋ ਹੀ ਵਰਤੇ ਹਨ। ਬਾਬਾ ਫ਼ਰੀਦ ਜੀ ਦੇ 112 ਸ਼ਲੋਕ ਅਤੇ ਚਾਰ ਸ਼ਬਦ ਹਨ ਅਤੇ ਗੁਰੂ ਤੇਗ ਬਹਾਦਰ ਜੀ ਦੇ 57 ਸਲੋਕ ਅਤੇ 55 ਸ਼ਬਦ ਹਨ। ਇਹਨਾਂ ਲੇਖਕਾਂ ਦੀ ਆਪੋ ਵਿਚ ਤੁਲਨਾ ਇਸ ਕਰਕੇ ਵੀ ਮਹਤਤਾ-ਪੂਰਨ ਹੈ ਕਿ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਵੇਖਦਿਆਂ ਬਾਬਾ ਫ਼ਰੀਦ ਪਹਿਲੇ ਲੇਖਕ ਹਨ ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਸਭ ਤੋਂ ਅਖੀਰਲੇ। ਦੋਹਾਂ ਦੀ ਬਾਣੀ ਦਾ ਟਾਕਰਾ ਕਰਨ ਨਾਲ ਇਹ ਗਲ ਸਪੱਸ਼ਟ ਕੀਤੀ ਜਾ ਸਕਦੀ ਹੈ ਕਿ ਇਹਨਾਂ ਦੇ ਵਿਚਕਾਰ ਚਾਰ ਪੰਜ ਸਦੀਆਂ ਦੇ ਸਮੇਂ ਵਿਚ ਪੰਜਾਬ ਦੀ ਸਾਹਿਤਕ ਬੋਲੀ ਵਿਚ ਕਿਤਨਾ ਕੁ ਅੰਤਰ ਆ ਚੁਕਾ ਸੀ ਅਤੇ ਸਾਹਿਤਕ ਸ਼ੈਲੀ ਦਾ ਕਿਤਨਾ ਕੁ ਵਿਕਾਸ ਹੋ ਚੁਕਾ ਸੀ।

ਸਾਡੀ ਇਸ ਤੁਲਨਾ ਦਾ ਲਕਸ਼ ਸਪੱਸ਼ਟ ਹੀ ਹੈ ਕਿ ਦੋਹਾਂ ਮਹਾਂ ਪੁਰਖਾਂ ਦੀ ਬਾਣੀ ਨੂੰ ਕੋਲੋ ਕੋਲ ਰਖ ਕੇ ਵੇਖਿਆ ਜਾਵੇ ਕਿ ਵਿਹਾਰ-ਵਸਤੂ ਕਰਕੇ ਜਾਂ ਸ਼ੈਲੀ ਦੇ ਪੱਖ ਤੋਂ ਦੋਹਾਂ ਦਾ ਪ੍ਰਸਪਰ ਸਬੰਧ ਕੀ ਹੈ, ਭਾਵ ਕਿਹੜੀ ਕਿਹੜੀ ਗਲ ਦੀ ਸਾਂਝ ਹੈ ਅਤੇ ਕੀ ਕੀ ਅੰਤਰ ਹਨ। ਮੈਂ ਉਤੇ ਲਿਖ ਆਇਆਂ ਕਿ ਇਹ ਦੋਵੇਂ ਇਕ ਖੇਤਰ ਦੇ ਲੇਖਕ ਹਨ। ਦੋਵੇਂ ਕਿਸੇ ਧਾਰਮਕ ਵਿਚਾਰਧਾਰਾ ਦੇ ਅਨੁਸਾਰੀ ਹਨ। ਜੋ ਸੁਭਾਵਕ ਤੌਰ ਤੇ ਹੀ ਸਾਰੇ ਉਹ ਵਿਚਾਰ ਜਾਂ ਭਾਵ ਜਿਨ੍ਹਾਂ ਦਾ ਮਨੁੱਖੀ ਆਚਰਨ ਜਾਂ ਆਤਮਕ ਵਿਕਾਸ ਨਾਲ ਸਬੰਧ ਹੈ, ਦੋਹਾਂ ਦੀ ਬਾਣੀ ਵਿਚ ਹੀ ਮਿਲਣਗੇ, ਕਿਉਂਕਿ ਅਜਿਹੇ ਵਿਚਾਰ ਸੰਸਾਰ ਦੇ ਸਾਰੇ ਧਰਮਾਂ ਵਿਚ ਹੀ ਸਾਂਝੇ ਹਨ। ਇਨ੍ਹਾਂ ਵਿਚ ਫ਼ਰਕ ਉਥੇ ਆ ਪੈਂਦਾ ਹੈ ਜਿੱਥੇ ਲੇਖਕ ਉਚੇ ਆਤਮਕ ਮੰਡਲਾਂ ਤੋਂ ਹੇਠਾਂ ਉਤਰ ਕੇ, ਜਾਂ ਮਾਨਸਿਕ ਪੱਧਰ ਦੇ ਭਾਵ-ਵਾਚਕ ਸੂਖਮ ਇਖ਼ਲਾਕੀ ਆਦਰਸ਼ਾਂ ਤੋਂ ਵੀ ਨੀਵਾਂ ਹੋ ਕੇ, ਪੂਜਾ ਦੀ ਵਿਧੀ ਵਿਚੋਂ ਤੰਗ ਜਿਹਾ ਵਿਸ਼ਾ ਚੁਣ ਲੈਂਦਾ ਹੈ।

ਇਹਨਾਂ ਦੋਹਾਂ ਵਿਚਾਰਵਾਨਾਂ ਵਿਚਕਾਰ ਵਿਚਾਰਾਂ ਦੀ ਕਾਫ਼ੀ ਸਾਂਝ ਹੈ। ਸਭ ਤੋਂ ਪ੍ਰਮੁਖ ਵਿਚਾਰ ਜੋ ਇਹਨਾਂ ਦੋਹਾਂ ਦੀ ਬਾਣੀ ਵਿਚ ਮਿਲਦਾ ਹੈ, ਉਹ ਹੈ ਸੰਸਾਰ ਦੀ

ਨਾਸ਼ਮਾਨਤਾ, ਅਤੇ ਫਿਰ ਇਸ ਵਿਚਾਰ ਦੇ ਸਿੱਟੇ ਵਜੋਂ ਸੰਸਾਰ ਤੋਂ ਉਪਰਾਮਤਾ। ਆਸਾ ਰਾਗ ਵਿਚ ਫ਼ਰੀਦ ਜੀ ਦੇ ਇਕ ਸ਼ਬਦ ਦੀਆਂ ਦੋ ਪੰਗਤੀਆਂ ਫ਼ਰੀਦ-ਬ੍ਰਹਮ ਵਾਲੀ ਬਹਿਸ ਵਿਚ ਬਹੁਤ ਵਾਰੀ ਵਰਤੀਆਂ ਗਈਆਂ ਹਨ ਅਤੇ ਪ੍ਰਸਿੱਧ ਹੋ ਗਈਆਂ ਹਨ। ਪਰ ਇਹ ਦੋ ਪੰਗਤੀਆਂ ਸੰਸਾਰ ਦੀ ਨਾਸ਼ਮਾਨਤਾ ਦੇ ਵਿਸ਼ੇ ਤੇ ਕਾਵਿ ਦਾ ਅਤਿ ਸੁੰਦਰ ਨਮੂਨਾ ਹਨ, ਇਸ ਕਰਕੇ ਵੀ ਧਿਆਨ ਗੋਚਰੀਆਂ ਹਨ :—

"ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ,
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ"।

ਬਾਬਾ ਫ਼ਰੀਦ ਜੀ ਦੇ ਸ਼ਲੋਕਾਂ ਵਿਚ ਵੀ ਇਸ ਵਿਸ਼ੇ ਉਤੇ ਬਹੁਤ ਭਾਵਪੂਰਤ ਅਤੇ ਕਾਵਿਕ ਦ੍ਰਿਸ਼ਟੀਕੋਣ ਤੋਂ ਬਹੁਤ ਉਤਮ ਵਿਚਾਰ ਦ੍ਰਿਸ਼ਟਾਂਤ ਅਤੇ ਸੰਕੇਤ ਮਿਲਦੇ ਹਨ। ਇਸ ਸੰਸਾਰ ਦੀ ਥੋੜ-ਚਿਰੀ ਜ਼ਿੰਦਗੀ ਦੀ ਅਸਲੀਅਤ ਫ਼ਰੀਦ ਜੀ ਨੇ "ਕੰਧੀ ਉਤੈ ਰੁਖੜਾ" ਅਤੇ "ਕਚੇ ਭਾਂਡੇ......ਨੀਰ" ਦੀਆਂ ਮਿਸਾਲਾਂ ਨਾਲ ਦਰਸਾਈ ਹੈ। ਮੌਤ, ਦਰਿਆ ਦੇ ਕੰਢੇ ਨੂੰ ਲੱਗੀ ਢਾਹ ਵਰਗੀ ਹੈ। ਅਤੇ "ਗੋਰ ਨਿਮਾਣੀ" ਵਾਜਾਂ ਮਾਰ ਰਹੀ ਹੈ ਕਿ ਅਜ ਜਾਂ ਕੱਲ੍ਹ ਮੇਰੇ ਪਾਸ ਹੀ ਆਉਣਾ ਹੈ। ਮਨੁੱਖ ਨੂੰ ਫਰੀਦ ਜੀ ਸਿੱਧਾ ਜਿਹਾ ਸੁਆਲ ਕਰਦੇ ਹਨ "ਕਿਥੈ ਤੈਡੇ ਮਾਪਿਆਂ ਜਿਨ੍ਹੀ ਤੂੰ ਜਣਿਓਹਿ"? ਅਤੇ ਜੇ ਉਹ ਨਹੀਂ ਰਹੇ ਤਾਂ ਤੂੰ ਕਿਸ ਤਰ੍ਹਾਂ ਰਹਿ ਸਕਦਾ ਹੈਂ? ਉਹਨਾਂ ਅਨੁਸਾਰ "ਕੋਠੇ ਮੰਡਪ ਮਾੜੀਆਂ" ਕੂੜਾ ਸਉਦਾ ਹੈ। ਉਹਨਾਂ ਨੇ ਜਗ ਮੋਹਣ ਵਾਲੇ ਅਤੇ "ਕੱਜਲ ਰੇਖ" ਨ ਸਹਿਣ ਵਾਲੇ ਲੋਇਣਾਂ ਦਾ ਅੰਤ ਵੇਖ ਲਿਆ ਹੈ ਕਿ ਉਥੇ ਹੁਣ ਪੰਛੀ ਸੂ ਰਹੇ ਹਨ। ਸੈ ਜੂਨੀਆਂ ਬਾਰੇ ਉਹਨਾਂ ਇਕੋ ਅਸੂਲ ਦੱਸ ਦਿੱਤਾ ਹੈ ਕਿ 'ਜਾਂ ਭਰਿਆ ਤਾਂ ਲੱਦਿਆ'। ਦੂਜੇ ਪਾਸੇ ਗੁਰੂ ਤੇਗ ਬਹਾਦਰ ਜੀ ਨੇ ਵੀ ਆਪਣੀ ਬਾਣੀ ਵਿਚ ਸੰਸਾਰ ਦੀ ਨਾਸ਼ਮਾਨਤਾ ਬਾਰੇ ਜੀਵ ਨੂੰ ਚੇਤਾਵਨੀ ਕਰਾਈ ਹੈ। ਉਹ ਲਿਖਦੇ ਹਨ :—

"ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ।"

ਫਿਰ ਉਹ ਸੰਸਾਰ ਨੂੰ ਸੁਪਨੇ ਦੀ ਨਿਆਈਂ ਦਸਦੇ ਹਨ ਅਤੇ ਆਪਣੀ ਦੇਹ ਸਬੰਧੀ ਵੀ ਗਰਭ ਤੋਂ ਵਰਜਦੇ ਹਨ ਕਿਉਂਕਿ ਇਹ ਵੀ ਛਿਨ ਵਿਚ ਬਿਨਸ ਜਾਣ ਵਾਲੀ ਚੀਜ਼ ਹੈ। "ਧਨ ਦਾਰਾ ਸੰਪਤਿ ਸਗਲ" ਵਿਚ ਕੋਈ ਵੀ ਚਿਰ ਸਥਾਈ ਜਾਂ ਪੱਕਾ ਸਾਥੀ ਨਹੀਂ।

ਸੰਸਾਰ ਦੀ ਇਸ ਨਾਸ਼ਮਾਨਤਾ ਤੋਂ ਸਾਡੇ ਇਹ ਦੋਵੇਂ ਲੇਖਕ ਇਕੋ ਹੀ ਸਿੱਟੇ ਤੇ ਪੁਜਦੇ ਹਨ ਕਿ ਇਸ ਸੰਸਾਰ ਨਾਲ ਦਿਲ ਲਾਉਣਾ ਉਚਿਤ ਨਹੀਂ। ਏਥੇ ਕੋਈ ਸਦੀਵੀ ਨਹੀਂ, ਨਾਹੀ ਕਿਸੇ ਚੀਜ਼ ਨੇ ਨਾਲ ਜਾਣਾ ਹੈ ਜੋ ਇਸ ਥਾਂ ਨਾਲ ਮੋਹ ਨਹੀਂ ਪਾਣਾ

ਚਾਹੀਦਾ। ਫ਼ਰੀਦ ਜੀ ਇਸ ਸੰਸਾਰ ਨੂੰ "ਕੱਲਰ ਕੇਰੀ ਛਪੜੀ" ਅਤੇ ਆਤਮਾ ਨੂੰ ਹੰਸ ਕਹਿੰਦੇ ਹਨ ਭਾਵ ਏਥੋਂ ਦਾ ਪਾਣੀ ਆਤਮਾ ਰੂਪੀ ਹੰਸਾਂ ਦੇ ਪੀਣ ਯੋਗ ਨਹੀਂ। ਇਕ ਹੋਰ ਸ਼ਲੋਕ ਵਿਚ ਕਹਿੰਦੇ ਹਨ ਕਿ "ਛਪੜਿ ਢੂਕੈ ਕਿਆ ਹੋਵੈ ਚਿਕੜਿ ਡੁਬੈ ਹਥ।" ਇਸ ਤਰ੍ਹਾਂ ਉਹ ਦੁਨੀਆ ਨੂੰ ਚਿਕੜ, ਕੱਲਰ ਅਤੇ "ਵਿਸੁ ਗੰਦਲਾ" ਦੇ ਨਾਂ ਨਾਲ ਯਾਦ ਕਰਦੇ ਹਨ। ਉਹ ਦਸਦੇ ਹਨ ਕਿ ਜਿਨ੍ਹਾਂ ਦੇ ਸਿਰ ਤੇ ਛਤਰ ਝੁਲਦੇ ਸਨ, ਦਰਬਾਰਾਂ ਵਿਚ ਦਮਾਮੇ ਵਜਦੇ ਸਨ ਅਤੇ ਕਵੀ ਜਿਨ੍ਹਾਂ ਦੀ ਮਹਿਮਾਂ ਕਰਦੇ ਸਨ ਉਹ ਭੀ ਕਬਰਸਤਾਨ ਵਿਚ ਜਾ ਕੇ ਯਤੀਮਾਂ ਨਾਲ ਰਲ ਗਏ ਹਨ। ਇਸ ਲਈ ਅੱਗੇ ਕਹਿੰਦੇ ਹਨ :—

"ਫ਼ਰੀਦਾ ਕੋਠੇ ਮੰਡਪ ਮਾੜੀਆ, ਏਤੁ ਨਾ ਲਾਏ ਚਿਤੁ।
ਮਿਟੀ ਪਈ ਅਤੋਲਵੀ, ਕੋਇ ਨ ਹੋਸੀ ਮਿਤੁ।"

ਗੁਰੂ ਤੇਗ ਬਹਾਦਰ ਜੀ ਵੀ ਇਸ ਸੰਸਾਰ ਨੂੰ ਮਾਇਆਂ ਦਸਦੇ ਹਨ ਅਤੇ ਇਸ ਤੋਂ ਉਦਾਸ ਹੋਣ ਵਾਸਤੇ ਕਹਿੰਦੇ ਹਨ। ਫ਼ਰੀਦ ਜੀ ਦੇ 'ਵਿਸੁ ਗੰਦਲਾ' ਦੇ ਦ੍ਰਿਸ਼ਟਾਂਤ ਦੇ ਟਾਕਰੇ ਵਿਚ ਗੁਰੂ ਸਾਹਿਬ ਨੇ ਬਿਖਿਆ ਦਾ ਸ਼ਬਦ ਵਰਤਿਆ ਹੈ ਅਤੇ ਕਹਿੰਦੇ ਹਨ ਕਿ ਜਿਸ ਨੇ ਇਸ ਬਿਖਿਆ ਨੂੰ ਤਿਆਗ ਕੇ ਵੈਰਾਗ ਦਾ ਭੇਖ ਧਾਰਨ ਕਰ ਲਿਆ ਹੈ, ਉਹ ਭਾਗਾਂ ਵਾਲਾ ਹੈ।

ਇਥੋਂ ਤਕ ਤਾਂ ਫ਼ਰੀਦ ਜੀ ਅਤੇ ਨਾਵੇਂ ਪਾਤਸ਼ਾਹ ਸਹਿਮਤ ਹਨ। ਪਰ ਇਸ ਤੋਂ ਅੱਗੇ ਇਹਨਾਂ ਦੀ ਮਾਨਸਕ ਸਥਿਤੀ ਵਿਚ ਅੰਤਰ ਨਜ਼ਰ ਆਉਂਦਾ ਹੈ। ਬਾਬਾ ਫ਼ਰੀਦ ਜ਼ਿੰਦਗੀ ਅਤੇ ਇਸ ਦੇ ਦੁਖਾਂ ਨੂੰ ਵੇਖ ਕੇ ਕੁਝ ਨਿਰਾਸ਼ਾਵਾਦੀ ਹੋ ਗਏ ਲਗਦੇ ਹਨ। ਨਿਰਾਸ਼ਾ ਅਤੇ ਸਹਿਮ ਉਨ੍ਹਾਂ ਦੀ ਲਿਖਤ ਦੇ ਦੋ ਉਘੇ ਅੰਗ ਹਨ। ਜ਼ਿੰਦਗੀ ਤੋਂ ਘਬਰਾ ਕੇ ਕਹਿੰਦੇ ਹਨ :—

"ਫ਼ਰੀਦਾ ਜਿ ਦਿਹਿ ਨਾਲਾ ਕਪਿਆ,
ਜੇ ਗਲੁ ਕਪਹਿ ਚੁਖ।
ਪਵਨਿ ਨਾ ਇਤੀ ਮਾਮਲੇ,
ਸਹਾਂ ਨ ਇਤੀ ਦੁਖ।"

ਅਤੇ ਇਹ ਵੇਖ ਕੇ ਕਿ "ਘਰ ਘਰ ਏਹਾ ਅਗਿ" ਹੈ ਉਹ ਹੋਰ ਵੀ ਨਿਰਾਸ਼ ਹੁੰਦੇ ਹਨ। ਪਰ ਦੂਜੇ ਪਾਸੇ ਗੁਰੂ ਸਾਹਿਬ ਸੰਸਾਰ ਨੂੰ ਭਾਵੇਂ ਬਿਖਿਆ ਕਹਿੰਦੇ ਹਨ "ਮਾਨੁਖ ਦੇਹ" ਨੂੰ ਫਿਰ ਵੀ "ਦੁਰਲਭ" ਕਹਿੰਦੇ ਹਨ। ਫ਼ਰੀਦ ਜੀ ਦੀ ਮਾਨਸਿਕ ਅਵਸਥਾ ਸੂਫ਼ੀ ਇਸ਼ਟ "ਰਾਜ਼ੀ-ਬ-ਰਜ਼ਾ" ਵਾਲੀ, ਬਹੁਤ ਘਟ ਹੈ। ਵਧੇਰੇ ਕਰਕੇ ਬੇਵਸੀ ਅਤੇ ਮਜਬੂਰੀ ਦਾ ਭਾਵ ਕੰਮ ਕਰ ਰਿਹਾ ਹੈ ਜਿਵੇਂ ਕਿ :

"ਫਰੀਦਾ ਡੁਖਾ ਸੇਤੀ ਦਿਹੁ ਗਇਆ,
ਸੂਲਾਂ ਸੇਤੀ ਰਾਤਿ ।
ਖੜਾ ਪੁਕਾਰੇ ਪਾਤਣੀ,
ਬੇੜਾ ਕਪਰ ਵਾਤਿ ।"

ਕਿਧਰੇ ਕਿਧਰੇ ਤਾਂ ਸ਼ਿਕਵਾ ਵੀ ਕੀਤਾ ਹੈ ਜਿਵੇਂ :

"ਫਰੀਦਾ ਚਿੰਤ ਖਟੋਲਾ ਵਾਣੁ ਦੁਖੁ
ਬਿਰਹ ਵਿਛਾਵਣੁ ਲੇਫੁ
ਇਹ ਹਮਾਰਾ ਜੀਵਣਾ
ਤੂ ਸਾਹਿਬ ਸਚੇ ਵੇਖੁ ।"

ਦੂਜੇ ਪਾਸੇ ਗੁਰੂ ਤੇਗ ਬਹਾਦਰ ਸਾਹਿਬ "ਹਰਿ ਭਾਵੈ ਸੋ ਹੋਇ" ਵਿਚ ਅਟਲ ਵਿਸ਼ਵਾਸ ਹੋਣ ਕਰਕੇ ਇਹ ਸਿਖਿਆ ਦਿੰਦੇ ਹਨ ਕਿ "ਚਿੰਤਾ ਤਾਕੀ ਕੀਜੀਐ ਜੋ ਅਨਹੋਨੀ ਹੋਇ" ਅਤੇ ਹਰ ਹਾਲਤ ਵਿਚ ਸੰਤੁਸ਼ਟ ਹਨ ।

ਸਦਾਚਾਰਕ ਸਿਖਿਆ ਦੋਹਾਂ ਲੇਖਕਾਂ ਨੇ ਇਕੋ ਜਿਹੀ ਦਿਤੀ ਹੈ । ਬਾਬਾ ਫਰੀਦ ਜੀ ਨੇ 'ਨਿਵਣ', 'ਖਵਣੁ', 'ਫਿੱਕਾ ਨਾ ਗਾਲਾਇ', 'ਬੁਰੇ ਦਾ ਭਲਾ' ਬਿਨਾ ਰਬ ਦੇ 'ਨੇਹੁ', 'ਰੁਖੀ ਸੁਖੀ ਖਾਇ' ਭਾਵ ਸਾਦਾ ਜੀਵਨ, 'ਆਪਨੜੇ ਗਿਰੀਵਾਨ ਵਿਚ ਵੇਖ' ਆਦਿ, ਦਾ ਸਬਕ ਦਿਤਾ ਹੈ । ਇਸੇ ਤਰ੍ਹਾਂ ਗੁਰੂ ਤੇਗ ਬਹਾਦਰ ਸਾਹਿਬ ਵੀ ਮਾਇਆ, ਮਮਤਾ, ਹਉਮੈਂ, ਲੋਭ, ਮੋਹ ਅਹੰਕਾਰ ਦੇ ਤਿਆਗ ਵਾਸਤੇ ਕਹਿੰਦੇ ਹਨ । ਵਿਸ਼ੇਸ਼ ਕਰਕੇ ਜਿਹੜੇ ਕੁਝ ਸ਼ਲੋਕਾਂ ਵਿਚ ਉਹਨਾਂ ਨੇ ਬ੍ਰਹਮ ਗਿਆਨੀ ਦੇ ਲੱਛਣ ਦੱਸੇ ਹਨ, ਉਥੇ ਉਹ ਹਰਖ-ਸੋਗ ਅਤੇ ਬੈਰੀ-ਮੀਤ ਨੂੰ ਬਰਾਬਰ ਸਮਝਣ, ਨ ਕਿਸੇ ਤੋਂ ਡਰਨ ਅਤੇ ਨ ਕਿਸੇ ਨੂੰ ਡਰਾਨ ਦਾ ਇਸ਼ਾਰਾ ਕਰਦੇ ਹਨ ।

ਬੰਦਗੀ ਜਾਂ ਪੂਜਾ ਦੀ ਵਿਧੀ ਵਿਚ ਅੰਤਰ ਹੋਣਾ ਸੁਭਾਵਕ ਜਿਹੀ ਗਲ ਸੀ ਕਿਉਂਕਿ ਦੋ ਲੇਖਕਾਂ ਦੇ ਸਾਹਮਣੇ ਵਖ ਵਖ ਪਰੰਪਰਾਵਾਂ ਸਨ । ਬਾਬਾ ਫਰੀਦ ਸੂਫੀ ਸਨ, ਪਰ ਪਹਿਲੇ ਪੜਾਅ ਦੇ ਸੂਫੀ ਹੀ ਸਨ । ਉਸ ਵੇਲੇ ਅਜੇ ਸੂਫੀਆਂ ਵਿਚ ਇਸਲਾਮ ਸ਼ਰੀਅਤ ਦਾ ਵਿਰੋਧ ਨਹੀਂ ਸੀ ਆਇਆ, ਜਾਂ ਇਹ ਕਹੋ ਕਿ ਸੂਫੀ ਅਜੇ ਤਕ ਸ਼ਰ੍ਹਾ ਫਿਕ੍ਹਾ ਨੂੰ ਆਪਣੇ ਧਰਮ ਦਾ ਆਧਾਰ ਮੰਨਦੇ ਹਨ । ਸੋ ਉਹਨਾਂ ਨੇ ਆਪਣੇ ਸ਼ਲੋਕਾਂ ਵਿਚ ਨਮਾਜ਼ ਸਜਦਾ ਆਦਿ ਦੀ ਸਿਖਿਆ ਦਿਤੀ ਹੈ । ਦੂਜੇ ਪਾਸੇ ਗੁਰੂ ਤੇਗ ਬਹਾਦਰ ਵੀ ਨਾਮ, ਜਾਪ, ਭਜਨ, ਸਿਮਰਨ, ਗੁਰ ਗੋਬਿੰਦ ਆਦਿ ਦਾ ਆਦਰਸ਼ ਪੇਸ਼ ਕਰਦੇ ਹਨ । ਪਰ ਇਸ ਪੂਜਾ ਜਾਂ ਬੰਦਗੀ ਬਾਰੇ ਦੋਹਾਂ ਲੇਖਕਾਂ ਦਾ ਦ੍ਰਿਸ਼ਟੀਕੋਣ ਇਕੋ ਹੀ ਹੈ । ਦੋਹਾਂ ਦੀ ਲਿਖਤ ਵਿਚ ਇਹ

ਚੇਤਨਾ ਪ੍ਰਬਲ ਹੈ ਕਿ ਵਕਤ ਬੜੀ ਛੇਤੀ ਬੀਤ ਰਿਹਾ ਹੈ । ਬਾਲਪਨ ਤੇ ਜਵਾਨੀ ਲੰਘ ਕੇ ਬੁਢ਼ਾਪਾ ਆ ਰਿਹਾ ਹੈ, ਇਸ ਲਈ ਜਿਹੜੀ ਘੜੀ ਬੰਦਗੀ ਜਾਂ ਸਿਮਰਨ ਵਿਚ ਲਗ ਜਾਵੇ, ਉਹੋ ਹੀ ਲਾਹੇ ਦੀ ਹੈ । ਫਿਰ ਦੋਵੇਂ ਲੇਖਕ ਹੀ ਬੰਦਗੀ ਨਾ ਕਰਨ ਵਾਲੇ ਮਨੁਖ ਦੀ ਨਿੰਦਿਆ ਜਾਂ ਵਿਰੋਧ ਇਕੋ ਜਿਹੇ ਜ਼ੋਰਦਾਰ ਸ਼ਬਦਾਂ ਵਿਚ ਕਰਦੇ ਹਨ । ਗੁਰੂ ਤੇਗ਼ ਬਹਾਦਰ ਗੁਨ ਗੋਬਿੰਦ ਤੋਂ ਬਿਨਾਂ ਜਨਮ ਅਕਾਰਥ ਸਮਝਦੇ ਹਨ । ਫ਼ਰੀਦ ਜੀ ਵੀ 'ਨਾਉ' ਵਿਸਾਰਨ ਵਾਲਿਆ ਦੇ 'ਮੁਖ ਡਰਾਵਣੇ' ਦਸਦੇ ਹਨ । ਇਤਫ਼ਾਕ ਨਾਲ ਦੋਹਾਂ ਲੇਖਕਾਂ ਨੇ ਇਕ ਇਕ ਸ਼ਲੋਕ ਵਿਚ ਦ੍ਰਿਸ਼ਟਾਂਤ ਵੀ ਉਹੋ ਵਰਤਿਆ ਹੈ । ਫ਼ਰੀਦ ਜੀ ਬੇ-ਨਿਵਾਜ਼ (ਬੇਨਮਾਜ਼) ਵਾਸਤੇ ਕੁਤੇ ਦਾ ਸ਼ਬਦ ਵਰਤਦੇ ਹਨ ਅਤੇ ਗੁਰੂ ਜੀ ਵੀ ਭਗਤੀ ਤੋਂ ਵੇਹਿੱਤ ਮਨ ਵਾਲੇ ਨੂੰ 'ਸੂਕਰ ਸਵਾਨ' ਆਦਿ ਦਸਦੇ ਹਨ ।

ਕਿਸੇ ਵੀ ਧਰਮ ਵਿਚ, ਪੂਜਾ ਜਾਂ ਬੰਦਗੀ, ਆਤਮਾ ਦੇ ਪਰਮਾਤਮਾ ਨਾਲ ਮੇਲ ਦਾ ਸਾਧਨ ਹੋਣਾ ਚਾਹੀਦਾ ਹੈ । ਪਰ ਬਹੁਤ ਹੱਦ ਤਕ ਇਹ ਪੂਜਾ ਕਰਨ ਵਾਲੇ ਵਿਅਕਤੀ ਉਤੇ ਹੀ ਨਿਰਭਰ ਹੁੰਦਾ ਹੈ ਕਿ ਉਸ ਦੀ ਪੂਜਾ ਦਾ ਲਕਸ਼ ਕੀ ਹੈ ਜਾਂ ਇਹ ਕਹਿ ਲਉ ਕਿ ਉਹ ਕਿਸ ਆਸ਼ੇ ਜਾਂ ਮੰਤਵ ਨਾਲ ਬੰਦਗੀ ਕਰਦਾ ਹੈ । ਇਸ ਦ੍ਰਿਸ਼ਟੀਕੋਣ ਤੋਂ ਵੇਖਿਆਂ ਗੁਰੂ ਤੇਗ਼ ਬਹਾਦਰ ਸਾਹਿਬ ਅਤੇ ਬਾਬਾ ਫ਼ਰੀਦ ਵਿਚ ਢੇਰ ਅੰਤਰ ਜਾਪਦਾ ਹੈ । ਸ੍ਰੀ ਗੁਰੂ ਤੇਗ਼ ਬਹਾਦਰ ਵਾਸਤੇ ਬੰਦਗੀ ਜਾਂ ਭਜਨ ਪ੍ਰਮਾਤਮਾ ਦੇ ਮਿਲਾਪ ਦਾ ਇਕ ਸਾਧਨ ਹੈ : "ਕਹੁ ਨਾਨਕ ਹਰ ਭਜੁ ਮਨਾ ਨਿਰਭੈ ਪਾਵਹਿ ਬਾਸੁ" । ਉਹ ਸ਼ੁਕਰਾਨੇ ਵਜੋਂ ਬੰਦਗੀ ਕਰਨਾ ਚਾਹੁੰਦੇ ਹਨ । ਕਿਉਂ ਕਿ ਪ੍ਰਮਾਤਮਾ ਤਨ ਧਨ ਅਤੇ ਸਾਰੇ ਸੁਖਾਂ ਦਾ ਦੇਣ ਵਾਲਾ ਹੈ । ਉਹ ਪੁਛ ਕਰਦੇ ਹਨ ਕਿ "ਤਨੁ ਧਨੁ ਜਿਹ ਤੋਕਉ ਦੀਓ ਤਾਂ ਸਿਉ ਨੇਹੁ ਨ ਕੀਨ" । ਇਸ ਤੋਂ ਇਕ ਹੋਰ ਸਿਟਾ ਨਿਕਲਦਾ ਹੈ ਕਿ ਭਗਤੀ ਦੇ ਨਾਲ 'ਨੇਹੁ' ਜਾਂ ਪਿਆਰ ਵੀ ਕਰਨਾ ਚਾਹੁੰਦੇ ਹਨ । ਪ੍ਰੇਮ-ਭਗਤੀ ਇਸੇ ਧਾਰਨਾ ਨੂੰ ਕਹਿੰਦੇ ਹਨ । ਦੂਜੇ ਪਾਸੇ ਬਾਬਾ ਫ਼ਰੀਦ ਦੀ ਬਾਣੀ ਨੂੰ ਪੜ੍ਹਿਆਂ ਕੁਝ ਇਸ ਤਰ੍ਹਾਂ ਦਾ ਪ੍ਰਭਾਵ ਬਣਦਾ ਹੈ ਕਿ ਉਹ ਬੰਦਗੀ ਰਬ ਦੇ ਇਸ਼ਕ ਕਰਕੇ ਨਹੀਂ ਕਰਦੇ ਸਗੋਂ ਉਸ ਦੇ ਡਰ ਕਰਕੇ ਕਰਦੇ ਹਨ । ਇਹ ਗਲ ਤਾਂ ਸਪੱਸ਼ਟ ਹੀ ਹੈ ਕਿ ਬਾਬਾ ਫ਼ਰੀਦ ਮਗਰੋਂ ਹੋਏ ਸੂਫ਼ੀਆਂ ਦੇ ਇਸ਼ਕ ਵਾਲੇ ਪੜਾਅ ਤੇ ਅਜੇ ਨਹੀਂ ਸੀ ਪੁਜੇ । ਉਹਨਾਂ ਨੂੰ ਮੌਤ ਦਾ ਸਹਿਮ, ਦੋਜ਼ਖ ਦਾ ਡਰ ਅਤੇ ਪੁਲ-ਸੁਰਾਤ ਦਾ ਖਤਰਾ ਬੰਦਗੀ ਕਰਨ ਜਾਂ ਰਿਆਜ਼ਤ ਕਰਨ ਤੇ ਮਜਬੂਰ ਕਰ ਰਿਹਾ ਹੈ । ਗੁਰੂ ਤੇਗ਼ ਬਹਾਦਰ ਸਾਹਿਬ ਅਤੇ ਫ਼ਰੀਦ ਜੀ ਦੇ ਵਿਚਾਰਾਂ ਵਿਚਕਾਰ ਇਸ ਅੰਤਰ ਦਾ ਕਾਰਣ ਤਾਂ ਸਪਸ਼ਟ ਹੀ ਹੈ । ਇਸਲਾਮ ਵਿਚ ਰੱਬ "ਗੱਫ਼ਾਰ" ਤੋਂ ਛੁਟ "ਕਹਾਰ" ਦੀ ਧਾਰਨਾ ਵੀ ਮੌਜੂਦ ਹੈ । ਪਰ ਸਿਖ ਮਤ ਅਨੁਸਾਰ ਪ੍ਰਮਾਤਮਾ "ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ" ਹੀ ਹੈ ।

ਵਿਚਾਰਾਂ ਦੇ ਇਸ ਅੰਤਰ ਤੋਂ ਛੁਟ ਦੋਹਾਂ ਲੇਖਕਾਂ ਦੀ ਲਿਖਤ ਦੇ ਪਿੰਡੇ ਵਿਚ ਵੀ ਫ਼ਰਕ ਹੈ। ਕਾਵਿ ਰੂਪ ਤਾਂ ਦੋਹਾਂ ਨੇ ਇਕੋ ਵਰਤਿਆ ਹੈ। ਪੁਰਾਣੇ ਸਾਹਿਤ ਵਿਚ ਸਲੋਕ ਸ਼ਬਦ ਸਾਰੀ ਹੀ ਕਾਵਿ-ਰਚਨਾ ਵਾਸਤੇ ਆ ਜਾਂਦਾ ਸੀ ਅਤੇ ਫ਼ਰੀਦ ਜੀ ਦੀ ਬਾਣੀ ਵਿਚ ਅਜਿਹੇ ਸਲੋਕ ਵੀ ਹਨ ਜਿਨ੍ਹਾਂ ਦੀਆਂ ਚਾਰ ਚਾਰ ਪੰਜ ਪੰਜ ਪੰਕਤੀਆਂ ਹਨ। ਪਰ ਨਾਵੇਂ ਪਾਤਸ਼ਾਹ ਦੇ ਸਮੇਂ ਤਕ ਸ਼ਲੋਕ ਸ਼ਾਇਦ ਪੱਕੇ ਤੌਰ ਤੇ, ਦੋਹੇ ਦੇ ਅਰਥ ਵਿਚ ਵਰਤਿਆ ਜਾਣ ਲਗ ਪਿਆ ਸੀ। ਸੋ ਉਹਨਾਂ ਦੇ ਹਰ ਸ਼ਲੋਕ ਵਿਚ ਦੋ ਹੀ ਸਤਰਾਂ ਹਨ। ਦੋਹਾਂ ਲੇਖਕਾਂ ਦੇ ਸਾਹਮਣੇ ਵੱਖ ਵੱਖ ਪਰੰਪਰਾਵਾਂ ਦੇ ਕਾਰਣ ਕਾਫ਼ੀ ਸਾਰੇ ਸੰਕੇਤ ਉਸ ਵਸ਼ੇਸ਼ ਪਰੰਪਰਾ ਦੀ ਵਿਚਾਰਧਾਰਾ ਵਿਚੋਂ ਹਨ। ਬਾਬਾ ਫ਼ਰੀਦ ਵਿਚ ਪੁਰ-ਸਲਾਤ (ਪੁਲ-ਸਰਾਤ), ਮਲਕੁਲ ਮੌਤ, ਅਜ਼ਰਾਈਲ, ਗੋਰ, ਦੋਜ਼ਖ, ਮਸੱਲਾ, ਸੂਫ਼ ਆਦਿ ਕਈ ਇਸਲਾਮੀ ਜਾਂ ਸੂਫ਼ੀ ਇਸ਼ਾਰੇ ਮਿਲਦੇ ਹਨ। ਇਸ ਤਰ੍ਹਾਂ ਹੀ ਗੁਰੂ ਸਾਹਿਬ ਦੀ ਬਾਣੀ ਵਿਚ ਮੁਕਤੀ, ਗਤੀ, ਜਨਮ-ਜਨਮ ਦਾ ਚੱਕਰ, ਬ੍ਰਹਮ ਗਿਆਨੀ, ਮਾਇਆ, ਜਮ ਕੇ ਸਾਮ, 'ਘਟਿ ਘਟਿ ਮੈ ਹਰਿ, ਆਦਿ ਇਸ਼ਾਰੇ ਸਿਖ ਮਤ ਨਾਲ ਸਬੰਧਤ ਹਨ।

ਦੋਹਾਂ ਲੇਖਕਾਂ ਦੀ ਬੋਲੀ ਬਿਲਕੁਲ ਵੱਖ ਵੱਖ ਹੈ। ਬਾਬਾ ਫ਼ਰੀਦ ਦਾ ਆਸ਼ਾ ਪ੍ਰਚਾਰ ਦਾ ਸੀ ਇਸ ਕਰਕੇ ਉਹਨਾਂ ਨੇ ਲੋਕਾਂ ਦੀ ਬੋਲੀ ਨੂੰ ਆਪਣਾ ਮਾਧਿਅਮ ਬਣਾਇਆ ਸੋ ਉਹਨਾਂ ਨੇ ਪੰਜਾਬੀ ਦੀ ਲਹਿੰਦੀ, ਉਪਭਾਖਾ ਜਿਸ ਵਿਚ ਫ਼ਾਰਸੀ ਦੇ ਸ਼ਬਦ ਵੀ ਕਾਫ਼ੀ ਗਿਣਤੀ ਵਿਚ ਆਂਦੇ ਹਨ, ਵਰਤੀ ਹੈ। ਜਨ-ਸਾਧਾਰਨ ਦੀ ਬੋਲੀ ਹੋਣ ਕਰਕੇ, ਅੱਜ ਵੀ ਉਹ ਪੰਜਾਬੀ ਦੇ ਬਹੁਤ ਨੇੜੇ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਦੇ ਵੇਲੇ ਬ੍ਰਿਜ ਭਾਸ਼ਾ ਪਰਮਾਣਿਤ ਸਾਹਿਤਕ ਬੋਲੀ ਬਣ ਚੁਕੀ ਸੀ ਅਤੇ ਸਾਰੇ ਹੀ ਚੰਗੇ ਸਾਹਿਤਕਾਰ ਇਸੇ ਵਿਚ ਰਚਨਾ ਕਰਦੇ ਸਨ। ਗੁਰੂ ਸਾਹਿਬ ਨੇ ਉਸ ਨੂੰ ਮਾਧਿਅਮ ਬਣਾਇਆ ਹੈ। ਪਰ ਅਜ ਬ੍ਰਿਜ ਇਕ ਇਤਿਹਾਸਕ ਬੋਲੀ ਬਣ ਕੇ ਰਹਿ ਗਈ ਹੈ, ਜਿਸ ਨੂੰ ਜ਼ਿੰਦਾ ਰਹਿਣ ਵਾਸਤੇ ਵੀ ਗੁਰੂ ਸਾਹਿਬ ਵਰਗੇ ਮਹਾਨ ਲੇਖਕਾਂ ਦੀ ਲਿਖਤ ਦਾ ਆਸਰਾ ਹੈ। ਬੋਲੀ ਦੇ ਪੱਖ ਤੋਂ ਦੋਹਾਂ ਲੇਖਕਾਂ ਵਿਚ ਕੋਈ ਸਾਂਝ ਨਹੀਂ। ਪਰ ਅੰਤ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਭਾਵੇਂ ਇਹਨਾਂ ਵਿਚਕਾਰ ਬੋਲੀ ਤੇ ਵਿਚਾਰਾਂ ਦਾ ਕਾਫ਼ੀ ਅੰਤਰ ਹੈ, ਫਿਰ ਵੀ ਦੋਵੇਂ ਲੇਖਕ ਇਕ ਦੂਜੇ ਦੇ ਬਹੁਤ ਨੇੜੇ ਹਨ। ਦੋਹਾਂ ਦੀ ਆਤਮਾ ਇਕੋ ਰੰਗ ਵਿਚ ਰੰਗੀ ਹੋਈ ਹੈ ਅਤੇ ਦੋਹਾਂ ਦੀ ਰਚਨਾ ਵਿਚ ਇਕੋ ਹੀ ਵੇਦਨਾ ਕੰਮ ਕਰ ਰਹੀ ਹੈ।

---

# ਸ਼ੇਖ ਫ਼ਰੀਦ ਅਤੇ ਸ਼ਾਹ ਹੁਸੈਨ ਦਾ ਸੂਫ਼ੀਮਤ

ਪੰਜਾਬੀ ਵਿਚ ਸੂਫ਼ੀ ਕਵਿਤਾ ਮੁਸਲਮਾਨਾਂ ਦੇ ਇਥੇ ਭਾਰਤ ਵਿਚ ਆਉਣ ਨਾਲ ਜਨਮੀ ਦਿਸ ਆਉਂਦੀ ਹੈ। ਜਦ ਮੁਢਲੇ ਮੁਸਲਮਾਨ ਹਮਲਾਆਵਰ ਏਥੇ ਆਏ ਸਨ ਤਾਂ ਉਨ੍ਹਾਂ ਦਾ ਬਹੁਤਾ ਧਿਆਨ ਰਾਜ ਦੀ ਸਥਿਰਤਾ ਵਲ ਨਹੀਂ ਸੀ ਬਲਕਿ ਉਹ ਇਥੇ ਆਪਣੇ ਧਰਮ ਇਸਲਾਮ ਨੂੰ ਫੈਲਾਉਣ ਦੇ ਹਕ ਵਿਚ ਵਧੇਰੇ ਸਨ। ਉਨ੍ਹਾਂ ਦੇ ਜਤਨਾ ਨਾਲ ਬਾਰ੍ਹਵੀਂ ਸਦੀ ਦੇ ਅੰਤ ਤਕ ਕਈ ਮੁਸਲਮਾਨ ਗੱਦੀਆਂ ਬਣ ਚੁਕੀਆਂ ਸਨ ਜਿਹੜੀਆਂ ਇਸਲਾਮ ਨੂੰ ਵਧਾਉਣ ਲਈ ਜਿਰ ਤੋੜ ਕੋਸ਼ਿਸ਼ ਕਰ ਰਹੀਆ ਸਨ। ਇਨ੍ਹਾਂ ਗੱਦੀਆਂ ਨੂੰ ਸੰਭਾਲਣ ਵਾਲਿਆਂ ਵਿਚੋਂ ਇਕ ਗੱਦੀ ਦੇ ਮਾਲਕ ਸ਼ੇਖ਼ ਫ਼ਰੀਦ ਸ਼ਕਰ ਗੰਜ ਵੀ ਸਨ, ਜਿਹੜੇ 1173 ਈ. ਵਿਚ ਜਮਾਲਉਦੀਨ ਦੇ ਘਰ ਪੈਦਾ ਹੋਏ। ਫ਼ਰੀਦ ਜੀ 1265 ਈ: ਤਾਈਂ ਰਹੇ ਅਤੇ ਆਪਣੀ ਆਯੂ ਦਾ ਵਧੇਰਾ ਭਾਗ-ਪਟਨ ਵਿਚ ਹੀ ਬਿਤਾਇਆ।

ਸ਼ੇਖ਼ ਫ਼ਰੀਦ ਗਜ਼ਨੀ ਦੇ ਕਿਸੇ ਉਘੇ ਖਾਨਦਾਨ ਨਾਲ ਸਬੰਧ ਰਖਦੇ ਦੱਸੇ ਜਾਂਦੇ ਹਨ। ਇਨ੍ਹਾਂ ਦੇ ਦਾਦਾ ਜਿਹੜੇ ਗਜ਼ਨੀ ਦੇ ਇਕ ਬਾਦਸ਼ਾਹ ਦੇ ਬਹੁਤ ਨਜ਼ਦੀਕੀ ਰਿਸ਼ਤੇਦਾਰ ਸਨ ਪੰਜਾਬ ਵਿਚ ਆ ਵਸੇ ਸਨ। ਸ਼ੇਖ਼ ਫ਼ਰੀਦ ਆਪਣੇ ਸਮੇਂ ਦੇ ਬੜੇ ਉਘੇ ਫ਼ਕੀਰ ਹੋ ਗੁਜ਼ਰੇ ਹਨ। ਇਨ੍ਹਾਂ ਦੇ ਨਾਂ ਨਾਲ ਬੜੀਆਂ ਕਰਾਮਾਤਾ ਵੀ ਸਬੰਧਤ ਹਨ।

ਆਧੁਨਿਕ ਪੰਜਾਬੀ ਦੀ ਸਭ ਤੋਂ ਪੁਰਾਣੀ ਸਾਹਿਤਕ ਰਚਨਾ ਜੋ ਹੁਣ ਤਾਈਂ ਪ੍ਰਾਪਤ ਹੋਈ ਹੈ ਸ਼ੇਖ਼ ਫ਼ਰੀਦ ਦੀ ਬਾਣੀ ਹੈ। ਇਸ ਬਾਣੀ ਵਿਚ ਸੂਫ਼ੀ ਰੰਗ ਵੀ ਆਮ ਝਲਕਦਾ ਹੈ। ਇਸ ਲਈ ਅਸੀਂ ਇਨ੍ਹਾਂ ਨੂੰ ਪੰਜਾਬੀ ਦਾ ਪਹਿਲਾ ਸੂਫ਼ੀ ਕਵੀ ਮੰਨਦੇ ਹਾਂ। ਇਨ੍ਹਾਂ ਤੋਂ ਬਾਅਦ ਹੋਰ ਕਈ ਪ੍ਰਸਿਧ ਸੂਫ਼ੀ ਕਵੀ ਹੋਏ ਹਨ, ਜਿਵੇਂ : ਸ਼ਾਹ ਹੁਸੈਨ, ਸੁਲਤਾਨ ਬਾਹੂ, ਸ਼ਾਹ ਸ਼ਰਫ, ਬੁਲੇ ਸ਼ਾਹ ਆਦਿ, ਜਿਨ੍ਹਾਂ ਨੇ ਪੰਜਾਬੀ ਸੂਫ਼ੀ ਕਵਿਤਾ ਦਾ ਘੇਰਾ ਬਹੁਤ ਹੀ ਚੌੜੇਰਾ ਕਰ ਦਿਤਾ।

ਸੂਫ਼ੀ ਸਿਧਾਂਤਾਂ ਦੇ ਵਿਕਾਸ ਵਿਚ ਤਿੰਨ ਸਪੱਸ਼ਟ ਪੜਾ ਨਜ਼ਰ ਆਉਂਦੇ ਹਨ। ਪਹਿਲੇ ਪੜਾ ਨੂੰ ਤਸੱਵਰ ਜਾਂ ਸ਼ਰੀਅਤ ਦਾ ਨਾਂ ਦੇ ਸਕਦੇ ਹਾਂ। ਇਹਦੇ ਵਿਚ ਇਸਲਾਮੀ ਮਜ਼ਬੀ ਕਾਨੂੰਨ ਦੀ ਪਾਬੰਦੀ ਸੀ। ਸਾਦਾਪਨ ਅਤੇ ਪਾਰਸਾਈ ਇਸ ਦੇ ਸਤੂਨ ਜਾਂ ਸਥੰਮ ਸਨ। ਇਸ ਸ਼੍ਰੇਣੀ ਜਾਂ ਪੜਾ ਵਿਚ ਬਾਬਾ ਫ਼ਰੀਦ ਜੀ ਸ਼ਕਰ ਗੰਜ ਆਉਂਦੇ ਹਨ। ਕਿਉਂਕਿ ਇਹ ਸ਼ਰੀਅਤ ਦੇ

ਹੀ ਬੰਧਨਾਂ ਵਿਚ ਉਲਝੇ ਰਹੇ। ਕਿਹਾ ਜਾਂਦਾ ਹੈ ਕਿ ਇਨ੍ਹਾਂ ਨੇ ਇਸ ਲਹਿਰ ਦੇ ਅਸਰ ਹੇਠ ਕਈ ਹਜ਼ਾਰ ਮੁਸਲਮਾਨ ਬਣਾਏ ਸਨ। ਸ਼ਰੀਅਤ ਇਨ੍ਹਾਂ ਦੇ ਸ਼ਲੋਕਾਂ ਵਿਚੋਂ ਵੀ ਟਪਕਦੀ ਦਿਸ ਪੈਂਦੀ ਹੈ। ਜਿਵੇਂ :

੧. ਫ਼ਰੀਦਾ ਬੇਨਿਵਾਜ਼ਾ ਕੁਤਿਆ,
ਏਹ ਨ ਭਲੀ ਰੀਤਿ।
ਕਬਹੀ ਚਲਿ ਨਾ ਆਇਆ,
ਪੰਜੇ ਵਖਤ ਮਸੀਤਿ।

੨. ਉਠ ਫ਼ਰੀਦਾ ਉਜੂ ਸਾਜਿ,
ਸੁਬਹ ਨਿਵਾਜ਼ ਗੁਜ਼ਾਰਿ।
ਜੋ ਸਿਰੁ ਸਾਈਂ ਨ ਨਿਵੈ,
ਸੋ ਸਿਰੁ ਕਪਿ ਉਤਾਰਿ।

ਵਿਕਾਸ ਦਾ ਦੂਜਾ ਪੜਾ ਤਰੀਕਤ ਵਾਲਾ ਹੈ, ਜਿਸ ਵਿਚ ਤਸਵੱਫ਼ ਦੀ ਸਹਾਇਤਾ ਫ਼ਲਸਫ਼ਾ ਕਰਦਾ ਹੈ ਤੇ ਇਹਦੇ ਵਿਚ ਸ਼ਰ੍ਹਾ ਦੇ ਸਿਧਾਂਤਾਂ ਨੂੰ ਫ਼ਲਸਫ਼ੇ ਦਾ ਰੰਗ ਦੇ ਕੇ ਉਘਾੜਿਆ ਗਿਆ ਹੈ ਤਾਂ ਜੋ ਬੁਧੀਮਾਨਾਂ ਦੀ ਤ੍ਰਿਪਤੀ ਦਾ ਸਾਧਨ ਬਣ ਸਕੇ। ਇਸ ਪੜਾ ਦੇ ਘੇਰੇ ਵਿਚ ਆਉਣ ਵਾਲਿਆਂ ਵਿਚੋਂ ਅਸੀਂ ਸ਼ਾਹ ਹੁਸੈਨ ਨੂੰ ਸਭ ਤੋਂ ਪਹਿਲਾ ਨਾਮ ਦੇ ਸਕਦੇ ਹਾਂ। ਇਨ੍ਹਾਂ ਦੀਆਂ ਕਾਫ਼ੀਆਂ ਵਿਚੋਂ ਸਾਨੂੰ ਸਾਫ਼ ਸਾਫ਼ ਦਿਸ ਆਉਂਦਾ ਹੈ ਕਿ ਇਹ ਸ਼ਰੀਅਤ ਦੇ ਤੰਗ ਦਾਇਰੇ ਤੋਂ ਲੰਘ ਚੁਕੇ ਸਨ ਅਤੇ ਦੂਸਰੇ ਪੜਾ ਵਿਚ ਪ੍ਰਵੇਸ਼ ਕਰਦੇ ਸਪਸ਼ਟ ਦਿਸ ਆਉਂਦੇ ਹਨ। ਇਹ ਪਹਿਲਾ ਪੰਜਾਬੀ ਸੂਫ਼ੀ ਕਵੀ ਹੈ। ਜਿਸ ਦੀ ਕਵਿਤਾ ਵਿਚ ਸੂਫ਼ੀ ਰੰਗ ਚੰਗਾ ਉਘਾੜਿਆ ਹੈ। ਉਹ ਸ਼ਰੀਅਤ ਦੀ ਵਲਗਣ ਨੂੰ ਟਪ ਕੇ ਇਸ਼ਕ ਦੀ ਦੁਨੀਆ ਵਿਚ ਖੇਡਦਾ ਹੈ। ਬਿਰਹਾ ਅਤੇ ਤਾਂਘ ਉਸਦੀ ਕਵਿਤਾ ਦੇ ਵਿਸ਼ੇਸ਼ ਅੰਗ ਹਨ। ਬਿਆਨ ਵਿਚ ਧੂ ਹੈ :

ਸਜਨ ਬਿਨ ਰਾਤੀਂ ਹੋਈਆਂ ਵਡੀਆਂ।
ਮਾਸ ਝੜ ਝੜ ਪਿੰਜਰ ਹੋਇਆ,
ਕਣ ਕਣ ਹੋਈਆਂ ਹਡੀਆਂ।
ਇਸ਼ਕ ਛੁਪਾਇਆ ਛੁਪਦਾ ਨਾਹੀਂ,
ਬਿਰਹੋਂ ਤਣਾਵਾਂ ਗਡੀਆਂ।

ਹੋਰ :

ਦਰਦ ਵਿਛੋੜੇ ਦਾ ਹਾਲ ਨੀਂ ਮੈਂ ਕਿਹਨੂੰ ਆਖਾਂ।

ਸੂਲਾਂ ਮਾਰ ਦੀਵਾਨੀ ਕੀਤੀ
ਬਿਰਹੋਂ ਪਿਆ ਸਾਡੇ ਖਿਆਲ ਨੀਂ,
ਮੈਂ ਕਿਹਨੂੰ ਆਖਾਂ ।

ਇਹ ਤਾਂ ਸੀ ਬਿਰਹਾਂ ਦੀ ਵਨਗੀ । ਹੁਣ ਹੇਠ ਲਿਖੀ ਤਾਂਘ ਵਾਲੀ ਵੰਨਗੀ ਤਕੋ ਜਿਸ ਵਿਚ ਦੁਨੀਆ ਵਾਲਿਆਂ ਨੂੰ ਵਿਸ਼ੇਸ਼ ਕਰ ਕੇ ਉਨ੍ਹਾਂ ਨੂੰ ਜਿਹੜੇ ਪੈਸੇ ਪਿਛੇ ਭਜਦੇ ਹਨ ਇਸ਼ਾਰੇ ਮਾਤਰ ਸਮਝਾਇਆ ਹੈ ਅਤੇ ਪ੍ਰਮਾਤਮਾ ਵਲ ਲਗਣ ਨੂੰ ਆਖਿਆ ਹੈ । ਇਹ ਸਭ ਸੰਕੇਤਕ ਹੈ ।

ਦਿਲ ਦਰਦਾਂ ਕੀਤੀ ਪੂਰੀ ਨੀ,
ਦਿਲ ਦਰਦਾਂ ਕੀਤੀ ਪੂਰੀ ।
ਲਖ ਕਰੋੜ ਜਿਨ੍ਹਾਂ ਦੇ ਜੁੜਿਆ,
ਸੋ ਭੀ ਝੂਰੀ ਝੂਰੀ ।
ਭਠ ਪਈ ਤੇਰੀ ਚਿਟੀ ਚਾਦਰ,
ਚੰਗੀ ਫਕੀਰਾਂ ਦੀ ਭੂਰੀ ।

ਵਿਛੋੜਾ ਸੂਫੀ ਦੇ ਜੀਵਨ ਦਾ ਹਿਸਾ ਹੈ ਅਤੇ ਇਸ ਵਿਛੋੜੇ ਤੋਂ ਉਪਜੀ ਹੋਈ ਜਲਨ, ਤੜਪ, ਸਿਕ ਤੇ ਸੋਜ਼ ਉਸ ਕਵਿਤਾ ਦੀ ਸੰਚਾਲਕ (ਅਗਾਂ ਖਿਚੂ) ਸ਼ਕਤੀ ਹੈ । ਪਰ ਪੰਜਾਬੀ ਦੇ ਪਹਿਲੇ ਸੂਫੀ ਕਵੀ ਸ਼ੇਖ ਫ਼ਰੀਦ ਵਿਚ ਇਹ ਰੰਗ ਕੋਈ ਖਾਸ ਨਹੀਂ ਨਿਖਰਿਆ । ਪਰੰਤੂ ਜੁਦਾਈ ਵਿਚ ਕੂਕਦਾ ਜ਼ਰੂਰ ਹੈ । ਜਿਵੇਂ :

ਅੱਜੁ ਨ ਸੁਤੀ ਕੰਤ ਸਿਉ,
ਅੰਗੁ ਮੁੜੇ ਮੁੜਿ ਜਾਇ ।
ਜਾਇ ਪੁਛਹੁ ਡੋਹਾਗਣੀ,
ਤੁਮ ਕਿਉਂ ਰੈਣਿ ਵਿਹਾਇ ।

ਸ਼ੇਖ ਫ਼ਰੀਦ ਦੀ ਕਵਿਤਾ ਇਨੀ ਵਿਛੋੜੇ ਦੀ ਧੂ ਨਹੀਂ ਚਿਤਰਦੀ ਜਿਨੀ ਕਿ ਰੱਬ ਦਾ ਖੌਫ਼ ਅਤੇ ਡਰ ਪ੍ਰਗਟਾਉਂਦੀ ਹੈ । ਉਹ ਘੜਿਆਲ ਨੂੰ ਕੁਟ ਪੈਂਦੀ ਦੇਖ ਕੇ ਕੂਕ ਉਠਦੇ ਹਨ :—

ਫ਼ਰੀਦਾ ਦਰਿ ਦਰਵਾਜੈ ਜਾਇ ਕੈ,
ਕਿਉ ਡਿਠੋ ਘੜਿਆਲੁ ।
ਏਹੁ ਨਿਦੋਸਾਂ ਮਾਰੀਐ,
ਹਮ ਦੋਸਾਂ ਦਾ ਕਿਆ ਹਾਲੁ ।

ਉਹ ਨਿਰਸੰਦੇਹ ਅਤੇ ਬਿਨਾ ਸੰਕੋਚ ਚੰਗੇ ਅਮਲਾਂ ਤੇ ਜ਼ੋਰ ਦੇਂਦੇ ਹਨ।

ਫ਼ਰੀਦਾ ਜਿਨੀ ਕੰਮੀ ਨਾਹਿ ਗੁਣ,
ਤੇ ਕੰਮੜੇ ਵਿਸਾਰਿ।
ਮਤੁ ਸਰਮਿੰਦਾ ਥੀਵਹੀ,
ਸਾਂਈ ਦੈ ਦਰਬਾਰਿ।

ਪਰ ਸ਼ਾਹ ਹੁਸੈਨ (ਰਬ) ਨੂੰ ਹਰ ਥਾਂ ਲਿਖਦਾ ਹੈ। ਉਹਦੀ ਕਵਿਤਾ ਦਾ ਰਸ਼ਮਾਂ ਜਾਂ ਸੀਮਾ ਤਾਂਘ ਤੇ ਖਿਚ ਹੈ। ਉਹ ਇਸ਼ਕ ਦੇ ਰਸਤੇ ਦਾ ਪਾਂਧੀ ਹੈ। ਸ਼ਰੀਅਤ ਉਸ ਲਈ ਕੋਈ ਅਰਥ ਨਹੀਂ ਰਖਦੀ ਅਤੇ ਬੇਮਤਲਬ ਹੈ। ਕਿਉਂਕਿ ਉਹ ਮਾਰਫ਼ਤ (ਪਛਾਣ) ਦੀ ਅਵਸਥਾ ਵਿਚ ਕਦਮ ਰਖ ਚੁਕਾ ਹੈ। ਉਹ ਮਨ ਦੀ ਚੇਤਨਤਾ ਨੂੰ ਟੁੰਬਦਾ ਤੇ ਜਗਾਉਂਦਾ ਹੈ। ਇਸ ਦਾ ਕਾਰਣ ਇਹ ਹੈ ਕਿ ਉਸ ਨੇ ਪ੍ਰਮਾਤਮਾਂ ਨੂੰ ਵੇਖ ਲਿਆ ਪ੍ਰਤੀਤ ਹੁੰਦਾ ਹੈ। ਜਿਵੇਂ ਹੇਠ ਲਿਖੀਆਂ ਸਤਰਾਂ ਤੋਂ ਵਿਦਿਤ ਹੁੰਦਾ ਹੈ।

ਅੰਦਰਿ ਤੂੰ ਹੈ ਬਾਹਿਰ ਤੂੰ ਹੈ ਰੋਮ ਰੋਮ ਵਿਚ ਤੂੰ
ਤੂੰ ਹੈਂ ਤਾਣਾ ਤੂੰ ਹੈ ਬਾਣਾ ਸਭ ਕਿਛ ਮੇਰਾ ਤੂੰ
ਕਹੇ ਹੁਸੈਨ ਫਕੀਰ ਨਿਮਾਣਾ ਮੈਂ ਨਾਹੀਂ ਸਭ ਤੂੰ

ਪੰਜਾਬੀ ਕਵਿਤਾ ਤੇ ਸੂਫ਼ੀ ਮਤ ਦਾ ਮੋਢੀ ਹੋਣ ਕਰਕੇ ਫ਼ਰੀਦ ਦੀ ਕਵਿਤਾ ਉਤੇ ਮੁਲਤਾਨੀ ਬੋਲੀ ਦਾ ਢੇਰ ਪ੍ਰਭਾਵ ਹੈ। ਇਨ੍ਹਾਂ ਦੇ ਸਲੋਕਾਂ ਅਤੇ ਸ਼ਬਦਾਂ ਵਿਚ ਮੁਲਤਾਨੀ ਸ਼ਬਦ ਬਹੁਤ ਗਿਣਤੀ ਵਿਚ ਮਿਲਦੇ ਹਨ। ਇਥੋਂ ਤਾਈਂ ਕਿ ਕਈ ਸ਼ਲੋਕ ਤਾਂ ਨਿਰੋਲ ਮੁਲਤਾਨੀ ਬੋਲੀ ਵਿਚ ਲਿਖੇ ਹਨ ਤੇ ਉਨ੍ਹਾਂ ਵਿਚੋਂ ਪੰਜਾਬੀ ਦਾ ਅੰਸ਼ ਅਲੋਪ ਹੋ ਜਾਂਦਾ ਹੈ। ਜਿਵੇਂ:

ਫਰੀਦਾ ਥੀਉ ਪਵਾਹੀ ਦਭੁ।
ਜੇ ਸਾਂਈ ਲੋੜਹਿ ਸਭੁ!
ਇਕ ਛਿਜਹਿ ਬਿਆ ਲਿਤਾੜੀਅਹਿ।
ਤਾਂ ਸਾਈਂ ਦੈ ਦਰਿ ਵਾੜੀਅਹਿ।

ਪਰ ਸ਼ਾਹ ਹੁਸੈਨ ਤਾਈਂ ਪੁਜ ਕੇ ਅਤੇ ਇਕ ਚੰਗਾ ਲੰਬਾ ਸਮਾਂ ਲੰਘ ਕੇ ਇਹ ਬੋਲੀ ਆਪਣੇ ਸਾਫ਼ ਤੇ ਨਿਖਰਵੇਂ ਰੂਪ ਵਿਚ ਆ ਗਈ ਸੀ। ਇਹੋ ਹੀ ਕਾਰਣ ਹੈ ਕਿ ਸ਼ਾਹ ਹੁਸੈਨ ਦੀਆਂ ਕਾਫ਼ੀਆਂ ਟਕਸਾਲੀ ਅਤੇ ਕੇਂਦਰੀ ਬੋਲੀ ਵਿਚ ਲਿਖੀਆਂ ਗਈਆਂ ਹਨ। ਤੇ ਸਰਲਤਾ ਇਨੀ ਹੈ ਕਿ ਪ੍ਰਤੀਏਕ ਵਿਅਕਤੀ ਇਨ੍ਹਾਂ ਨੂੰ ਭਲੀ ਪ੍ਰਕਾਰ ਸਮਝ ਸਕਦਾ ਹੈ:

ਜਿਥੇ ਸ਼ਾਹ ਹੁਸੈਨ ਨੇ ਕੁਰਬਾਨੀ ਤੇ ਹਿੰਦੂ ਮਿਥਿਹਾਸਾਂ ਦੇ ਹਵਾਲੇ ਤੇ ਸੰਕੇਤ ਦਿਤੇ

ਹਨ ਉਥੇ ਫਰੀਦ ਜੀ ਨੇ ਸਾਰੇ ਸ਼ਰੀਅਤ ਤੇ ਮੁਸਲਮਾਨੀ ਮਿਥਿਹਾਸਾਂ ਦੇ ਇਸ਼ਤਆਰੇ (ਸੰਕੇਤ) ਦਿਤੇ ਹਨ।

ਸ਼ਾਹ ਹੁਸੈਨ :

੧. ਪ੍ਰੇਮ ਪਿਆਲਾ ਸਤਿ ਗੁਰ ਵਾਲਾ
ਪੀਂਦਾ ਹੀ ਮੈਂ ਝੁਲਿਆ

੨. ਜਿਸ ਨਗਰੀ ਠਾਕਰ ਜਸ ਨਾਹੀਂ

੩. ਇਸ ਚੌਪੜ ਦੇ ਚੌਰਾਸੀ ਖਾਨੇ।

ਫਰੀਦ ਜੀ ਦੇ ਇਸ਼ਤਆਰੇ :

੧. ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ।
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ।

੨. ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ
ਅਜ਼ਰਾਈਲ ਫਰੇਸ਼ਤਾ ਕੈ ਘਰਿ ਨਾਠੀ ਅਜੁ।

ਪਰ ਆਜਜ਼ੀ ਅਤੇ ਮਸਕੀਨੀ ਦਾ ਅੰਸ਼ ਦਿਨ੍ਹਾਂ ਦੋਹਾਂ ਕਵੀਆਂ ਵਿਚ ਹੈ ਸ਼ਾਹ ਹੁਸੈਨ ਨੇਂ ਅਧੀਨਗੀ ਤੇ ਬਹੁਤ ਜ਼ੋਰ ਦਿਤਾ ਹੈ ਪਰੰਤੂ ਫ਼ਰੀਦ ਨੇ ਇਨਾ ਨਹੀਂ ਜਿਨ੍ਹਾਂ ਸ਼ਾਹ ਹੁਸੈਨ ਨੇ। ਸ਼ਾਹ ਹੁਸੈਨ ਤਾਂ ਬਿਲਕੁਲ ਨਿਮਾਣਾ ਤੇ ਮਸਕੀਨ ਬਣ ਜਾਂਦਾ ਹੈ। ਜਿਵੇਂ :

੧. ਕਹੇ ਹੁਸੈਨ ਫ਼ਕੀਰ ਨਿਮਾਣਾ
ਛਡਦੇ ਖ਼ੁਦੀ ਤੇ ਗੁਮਾਣ।

੨. ਕਹੇ ਹੁਸੈਨ ਫਕੀਰ ਨਿਮਾਣਾ
ਤੁਧ ਬਾਝੋਂ ਕੋਈ ਹੋਰ ਨ ਜਾਣਾ।

੩. ਖਾਕ ਪੈਰਾਂ ਦੀ ਮੈਂ ਗੋਲੀ ਆਹੀ ਨੀ।

ਫ਼ਰੀਦ ਜੀ ਦੀ ਆਜਜ਼ੀ ਇਨੀ ਨਹੀਂ :

੧. ਫ਼ਰੀਦ ਜੋ ਤੈ ਮਾਰਨਿ ਮੁਕੀਆਂ ਤਿਨਾ ਨਾ ਮਾਰੇ ਘੁੰਮਿ
ਆਪਨੜੈ ਘਰਿ ਜਾਈਐ ਪੈਰ ਤਿਨ੍ਹਾਂ ਦੇ ਚੁੰਮਿ।

੨. ਫਰੀਦਾਂ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ।
ਜੀਵਦਿਆ ਪੈਰਾਂ ਤਲੈ ਮੋਇਆ ਉਪਰਿ ਹੋਇ।

ਦੋਨੋਂ ਚੰਗੇ ਕੰਮ ਕਰਨ ਤੇ ਜ਼ੋਰ ਦਿੰਦੇ ਹਨ ਤੇ ਕਹਿੰਦੇ ਹਨ ਕਿ ਮੰਦੇ ਕੰਮੀਂ ਖਵਾਰੀ

ਹੀ ਹੁੰਦੀ ਹੈ। ਇਸ ਕਰਕੇ ਸਾਨੂੰ ਇਹ ਕੰਮ ਕਰਨੇ ਚਾਹੀਦੇ ਹਨ ਜਿਹੜੇ ਪਤੀ ਪ੍ਰਮਾਤਮਾ ਨੂੰ ਚੰਗੇ ਲਗਦੇ ਹੋਣ :

ਸ਼ਾਹ ਹੁਸੈਨ :

ਡੈ ਸਾਈਂ ਦੇ ਪਰਬਤ ਡਰਦੇ ਮੈਂ ਕਵਣ ਵਿਚਾਰੀ

ਕਹੇ ਹੁਸੈਨ ਸਹੇਲੀਓ ਅਮਲਾਂ ਬਾਜ ਖੁਆਰੀ।

ਫ਼ਰੀਦ ਜੀ :

ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ

ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ।

ਤੀਸਰੇ ਪੜਾ ਦਾ ਉਘਾ ਸੂਫ਼ੀ ਕਵੀ ਬੁਲ੍ਹੇ ਸ਼ਾਹ ਹੈ। ਉਹਨੂੰ ਆਪਣੇ ਅਤੇ ਪ੍ਰਮਾਤਮਾ ਵਿੱਚ ਕੋਈ ਭਿਨ ਭੇਦ ਨਜ਼ਰ ਨਹੀਂ ਆਉਂਦਾ। ਇਹ ਵਸਲ ਜਾਂ ਮਿਲਾਪ ਦੀ ਅਵਸਥਾ ਹੈ। ਇਹ ਸਾਡੇ ਵਿਸ਼ੇ ਦੇ ਖੇਤਰ ਵਿਚ ਨਹੀਂ ਆਉਂਦਾ। ਇਸ ਲਈ ਇਸਦਾ ਇਕ ਪ੍ਰਮਾਣ ਦੇ ਕੇ ਬੰਦ ਕਰਦੇ ਹਾਂ। ਜਿਸ ਵਿਚ ਬੁਲ੍ਹੇ ਸ਼ਾਹ ਤੇ ਉਸ ਦੇ ਪ੍ਰਮਾਤਮਾ ਰੂਪੀ ਪ੍ਰੇਮੀ ਵਿੱਚ ਕੋਈ ਫਰਕ ਨਹੀਂ ਲਗਦਾ ਅਤੇ ਬੁਲ੍ਹੇ ਸ਼ਾਹ ਰਬ ਨਾਲ ਇਕ ਮਿਕ ਹੋਇਆ ਦਿਸ ਆਉਂਦਾ ਹੈ।

ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ

ਆਖੋ ਨੀ ਮੈਨੂੰ ਧੀਦੋ ਰਾਂਝਾ ਹੀਰ ਨ ਆਖੋ ਕੋਈ।

ਹਾਜੀ ਲੋਕ ਮਕੇ ਨੂੰ ਜਾਂਦੇ ਅਸੀਂ ਜਾਣਾ ਤਖ਼ਤ ਹਜ਼ਾਰੇ

ਜਿਤ ਵਲ ਯਾਰ ਉਤੇ ਵਲ ਕਾਬਾ ਭਾਵੇਂ ਵੇਖ ਕਤਾਬਾਂ ਚਾਰੇ

ਉਪਰੋਕਤ ਵਿਚਾਰ ਅਨੁਸਾਰ ਅਸੀਂ ਇਹ ਕਹਿ ਸਕਦੇ ਹਾਂ ਕਿ ਬਾਬਾ ਫਰੀਦ ਤੇ ਸ਼ਾਹ ਹੁਸੈਨ ਇਕੋ ਮਤ ਦੇ ਕਵੀ ਹੁੰਦੇ ਹੋਏ ਵੀ ਆਪੋ ਵਿਚ ਬਹੁਤ ਅੰਤਰ ਰਖਦੇ ਹਨ। ਇਸੇ ਕਾਰਣ ਫ਼ਰੀਦ ਜੀ ਨੂੰ ਕਿਹਾ ਜਾ ਸਕਦਾ ਹੈ ਕਿ ਇਹ ਸੂਫ਼ੀ ਮਤ ਦੇ ਪਹਿਲੇ ਪੜਾ ਦੇ ਕਵੀ ਹਨ ਅਤੇ ਇਨ੍ਹਾਂ ਨੇ ਸ਼ਰੀਅਤ ਦੇ ਬੰਧਨਾ ਵਿਚ ਰਹਿ ਕੇ ਕਵਿਤਾ ਸ਼ਲੋਕਾਂ ਦੇ ਰੂਪ ਵਿਚ ਰਚੀ ਹੈ। ਪਰ ਇਸ ਤੋਂ ਉਲਟ ਸ਼ਾਹ ਹੁਸੈਨ ਸ਼ਰੀਅਤ ਦੇ ਬੰਧਨਾਂ ਨੂੰ ਉਲਾਂਗ ਕੇ ਦੂਸਰੇ ਪੜਾ ਵਿਚ ਪ੍ਰਵੇਸ਼ ਕਰਦਾ ਹੋਇਆ ਮ ਰਫਤ ਦੇ ਖੇਤਰ ਵਿਚ ਉਤਰ ਆਇਆ ਸੀ। ਅਤੇ ਇਸ ਨੇ ਸਾਰੀ ਕਵਿਤਾ ਕਾਫ਼ੀਆਂ ਦੇ ਰੂਪ ਵਿਚ ਸ਼ਰੀਅਤ ਤਰਕ ਕਰਕੇ ਲਿਖੀ।

---

# ਫ਼ਰੀਦ ਅਤੇ ਕਬੀਰ

ਫ਼ਰੀਦ ਅਤੇ ਕਬੀਰ, ਦੋਵੇਂ ਸੰਤ ਪਰੰਪਰਾ ਦੇ ਮੋਢੀ ਕਵੀ ਹਨ । ਫ਼ਰੀਦ ਪੰਜਾਬ ਦੇ ਸੂਫ਼ੀਆਂ ਵਿਚੋਂ ਪਹਿਲੇ ਤੇ ਪ੍ਰਮੁਖ ਹਨ ਅਤੇ ਕਬੀਰ ਗਿਆਨ ਪਧਾਨ ਸੰਤ ਪਰੰਪਰਾ ਦੇ ਪਰਵਰਤਕ। ਦੋਵੇਂ ਆਪਣੇ ਆਪਣੇ ਖੇਤਰਾਂ ਵਿੱਚ ਆਪਣੀ ਮਹਾਨਤਾ ਰਖਦੇ ਹਨ । ਫ਼ਰੀਦ ਨੇ ਪੰਜਾਬੀ ਬੋਲੀ ਵਿੱਚ ਕਵਿਤਾ ਕੀਤੀ ਤੇ ਉਨ੍ਹਾਂ ਦੀ ਪੰਜਾਬੀ ਅੱਜ ਦੀ ਪੰਜਾਬੀ ਦੇ ਬਹੁਤ ਨੇੜੇ ਹੈ । ਕਬੀਰ ਨੇ ਹਿੰਦੀ ਵਿਚ ਕਵਿਤਾ ਕੀਤੀ ਤੇ ਉਨ੍ਹਾਂ ਦੀ ਹਿੰਦੀ ਅਜ ਦੀ ਹਿੰਦੀ ਦੇ ਬਹੁਤ ਨੇੜੇ ਹੈ । ਭਾਰਤ ਦੇ ਧਾਰਮਕ ਤੇ ਸਾਹਿਤਕ ਇਤਹਾਸ ਨੂੰ ਇਨ੍ਹਾਂ ਦੋਹਾਂ ਦੀ ਦੇਣ ਅਭੁਲ ਹੈ । ਇਸ ਲੇਖ ਦਾ ਪ੍ਰਯੋਜਨ ਦੋਹਾਂ ਮਹਾਂ ਕਵੀਆਂ ਤੇ ਤੁਲਨਾਤਮਕ ਵਿਚਾਰ ਕਰਨਾ ਹੈ ।

## ਜਨਮ

ਫ਼ਰੀਦ ਦਾ ਜਨਮ ਸ਼ੇਖ ਜਮਾਲੁੱਦੀਨ ਸੁਲੇਮਾਨ ਦੇ ਘਰ ਮਾਤਾ ਮਰਯਮ ਦੇ ਉਦਰ ਤੋਂ ਪਿੰਡ ਕੋਠੀਵਾਲ ਸੰਮਤ 1231 ਵਿਚ ਹੋਇਆ (1) ਕਬੀਰ ਦਾ ਜਨਮ ਲੋਕ ਪ੍ਰਚਲਤ ਕਥਾ ਅਨੁਸਾਰ ਬ੍ਰਾਹਮਣੀ ਦੇ ਉਦਰ ਤੋਂ ਸੰਮਤ 1455 ਵਿੱਚ ਹੋਇਆ (2) ।

## ਨਾਂ

ਫ਼ਰੀਦ ਤੇ ਕਬੀਰ, ਦੋਵੇਂ ਸ਼ਬਦ ਮਹਾਨਤਾ ਜਾਂ ਸ੍ਰੇਸ਼ਟਤਾ ਦੇ ਸੂਚਕ ਹਨ । 'ਫ਼ਰੀਦ' ਸ਼ਬਦ ਦੇ ਅਰਥ ਹਨ ਅਦੁਤੀ, ਲਾਸਾਨੀ (3) । ਸ਼ੇਖਾਂ ਨੇ ਇਸ ਦੇ ਅਰਥ "ਜਪ-ਮਾਲਾ ਦਾ ਵਡਾ ਮਣਕਾ, ਸੁਮੇਰੁ ਕੀਤੇ ਹਨ" । (4) "ਕਬੀਰ" ਅਰਬੀ ਬੋਲੀ ਦਾ ਸ਼ਬਦ ਹੈ ਇਸ

---

1. ਮਹਾਨ ਕੋਸ਼—2428
2. ਚੌਦਹ ਸੌ ਪਚਾਵਨ ਸਾਲ ਗਏ, ਚੰਦ੍ਰਵਾਰ ਏਕ ਠਾਨ ਗਏ । ਜੇਠ ਸੁਦੀ ਬਰਸਾਯਤ ਕੋ, ਪੂਰਨਮਾਸ਼ੀ ਤਿਥੀ, ਪ੍ਰਗਟ ਭਏ । (ਧਰਮ ਦਾਸ)
3. ਮਹਾਨ ਕੋਸ਼..2428
4. ਪੰਜਾਬੀ ਦੁਨੀਆ, ਜਨਵਰੀ 1953, ਪੰਨਾ 4

ਦੇ ਅਰਥ 'ਮਹਾਨ' ਹਨ। ਮਹਾਨ ਕੋਸ਼ ਵਿੱਚ ਇਸ ਦੇ ਅਰਥ 'ਵਡਾ ਜਾਂ 'ਬਜ਼ੁਰਗ' ਹਨ (5)।

## ਪਰਿਸਥਿਤੀਆਂ

ਫਰੀਦ ਉਸ ਸਮੇਂ ਹੋਏ ਜਦੋਂ ਮੁਸਲਮਾਨ ਵਿਜਈ ਦੇ ਤੌਰ ਤੇ ਭਾਰਤ ਵਿੱਚ ਪ੍ਰਵੇਸ਼ ਕਰ ਰਹੇ ਸਨ। ਮੁਸਲਮਾਨਾਂ ਦਾ ਪਹਿਲਾ ਮਨੋਰਥ ਦੇਸ਼ ਨੂੰ ਫਤਿਹ ਕਰਨਾ ਸੀ ਤੇ ਇਸ ਤੋਂ ਬਾਦ ਲੋਕਾਂ ਨੂੰ ਇਸਲਾਮ ਦੇ ਦਾਇਰੇ ਵਿੱਚ ਲਿਆਣਾ ਸੀ। ਸਪੱਸ਼ਟ ਹੈ ਕਿ ਦੂਜਾ ਮਨੋਰਥ ਪਹਿਲੇ ਦਾ ਅਨੁਗਾਮੀ ਹੈ। ਦੂਜੇ ਮਨੋਰਥ ਵਾਲੇ ਪਹਿਲੇ ਮਨੋਰਥ ਵਾਲਿਆਂ ਦੇ ਸਹਾਇਕ ਸਨ। ਕਿਉਂਕਿ ਉਸ ਵੇਲੇ ਇਸਲਾਮ ਦਾ ਪ੍ਰਚਾਰ ਤਲਵਾਰ ਦੇ ਜ਼ੋਰ ਨਾਲ ਘਟ ਸੀ; ਜਿਵੇਂ ਕਿ ਬਾਦ ਵਿੱਚ ਹੋਇਆ। ਉਦੋਂ ਧਰਮ ਪ੍ਰਚਾਰ ਦਾ ਕੰਮ ਕਾਜ਼ੀਆਂ, ਮੁਲਿਆਂ, ਸੂਫੀਆਂ ਦਾ ਸੀ। ਸ਼ੇਖ ਫ਼ਰੀਦ ਵੀ ਮੁਸਲਮਾਨੀ ਧਰਮ ਪ੍ਰਚਾਰ ਕਰਨ ਵਾਲੇ ਇਕ ਸੰਤ ਜਾਂ ਫਕੀਰ ਸਨ। ਉਨ੍ਹਾਂ ਦੀ ਮਨੋਰਥ ਸਿਧੀ ਦੀ ਰਾਹ ਵਿਚ ਨਾ ਤਾਂ ਕੋਈ ਸਰਕਾਰ ਵੱਲੋਂ ਰੁਕਾਵਟ ਸੀ ਅਤੇ ਨਾ ਹੀ ਸਮਾਜ ਵਲੋਂ। ਰਾਜ ਇਸ ਪ੍ਰਚਾਰ ਦਾ ਇਛੁਕ ਸੀ ਤੇ ਸਮਾਜ ਰਾਜ-ਗਰਦੀਆ ਕਰਕੇ ਸਹਿਮਿਆ ਅਤੇ ਜੋਗੀਆਂ, ਤੰਤ੍ਰਵਾਦੀਆ ਦੇ ਕਰਮਕਾਂਡਾਂ ਕਰਕੇ ਘੁਟਿਆ ਹੋਇਆ ਸੀ, ਖੁਲ੍ਹ ਦੀ ਲੋੜ ਅਨੁਭਵ ਕਰ ਰਿਹਾ ਸੀ, ਜਿਸ ਨੂੰ ਫ਼ਰੀਦ ਨੇ ਪੂਰਾ ਕੀਤਾ।

ਕਬੀਰ ਜਿਸ ਸਮੇਂ ਅਵਤਰਿਤ ਹੋਏ, ਉਦੋਂ ਭਾਰਤ ਵਿੱਚ ਅਨੇਕ ਪ੍ਰਕਾਰ ਦੇ ਧਰਮੀ ਮਤ ਦੇ ਸਾਧਨਾਵਾਂ ਪ੍ਰਚਲਿਤ ਸਨ। ਲੋਕ ਬਾਹਰਲੇ ਅਡੰਬਰਾਂ ਦੇ ਮਾਯਾ ਜਾਲ ਵਿੱਚ ਉਲਝੇ ਹੋਏ ਸਨ।" ਕਬੀਰ ਅਨੁਸਾਰ "ਪੇੜ ਛਾਡਿ ਸਭ ਡਾਲੀ ਲਗੇ ਹੋਏ ਸਨ! ਉਦੋਂ ਮੁਸਲਮਾਨਾਂ ਦਾ ਦਬਦਬਾ ਵੀ ਪੂਰੇ ਤੌਰ ਤੇ ਜਮ ਚੁਕਿਆ ਸੀ। ਇਸ ਘੋਰ ਅੰਧਕਾਰਮਈ ਵਾਤਾਵਰਣ ਵਿੱਚ ਕਬੀਰ ਦਾ ਜਨਮ ਹੋਇਆ। ਸਮਕਾਲੀ ਪਖੰਡ ਦੇ ਮਾਇਆ ਜਾਲ ਨੂੰ ਤੋੜਨ ਵਾਸਤੇ ਉਨ੍ਹਾਂ ਨੇ ਕ੍ਰਾਂਤੀ ਦਾ ਪੱਖ ਅਪਣਾਇਆ। ਜੀਵਨ ਭਰ ਉਹ ਅਡੰਬਰਾਂ ਨੂੰ ਤੋੜਦੇ ਰਹੇ। ਜਿਧਰ ਗਏ, ਕਾਲਖ ਧੋ ਦਿਤੀ। ਭਾਵੇਂ ਇਸ ਖੰਡਨ ਕਰਨ ਵਿੱਚ ਥੋੜੇ ਚਿੜ ਚੜੇ ਵੀ ਬਣ ਗਏ।

## ਪਰੀਵਾਰ

ਫਰੀਦ ਇਕ ਉਘੇ ਧਰਮੀ ਘਰ ਦੇ ਜੰਮਪਲ ਅਤੇ ਗੁਲਾਮ ਬਾਦਸ਼ਾਹ ਬਲਬਨ ਦੀ ਪੁਤਰੀ ਨਾਲ ਵਿਆਹੇ ਹੋਏ ਸਨ। ਇਨ੍ਹਾਂ ਨੇ ਚਾਰ ਵਿਆਹ ਕੀਤੇ। ਇਨ੍ਹਾਂ ਦੇ ਪੰਜ ਪੁਤਰ

5. ਪੰਨਾ 890

ਅਤੇ ਤਿੰਨ ਪੁਤਰੀਆਂ ਸਨ । ਇਨ੍ਹਾਂ ਦੀ ਮ੍ਰਿਤੂ ਸੰਮਤ 1323 ਵਿੱਚ ਪਾਕਪਟਨ ਹੋਈ । 93 ਵਰ੍ਹੇ ਆਪ ਜੀਵੇ । ਇਨ੍ਹਾਂ ਦਾ ਗੁਰੂ ਜਾਂ ਮੁਰਸ਼ਦ ਖ਼ਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਸੀ । ਤਾਲੀਮ ਵੀ ਆਪ ਨੇ ਚੰਗੀ ਪ੍ਰਾਪਤ ਕੀਤੀ ਸੀ। ਰੁਚੀਆਂ ਧਰਮੀ ਸਨ, ਕਾਰਣ ? ਮਾਤਾ ਦੀ ਪ੍ਰੇਰਣਾ ਸੀ ।

ਕਬੀਰ ਦੇ ਵਾਸਤਵਿਕ ਮਾਂ ਪਿਉ ਦਾ ਕੁਝ ਪਤਾ ਨਹੀਂ, ਹਾਂ ਵਿਧਵਾ ਬ੍ਰਾਹਮਣੀ ਦੀ ਕੁਖ 'ਚੋਂ ਜਮੇ, ਇੰਜ ਲੋਕ ਪ੍ਰਚਲਿਤ ਕਥਾ ਹੈ । ਇਨ੍ਹਾਂ ਦੇ ਪਾਲਕ ਮਾਤਾ (ਨੀਮਾ) ਪਿਤਾ (ਨੀਰੂ) ਜਾਤ ਦੇ ਮੁਸਲਮਾਨ ਜੁਲਾਹੇ ਸਨ । ਇਨ੍ਹਾਂ ਦੀ ਸ਼ਾਦੀ "ਲੋਈ" ਨਾਲ ਹੋਈ ਜਿਸ ਤੋਂ ਇਕ ਪੁੱਤਰ (ਕਮਾਲ) ਤੇ ਇਕ ਪੁਤਰੀ (ਕਮਾਲੀ) ਪੈਦਾ ਹੋਈ। ਕਬੀਰ ਅਨਪੜ੍ਹ ਸਨ, (1) ਨਾਲੇ ਕਮੀਨ ਜਾਤੀ ਵਿਚੋਂ ਵੀ । (2) ਕਬੀਰ ਦਾ ਗੁਰੂ ਰਾਮਾ ਨੰਦ ਸੀ, ਇੰਜ ਆਮ ਖੋਜੀਆਂ ਦੀ ਰਾਏ ਹੈ ਪਰ ਡਾ. ਭੰਡਾਰਕਰ ਅਤੇ ਡਾ. ਮੋਹਨ ਸਿੰਘ ਇਸ ਮਤ ਨਾਲ ਸਹਿਮਤ ਨਹੀਂ । ਇਹ ਦੋਵੇਂ ਵਿਦਵਾਨ ਕਬੀਰ ਦਾ ਗੁਰੂ ਅਸ਼ਰੀਰੀ ਮੰਨਦੇ ਹਨ । ਕਬੀਰ ਦੀਆਂ ਧਾਰਮਕ ਰੁਚੀਆਂ ਸਮਾਜ ਤੇ ਧਰਮ ਦੇ ਠੇਕੇਦਾਰਾਂ ਦੀ ਕਠੋਰਤਾ ਪ੍ਰਤੀ-ਕ੍ਰਿਆ ਦਾ ਫਲ ਹਨ । (3) ਇਨ੍ਹਾਂ ਦੀ ਮ੍ਰਿਤੂ ਸੰਮਤ 1575 ਵਿੱਚ ਹੋਈ । 120 ਵਰ੍ਹੇ ਜੀਵੇ । (4)

## ਸੁਭਾ

ਫ਼ਰੀਦ ਰਾਜ ਸ਼੍ਰੇਣੀ ਨਾਲ ਸਬੰਧਿਤ ਹੋਣ ਕਰਕੇ ਮਨੇ ਪਰਮਨੇ, ਸਤਿਕਾਰਜੋਗ, ਪੂਜਨੀਯ, ਸਾਹਿਬੇ ਇਲਮ, ਦੇਸ਼ ਵਿਦੇਸ਼ ਫਿਰੇ, ਸ਼ਰੀਅਤ ਦੇ ਬਧੇ ਹੋਏ, ਨਿਮਾਜ਼ੀ ਤੇ ਤਪੱਸਵੀ ਬਜ਼ੁਰਗ ਸਨ । ਉਨ੍ਹਾਂ ਦੀ ਸ਼ਖ਼ਸੀਅਤ ਪ੍ਰਭਾਵਪਾਊ, ਹਲੀਮੀ ਭਰਪੂਰ ਸੀ, ਉਹ ਮਿਠ ਬੋਲੇ ਸਨ, ਨਿਰੇ ਸ਼ਕਰ-ਗੰਜ । ਉਨ੍ਹਾਂ ਦਾ ਜਨਤਾ ਤੇ ਇਤਨਾ ਪ੍ਰਭਾਵ ਸੀ ਕਿ ਹਿੰਦੂਆਂ ਨੂੰ ਮੁਸਲਮਾਨ ਮਤ ਗ੍ਰਹਿਣ ਕਰਾਨ ਵਾਸਤੇ ਜਿਹੜਾ ਕੰਮ ਮੁਸਲਮਾਨੀ ਹਕੂਮਤ ਦੀ ਤਲਵਾਰ ਨਾ ਕਰ ਸਕੀ, ਉਹ ਫਰੀਦ ਦੇ ਮਿਠੜੇ ਬੋਲਾਂ ਨੇ ਕੀਤਾ । ਤੇ ਸਿੱਟਾ ਇਹ ਕਿ ਪਿੰਡਾ ਦੇ ਪਿੰਡ ਹੀ ਮੁਸਲਮਾਨ ਹੁੰਦੇ ਚਲੇ ਗਏ । ਉਹ ਪੱਕੇ ਮੁਸਲਮਾਨ ਸਨ ਉਨ੍ਹਾਂ ਦੀ ਬਾਣੀ ਵਿਚ ਨਾ ਇਸਲਾਮ ਦੀ ਵਕਾਲਤ ਕੀਤੀ ਮਿਲਦੀ ਹੈ ਨਾ ਦੂਸਰਿਆਂ ਦੀ ਨਖੇਦੀ। ਇਹ ਰੁਚੀ ਅਵੱਸ਼ ਹੀ ਸਾਊਆਂ ਵਾਲੀ ਹੈ ।

---

1. ਮਸਿ ਕਾਗਦ ਤੋ ਛੂਯੋ ਨਹਿ, ਕਲਮ ਗਹੀ ਨਹਿਹਾਥ । (ਕਬੀਰ)
2. ਆਇ ਹਮਾਰੇ ਕਹਾਂ, ਕਰੋਗੀ, ਹਮ ਤੋ ਜਤਿ ਕਮੀਨਾ । (ਕਬੀਰ)
3. "ਕਬੀਰ ਕੀ ਵਿਚਾਰਧਾਰਾ." (ਕਰਤਾ ਡਾ. ਗੋਬਿੰਦ ਤ੍ਰਿਗੁਣਾਇਤ)
4. ਡਾ. ਗੋਬਿੰਦ ਤ੍ਰਿਗੁਣਾਇਤ ।

ਕਬੀਰ ਮਸਤ ਮੌਲਾ ਸਨ (1) । ਨਾ ਘਰ ਨਾ ਘਾਟ, ਮਲੰਗ ਸਾਧੂ । ਆਪ ਲਿਖਦੇ ਹਨ—

ਹਮ ਘਰ ਜਾਲਯੋ ਆਪਣਾ, ਲਿਯਾ ਮੁਹਾੜਾ ਹਾਥਿ ।
ਅਬ ਘਰ ਜਾਲੋਂ ਤਾਸ ਕਾ, ਜੋ ਚਲੇ ਹਮਾਰੇ ਸਾਥਿ ।

ਕਬੀਰ ਅੱਖੜ ਵੀ ਸਨ, ਇਹ ਅਖੜਤਾ ਉਨ੍ਹਾਂ ਨੂੰ ਵਿਰਾਸਤ ਵਿਚ ਮਿਲੀ ਸੀ । ਪਰ ਕੇਵਲ ਪਖੰਡਾਂ ਨੂੰ ਤੋੜਨ ਵੇਲੇ ਉਹ ਅੱਖੜ ਸਨ । ਭਗਤੀ ਖੇਤਰ ਵਿਚ ਤਾਂ ਨਿਰੇ ਹਲੀਮ, ਨਿਮ-ਰਤਾ ਦੀ ਮੂਰਤੀ ਸਨ—

ਕਬੀਰ ਕੂਤਾ ਰਾਮ ਕਾ, ਮੁਤਿਯਾ ਮੇਰਾ ਨਾਉਂ ।
ਗਲੇ ਰਾਮ ਕੀ ਜੇਵੜੀ, ਜਿਤ ਖੈਂਚੈ ਤਿਤ ਜਾਉਂ ।

ਕਬੀਰ ਨੀਵੀਂ ਜਾਤੀ ਵਿਚੋਂ ਸਨ । ਨੀਵੀਆਂ ਜਾਤੀਆਂ ਦਾ ਸਮਰਥਨ ਉਨ੍ਹਾਂ ਨੂੰ ਪ੍ਰਾਪਤ ਸੀ । ਪਰ ਉਪਰਲੀ ਸ੍ਰੇਣੀ ਉਨ੍ਹਾਂ ਤੋਂ ਦੂਰ ਸੀ, ਨਾਲੇ ਵਿਰੋਧੀ ਵੀ । ਕਿਉਂ ਜੋ ਕਬੀਰ ਨੇ ਉਨ੍ਹਾਂ ਦਾ ਧਰਮੀ ਠੇਕਾ ਤੋੜਿਆ ਸੀ, ਜੱਬਾ ਢਿਲਾ ਕੀਤਾ ਸੀ । 'ਕਬੀਰ ਦੇ ਸੰਦੇਸ਼ ਦੇ ਪ੍ਰਭਾਵ ਦਾ ਪ੍ਰਮਾਣ ਉਨ੍ਹਾਂ ਦੀ ਸੰਪ੍ਰਦਾ ਦੇ ਚਾਲਿਤ ਹੋਣ ਵਿਚ ਹੈ । ਉਨ੍ਹਾਂ ਦੀ ਬਾਣੀ ਵਿਚ ਦੂਜਰਿਆਂ ਧਰਮਾਂ ਦਾ ਖੰਡਨ ਵੀ ਲੋਕ-ਪ੍ਰਸਿਧ ਹੈ ।

## ਧਾਰਮਕ ਰੁਚੀਆਂ

ਫ਼ਰੀਦ ਸੂਫ਼ੀ ਹੁੰਦੇ ਹੋਏ ਵੀ ਕੱਟੜ ਮੁਸਲਮਾਨ ਸਨ । ਉਨ੍ਹਾਂ ਦੇ ਪੂਰਵ-ਵਰਤੀ ਸੂਫ਼ੀਆਂ ਅਤੇ ਮਨਸੂਰ ਵਰਗਿਆਂ ਨੇ ਇਸਲਾਮ ਦੀ ਨੁਹਾਰ ਬਦਲਣੀ ਚਾਹੀ । ਸਮਕਾਲੀ ਹਕੂਮਤਾਂ ਦੇ ਕਠੋਰ ਦੰਡ ਦੇ ਭਾਗੀ ਬਣੇ, ਸੂਲੀ ਲਟਕੇ । ਇਸ ਗੜ੍ਹੇਮਾਰ ਰੁਚੀ ਤੋਂ ਭੈਭੀਤ, ਸੂਫ਼ੀ ਅੰਤਰਮੁਖੀ ਹੋ ਗਏ । ਮੁੜ ਸ਼ਰਾਹ ਸ਼ਰੀਅਤ ਦੀ ਓਟ ਲੈ ਬੈਠੇ । ਅਮਾਮ ਗਜ਼ਾਲੀ, ਮੌਲਾਨਾ ਰੂਮੀ, ਫ਼ਰੀਦੁਦੀਨ ਅੱਤਾਰ ਸ਼ਮਸ, ਚਲਪਣੀ ਵਾਂਗ ਫ਼ਰੀਦ ਵੀ ਇਸੇ ਅੰਤਰਮੁਖੀ ਪੀੜ੍ਹੀ ਦੇ ਸੂਫ਼ੀ ਸਨ । ਇਸੇ ਲਈ ਉਨ੍ਹਾਂ ਦੀ ਕਵਿਤਾ ਵਿਚ ਸੂਫ਼ੀਆਂ ਲਈ ਖੁਲ੍ਹ ਤੇ ਮਸਤੀ ਨਹੀਂ ਸੀ । ਉਹ ਕਹਿੰਦੇ ਸਨ—

ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ ।
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ।

ਕਬੀਰ ਅਜ਼ਾਦ ਜੀਵ ਸਨ । ਧਰਮ ਦੇ ਠੇਕੇਦਾਰਾਂ ਵਲੋਂ ਪੈਦਾ ਕੀਤੀ ਤੰਗੀ ਨੂੰ ਖੰਡਿਤ

1. ਡਾ. ਹਜ਼ਾਰੀ ਪ੍ਰਸ਼ਾਦ ਦਿਵੇਦੀ

ਕਰਨ ਲਈ ਉਨ੍ਹਾਂ ਨੇ 'ਮੁਹਾੜਾ' ਹਥ ਚੁਕਿਆ ਸੀ। ਪਿਛਲੀਆਂ ਰਹੁ-ਰੀਤਾਂ ਨੂੰ ਛਡ ਦਿਤਾ ਸੀ—

ਪੰਡਿਤ ਮੁਲਾ ਜੋ ਲਿਖ ਦਿਯਾ,
ਛਾਡਿ ਚਲੇ ਹਮ ਕਛੂ ਨ ਲਿਯਾ।

ਕਬੀਰ ਬੁਧੀਵਾਦੀ ਸਨ। ਉਨ੍ਹਾਂ ਦੇ ਵਿਚਾਰ ਬੁਧੀਤਤ੍ਵ ਤੇ ਆਧਾਰਿਤ ਸਨ। ਤਜਰਬੇ ਤੇ ਅਨੁਭਵ ਦਾ ਸਿੱਟਾ ਹੀ ਉਨ੍ਹਾਂ ਦੀ ਬੁਧੀ ਸੀ ਜਾਂ ਬੁਧੀ ਮਾਪ ਕਸੌਟੀ। ਹਰ ਧਰਮ ਦੀ ਚੰਗੀ ਗਲ ਨੂੰ ਗ੍ਰਹਿਣ ਕਰਨ ਤੋਂ ਉਨ੍ਹਾਂ ਨੂੰ ਇਨਕਾਰ ਨਹੀਂ ਸੀ। "ਸਾਰ ਸਾਰ ਕੋ ਗਹਿ ਲਏ" ਉਨ੍ਹਾਂ ਦਾ ਨਾਹਰਾ ਸੀ। ਉਨ੍ਹਾਂ ਦਾ ਧਰਮ ਸਾਰਿਆਂ ਧਰਮਾਂ ਦਾ ਸਾਰ ਸੀ, ਸਹਿਜ ਧਰਮ।

## ਲੋਕ ਨੇਤਾ :

ਇਸ ਵਿਚ ਕੋਈ ਸ਼ਕ ਨਹੀਂ ਕਿ ਦੋਵੇਂ ਆਪਣੇ ਸਮੇਂ ਦੀ ਜਨਤਾ ਵਿਚ ਪੂਜਨੀਯ ਸਨ। ਉਨ੍ਹਾਂ ਦੀਆਂ ਬਾਣੀਆਂ ਵੀ ਪਵਿੱਤ੍ਰ ਖਿਆਲ ਕੀਤੀਆਂ ਜਾਂਦੀਆਂ ਸਨ। ਇਸ ਦਾ ਪ੍ਰਮਾਣ ਆਦਿ ਗ੍ਰੰਥ ਵਿਚ ਦੋਹਾਂ ਦੀ ਬਾਣੀਆਂ ਨੂੰ ਥਾਂ ਮਿਲਣ ਵਿੱਚ ਹੈ। ਲੋਕ ਨਾਇਕ ਦਾ ਖਾਸਾ ਹੈ ਕਿ ਸਮਕਾਲੀ ਜਨਤਾ ਦੀਆਂ ਰੁਚੀਆਂ ਅਨੁਸਾਰ ਉਸ ਦੀ ਅਗਵਾਈ ਕਰੇ, ਨਬਜ਼ ਨੂੰ ਠੀਕ ਮਹਿਸੂਸ ਅਤੇ ਵਕਤੀ ਸਮਾਜ ਦੇ ਖੋਖਲੇ ਪ੍ਰਬੰਧ ਨੂੰ ਠੁਕਰਾਏ। ਸਮਕਾਲੀ ਸਰਕਾਰ ਨੂੰ ਵੀ ਤਾੜੇ। ਫ਼ਰੀਦ ਵਿਚ ਅਸੀਂ ਲੋਕ ਨਾਇਕ ਦੀਆਂ ਸਿਫ਼ਤਾਂ ਕਿਤੇ ਵੀ ਨਹੀਂ ਪਾਂਦੇ ਅਤੇ ਨਾਹੀਂ ਜੇਤੂ ਸਮਾਜ ਦਾ ਉਤਸ਼ਾਹ। ਉਨ੍ਹਾਂ ਨੇ ਕਿਤੇ ਵੀ ਪ੍ਰਚਲਿਤ ਹਿੰਦੂ ਧਰਮ ਦੀਆਂ ਊਣਤਾਈਆਂ ਨਹੀਂ ਦੱਸੀਆਂ ਅਤੇ ਨ ਹੀ ਨਵੀਨ ਮੁਸਲਮਾਨੀ ਧਰਮ ਦੇ ਪ੍ਰਚਾਰ ਹਿਤ ਉਸ ਦੀ ਖੂਬੀਆਂ ਦਾ ਬਿਆਨ ਕੀਤਾ ਹੈ। ਕਹਿਣ ਤੋਂ ਭਾਵ, ਉਨ੍ਹਾਂ ਦਾ ਧਰਮ ਦੇ ਖੇਤਰ ਵਿਚ ਆਉਣਾ ਲੋਕ-ਰੁਚੀ ਅਨੁਸਾਰ ਜਾਂ ਪ੍ਰਤਿਕ੍ਰਿਆ ਰੂਪ ਕਰਕੇ ਨਹੀਂ ਸੀ, ਇਸ ਵਾਸਤੇ ਉਹ ਲੋਕ-ਨੇਤਾ ਨਹੀਂ ਸਨ। ਪਰ ਇਸਲਾਮ ਦਾ ਪ੍ਰਚਾਰ ਉਨ੍ਹਾਂ ਨੇ ਬਹੁਤ ਕੀਤਾ ਸੀ। ਕਾਰਨ ਕੀ ? ਉਹ ਇਸ ਖੇਤਰ ਵਿਚ ਪੂਰਨ ਮਿਤ੍ਰਿਤ ਭਾਵਨਾ, ਧਰਮ ਪ੍ਰਚਾਰ ਦੇ ਪੇਸ਼ੇ ਤੇ ਸਮਵਰਤੀ ਸਰਕਾਰੀ ਰੁਚੀ ਅਨੁਸਾਰ ਆਏ। ਇਸ ਲਈ ਫ਼ਰੀਦ ਲੋਕ-ਨਾਇਕ ਦੀ ਥਾਂ ਰਾਜ ਨਾਇਕ ਜਾਂ ਧਰਮ ਪ੍ਰਚਾਰਕ ਵਧੇਰੇ ਸਨ। ਸਮਵਰਤੀ ਸਮਾਜਕ ਤੇ ਰਾਜਸੀ ਘਾਟਾਂ ਨੂੰ ਪਰਮ ਮਨੁਖਾਂ ਵਾਂਗ ਪੂਰਿਆ ਨਹੀਂ। ਭਾਂਝ ਖਾਧੀ ਹੈ। ਸੰਸਾਰਕ ਦੁਖਾਂ ਤੋਂ ਉਹ ਇਕ ਦਮ ਨਿਰਾਸ਼ ਹੋ ਗਏ ਸਨ :—

ਫਰੀਦ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ।
ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ।

ਕਬੀਰ ਇਕ ਦਮ ਲੋਕ ਨਾਇਕ ਸੀ । ਡਾ. ਹਜ਼ਾਰੀ ਪ੍ਰਸਾਦ ਅਨੁਸਾਰ ਪਿਛਲੇ ਹਜ਼ਾਰ ਸਾਲਾਂ ਵਿਚ ਕਬੀਰ ਜਿਹੀ ਹਸਤੀ ਇਤਿਹਾਸ ਵਿਚ ਨਹੀਂ ਵੇਖੀ ਜਾਂਦੀ । ਕਬੀਰ ਨੇ ਆਪਣੀ ਕਵਿਤਾ ਵਿਚ ਹਿੰਦੂਆਂ ਦੀਆਂ ਘਾਟਾਂ ਨੂੰ ਚੰਗੀ ਤਰ੍ਹਾਂ ਖੋਹਲ ਕੇ ਦਸਿਆ ਹੈ 1 । (2) ਪਰ ਮੁਸਲਮਾਨਾ ਨੂੰ ਵੀ ਨਹੀਂ ਛਡਿਆ । (2)

ਕਬੀਰ ਹਿੰਦੂ ਮੁਸਲਮਾਨ ਵਿਚ ਕੋਈ ਭੇਦ ਨਹੀਂ ਸਮਝਦੇ ਸਨ । ਧਰਮੀ ਠੇਕੇਦਾਰਾਂ ਵਲੋਂ ਫੈਲਾਈ ਵਿਭੇਦਤਾ ਦੀ ਨਿਸਾਰਤਾ ਨੂੰ ਦਸਦਿਆਂ ਹੋਇਆਂ ਕਿਤਨਾ ਕਠੋਰ ਵਿਅੰਗ ਕਸਿਆ ਹੈ—

ਜੋ ਤੂੰ ਬ੍ਰਾਮਨ ਬ੍ਰਾਮਨੀ ਜਾਯਾ,
ਤੋ ਆਨ ਵਾਟ ਕਾਹੇ ਨਹੀਂ ਆਯਾ ।
ਜੇ ਤੂੰ ਤੁਰਕ ਤੁਰਕਨੀ ਜਾਯਾ,
ਤੂੰ ਭੀਤਰ ਖਤਨਾ ਕਯੋਂ ਨਾ ਕਰਾਯਾ ।

ਇਥੇ ਹੀ ਬੱਸ ਨਹੀਂ, ਦੋਹਾਂ ਮਤਾਂ ਦੀ ਚੰਗੀ ਪੁਣ ਛਾਣ ਕਰਕੇ ਆਪਣਾ ਨਿਰਣਾ ਵੀ ਦਿਤਾ ਹੈ ਕਿ—

ਹਿੰਦੁਨ ਕੀ ਹਿੰਦੁਵਾਈ ਦੇਖੀ ਤੁਰਕਨ ਕੀ ਤੁਰਕਾਈ ।
ਕਹੈ ਕਬੀਰ ਸੁਨੋ ਭਾਈ ਸਾਧੋ ਕੋਨ ਰਾਹ ਹੈ ਜਾਈ ।

ਸਪਸ਼ਟ ਹੈ ਕਿ ਕਬੀਰ ਵਿੱਚ ਸਾਰੀਆਂ ਲੋਕ-ਨਾਇਕ ਵਾਲੀਆਂ ਸਿਫਤਾਂ ਸਨ । ਉਹ ਦੁਖਾਂ ਤੋਂ ਡਰੇ ਨਹੀਂ, ਸਮਾਜ ਤੋਂ ਘਬਰਾਏ ਨਹੀਂ, ਅੜ ਗਏ ਹਨ ਜੂਝਣ ਲਈ । ਤੇ ਫਿਰ ਗਜ ਵਜ ਕੇ ਕਹਿ ਉਠਦੇ ਹਨ—

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤੁ ।
ਪੁਰਜਾ ਪੁਰਜਾ ਕਟਿ ਮਰੈ ਕਬਹੁ ਨ ਛਾਡੈ ਖੇਤੁ ।

## ਰਹੱਸਵਾਦ

ਫਰੀਦ ਤੇ ਕਬੀਰ ਦੋਵੇਂ ਰਹਸੱਵਾਦੀ ਕਵੀ ਹਨ । ਰਹੱਸਵਾਦੀ ਰੁਚੀ ਆਪਣੇ ਆਪ ਵਿਚ ਵੀ ਭੇਦ ਭਰੀ ਹੈ, ਦਰਸ਼ਨ ਤੇ ਭਗਤੀ ਤੋਂ ਅਡਰੀ । ਡਾ. ਗੋਬਿੰਦ ਤ੍ਰਿਗੁਣਾਇਤ

1. ਮੂਰਤੀ ਪੂਜਾ ; ਦੁਨੀਆ ਕੈਸੀ ਬਾਵਰੀ, ਪਾਥਰ ਪੂਜਨ ਜਾਯ । ਘਰ ਕੀ ਚਕਿਯਾ ਕੋਈ ਨ ਪੂਜੇ ਜੇਹਿ ਕਾ ਪੀਸਾ ਖਾਯ ।
2. ਦਿਨ ਭਰ ਰੋਜ਼ਾ ਰਖਤ ਹੈ, ਰਾਤਿ ਹਨਤ ਹੈ ਗਾਯ । ਯਹ ਤੋ ਖੂਨ ਵਹ ਬੰਦਗੀ, ਕੈਸੇ ਖੁਸ਼ੀ ਖੁਦਾਯ ।

ਅਨੁਸਾਰ "ਰਹਸਵਾਦ ਬ੍ਰਹਮ ਦੇ ਅਧਿਆਤਮਕ ਸਰੂਪ ਨਾਲ ਆਤਮਾ ਦੀ ਭਾਵਾਤਮਕ ਇਕਾਗਰ ਅਨੁਭੂਤੀ ਦੇ ਇਤਿਹਾਸ ਦਾ ਪ੍ਰਕਾਸ਼ਨ ਹੈ।" ਫਰੀਦ ਅਤੇ ਕਬੀਰ ਦੋਵੇਂ ਪ੍ਰਭੂ ਨੂੰ ਮਿਲ-ਪਏ ਦੇ ਸੰਤ ਸਨ। ਉਨ੍ਹਾਂ ਦੀਆਂ ਇਸ ਸਬੰਧ ਵਿੱਚ ਆਪਣੀਆਂ ਨਿਜੀ ਅਨੁਭੂਤੀਆਂ ਤੇ ਤਜਰਬੇ ਸਨ ਜਿਨ੍ਹਾਂ ਦਾ ਵਰਣਨ ਉਨ੍ਹਾਂ ਨੇ ਆਪਣੀਆਂ ਬਾਣੀਆਂ ਵਿਚ ਕਿਤੇ ਕਿਤੇ ਚੇਤਨ ਜਾਂ ਅਚੇਤਨ ਤੌਰ ਤੇ ਕੀਤਾ ਸੀ। ਉਸੇ ਦਾ ਜ਼ਿਕਰ ਅਗਲੀਆਂ ਪੰਕਤੀਆਂ ਵਿਚ ਦਰਜ ਕੀਤਾ ਹੈ।

ਰਹੱਸਵਾਦੀ ਪ੍ਰਭੂ ਵਿਚ ਵਿਸ਼ਵਾਸ਼ ਰਖਦਾ ਹੈ ਜਿਸ ਦੇ ਅਧਾਰ ਤੇ ਹੀ ਮਿਲਨ-ਅਨੁਭੂਤੀ ਪ੍ਰਾਪਤ ਹੁੰਦੀ ਹੈ। ਜੇ ਆਧਾਰ ਹੀ ਨਹੀਂ ਤਾਂ ਮਿਲਨ ਕਿਥੋਂ ? ਕਬੀਰ ਤੇ ਫਰੀਦ ਦੋਵੇਂ ਆਸਤਕ ਹਨ, ਅਲੱਖ ਦੇ ਪੁਜਾਰੀ, ਨਿਰਗੁਣਵਾਦੀ। ਕਬੀਰ ਦੀ ਪੰਕਤੀ ਪੰਕਤੀ ਰਾਮ ਰਾਮ ਦੀ ਧੁਨੀ ਝੰਕ੍ਰਿਤ ਕਰ ਰਹੀ ਹੈ ਤੇ ਉਸੇ ਮਹਾਨ ਪ੍ਰਭੂ ਦਾ ਚਰਣ ਸ਼ਰਣ ਹੀ ਉਸ ਨੂੰ ਇਛਤ ਹੈ—

ਜਾ ਕੇ ਮੁਖ ਮਾਥਾ ਨਹੀਂ, ਨਾਹੀਂ ਰੂਪ ਕਰੂਪ।
ਪਹੁਪ ਬਾਸ ਤੇ ਪਾਤਰਾ. ਐਸਾ ਤੱਤ੍ਰ ਅਨੂਪ।

ਫਰੀਦ ਤੌਹੀਦ-ਪ੍ਰਸਤ ਸੂਫ਼ੀ ਹੈ ਉਸ ਦਾ "ਪਰਵਰਦਗਾਰ ਅਪਾਰ ਅਗਮ ਬੇਅੰਤ" ਹੈ। ਇਹੋ ਜਿਹੇ ਪ੍ਰਭੂ ਨੂੰ ਚੇਤੇ ਰਖਣਾ ਤਾਂ ਇਕ ਪਾਸੇ, ਉਸ ਦਾ ਚਿੰਤਨ ਕਰਨ ਵਾਲਿਆਂ ਤੋਂ ਵੀ ਫਰੀਦ ਬਲਿਹਾਰ ਪਿਆ ਜਾਂਦਾ ਹੈ :—

ਫਰੀਦ ਹਉ ਬਲਿਹਾਰੀ ਤਿਨੁ ਪੰਖੀਆ ਜੰਗਲਿ ਜਿੰਨ੍ਹਾਂ ਵਾਸੁ।
ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ।

ਦੋਹਾਂ ਸੰਤਾਂ ਦੀ ਇਹ ਅਨੁਭੂਤੀ ਅਵਰਣਨੀ ਹੈ। ਉਹ ਦੋਵੇਂ ਇਸ ਪ੍ਰਭੂ ਦੀ ਪ੍ਰਾਪਤੀ ਦੀ ਅਨੁਭੂਤੀ ਨੂੰ ਦਰਸਾ ਨਹੀਂ ਸਕਦੇ। ਇਸ ਬਾਰੇ ਕਬੀਰ ਕਹਿੰਦਾ ਹੈ ਕਿ

"ਗੂੰਗੇ ਕੇਰੀ ਸ਼ਰਕਰਾ ਬੈਠੇ ਹੀ ਮੁਸਕਾਯਾ"

ਅਤੇ ਫਰੀਦ ਕਹਿੰਦੇ ਹਨ—

"ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ।"

ਫਰੀਦ ਸੂਫੀ ਹਨ, ਉਨ੍ਹਾਂ ਦਾ ਰਹੱਸਵਾਦ ਵੀ ਸੂਫੀਆਨਾ, ਭਾਵਨਾ ਪ੍ਰਧਾਨ। ਕਬੀਰ ਗਿਆਨ-ਮਾਰਗੀ ਹਨ, ਉਨ੍ਹਾਂ ਦਾ ਰਹੱਸਵਾਦ ਵੀ ਬੁਧੀ ਪ੍ਰਧਾਨ। ਪਰ ਫਿਰ ਵੀ ਦੋਵੇਂ ਪ੍ਰੇਮ ਦੀ ਡਾਂਡ ਨੂੰ ਛਡਦੇ ਨਹੀਂ ਕਿਉਂਕਿ ਪ੍ਰੇਮ ਨੇ ਹੀ ਉਨ੍ਹਾਂ ਦੀ ਨੌਕਾਂ ਨੂੰ ਦੁਸਤਰ ਭਵ-ਸਾਗਰ ਤੋਂ ਪਾਰ ਕਰਨਾ ਹੈ। ਰਹੱਸਵਾਦੀ ਦ੍ਰਿਸ਼ਟੀਕੋਣ ਦੇ ਪਾਰਖੂਆਂ ਨੇ ਵੀ ਮੰਨਿਆ

ਹੈ ਕਿ ਰਹੱਸਵਾਦ ਦਾ ਪ੍ਰਧਾਨ ਤਤ ਪ੍ਰੇਮ ਹੈ। ਫ਼ਰੀਦ ਤੇ ਕਬੀਰ "ਦੋਵੇਂ" ਪ੍ਰਭੂ ਨਾਲ ਪ੍ਰੇਮ ਕਰਨ ਦੀ ਭਾਵਨਾ ਨੂੰ ਪ੍ਰਗਟਾਉਂਦੇ ਹਨ। ਫ਼ਰੀਦ ਉਨ੍ਹਾਂ ਨੂੰ ਹੀ ਸੱਚਾ ਮਨਦਾ ਹੈ ਜਿਹੜੇ ਉਸ ਪ੍ਰਭੂ ਦੇ ਨਾਲਿ 'ਦਿਲਹੁ ਮੁਹਬਤਿ' ਕਰਦੇ ਹਨ ਅਤੇ ਜਿਹੜੇ ਹਨ "ਰਤੇ ਇਸ਼ਕ ਖ਼ੁਦਾਇ ਰੰਗ ਦੀਦਾਰ ਕੇ।" ਕਬੀਰ ਵੀ ਪ੍ਰਭੂ ਦੇ ਮਿਲਨ ਬਿਨਾ ਪਰੇਮ ਨੂੰ ਅਸੰਭਵ ਮਨਦਾ ਹੈ ਤੇ ਕਹਿੰਦਾ ਹੈ ਕਿ—

ਜੋਗੀ ਜੰਗਮ ਸੇਵੜਾ, ਸਨਯਾਸੀ ਦੁਰਵੇਸ।
ਬਿਨਾ ਪ੍ਰੇਮ ਪਹੁੰਚੇ ਨਹੀਂ, ਦੁਰਲਭ ਸਤ ਗੁਰੂ ਦੇਸ।

ਪ੍ਰੇਮ ਨੇ ਵੀ ਅਗੋਂ ਕਈ ਪਹਿਲੂ ਬਣਤੇ ਹਨ। ਰਹੱਸਵਾਦੀਆਂ ਨੇ ਪ੍ਰੇਮ ਦੀਆਂ ਦੋ ਹਾਲਤਾਂ ਮੰਨੀਆਂ ਹਨ, ਮਿਲਨ ਦੀ ਤੇ ਵਿਛੋੜੇ ਦੀ। ਜਗਿਆਸੂ (ਭਗਤ) ਆਪਣੇ ਲਈ ਕਿਸੇ ਦੀ ਘਾਟ ਮਹਿਸੂਸ ਕਰਦਾ ਹੈ। ਫਿਰ ਉਸ ਘਾਟ ਦੇ ਕਾਰਨਾਂ ਨੂੰ ਜਾਣਦਾ ਹੈ। ਘਾਟ ਉਸ ਬ੍ਰਹਮ ਸਰਬ ਵਿਦਿਆਮਾਨ ਦੀ ਹੈ। ਬੱਸ ਫਿਰ ਪੂਰਵ-ਰਾਗ ਉਤਪਨ ਹੋ ਜਾਂਦਾ ਹੈ। ਉਸ ਨੂੰ ਅਸੀਂ ਅਗੰਮੀ ਖਿਚ ਕਹਿ ਲਈਏ ਜਾਂ ਵਿਰਹ। ਜਗਿਆਸੂ ਉਸ ਪ੍ਰਭੂ ਨੂੰ ਲਭਦਾ ਹੈ। ਉਸ ਵਲ ਖਚੀਂਦਾ ਹੈ, ਪਰ ਮਿਲਨ ਸਹਿਜ ਥੋੜਾ ਹੈ। ਕੀ ਹਕੀਕੀ ਤੇ ਕੀ ਮਜਾਜ਼ੀ, ਪ੍ਰੇਮ ਦੇ ਦੋਹਾਂ ਖੇਤਰਾਂ ਵਿਚ ਸਿਕਣਾ ਸਿਕਣੀਆਂ ਪੈਂਦੀਆਂ ਹਨ। ਉਡੀਕਾਂ ਕਰਨੀਆਂ ਪੈਂਦੀਆਂ ਹਨ ਤਾਂ ਕਿਤੇ ਮਿਹਰ ਹੁੰਦੀ ਹੈ "ਅੰਕ ਭਰਿ ਭੇਟਣ ਦੀ"। ਇਸੇ ਉਡੀਕਾਂ ਕਰ ਰਅਵਹੀ, ਸਥਾ ਦੇ ਆਤਮਕ ਤਜਰਬਿਆਂ ਦਾ ਚਿਤਰਨ ਹੀ ਰੰਗ ਰੱਤੜੇ ਕਵੀ ਕਰਦੇ ਹਨ। ਕਬੀਰ ਤੇ ਫ਼ਰੀਦ ਵੀ ਰਤੜੇ ਹਨ ਇਲਾਹੀ ਰੰਗ ਦੇ ਤੇ ਉਨ੍ਹਾਂ ਦੀ ਬਾਣੀ ਹੈ ਰਸ-ਭਿੰਨੀ। ਰਸ ਕੇਹੜਾ ? ਸ਼ਿੰਗਾਰ, ਤੇ ਉਹ ਵੀ ਪੂਰਾ ਪਰ ਪ੍ਰਧਾਨਤਾ ਵਿਰਹ ਦੀ।

ਫ਼ਰੀਦ ਸੂਫ਼ੀ ਹੈ ਇਸ ਲਈ ਪ੍ਰੇਮ ਦੀ ਪੀੜਾ ਹੋਰ ਵੀ ਤੀਬਰ ਹੈ; ਪ੍ਰਭੂ ਪ੍ਰਾਪਤੀ ਦਾ ਤਰੀਕਾ ਵੀ ਸੂਫ਼ੀਆਨਾ ਹੈ। ਸੂਫ਼ੀਮਤ ਅਨੁਸਾਰ ਜਗਿਆਸੂ ਦੀ ਰਾਹ--ਵਿਚ ਜਿਥੇ ਚਾਰ ਪੜਾ ਆਉਂਦੇ ਹਨ ਉਥੇ ਸਤ ਕਰਾਮਾਤ, ਸਦਾ ਚਾਰਕ ਤੜ੍ਹ ਵੀ। ਇਹ ਤੜ੍ਹ ਸਿਲਸਲੇਵਾਰ ਹਨ—ਪਸਚਾਤਾਪ, ਵਿਰਾਗ, ਤਿਆਗ, ਦੀਨਤਾ (ਨਿਮਾਣਤਾ), ਧੀਰਜ, ਪ੍ਰਭੂ ਵਿੱਚ ਵਿਸ਼ਵਾਸ ਅਤੇ ਸੰਤੋਖ। ਇਨ੍ਹਾਂ ਸਭਨਾ ਦਾ ਜ਼ਿਕਰ ਫ਼ਰੀਦ ਦੀ ਬਾਣੀ ਵਿੱਚ ਅਚੇਤੰਨ ਰੂਪ ਵਿੱਚ ਮਿਲ ਜਾਂਦਾ ਹੈ ਤੇ ਬੱਸ, ਇਨ੍ਹਾਂ ਪੜਾਵਾਂ ਨੂੰ ਪਾਰ ਕੀਤਾ ਤਾਂ ਫਿਰ ਮਿਲਨ ਦੀ ਅਵਸਥਾ ਆਉਂਦੀ ਹੈ। ਇਹਾ ਹੀ ਸ਼ਿੰਗਾਰ ਰਸ ਅਨੁਸਾਰ ਸੰਜੋਗ ਪੱਖ ਹੈ, ਜਿਸ ਦਾ ਵਰਣਨ ਬਿਆਨ ਤੋਂ ਬਾਹਰ ਹੈ। ਸੂਫ਼ੀ ਇਸੇ ਨੂੰ "ਹਾਲ" ਦੀ ਅਵਸਥਾ ਕਹਿੰਦੇ ਹਨ। ਪਰ ਮਿਲਨ ਦੀਆਂ ਘੜੀਆਂ ਫ਼ਰੀਦ ਦੇ ਪਾਸ ਕਿਥੇ, ਉਨ੍ਹਾਂ ਦੀ ਕਵਿਤਾ ਵਿੱਚ ਤਾ ਇਕ ਹੂਕ ਹੈ, ਟੀਸ, ਪੀੜਾ, ਦਰਦ, ਦੁਖ, ਭੈ, ਡਰ, ਸਹਿਮ ਕਿਉਂ ਜੋ ਪ੍ਰਭੂ ਦੇ ਦਰ ਤੇ ਤਾਂ—

ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ ।
ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ।

ਪਰ ਫਿਰ ਵੀ ਉਹ ਪ੍ਰੇਮ ਦੇ 'ਤੁਲਤੇ' ਨੂੰ ਛਡਦਾ ਨਹੀਂ। ਉਸ ਦੀ ਮੰਗ ਹੈ ਕਿ "ਜੋਬਨ ਜਾਂਦੇ ਨਾ ਡਰਾਂ ਜੇ ਸ਼ਹੁ ਪ੍ਰੀਤਿ ਨ ਜਾਇ।" ਕਿਉਂਕਿ ਇਸ ਤੋਂ ਬਿਨਾਂ ਕਿਤਨੇ ਹੀ ਜੋਬਨ ਵਿਅਰਥ ਨਸ਼ਟ ਹੋ ਗਏ ਹਨ—

"ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ"

ਕਬੀਰ ਗਿਆਨੀ ਹੈ, ਉਸ ਦੀ ਰਬ ਤਕ ਪਹੁੰਚ ਵੀ ਗਿਆਨ, ਵਿਰਾਗ ਤੇ ਯੋਗ ਦੇ ਅਧਾਰ ਤੇ ਹੁੰਦੀ ਹੈ। ਕਈ ਵਾਰ ਉਨ੍ਹਾਂ ਦਾ ਗਿਆਨ ਸਿਧਾਂਤ ਬਣ ਕੇ ਸਾਹਮਣੇ ਆ ਜਾਂਦਾ ਹੈ, ਉਹ ਕਹਿੰਦੇ ਹਨ—

ਜਲ ਮੇਂ ਕੁੰਭ, ਕੁੰਭ ਮੇ ਜਲ ਹੈ, ਬਾਹਰ ਭੀਤਰ ਪਾਨੀ ।
ਫੂਟਾ ਕੁੰਭ ਜਲ ਜਲਹਿ ਸਮਾਨਾ, ਯਹ ਤਤ ਕਥਯੋ ਗਿਆਨੀ ।

ਯੋਗ ਸਾਧਨਾ ਵਿੱਚ ਤਲੀਨਤਾ ਹੀ ਕਬੀਰ ਅਨੁਸਾਰ ਵਿਰਾਗ ਦੀ ਹਾਲਤ ਹੈ। ਉਸ ਨੂੰ ਇਸ ਅਵਸਥਾ ਦਾ ਪੂਰਾ ਗਿਆਨ ਹੈ ਤੇ ਚਿਤਰਿਆ ਵੀ ਸਰਲਤਾ ਨਾਲ ਹੈ—

ਜਰਾ ਮੇਂ ਸੋਈ ਵੈਰਾਗ ਕਹਾਵੈ ।
ਆਸਨ ਮਹਰਿ ਗਗਨ ਮੇਂ ਬੈਠੇ, ਦੁਰਮਤਿ ਦੂਰ ਬਹਾਵੈ ।
ਭੂਖ ਪਯਾਸ ਔ ਨਿਦ੍ਰਾ ਸਾਧੈ, ਜਿਖਤੇ ਤਨਹਿ ਜਗਾਵੈ ।

ਤੇ ਬੱਸ ਇਸ ਸਾਧਨਾ ਦੀਆਂ ਖਾਈਆਂ, ਟਿੱਬੇ ਟਪ ਕੇ ਮਿਲਨ ਦੀ ਅਵਸਥਾ ਆਉਂਦੀ ਹੈ। ਜਿਸ ਨੂੰ ਕਬੀਰ "ਗੁੰਗੇ ਕੇਰੀ ਸਰਕਰਾ" ਕਹਿੰਦਾ ਹੈ। ਕਬੀਰ ਦੀ ਬਾਣੀ ਵਿੱਚ ਫਰੀਦ ਦੀ ਬਾਣੀ ਵਾਂਗ ਮਿਲਨ ਦੀਆਂ ਘੜੀਆਂ ਦੀ ਅਣਹੋਂਦ ਨਹੀਂ, ਕਿਤੇ ਕਿਤੇ ਜ਼ਰੂਰ ਮਿਲ ਜਾਂਦੀਆਂ ਹਨ—

ਦੁਲਹਿਨੀ ਗਾਵਹੁ ਮੰਗਲ ਚਾਰ,
ਹਮ ਘਰਿ ਆਏ ਹੋ ਰਾਜਾ ਰਾਮ ਭਰਤਾਰ ।

## ਸ਼ੈਤਾਨ ਤੇ ਮਾਇਆ

ਪ੍ਰੇਮੀਆਂ ਦੇ ਮਿਲਣ ਵਿੱਚ ਕੁਝ ਸ਼ਕਤੀਆਂ ਹਾਵੀ ਹਨ। ਰਾਹ ਵਿੱਚ ਰੋੜਾ ਬਣਦੀਆਂ ਹਨ। ਸੂਫੀਆਂ ਨੇ ਇਸ ਸ਼ਕਤੀ ਨੂੰ ਸ਼ੈਤਾਨ ਕਲਪਿਆ ਹੈ ਕਬੀਰ ਨੇ ਮਾਇਆ। ਫਰੀਦ ਦਾ ਮਤ ਹੈ ਕਿ ਜਿਨ੍ਹਾਂ ਲੋਕਾਂ ਨੂੰ ਸ਼ੈਤਾਨ ਨੇ ਵਿਗਾੜਿਆ ਹੋਇਆ ਹੈ, ਉਨ੍ਹਾਂ ਨੂੰ ਨਿਤ ਕਹਿਣ

ਕਹਾਉਣ ਤੇ ਵੀ ਕੋਈ ਅਸਰ ਨਹੀਂ ਹੁੰਦਾ—

ਫਰੀਦਾ ਕੂਕੇਦਿਆ ਚਾਂਗੇਦਿਆਂ ਮਤੀ ਦੇਂਦਿਆਂ ਨਿਤ ।
ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥

ਪਰ ਕਬੀਰ ਦਾ ਪਰੀਵਾਰਕ ਵਿਰਸਾ ਭਾਰਤੀ ਹੈ, ਹਿਦੂ ਸਭਿਅਤਾ ਦੇ ਨੇੜੇ । ਡਾ. ਹਜ਼ਾਰੀ ਪ੍ਰਸਾਦ ਨੇ ਆਪਣੀ ਪੁਸਤਕ "ਕਬੀਰ" ਵਿੱਚ ਕਿਹਾ ਹੈ ਕਿ ਕਬੀਰ ਦੀ ਜੁਲਾਹਾ ਜਾਤੀ ਉਸੇ ਸਮੇਂ ਹਿਦੂ "ਕੋਰੀ" ਜਾਤੀ ਤੋਂ ਮੁਸਲਮਾਨ ਬਣੀ ਸੀ । ਇਸ ਵਾਸਤੇ ਕਬੀਰ ਵਿੱਚ ਅਜੇ ਭਾਵਨਾ ਹਿਦੂਆਨਾ ਹੀ ਰਹੀ । ਇਸੇ ਲਈ ਉਹ ਇਸ ਵਾਧਕ ਸ਼ਕਤੀ ਨੂੰ ਮਾਇਆ ਨਾਮ ਦਿੰਦੇ ਹਨ ਅਤੇ ਕਹਿੰਦੇ ਹਨ ਕਿ—

ਏਕ ਡਾਯਨ ਮੇਰੇ ਮਨ ਬਸੈ ।
ਨਿਤ ਉਠ ਮੇਰੇ ਜਿਯ ਕੋ ਡਸੈ ।
ਤਾਂ ਡਾਯਨ ਕੇ ਲਰਿਕਾ ਪਾਂਚ ਰੇ ।
ਨਿਤ ਉਠ ਮੋਹਿ ਨਚਾਵਹਿ ਨਾਚ ਰੇ ।

ਤੇ, ਇਸੇ ਮਾਇਆ ਦੇ ਪਰਦੇ ਨੂੰ ਹਟਾਉਣ ਤੇ ਹੀ ਫਿਰ ਪ੍ਰੀਤਮ ਦਾ ਮਿਲਨ ਹੁੰਦਾ ਹੈ ਤਦੇ ਤਾਂ ਕਬੀਰ ਕਹਿੰਦੇ ਹਨ—

ਘੂੰਘਟ ਕਾ ਪਟ ਖੋਲ ਰੀ, ਤੋਕੋ ਪੀਵ ਮਿਲੇਗੇ ।

## ਗੁਰੂ

ਸ਼ੈਤਾਨ ਜਾਂ ਮਾਇਆ ਤੋਂ ਬਚਾਉਣ ਵਾਲੀ ਹਸਤੀ ਗੁਰੂ ਜਾਂ ਮੁਰਸ਼ਿਦ ਹੈ । ਕਬੀਰ ਵੀ ਮੰਨਦਾ ਹੈ ਕਿ ਜੇ ਗੁਰੂ ਦੀ ਕ੍ਰਿਪਾ ਨਾ ਹੁੰਦੀ ਤੇ ਉਹ ਗੁਰੂ ਮਾਇਆ ਦੇ ਹਥ-ਕੰਡਿਆ ਤੋਂ ਕਬੀਰ ਨੂੰ ਨਾ ਬਚਾਉਂਦਾ ਤਾਂ ਫਿਰ "ਨਹਿ ਤ ਕਰਤੀ ਭਾਂਡਿ" । ਫ਼ਰੀਦ ਨੇ ਵੀ ਗੁਰੂ (ਮੁਰਸ਼ਿਦ) ਦੀ ਕ੍ਰਿਪਾ ਦੁਆਰਾ ਹੀ ਇਸ ਫਾਹੀ ਤੋਂ ਬਚਣ ਦੀ ਰਾਏ ਦਿਤੀ ਹੈ । ਗੁਰੂ ਲਈ ਦੋਹਾਂ ਸੰਤ ਕਵੀਆਂ ਦੇ ਮਨ ਵਿੱਚ ਬੜਾ ਸਤਿਕਾਰ ਹੈ । ਫਰੀਦ ਤਾਂ ਕਹਿੰਦੇ ਹਨ ਕਿ ਗੁਰੂ ਦੁਆਰਾ ਦੱਸੇ ਰਾਹ ਪਰ ਹੀ ਮੁਰੀਦਾਂ ਨੂੰ ਚਲਣਾ ਚਾਹੀਦਾ ਹੈ ।

ਜੋ ਗੁਰ ਦਸੇ ਵਾਟ ਮੁਰੀਦਾ ਜੋਲੀਐ ।

ਕਬੀਰ ਨੂੰ ਪਿਆਰ ਦੀ ਪ੍ਰਾਪਤੀ ਗੁਰੂ ਦੁਆਰਾ ਹੁੰਦੀ ਹੈ—

ਗੁਰੂ ਨੇ ਪ੍ਰੇਮ ਦਾ ਅੰਕ ਪੜਾਅ ਦਿਯਾ ਰੇ ।

## ਕਰਮ

ਸੰਤ ਵਿਅਕਤੀਆਂ ਅਨੁਸਾਰ ਇਸ ਸੰਸਾਰ ਵਿੱਚ ਕੀਤੇ ਗਏ ਕਰਮ ਹੀ ਸਾਨੂੰ ਮੁਕਤੀ ਦਾ ਅਧੀਕਾਰੀ ਬਣਾਉਂਦੇ ਹਨ। ਇਨ੍ਹਾਂ ਤੇ ਹੀ ਨਰਕ ਸੁਅਰਗ ਦਾ ਨਿਰਣਾ ਹੁੰਦਾ ਹੈ। ਫ਼ਰੀਦ ਤੇ ਕਬੀਰ ਵੀ ਇਸ ਪੱਖ ਤੋਂ ਚੇਤੰਨ ਹਨ। ਫ਼ਰੀਦ ਮੁਸਲਮਾਨ ਹੈ। ਕਰਮ ਨੂੰ ਮੁਸਲਮਾਨ ਅਮਲ ਕਹਿੰਦੇ ਹਨ। ਫ਼ਰੀਦ ਨੇ ਅਮਲ ਕਰਨ ਤੇ ਬਹੁਤ ਜ਼ੋਰ ਦਿਤਾ ਹੈ। ਕਰਮ ਹੀ ਮਰਨ ਤੋਂ ਬਾਅਦ ਕੰਮ ਆਉਣ ਵਾਲੀ ਇਕੋ ਇਕ ਵਸਤੂ ਹੈ। ਫ਼ਰੀਦ ਕਹਿੰਦੇ ਹਨ—

ਫ਼ਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹਿ ਆਏ ਕੰਮਿ।

ਕਬੀਰ ਮਹਾਨਤਾ ਜਾਂ ਸ੍ਰੇਸ਼ਟਤਾ ਦੀ ਕਸੌਟੀ ਉਚੀ ਕੁਲ ਵਿੱਚ ਲਏ ਜਨਮ ਨੂੰ ਨਹੀਂ ਮੰਨਦੇ ਸਗੋਂ ਕਰਮ ਨੂੰ ਮੰਨਦੇ ਹਨ ਤਦੇ ਤਾਂ ਕਹਿੰਦੇ ਹਨ :—

ਉਚੇ ਕੁਲ ਕਹਾ ਜਨਮਿਆ, ਜੋ ਕਰਨੀ ਉਚਿ ਨ ਹੋਯ।
ਕਨਕ ਕਲਸ ਮਦ ਸੇ ਭਰਾ, ਸਾਧਨ ਨਿੰਦਾ ਸੋਯ॥

## ਸਿਮਰਨ

ਕਰਮਾਂ ਵਿਚੋਂ ਵੀ ਸ੍ਰੇਸ਼ਟ ਕਰਮ ਸਿਮਰਨ ਹੈ, ਸਿਮਰਨ ਵੀ ਅਲੱਖ ਦਾ। ਇਨ੍ਹਾਂ ਦੋਹਾਂ ਮਹਾਂ ਕਵੀਆਂ ਨੇ ਸਿਮਰਨ ਦੇ ਉਪਰ ਬਹੁਤ ਜ਼ੋਰ ਦਿਤਾ ਹੈ। ਫ਼ਰੀਦ ਤਾਂ ਇਥੋਂ ਤਕ ਕਹਿੰਦੇ ਹਨ ਕਿ "ਵਿਸਰਿਆ ਜਿਨ ਨਾਮ ਤੇ ਭੁਇੰ ਭਾਰ ਥੀਏ।" ਪਰ ਕਬੀਰ ਵੀ ਇਸ ਪੱਖ ਤੋਂ ਪਿਛੇ ਨਹੀਂ। ਉਨ੍ਹਾਂ ਦੇ ਤਾਂ ਰੋਮ ਰੋਮ ਵਿਚੋਂ ਸਿਮਰਨ ਦੀ ਧੁਨੀ ਨਿਕਲਦੀ ਹੈ—

ਮਨ ਰੇ ਰਾਮ ਸੁਮਿਰਿ, ਰਾਮ ਸੁਮਿਰਿ, ਰਾਮ ਸੁਮਿਰਿ ਭਾਈ।
ਰਾਮ ਨਾਮ ਸੁਮਿਰਨ ਬਿਨਾਂ, ਬੂਡਤ ਹੈ ਅਧਿ ਕਾਈ।

ਸਿਮਰਨ ਦਾ ਮੂਲ ਭਗਤੀ ਹੈ। ਕਬੀਰ ਅਤੇ ਫ਼ਰੀਦ ਦੀ ਵੀ ਚਾਹਨਾ ਹੈ ਨਿਰੋਲ ਨਿਸ਼ਕਾਮ ਭਗਤੀ; ਅਲਖ ਨਿਰੰਜਨ ਦੀ ਭਗਤੀ; ਘਟ ਘਟ ਵਾਸੀ, ਸਰਬ ਵਿਆਪੀ ਦੀ ਭਗਤੀ। ਫ਼ਰੀਦ ਦੀ ਤਾਂ ਪ੍ਰਭੂ ਪਾਸੋਂ ਨਿਰੀ ਪੂਰੀ ਮੰਗ ਹੀ ਉਸ ਦੀ ਭਗਤੀ ਹੈ ਤੇ ਤਦੇ ਤਾਂ ਕਹਿੰਦੇ ਹਨ—

ਤੇਰੀ ਪਨਹ ਖੁਦਾਇ ਤੂੰ ਬਖਸੰਦਗੀ।
ਸੇਖ ਫਰੀਦੈ ਖੈਰੁ ਦੀਜੈ ਬੰਦਗੀ।

ਪਰ ਕਬੀਰ ਤਾਂ ਕਹਿੰਦਾ ਹੈ ਕਿ ਬੰਦਾ ਤਾਂ ਗਰਭਧਾਮ ਤੋਂ ਹੀ ਭਗਤੀ ਕਰਨਾ ਮੰਨ ਕੇ

ਆਉਂਦਾ ਹੈ—

ਜਨਮ ਮਿਰਨ ਭਜਨ ਕਬ ਕਰਿ ਹੋ ?
ਗਰਭਵਾਸ ਮੇਂ ਭਗਤਿ ਕਬੂਲਯੋ
ਬਾਹਰ ਆਯ ਭੁਲਾਨ ।

ਭਗਤੀ ਦਾ ਰੂਪ ਨਿਖਰਦਾ ਤਦ ਹੈ ਜਦ ਸਾਧ ਸੰਗਤ ਮਿਲਦੀ ਹੈ। ਕਬੀਰ ਤੇ ਫ਼ਰੀਦ ਦੀ ਚੇਤੰਨ ਤੌਰ ਤੇ ਸਾਧ ਸੰਗਤ ਨੂੰ ਸ੍ਰੇਸ਼ਟ ਸਮਝਦੇ ਹਨ। ਫ਼ਰੀਦ ਦਾ ਤਾਂ ਕਹਿਣਾ ਹੈ ਕਿ—

ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ ।
ਜਾ ਫਿਰ ਦੇਖਾ ਤਾ ਮੇਰਾ ਅਲਹੁ ਬੇਲੀ ।

ਕਬੀਰ ਦੀ ਵੀ ਪ੍ਰਭੂ ਪਾਸ ਇਕੋ ਮੰਗ ਹੈ ਕਿ ਸਾਧ ਸੰਗਤ ਪ੍ਰਾਪਤ ਹੋਏ—

ਰਿਧਿ ਸਿਧਿ ਮਾਂਗੋਂ ਨਹੀਂ, ਮਾਂਗੋਂ ਤਮ ਪੈ ਯੇਹ ।
ਨਿਸੁ ਦਿਨ ਦਰਸਨ ਸਾਧ ਕਾ, ਕਹ ਕਬੀਰ ਮੋਹਿ ਦੇਹੁ ।

## ਨਿਮਾਣਤਾ

ਭਗਤੀ ਦੇ ਨਾਲ ਬੰਦਾ ਹਲੀਮ ਹੁੰਦਾ ਹੈ। ਇਹ ਦੋਵੇਂ ਮਹਾਂ ਕਵੀ ਵੀ ਹਲੀਮ ਹਨ ਪਰ ਫ਼ਰੀਦ ਕੁਝ ਵਧੇਰਾ ਹੈ। ਉਸ ਦੀ ਨਿਮਾਣਤਾ ਦੀ ਤਾਂ ਹੱਦ ਹੈ। ਬਿਲਕੁਲ ਰਜ਼ਾ ਵਿਚ ਬਧਿਆ ਹੋਇਆ, ਸ਼ਾਂਤ ਹੋ ਕੇ ਗਿੜਗਿੜਾਂਦਾ ਹੈ। ਸਾਰੇ ਔਗੁਣ ਆਪਣੇ ਆਪ ਵਿਚ ਦੇਖਦਾ ਹੈ। ਲੋਕ ਇਵੇਂ ਹੀ ਕਰਮ-ਵਸ ਉਸ ਨੂੰ ਫਰੀਦ ਸਮਝ ਰਹੇ ਹਨ ਤਦੇ ਤਾਂ ਕਹਿੰਦਾ ਹੈ ਕਿ—

ਫਰੀਦਾ ਕਾਲੇ ਮੈਡੇ ਕਪੜੇ
ਕਾਲਾ ਮੈਡਾ ਵੇਸੁ ।
ਗੁਨਹੀ ਭਰਿਆ ਮੈ ਫਿਰਾਂ,
ਲੋਕ ਕਹੈ ਦਰਵੇਸੁ ।

ਕਬੀਰ ਜੀ ਵੀ ਨਿਮਾਣੇ ਹਨ, ਬਹੁਤ ਹੀ, ਪਰ ਫ਼ਰੀਦ ਵਾਂਗ ਨਹੀਂ। ਬਿਲਕੁਲ ਹਥਿਆਰ ਨਹੀਂ ਸੁਟਦੇ; ਮਾਣ ਕਰਦੇ ਹਨ ਇਸ ਦਾ ਕਿ ਉਹ ਭਗਤੀ ਵਿਚ ਨਿਪੁਣ ਤੇ ਪੂਰੇ ਉਤਰਦੇ ਹਨ। ਕਈ ਲੋਕ ਇਸੇ ਕਰਕੇ ਕਬੀਰ ਵਿਚ ਹਉਮੈ ਦਾ ਅੰਸ਼ ਮੰਨਦੇ ਹਨ ਪਰ ਮੇਰਾ ਖ਼ਿਆਲ ਹੈ ਕਿ ਇਹ ਕਬੀਰ ਦੀ ਹਉਮੈ ਨਹੀਂ, ਆਤਮ ਵਿਸ਼ਵਾਸ ਹੈ— ਜਿਵੇਂ ਕਿ :—

ਮਾਲਿਨਿ ਭੂਲੀ ਜਗ ਭੁਲਾਨਾ,
ਹਮ ਭੁਲਾਨੇ ਨਾਹਿ।
ਕਹੁ ਕਬੀਰ ਰਾਮ ਰਾਖੇ,
ਕ੍ਰਿਪਾ ਕਰਿ ਹਰਿ ਰਾਇ।

ਆਤਮ ਵਿਸ਼ਵਾਸ ਤਾਂ ਹੈ ਪਰ ਇਹ ਹਉਮੈ ਤਦ ਬਣਦੀ ਜਦ ਕਬੀਰ ਪਰ ਪ੍ਰਭੂ ਇਸ ਨਿਪੁਣਤਾ ਲਈ ਕ੍ਰਿਪਾ ਨਾ ਕਰਦਾ।

## ਸ਼ੈਲੀ

ਦੋਵੇਂ ਫ਼ਕੀਰ ਹਨ। ਕਵਿਤਾ ਕਰਨਾ ਦੋਹਾਂ ਦਾ ਪੇਸ਼ਾ ਨਹੀਂ ਸੀ; ਕੇਵਲ ਸਾਧਨ ਸੀ ਵਿਚਾਰ ਵਿਸਤਾਰਨ ਦਾ। ਦੋਹਾਂ ਮਹਾਂ-ਕਵੀਆਂ ਦੀ ਕਵਿਤਾ ਦਾ ਭਾਵ ਪਖ ਇਕ ਦਮ ਮਹਾਨ ਤੇ ਗੰਭੀਰ ਹੈ। ਕਲਾ ਦੇ ਪੱਖ ਤੋਂ ਭਾਵੇਂ ਸੰਤੁਸ਼ਟੀ ਕਰਾਉਣ ਵਿਚ ਦੋਹਾਂ ਦੀ ਕਵਿਤਾ ਅਸਮਰਥ ਹੈ। ਪਰ ਭਗਤਾਂ, ਸਾਧੂਆਂ ਸੰਤਾਂ ਦੀ ਬਾਣੀ ਵਿਚ ਇਕ ਲੈਅ, ਸੁਰ ਜਾਂ ਅਵਰਨਿਤ ਹੁਸਨ ਹੁੰਦਾ ਹੈ। ਇਹ ਹੁਸਨ ਸਾਨੂੰ ਦੋਹਾਂ ਮਹਾਂ ਕਵੀਆਂ ਦੀ ਬਾਣੀ ਵਿਚੋਂ ਮਿਲਦਾ ਹੈ। ਜਦ ਇਨ੍ਹਾਂ ਦੋਹਾਂ ਦੀਆਂ ਬਾਣੀਆਂ ਦੀ ਮਧੁਰ ਧੁਨੀ ਕੰਨਾਂ ਵਿਚ ਆ ਪੈਂਦੀ ਹੈ ਤਾਂ ਮਨ ਸਰੀਰ, ਰੋਮ ਰੋਮ ਵਜਦ ਵਿਚ ਆ ਜਾਂਦਾ ਹੈ। ਅਸਲ ਵਿਚ ਸੱਚਾ ਕਵੀ ਉਹੀ ਹੈ ਜਿਸ ਵਿਚ ਆਤਮ-ਤਤਵ ਦੀ ਅਨੁਭੂਤੀ ਹੋਏ, ਕਿਉਂਕਿ ਫਿਰ ਉਸ ਦਾ ਪ੍ਰਗਾਵਾ ਸਿਧਾ ਦਿਲ ਤੋਂ ਹੋਣਾ ਚਾਹੀਦਾ ਹੈ। ਇਹੋ ਜਿਹੇ ਕਵੀਆਂ ਨੂੰ ਛੰਦ ਅਲੰਕਾਰ ਜਾਂ ਭਾਸ਼ਾ ਦੀ ਪਾਬੰਦੀ ਦੀ ਲੋੜ ਨਹੀਂ। ਉਨ੍ਹਾਂ ਦੇ ਵਾਕਾਂ ਵਿਚ ਤਾ ਮਹਾਨ ਆਨੰਦ ਦੀ ਭਾਹ ਭਰਦੀ ਹੈ ਤੇ ਬੱਸ ਇਹੋ ਆਧਾਰ ਹੋਣਾ ਚਾਹੀਦਾ ਹੈ, ਮਹਾਤਮਾਵਾਂ ਦੀ ਬਾਣੀ ਨੂੰ ਤਰਖਣ ਲਈ।

ਫ਼ਰੀਦ ਦੀ ਕਵਿਤਾ ਵਿਚ ਵਰਤਿਆਂ ਪ੍ਰਧਾਨ ਛੰਦ ਸ਼ਲੋਕ (ਦੋਹਰਾ) ਹੈ; ਜਿਸ ਦੀ ਮਿਣਤੀ ਕਿਤੇ ਕਿਤੇ ਘਟ ਵਧ ਹੈ: ਕਈ ਸ਼ਲੋਕਾਂ ਦੇ ਚਰਣ ਵੀ ਜ਼ਿਆਦਾ ਹੋਣ। ਕੁਝ ਸ਼ਬਦ ਰਾਗਾਂ ਅਨੁਸਾਰ ਹਨ।

ਕਬੀਰ ਦੀ ਕਵਿਤਾ ਵੀ ਦੋਹਿਰਿਆਂ ਵਿਚ ਹੈ। ਪਦ ਵੀ ਹਨ, ਕੁਝ ਰਾਗਾਂ ਅਨੁਸਾਰ ਵੀ ਛੰਦਾਂ ਦੇ ਨੇਮਾਂ ਦਾ ਪੂਰਾ ਪਾਲਨ ਨਹੀਂ। ਕਬੀਰ ਦੀ ਬੋਲੀ ਦੀ ਤਰ੍ਹਾਂ ਛੰਦ ਵੀ ਸਾਧੂਆਂ ਵਾਲੇ ਹਨ।

ਫ਼ਰੀਦ ਤੇ ਕਬੀਰ ਦੀ ਕਵਿਤਾ ਵਿਚ ਵਰਤੇ ਗਏ ਆਮ ਅਲੰਕਾਰ ਰੂਪਕ ਤੇ ਉਪਮਾ ਹਨ, ਵੈਸੇ ਬਹੁਤ ਪੁਣ ਛਾਣ ਨਾਲ ਹੋਰ ਵੀ ਲਭੇ ਜਾ ਸਕਦੇ ਹਨ। ਇਨ੍ਹਾਂ ਮਹਾਂ ਕਵੀਆਂ ਦੀ ਕਵਿਤਾ ਵਿੱਚ ਅਲੰਕਾਰ ਦੀ ਵਰਤੋਂ ਸੁਤੇ ਸਿਧ ਹੋ ਗਈ ਹੈ; ਜਾਣ ਬੁਝ ਕੇ ਨਹੀਂ।

ਭਾਵ ਦੀ ਤੀਬਰਤਾ ਦੇ ਕਾਰਣ ਕਿਤੇ ਕਿਤੇ ਬੋਲੀ ਆਪਣੇ ਆਪ ਹੀ ਅਲੰਕ੍ਰਿਤ ਹੋ ਗਈ ਹੈ। ਇਹ ਅਲੰਕਾਰ ਵੀ ਆਮ ਜੀਵਨ ਦੇ, ਆਮ ਸਮਝੇ ਜਾਣ ਦੇ ਹਨ; ਸ਼ਬਦੀ ਕਲਾ-ਬਾਜ਼ੀਆਂ ਕਿਤੇ ਨਹੀਂ।

ਫ਼ਰੀਦ ਦੀ ਬੋਲੀ ਪੰਜਾਬੀ ਹੈ ਓਹ ਵੀ ਲਹਿੰਦੀ ਤੇ ਕਿਤੇ ਕਿਤੇ ਸਾਧ ਭਾਖਾ ਦੀ ਸ਼ਬਦਾਵਲੀ ਵੀ ਵਰਤੀ ਹੋਈ ਮਿਲਦੀ ਹੈ। ਕਬੀਰ ਦੀ ਬੋਲੀ ਸਾਧੁਕੜੀ (ਸਾਧੂਆਂ ਵਾਲੀ) ਹੈ ਕਿਤੇ ਕਿਤੇ ਹੋਰਨਾਂ ਬੋਲੀਆਂ ਦਾ ਪ੍ਰਭਾਵ ਵੀ ਹੈ ਖਾਸ ਕਰ ਕੇ ਪੰਜਾਬੀ ਦਾ।

ਫਰੀਦ ਪੜ੍ਹੇ ਲਿਖੇ ਸਨ, ਇਸ ਲਈ ਉਨ੍ਹਾਂ ਸ਼ਬਦਾਂ ਨੂੰ ਵਿਗਾੜਿਆ ਘਟ। ਕਬੀਰ ਅਨਪੜ੍ਹ ਸਨ, ਉਨ੍ਹਾਂ ਨੇ ਭਾਸ਼ਾ ਦੀਆਂ ਪਾਬੰਦੀਆਂ ਦੀ ਕੋਈ ਪਰਵਾਹ ਨਹੀਂ ਕੀਤੀ। ਜਿਥੇ ਆਇਆ ਜਿਵੇਂ ਆਇਆ, ਜਿਹੜਾ ਆਇਆ, ਸ਼ਬਦ ਫਿਟ ਕਰ ਦਿਤਾ। ਜਿਨ੍ਹਾਂ ਮਸਤ ਮਲੰਗਾਂ ਤੋਂ ਪ੍ਰਭੂ ਵੀ ਕੰਨੀਂ ਮਾਰਦਾ ਹੈ, ਉਥੇ ਸ਼ਬਦਾਂ ਦਾ ਕੀ ਵਟੀਣਾ ਹੋਇਆ। ਡਾ. ਹਜ਼ਾਰੀ ਪ੍ਰਸਾਦ ਨੇ ਤਾਂ ਕਬੀਰ ਨੂੰ ਭਾਖਾ ਦਾ ਡਿਕਟੇਟਰ ਕਿਹਾ ਹੈ। ਸ਼ਬਦ ਤਾਂ ਕਬੀਰ ਦੇ ਸਾਹਮਣੇ ਪੰਕਤੀਆਂ ਬੰਨ੍ਹ ਕੇ ਖੜੋਤੇ ਹਨ। ਕਿਸੇ ਦੀ ਕੀ ਮਜਾਲ, ਕਿ ਇਸ ਫਕੜ ਦੀ ਫ਼ੁਰਮਾਇਸ਼ ਤੋਂ ਇਨਕਾਰ ਕਰੇਗਾ ਕਬੀਰ ਦੀਆਂ ਉਲਟਬਾਸੀਆਂ ਗੂੜ੍ਹ ਅਧਿਆਤਮਕ ਭੇਦ ਪ੍ਰਗਟਾਉਂਦੀਆਂ ਹਨ ਪਰ ਫ਼ਰੀਦ ਦੀ ਬੋਲੀ ਗੂੜ੍ਹ ਭੇਦ ਪ੍ਰਗਟਾਉਣ ਵਾਲੀ ਸ਼ਬਦਾਵਲੀ ਘਟ ਹੈ। ਸਾਫ ਦਿਲ ਦੀਆਂ ਸਿਧੀਆਂ ਗਲਾਂ ਹਨ।

ਕਬੀਰ ਤੇ ਫ਼ਰੀਦ ਨੇ ਲੋੜ ਅਨੁਸਾਰ ਪਰੀਭਾਸ਼ਕ ਸ਼ਬਦਾਵਲੀ ਵਰਤੀ ਹੈ। ਕਬੀਰ ਨੇ ਜ਼ਿਆਦਾ ਤਰ ਯੋਗੀਆਂ ਦੀ ਅਤੇ ਫ਼ਰੀਦ ਨੇ ਮੁਸਲਮਾਨੀ ਸ਼ਰੀਅਤ ਦੀ।

## ਫ਼ਰੀਦ

ਮਲਕੁਲ ਮਉਤ, ਪੁਰਸਲਾਤ, ਅਜਰਾਈਲ ਫਰੇਸ਼ਤਾ, ਬੰਦਗੀ, ਅਮਲ, ਇਸ਼ਕ ਆਦਿ।

## ਕਬੀਰ

ਮੂਲਾਧਾਰ, ਕੁੰਡਲਿਨੀ, ਈੜਾ, ਪਿੰਗਲਾ, ਸੁਖਮਨਾ, ਬ੍ਰਹਮਰੰਧਰ, ਚੰਦਰ ਰਸ, ਨਾਦ ਆਦਿ,

ਕਬੀਰ ਤੇ ਫਰੀਦ ਨੇ ਆਪਣੀ ਬਾਣੀ ਵਿਚ ਇਤਨੀ ਠੋਸ ਸਚਾਈ ਨੂੰ ਰੂਪਮਾਨ ਕੀਤਾ ਹੈ ਕਿ ਉਨ੍ਹਾਂ ਦੇ ਕਥਨ ਕਥਣਯੋਗ ਹੋ ਗਏ ਹਨ ਜਿਵੇਂ ਕਿ—

## ਕਬੀਰ

1. ਪਾਨੀ ਕੇਰਾ ਬੁਦਬੁਦਾ, ਅਸ ਮਾਨਸ ਕੀ ਜਾਤਿ।
2. ਹੀਰਾ ਜਨਮ ਅਮੋਲ ਥਾ, ਕੌਡੀ ਬਦਲੇ ਜਾਯ।
3. ਇਕ ਦਿਨ ਹੈ ਸੋਵਨਾ, ਲਬੇ ਪਾਂਵ ਪਸਾਰ।
4. ਘੂੰਘਟ ਕਾ ਪਟ ਖੋਲ ਰੇ, ਤੋਕੋ ਪੀਵ ਮਿਲੇਂਗੇ।

## ਫਰੀਦ

1. ਫਰੀਦਾ ਲੋੜੈ ਦਾਖ ਬਿਜਉਰੀਆਂ, ਕਿਕਰਿ ਬੀਜੈ ਜਟੁ।
2. ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ।
3. ਏਹੁ ਨਿਦੋਸਾ ਮਾਰੀਐ, ਹਮ ਦੋਸਾਂ ਦਾ ਕਿਆ ਹਾਲੁ।
4. ਜਿਨੀ ਕੰਮਿ ਨਾਹਿ ਗੁਣ, ਤੇ ਕੰਮੜੇ ਵਿਸਾਰਿ।

## ਨਿਰਣਾ

ਦੋਵੇਂ ਮਹਾਨ ਹਨ। ਪਰ ਮਹਾਨਤਾ ਪ੍ਰਾਪਤੀ ਲਈ ਫਰੀਦ ਨੂੰ ਵਿਰਸਾ ਕਾਫੀ ਅਮੀਰ ਮਿਲਿਆ ਸੀ ਤੇ ਸਹੂਲਤਾਂ ਵੀ ਬਹੁਤ ਸਨ। ਕਬੀਰ ਨੂੰ ਸਭ ਕੁਝ ਆਪ ਬਨਾਉਣਾ ਪਿਆ ਤੇ ਫਿਰ ਵੀ ਫਰੀਦ ਤੋਂ ਪਿਛੇ ਨਹੀਂ ਰਿਹਾ। ਨਿਰਸੰਦੇਹ ਕਬੀਰ ਦੀ ਮਹਾਨਤਾ ਜ਼ਿਆਦਾ ਅਸਰ ਪਾਊ ਹੈ। ਦੋਵੇਂ ਰਹੱਸਵਾਦੀ ਹਨ। ਰਹਸਵਾਦ ਦੀਆਂ ਖੂਬੀਆਂ ਦੋਹਾਂ ਵਿਚ ਹਨ ਪਰ ਫਰੀਦ ਦਾ ਰਹਸਵਾਦ ਕੁਝ ਇਕਾਂਤਰ ਤੇ ਵਿਅਕਤੀਵਾਦੀ ਹੈ ਪਰ ਕਬੀਰ ਦਾ ਵਿਸਤ੍ਰਿਤ ਤੇ ਸਮਾਜਵਾਦੀ। ਫਰੀਦ ਸੰਸਾਰ ਤੋਂ ਨਿਰਾਸ਼ ਹੈ, ਕਬੀਰ ਸੰਸਾਰ ਨਾਲ ਲੋਹਾ ਲੈਣ ਲਈ ਤਿਆਰ ਹੈ। ਕਬੀਰ ਲੋਕ ਨਾਇਕ ਹੈ, ਫਰੀਦ ਧਰਮ ਪ੍ਰਚਾਰਕ। ਫਰੀਦ ਦੀ ਕਵਿਤਾ ਕਲਾ ਪੱਖ ਤੋਂ ਕੁਝ ਸੰਜਮੀ ਜਿਹੀ ਹੈ ਪਰ ਕਬੀਰ ਦੀ ਅਜ਼ਾਦ, ਮਨ-ਮਰਜ਼ੀ ਅਨੁਸਾਰਣੀ। ਦੋਵੇਂ ਆਪਣੇ ਆਪਣੇ ਖੇਤਰ ਵਿਚ ਮਹਾਨ ਹਨ ਪਰ ਕਬੀਰ ਵਿਚ ਜਨ-ਰੁਚੀਆਂ ਦੀ ਪ੍ਰਧਾਨਤਾ ਹੈ ਇਸ ਲਈ ਫਰੀਦ ਤੋਂ ਕੁਝ ਅਗੇ ਹੈ।

---

# ਫ਼ਰੀਦ ਤੇ ਗੁਰੂ ਤੇਗ਼ ਬਹਾਦਰ

ਫ਼ਰੀਦ ਜੀ ਤੇ ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਸ਼ਲੋਕਾਂ ਵਿਚ ਇਸ ਜ਼ਿੰਦਗੀ ਨੂੰ ਚੰਗੀ ਤਰ੍ਹਾਂ ਜੀਉਣ ਦੀ ਪ੍ਰੇਰਨਾ ਕੀਤੀ ਹੈ। ਤੇ ਨਾਲ ਹੀ ਨਾਲ ਅਗਲੀ ਜ਼ਿੰਦਗੀ ਨੂੰ ਸੰਵਾਰਨ ਦੇ ਸੁਝਾ ਵੀ ਦਿਤੇ ਹਨ। ਦੋਹਾਂ ਨੇ ਮਹਿਸੂਸ ਕੀਤਾ ਸੀ ਕਿ ਮਨੁੱਖੀ ਜੀਵ ਇਸ ਸੰਸਾਰ ਵਿਚ ਆ ਕੇ ਵਿਖੜੇ ਰਾਹਾਂ ਤੇ ਪੈ ਜਾਂਦਾ ਹੈ। ਇਹ ਮੋਹ ਮਾਇਆ ਦੇ ਜਾਲ ਉਸ ਨੂੰ ਚੰਗੇ ਤਾਂ ਲਗਦੇ ਹਨ ਪਰ ਉਸ ਦੇ ਜੀਵਨ ਨੂੰ ਤਲਖ਼ ਬਣਾ ਛਡਦੇ ਹਨ। ਤੇ ਉਹ ਕੁਝ ਸਮੇਂ ਲਈ ਮੌਤ ਨੂੰ ਭੁਲ ਜਾਂਦਾ ਹੈ। ਉਸ ਦਾ ਮਨ ਜ਼ਿੰਦਗੀ ਨੂੰ ਜੀ ਕੇ ਵੀ ਸੰਤੁਸ਼ਟ ਨਹੀਂ ਹੁੰਦਾ। ਉਹ ਜੀਵਨ ਵਿਚ ਹਾਸਿਆਂ ਦੀ ਭਰਮਾਰ ਵੇਖਣੀ ਲੋਚਦਾ ਹੈ, ਖੁਸ਼ੀਆਂ ਨਾਲ ਖੀਵਿਆ ਹੋਣਾ ਚਾਹੁੰਦਾ ਹੈ। ਸੁਖਾਂ ਦੇ ਸਾਮਾਨ ਇਕਠਾ ਕਰਦਾ ਹੈ ਤੇ ਜ਼ਿੰਦਗੀ ਨੂੰ ਵਧ ਤੋਂ ਵਧ ਅਮੀਰ ਬਣਾ ਲੈਂਦਾ ਹੈ ਪਰ ਬੁਢਾਪਾ ਚਿੱਟੇ ਵਾਲ, ਬੇ-ਹਿੰਮਤੀ ਨਾਤਾਕਤੀ ਉਸ ਦੇ ਜੀਵਨ ਚੋਂ ਹਾਸੇ ਚੁਰਾ ਲੈਂਦੇ ਹਨ। ਖੁਸ਼ੀਆਂ ਦੀ ਥਾਂ ਚਿੰਤਾ ਮਲ ਲੈਂਦੀ ਹੈ। ਉਸ ਨੂੰ ਅਗਾ ਸਾਫ਼ ਦਿਸ ਰਿਹਾ ਹੁੰਦੈ। ਅਣ-ਸੌਰਿਆ ਪਿਛਾ ਤੇ ਨਿਰਬਲ ਅੱਗਾ ਰਲ ਕੇ ਜੀਵਨ ਚਿਤਰ ਦੇ ਦੋਵੇਂ ਪਾਸੇ ਹਨੇਰੇ ਨਾਲ ਭਰ ਦੇਂਦੇ ਹਨ। ਉਸ ਦਾ ਮਨ ਡਾਵਾਂ-ਡੋਲ ਹੋ ਜਾਂਦਾ ਹੈ। ਉਸ ਦੀ ਆਤਮਾ ਕੁਰਲਾ ਉਠਦੀ ਹੈ, ਤੇ ਉਹ ਆਲੇ-ਦੁਆਲੇ ਕਿਸੇ ਸਹਾਇਤਾ ਲਈ, ਕਿਸੇ ਚਾਨਣ ਲਈ ਵੇਖਦੀ ਹੈ।

ਮਨੁਖ ਨੂੰ ਇਸ ਅਵਸਥਾ ਵਿਚ ਪੁਜਣ ਤੋਂ ਬਚਾਉਣ ਲਈ ਭਗਤ ਕਵੀਆਂ ਨੇ ਆਪਣੀਆਂ ਰਚਨਾਵਾਂ ਵਿਚ ਜ਼ਿੰਦਗੀ ਦੇ ਤੱਤ ਭਰ ਦਿਤੇ ਹਨ ਤਾਂ ਕਿ ਮਨੁੱਖ ਇਨ੍ਹਾਂ ਤੋਂ ਅਗਵਾਈ ਲੈ ਸਕੇ।

ਭਾਵੇਂ ਇਨ੍ਹਾਂ ਦੋਹਾਂ ਕਵੀਆਂ ਦੇ ਰਚਨਾ-ਕਾਲ ਵਿਚ ਲਗ-ਪਗ ਚਾਰ ਸਦੀਆਂ ਦਾ ਅੰਤਰ ਹੈ ਪਰ ਦੋਨਾਂ ਦੇ ਵਿਚਾਰ ਆਪੋ ਵਿਚ ਰਲਦੇ ਹਨ, ਦੋਨਾਂ ਦੀ ਫ਼ਿਲਾਸਫ਼ੀ ਇਕੋ ਹੈ। ਦੋਹਾਂ ਨੇ ਪ੍ਰਭੂ ਨਾਲ ਮਿਲਾਪ ਨੂੰ ਆਪਣਾ ਨਿਸ਼ਾਨਾ ਬਨਾਇਆ ਹੈ, ਉਸ ਪ੍ਰਭੂ ਨਾਲ, ਜੋ ਗੁਰੂ ਤੇਗ਼ ਬਹਾਦਰ ਅਨੁਸਾਰ ਭੈ-ਹਰਨ ਤੇ ਅਨਾਥਾਂ ਦਾ ਨਾਥ ਹੈ। ਪ੍ਰਭੂ ਉਹ ਦਾਤਾ ਹੈ ਜਿਥੋਂ ਬਹੁਤ ਕੁਝ ਮਿਲ ਸਕਦਾ ਹੈ, ਹੋਰ ਕਿਤੋਂ ਨਹੀਂ :—

"ਸਭ ਸੁਖ ਦਾਤਾ ਰਾਮ ਹੈ, ਦੂਸਰਿ ਨਾਹਿ ਕੋਇ।"

ਓਹ ਦਾਤਾਂ ਵੰਡਦਾ ਵੰਡਦਾ ਥਕਦਾ ਨਹੀਂ। ਉਸ ਨੂੰ ਸੁਖ ਦੁਖ ਛੂੰਹਦੇ ਨਹੀਂ। ਉਹ ਸੰਸਾਰਕ ਵਿਕਾਰਾਂ ਤੋਂ ਉਤੇ ਹੈ। ਗੁਰੂ ਜੀ ਨਿਰਾਕਾਰ ਭਗਵਾਨ ਦੀ ਮੂਰਤੀ ਦਾ ਚਿਤ੍ਰ ਇਸ ਤਰ੍ਹਾਂ ਬਣਾਉਂਦੇ ਹਨ :—

ਸੁਖ ਦੁਖ ਜਿਹ ਪਰਸੈ ਨਹੀਂ ਲੋਭ ਮੋਹ ਅਭਿਮਾਨ।
ਕਹੁ ਨਾਨਕ ਸੁਨ ਰੇ ਮਨਾ ਸੋ ਮੂਰਤਿ ਭਗਵਾਨ।

ਤੇ ਫੇਰ !

ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ।
ਹਰਖ ਸੋਗ ਜਾਕੈ ਨਹੀ ਬੈਰੀ ਮੀਤ ਸਮਾਨ।

ਤੇ ਦੁਖਾਂ ਸੁਖਾਂ ਤੋਂ ਉਚੀ ਉਠ ਗਈ ਹਸਤੀ ਜਿਸ ਨੂੰ ਵੈਰੀ ਵੀ ਮਿਤ੍ਰ ਜਾਪਦੇ ਹਨ, ਭੈ ਦਾ ਨਾਸ਼ ਕਰ ਰਹੀ ਹੈ। ਕਿਸੇ ਕੋਲੋਂ ਡਰਦੀ ਨਹੀਂ ਤੇ ਨਾਂ ਹੀ ਕਿਸੇ ਨੂੰ ਡਰਾਉਂਦੀ ਹੈ—

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ।

ਤੇ ਪ੍ਰਭੂ ਦਾ ਨਾਮ ਹੀ ਹੈ ਜਿਹੜਾ ਮਨੁੱਖ ਨੂੰ ਇਸ ਕਲਿਜੁਗ ਵਿਚ ਬਚਾ ਸਕਦਾ ਹੈ—

ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮ।

ਇਸੇ ਪ੍ਰਭੂ ਨੂੰ ਮਿਲਣ ਲਈ ਫ਼ਰੀਦ ਜੀ ਵਸਦੇ ਮੀਂਹਾਂ ਦੀ, ਗਲੀਆਂ ਦੇ ਚਿਕੜ ਦੀ ਪਰਵਾਹ ਨਹੀਂ ਕਰਦੇ, ਕਿਉਂ ਕਿ ਇਕ-ਸੁਰ ਹੋਈ ਆਤਮਾਂ ਆਲੇ-ਦੁਆਲੇ ਦੀਆਂ ਰੁਕਾਵਟਾਂ ਬਾਰੇ ਸੋਚਦੀ ਵੀ ਨਹੀਂ। ਉਨ੍ਹਾਂ ਦਾ ਇਹ ਸ਼ਲੋਕ ਇਸ ਗੱਲ ਦੀ ਸਾਖੀ ਭਰਦਾ ਹੈ :

ਫਰੀਦਾ ਗਲੀਏ ਚਿਕੜੁ, ਦੂਰਿ ਘਰੁ ਨਾਲਿ ਪਿਆਰੇ ਨੇਹੁ।
ਚਲਾ ਤਾਂ ਭਿਜੈ ਕੰਬਲੀ, ਰਹਾਂ ਤ ਤੁਟੈ ਨੇਹੁ।

ਕਪੜਿਆਂ ਦੇ ਭਿੱਜਣ ਦੇ ਖਿਆਲ ਮਨ ਵਿਚ ਆਉਂਦਿਆਂ ਹੀ ਨਿਕਲ ਜਾਂਦੇ ਹਨ, ਕਿਉਂਕਿ ਪਿਆਰ ਵਧੇਰੇ ਤਾਕਤਵਰ ਤੇ ਸ਼ਕਤੀ-ਸ਼ਾਲੀ ਹੈ।

ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ।
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀਂ ਨੇਹੁ।

ਕਿਉਂਕਿ ਪ੍ਰੀਤਮ ਤੋਂ ਵਿਛੜੇ ਦਾ ਸਿੱਟਾ ਤਾਂ ਝੋਰਾ ਹੀ ਹੈ ਨਿੱਤ ਦਾ, ਜਿਸ ਦਾ ਦਾਰੂ ਕੋਈ ਨਹੀਂ। ਜਿਵੇਂ ਸੜੀ ਹੋਈ ਖੇਤੀ ਪਾਣੀ ਵਿਚ ਡੋਬਣ ਨਾਲ ਹਰੀ ਨਹੀਂ ਹੋ ਸਕਦੀ ਇਸੇ ਤਰ੍ਹਾਂ ਰੱਬ ਦੀ ਡੋਹਾਗਣਿ ਦਾ ਵੀ ਦੁਖ ਨਹੀਂ ਉਤਰਦਾ। ਅਜਿਹੀ ਨਿਰਾਸ਼ਾ-ਭਰੀ ਅਵਸਥਾ ਵਿਚ ਪ੍ਰੇਮੀ ਆਪਣੇ ਪ੍ਰਿਯ ਦੇ ਦੀਦਾਰ ਲਈ ਤਰਲੇ ਲੈਂਦਾ ਹੈ, ਅਰਜੋਈਆਂ ਕਰਦਾ ਹੈ,

ਮੁਸ਼ਕਲਾਂ ਵੀ ਸਹਾਰ ਸਕਦਾ ਹੈ ਕਿਉਂਕਿ ਵਿਛੋੜੇ ਦਾ ਦੁੱਖ, ਮਿਲਾਪ ਦੀ ਤਾਂਘ ਵਿਚ ਤੀਬਰਤਾ ਲੈ ਆਉਂਦਾ ਹੈ :—

ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ।
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ।

ਪ੍ਰਭੂ ਪ੍ਰੀਤਮ ਨੂੰ ਮਿਲੇ ਬਗੈਰ ਰਿਹਾ ਵੀ ਨਹੀਂ ਜਾ ਸਕਦਾ—

ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ।
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ।

ਜਿਸ ਪਾਸੋਂ ਇਕ ਰਾਤ ਦਾ ਵਿਛੋੜਾ ਨਹੀਂ ਝਲਿਆ ਜਾ ਸਕਦਾ, ਉਹ ਹੈਰਾਨ ਹੈ ਕਿ ਡੋਹਾਗਣਾਂ ਕਿਵੇਂ ਵਿਛੋੜੇ ਵਿਚ ਰਾਤਾਂ ਗੁਜ਼ਾਰੀ ਜਾ ਰਹੀਆਂ ਹਨ--ਪਰ ਸੁਹਾਗਣਾਂ ਦੇ ਸਰੀਰ ਵਿਚ ਵਿਕਾਰ-ਉਪਜਾਊ ਰੱਤ ਬਿਲਕੁਲ ਨਹੀਂ ਹੁੰਦੀ, ਉਨ੍ਹਾਂ ਦੀ ਰੱਤ ਪ੍ਰਭੂ-ਪ੍ਰੇਮ ਤੋਂ ਕੁਰਬਾਨ ਹੋ ਕੇ, ਉਨ੍ਹਾਂ ਦੇ ਜੀਵਨ ਨੂੰ ਮਜੀਠੇ ਰੰਗ ਵਿਚ ਰੰਗ ਦੇਂਦੀ ਹੈ :

ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ
ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ

ਪ੍ਰਭੂ ਪ੍ਰੀਤ ਤੋਂ ਬਿਨਾਂ, ਮਨੁੱਖੀ ਜੋਬਨ ਤੇ ਜਵਾਨੀ ਵੀ ਵਿਅਰਥ ਹੈ। ਕਿੰਨੇ ਹੀ ਜੋਬਨ ਹਨ ਜੋ ਪ੍ਰੀਤ ਬਿਨਾਂ ਅਜਾਈਂ ਗਏ—

ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ।
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ, ਸੁਕਿ ਗਏ ਕੁਮਲਾਇ।

ਇਸ ਲਈ ਜੋਬਨ ਭਾਵੇਂ ਢਲਾ ਜਾਵੇ ਕਿਉਂਕਿ ਉਹ ਨਾਸਵੰਤ ਹੈ, ਪਰ ਸੁਹਾਗਣ ਦੀ ਆਪਣੇ ਪ੍ਰੀਤਮ ਨਾਲ ਪ੍ਰੀਤ ਕਦੀ ਨਾ ਮੁੱਕੇ। ਇਹ ਫਰੀਦ ਜੀ ਦੀ ਬੇਨਤੀ ਹੈ—ਉਸ ਪ੍ਰੀਤਮ ਲਈ ਕਈ ਜੋਬਨ ਵੀ ਕਿਉਂ ਨ ਵਾਰੇ ਜਾਨ, ਜੋ ਸਭ ਕੁਝ ਦੇ ਰਿਹੈ। ਗੁਰੂ ਤੇਗ ਬਹਾਦਰ ਜੀ ਦਾ ਵੀ ਇਹੋ ਹੀ ਵਿਚਾਰ ਹੈ ਤੇ ਉਹ ਮਨੁੱਖੀ ਆਤਮਾ ਨੂੰ ਚਿਤਾਵਨੀ ਕਰਾ ਰਹੇ ਹਨ :—

ਤਨੁ ਧਨੁ ਜਿਹ ਤੋ ਕਉ ਦੀਓ ਤਾਂ ਸਿਉ ਨੇਹੁ ਨ ਕੀਨ।

— — — —

ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ।
ਕਹੁ ਨਾਨਕ ਸੁਨ ਰੇ ਮਨਾ ਦੁਰਲਭ ਮਾਨੁਖ ਦੇਹ।

ਮਨੁਖਾ ਜਨਮ ਬਹੁਤ ਉਤਮ ਜਨਮ ਹੈ। ਇਹ ਮੁੜ ਮੁੜ ਹੱਥ ਨਹੀਂ ਆਉਂਦਾ। ਮਨੁੱਖ ਮਾਇਆ ਦੇ ਜਾਲ ਵਿਚ ਫਸਿਆ ਹੋਇਆ ਆਪਣੇ ਅਸਲੀ ਮਾਰਗ ਤੋਂ ਬੇ-ਖਬਰ ਹੈ। ਤੇ ਇਸ ਬੇਖਬਰੀ ਦੀ ਅਵਸਥਾ ਵਿਚ ਉਹ ਜਮ ਦੀ ਫਾਹੀ ਵਿਚ ਫਸੇਗਾ :—

ਪ੍ਰਾਨੀ ਕਛੂ ਨ ਚੇਤਈ ਮਦਿ ਮਾਇਆ ਕੈ ਅੰਧ।
ਕਹੁ ਨਾਨਕ ਬਿਨ ਹਰਿ ਭਜਨ ਪਰਤ ਤਾਹਿ ਜਮ ਫੰਧ।

ਤੇ ਫੇਰ ;

ਮਨ ਮਾਇਆ ਮੈ ਫੰਧਿ ਰਹਿਓ ਬਿਸਰਿਓ ਗੋਬਿੰਦ ਨਾਮ।
ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ।

ਪਰ ਜਿਸ ਦੇ ਸਿਮਰਨ ਨਾਲ ਇਜ਼ਤ ਤੇ ਮਾਣ ਮਿਲਦਾ ਹੈ, ਉਸ ਦਾ ਸਿਮਰਨ ਵੀ ਕਿਉਂ ਨਾ ਕੀਤਾ ਜਾਵੇ :—

ਜਿਹ ਸਿਮਰਤ ਗਤਿ ਪਾਈਐ ਤਿਹਿ ਭਜੁ ਰੇ ਤੈ ਮੀਤ।
ਕਹੁ ਨਾਨਕ ਸੁਨ ਰੇ ਮਨਾ ਅਉਧ ਘਟਤ ਹੈ ਨੀਤ।

ਇਹ ਕੋਠੇ, ਮੰਡਪ, ਮਾੜੀਆਂ, ਸਭ ਮਨੁਖੀ ਗੱਲਾਂ ਤੇ ਜਾਇਦਾਦਾਂ ਵਿਅਰਥ ਹਨ। ਇਹ ਮਨੁੱਖ ਨੂੰ ਅੰਤ ਵੇਲੇ ਸਹਾਈ ਨਹੀਂ ਹੁੰਦੀਆਂ, ਜਾਇਦਾਦਾਂ ਦੀ ਤਰ੍ਹਾਂ ਮਨੁੱਖੀ ਕੰਮ ਕਾਜ ਵੀ ਵਿਅਰਥ ਹਨ, ਜੇਕਰ ਇਹ ਪ੍ਰਭੂ-ਸਿਮਰਨ ਤੋਂ ਦੂਰ ਖੜਦੇ ਹਨ :—

ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ।
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ।

ਯਾਦ ਰਖਣ ਵਾਲੀ ਤਾਂ ਗੱਲ ਹੈ ਕਿ ਹਰ ਘੜੀ ਆਯੂ ਘਟਦੀ ਜਾ ਰਹੀ ਹੈ। ਇਸ ਸਰੀਰ ਨੂੰ ਬਣਦਿਆਂ ਤਾਂ ਕਿੰਨਾ ਸਮਾਂ ਲਗ ਜਾਂਦਾ ਹੈ। ਪਰ ਮੁਕਦਿਆਂ ਇਕ ਪੱਲ ਵੀ ਨਹੀਂ ਲਗਦਾ। ਇਸ ਸੰਸਾਰ ਵਿਚ ਕੋਈ ਸਦਾ ਲਈ ਨਹੀਂ ਰਿਹਾ। ਜਿਥੇ ਅਸੀਂ ਬੈਠੇ ਹਾਂ, ਕਿੰਨੇ ਬਹਿ ਕੇ ਚਲੇ ਗਏ ਹਨ। ਪੰਛੀਆਂ ਦੀਆਂ ਡਾਰਾਂ ਦੀਆਂ ਡਾਰਾਂ ਵੀ ਉਡ ਜਾਣਗੀਆਂ, ਸਰੋਵਰ ਸੁੱਕ ਜਾਣਗੇ ਤੇ ਇਕੱਲੇ ਕੰਵਲ ਦੇ ਫੁੱਲ ਉਦਾਸ ਖੜੇ ਰਹਿ ਜਾਣਗੇ। ਇਸੇ ਗੱਲ ਨੂੰ ਫਰੀਦ ਜੀ ਆਪਣੇ ਇਸ ਸ਼ਲੋਕ ਵਿਚ ਵਧੇਰੇ ਸਪੱਸ਼ਟ ਕਰਦੇ ਹਨ—

ਚਲਿ ਚਲਿ ਗਈਆ ਪੰਖੀਆ ਜਿਨੀ ਵਸਾਏ ਤਲ।
ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ।

ਜਿਥੇ ਪੰਖੀ ਛਿਨ-ਭੰਗਰੀ ਹਨ ਉਥੇ ਸਰੋਵਰ ਵੀ ਨਾਸ਼ਮਾਨ ਹੈ। ਕੋਈ ਪਹਿਲਾਂ ਤੇ ਕੋਈ ਪਿਛੋਂ

ਸਭ ਵਸਤੂਆਂ ਹੀ ਚਲਣਹਾਰ ਹਨ।

ਗੁਰੂ ਤੇਗ ਬਹਾਦਰ ਨੇ ਵੀ ਸੰਸਾਰ ਨੂੰ ਮਿਥਿਆ ਕਿਹਾ ਹੈ।

ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ।
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ।

ਤੇ ਇਸੇ ਵਿਚਾਰ ਨੂੰ ਆਪਣੇ ਚਾਲੀਵੇਂ ਸ਼ਲੋਕ ਵਿਚ ਹੋਰ ਵੀ ਵਧੇਰੇ ਸਪੱਸ਼ਟ ਕਰ ਦਿੱਤਾ ਹੈ:

ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉਂ ਜਾਨ।
ਇਨ ਮੈ ਕਛੁ ਤੇਰੋ ਨਹੀਂ ਨਾਨਕ ਕਹਿਓ ਬਖਾਨ।
ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤਿ।
ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ।

ਬੜੇ ਜ਼ੋਰਦਾਰ ਸ਼ਬਦਾਂ ਵਿਚ ਮਨੁੱਖ ਨੂੰ ਸਮਝਾਇਆ ਹੈ ਕਿ :—

"ਜਗ ਰਚਨਾ ਸਭ ਝੂਠੁ ਹੈ ਜਾਨਿ ਲੇਹੁ ਰੇ ਮੀਤ।
ਕਹਿ ਨਾਨਕ ਥਿਰ ਨਾ ਰਹੈ ਜਿਉ ਬਾਲੂ ਕੀ ਭੀਤ।
ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰ।
ਕਹੁ ਨਾਨਕ ਥਿਰੁ ਕਛੁ ਨਹੀਂ ਸੁਪਨੇ ਜਿਉਂ ਸੰਸਾਰਿ।

ਜੋ ਕੁਝ ਵੀ ਇਸ ਸੰਸਾਰ ਵਿਚ ਪੈਦਾ ਹੋਇਆ ਹੈ ਉਸ ਨੇ ਬਿਨਸ ਜਾਣਾ ਹੈ ਸਿਰਫ ਹਰੀ ਦਾ ਜਾਪ ਹੀ ਜਨਮਾਂ ਜਨਮਾਂਤਰਾਂ ਦੇ ਚੱਕਰਾਂ ਤੇ ਜਮ ਦੀ ਫਾਹੀ ਤੋਂ ਬਚਾ ਸਕਦਾ ਹੈ :—

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੇ ਕਾਲ।
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ।

ਫ਼ਰੀਦ ਜੀ ਵੀ ਆਯੂ ਦੇ ਹਰ ਘੜੀ ਨਾਸ ਹੋਣ ਦਾ ਗਿਲ੍ਹਾ ਕਰਦੇ ਹਨ—

ਕੰਧੀ ਉਤੇ ਰੁਖੜਾ ਕਿਚਰਕੁ ਬੰਨੈ ਧੀਰ।
ਫ਼ਰੀਦ ਕਚੈ ਭਾਂਡੈ ਰਖੀਐ ਕਿਚਰ ਤਾਈ ਨੀਰੁ।

ਮਨੁੱਖੀ ਜੀਵਨ ਦਰਿਆ ਦੇ ਕੰਢੇ ਉਗੇ ਰੁਖ ਦੀ ਤਰ੍ਹਾਂ ਹੈ, ਜਿਸ ਦਾ ਕੁਝ ਭਰੋਸਾ ਨਹੀਂ, ਜਾਂ ਕੱਚੇ ਘੜੇ ਦੀ ਨਿਆਈ ਹੈ, ਜੋ ਕਿਸੇ ਵੇਲੇ ਫੁਟ ਸਕਦਾ ਹੈ। ਕਬੀਰ ਸਾਹਿਬ ਨੇ ਵੀ ਇਸੇ ਵਿਚਾਰ ਨੂੰ ਇੰਞ ਪ੍ਰਗਟਾਇਆ ਹੈ—

ਕਾਚੇ ਕਰਵੇ ਰਹੈ ਨਾ ਪਾਨੀ।
ਹੰਸ ਚਲਿਆ ਕਾਇਆ ਕੁਮਲਾਨੀ।

ਜੇ ਇਹ ਸਰੀਰ ਨਾਸ਼ਮਾਨ ਹੈ ਤਾਂ ਫੇਰ ਵਧ ਤੋਂ ਵਧ ਸਮਾਂ ਪ੍ਰਭੂ-ਸਿਮਰਨ ਵਲ ਕਿਉਂ ਨਾ ਲਾਇਆ ਜਾਵੇ। ਫ਼ਰੀਦ ਜੀ ਤੇ ਗੁਰੂ ਤੇਗ਼ ਬਹਾਦਰ ਜੀ ਮੁੜ ਮੁੜ ਯਾਦ ਕਰਵਾਉਂਦੇ ਹਨ ਕਿ ਭਗਤੀ ਕੇਵਲ ਜੁਆਨੀ ਦੀ ਅਵਸਥਾ ਵਿਚ ਹੋ ਸਕਦੀ ਹੈ, ਨਹੀਂ ਤਾਂ ਪਛਤਾਵਾ ਹੁੰਦਾ ਹੈ—

ਸਿਰ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ।
ਕਹੁ ਨਾਨਕ ਇਹ ਬਿਧਿ ਪਈ ਤਊ ਨ ਹਰਿ ਰਸ ਲੀਨ।

ਤੇ ਫ਼ਰੀਦ ਜੀ ਅਨੁਸਾਰ—

ਫਰੀਦਾ ਠੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ।
ਧਨ ਕੂਕੇਂਦੀ ਗੋਰ ਮੇ ਤੈ ਸਹ ਨਾ ਮਿਲੀਆਸੁ।
ਫਰੀਦਾ ਸਿਰ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ।
ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ।

ਤੇ ਫੇਰ—

ਫਰੀਦਾ ਇੰਨੀ ਨਿਕੀ ਜੰਘੀਐ ਥਲ ਡੂਗਰ ਭਵਿਓਮਿ।
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ।

ਦੋਹਾਂ ਕਵੀਆਂ ਨੇ ਜੁਆਨੀ ਵੇਲੇ ਭਗਤੀ ਕਰਨ ਤੇ ਜ਼ੋਰ ਦਿਤਾ ਹੈ ਕਿਉਂਕਿ ਇਹ ਸੰਸਾਰ ਮਿਥਿਆ ਹੈ। ਇਥੇ ਕੋਈ ਕਿਸੇ ਦੀ ਕਦਰ ਕਰਨ ਵਾਲਾ ਨਹੀਂ ਹੈ। ਕੋਈ ਕਿਸੇ ਦਾ ਮਿੱਤਰ ਨਹੀਂ, ਕੋਈ ਕਿਸੇ ਦੇ ਦੁਖਾਂ ਸੁਖਾਂ ਦਾ ਭਾਈਵਾਲ ਨਹੀਂ, ਕੋਈ ਕਿਸੇ ਦਾ ਹਮਦਰਦ ਨਹੀਂ, ਕੋਈ ਕਿਸੇ ਦਾ ਸੰਗੀ ਨਹੀਂ, ਕੋਈ ਕਿਸੇ ਦਾ ਸਾਥੀ ਨਹੀਂ। ਮਨੁੱਖ ਬਹੁਤ ਕੁਝ ਸੋਚਦਾ ਹੈ ਪਰ ਹੁੰਦਾ ਉਹੋ ਕੁਝ ਹੈ ਜੋ ਪ੍ਰਮਾਤਮਾ ਨੂੰ ਮਨਜ਼ੂਰ ਹੁੰਦਾ ਹੈ। ਪ੍ਰਮਾਤਮਾ ਦੀ ਰਜ਼ਾ ਅੱਗੇ ਮਨੁੱਖ ਨੂੰ ਸਿਰ ਝੁਕਾਣਾ ਪੈਂਦਾ ਹੈ।

ਭਾਵੇਂ ਦੋਹਾਂ ਭਗਤ ਕਵੀਆਂ ਨੇ ਆਪਣੇ ਵਿਚਾਰਾਂ ਨੂੰ ਪ੍ਰਗਟਾਉਣ ਲਈ ਸਲੋਕਾਂ ਨੂੰ ਹੀ ਆਪਣਾ ਮਾਧਿਅਮ ਚੁਣਿਆ ਹੈ, ਪਰ ਸ਼ਬਦਾਂ ਦੀ ਚੋਣ, ਬੋਲੀ ਦਾ ਰੰਗ ਥੋੜ੍ਹਾ ਭਿੰਨ ਹੈ।

ਫ਼ਰੀਦ ਮੁਸਲਮਾਨ ਸੂਫੀ ਫ਼ਕੀਰ ਹੋਣ ਦੇ ਨਾਤੇ ਮੁਸਲਮਾਨੀ ਸ਼ਰ੍ਹਾ ਦੇ ਸ਼ਬਦਾਂ ਤੇ ਵਿਚਾਰਾਂ ਦੀ ਵਰਤੋਂ ਕਰਦਾ ਹੈ। ਉਹ ਵਾਲਹੁ ਨਿਕੀ ਪੁਰਸਲਾਤ ਦਾ ਜ਼ਿਕਰ ਕਰਦਾ ਹੈ ਜੋ ਕੰਨਾਂ ਨਾਲ ਸੁਣੀ ਨਹੀਂ ਜਾ ਸਕਦੀ ਤੇ ਨਾ ਹੀ ਅੱਖਾਂ ਨਾਲ ਵੇਖੀ ਜਾ ਸਕਦੀ ਹੈ ਪਰ ਇਸ ਰਸਤੇ ਤੋਂ ਮਨੁੱਖ ਨੂੰ ਮਰਨ ਤੋਂ ਪਿਛੋਂ ਲੰਘਣਾ ਪੈਂਦਾ ਹੈ। ਉਹ ਮਿੱਟੀ ਦੀ ਨਿੰਦਿਆ ਦੇ ਵਿਰੁਧ ਅਵਾਜ਼ ਚੁਕਦਾ ਹੋਇਆ ਉਸ ਦੀ ਮਹਾਨਤਾ ਦਸਦਾ ਹੈ। ਮੁਸਲਮਾਨੀ

ਸ਼ਰ੍ਹਾ ਅਨੁਸਾਰ ਮੁਰਦੇ ਨੂੰ ਦਬਾਇਆ ਜਾਂਦਾ ਹੈ ਤੇ ਮਿੱਟੀ ਸਿਰ ਦੇ ਉਪਰ ਪਾਈ ਜਾਂਦੀ ਹੈ। ਫਰੀਦ ਮੋਂਢੇ ਤੇ ਧਰੇ ਮੁਸੱਲੇ ਦਾ ਜ਼ਿਕਰ ਇਵੇਂ ਕਰਦਾ ਹੈ—

ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ।
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ।

ਅਜ਼ਰਾਈਲ ਫਰਿਸ਼ਤਾ, ਉਜ਼ੂ, ਨਿਵਾਜ ਆਦਿ ਸ਼ਬਦਾਂ ਦੀ ਵਰਤੋਂ ਵੀ ਮੁਤਾਬਕ ਹੀ ਹੈ। ਇਸ ਦੇ ਉਲਟ ਗੁਰੂ ਤੇਗ ਬਹਾਦਰ ਜੀ ਜਮ ਦੀ ਫਾਹੀ, ਜਨਮਾਂ ਜਨ-ਮਾਤਰਾਂ ਦੇ ਗੇੜਾਂ ਦਾ ਜ਼ਿਕਰ ਕਰਦੇ ਹਨ।

ਫਰੀਦ ਜੀ ਨੇ ਆਪਣੇ ਵਿਚਾਰਾਂ ਨੂੰ ਪ੍ਰਗਟਾਉਣ ਲਈ ਜੀਵਨ ਚੋਂ ਮਿਸਾਲਾਂ ਲਈਆਂ ਹਨ। ਇੰਞ ਮਹਿਸੂਸ ਹੋਣ ਲਗ ਪੈਂਦਾ ਹੈ ਜਿਵੇਂ ਉਹ ਲੋਕਾਂ ਨੂੰ ਜੀਉਣ ਜਾਚ ਸਿਖਾਉਣ ਵਾਸਤੇ ਹੀ ਦੁਨੀਆ ਵਿਚ ਆਏ ਸਨ—

ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ।
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ।

ਉਨ੍ਹਾਂ ਦਾ ਜੀਵਨ ਧ੍ਰਿਗ ਹੈ ਜੋ ਦੂਜੇ ਤੇ ਆਸ ਲਾਈ ਬੈਠੇ ਹਨ ਜਿਹੜੇ ਤੁਹਾਨੂੰ ਤਕਲੀਫ ਦਿੰਦੇ ਹਨ ਉਨ੍ਹਾਂ ਤੋਂ ਬਦਲਾ ਨਾ ਲਓ ਸਗੋਂ ਉਨ੍ਹਾਂ ਦੇ ਕੋਲ ਜਾ ਕੇ ਉਨ੍ਹਾਂ ਦੀ ਇਜ਼ਤ ਕਰੋ। ਗੁੱਸਾ ਨਾ ਕਰੋ ਗੁੱਸੇ ਨਾਲ ਰੋਗ ਆ ਚੰਮੜਦੇ ਹਨ। ਆਪਣੇ ਆਪ ਨੂੰ ਸਵਾਰਣ ਨਾਲ ਪ੍ਰਮਾਤਮਾਂ ਮਿਲ ਪੈਂਦਾ ਹੈ। ਜੰਗਲਾਂ ਵਿਚ ਘੁੰਮਣ ਦਾ ਕੋਈ ਲਾਭ ਨਹੀਂ। ਪ੍ਰਮਾਤਮਾਂ ਹਿਰਦੇ ਵਿਚ ਹੈ, ਕੇਵਲ ਆਪਣੇ ਅੰਦਰ ਝਾਤੀ ਮਾਰ ਕੇ ਵੇਖਣ ਦੀ ਅਵੱਸ਼ਕਤਾ ਹੈ। ਇੰਞ ਲਗਦਾ ਹੈ ਜਿਵੇਂ ਫਰੀਦ ਜੀ ਨੇ ਇਹ ਸਭ ਕੁਝ ਨਿਜੀ ਅਨੁਭਵ ਦੇ ਅਧਾਰ ਤੇ ਲਿਖਿਆ ਹੈ। ਉਹ ਹਰ ਗਲ ਦੱਸਣ ਲਈ ਆਪਣੇ ਆਪ ਨੂੰ ਨਸੀਹਤ ਦਿੰਦੇ ਹਨ। ਉਹ ਜਾਣਦੇ ਹਨ ਕਿ ਆਪਣੇ ਆਪ ਨੂੰ ਸੰਬੋਧਨ ਕਰ ਕੇ ਕੀਤੀਆਂ ਹੋਈਆਂ ਗੱਲਾਂ ਵਧੇਰੇ ਪ੍ਰਭਾਵਸ਼ਾਲੀ ਹੁੰਦੀਆਂ ਹਨ।

ਫਰੀਦ ਜੀ ਨੇ ਆਪਣੀ ਕਵਿਤਾ ਵਿਚ ਰੋਜ਼ਾਨਾ ਜੀਵਨ ਵਿਚ ਕੰਮ ਆਉਣ ਵਾਲੀਆਂ ਚੀਜ਼ਾਂ ਦੇ ਅਲੰਕਾਰ ਵਰਤੇ ਹਨ। ਘੜਿਆਲ, ਲੁਹਾਰ, ਕਪਾਹ, ਤਿਲ, ਘਾਹ, ਕਾਗ਼ਜ਼, ਕੋਇਲਾ ਕਮਾਦ ਆਦਿ ਦਾ ਜ਼ਿਕਰ ਕੀਤਾ ਹੈ। ਉਨ੍ਹਾਂ ਦੇ ਅਲੰਕਾਰ ਜਿਥੇ ਕਵਿਤਾ ਨੂੰ ਸੁੰਦਰਤਾ ਬਖਸ਼ਦੇ ਹਨ ਉਥੇ ਇਹ ਭਾਵ-ਪੂਰਤ ਭੀ ਹੁੰਦੇ ਹਨ। ਇਸ ਤੋਂ ਛੁਟ ਇਨ੍ਹਾਂ ਦੀ ਚਿਤ੍ਰਾਤਮਕ ਕੀਮਤ ਵੀ ਹੁੰਦੀ ਹੈ। ਫਰੀਦ ਜੀ ਨੇ ਆਪਣੀ ਕਵਿਤਾ ਦੀ ਹਰ ਸਤਰ ਵਿਚ ਕੋਈ ਨਾ ਕੋਈ ਤਸਵੀਰ ਜ਼ਰੂਰ ਖਿੱਚੀ ਹੈ।

ਚਲਿ ਚਲਿ ਗਈਆਂ ਪੰਖੀਆਂ, ਜਿਨੀ ਵਸਾਏ ਤਲ ।

ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ।

ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ।

— — —

...ਲੰਮੀ ਲੰਮੀ ਨਦੀ ਵਹੈ ।

— — —

ਫਰੀਦਾ ਤਨੁ ਸੁਕਾ ਪਿੰਜਰ ਥੀਆ ।

.. ... ...

ਫਰੀਦਾ ਇਨੀ ਨਿਕੀ ਜੰਘੀਐ,...........

ਕੰਧੀ ਉਤੇ ਰੁਖੜਾ........

ਗੁਰੂ ਤੇਗ਼ ਬਹਾਦਰ ਸਾਹਿਬ ਨੇ ਅਲੰਕਾਰਾਂ ਦੀ ਬਹੁਤ ਘਟ ਵਰਤੋਂ ਕੀਤੀ ਹੈ । ਅਲੰਕਾਰ ਨਾ ਵਰਤਣ ਨਾਲ ਉਨ੍ਹਾਂ ਦੀ ਕਾਵਿ-ਕਲਾ ਵਿਚ ਕੋਈ ਘਾਟ ਨਹੀਂ ਮਹਿਸੂਸ ਹੁੰਦੀ । ਗੁਰੂ ਨਾਨਕ ਦੇ 'ਜਪੁਜੀ' ਵਿਚ ਵੀ ਤਾਂ ਅਲੰਕਾਰ ਲਗ ਪਗ ਬਿਲਕੁਲ ਅਲੋਪ ਹਨ ਪਰ ਫਿਰ ਵੀ ਉਹ ਇਕ ਮਹਾਨ ਕਲਾ-ਕਿਰਤ ਸਮਝੀ ਜਾਂਦੀ ਹੈ । ਜਿਸ ਕਵਿਤਾ ਵਿਚ ਵੀ ਬੋਧਿਕ ਤੱਤ ਕੁਝ ਵਧੇਰੇ ਹੋਵੇ, ਉਸ ਵਿਚ ਅਲੰਕਾਰਾਂ ਦੀ ਘਾਟ ਹੀ ਹੁੰਦੀ ਹੈ ।

ਫਰੀਦ ਨੇ ਨਾਵੀਂ ਪਾਤਸ਼ਾਹੀ ਦੇ ਸ਼ਲੋਕਾਂ ਵਿਚ ਨਿਰਾਸ਼ਾਵਾਦ ਦੀ ਝਲਕ ਵਧੇਰੇ ਦਿਸਦੀ ਹੈ । ਦੋਵੇਂ ਇਸ ਝੂਠੀ ਦੁਨੀਆ ਤੋਂ ਉਪਰਾਮ ਹਨ । ਫਰੀਦ ਜੀ ਕਿਤੇ ਕਿਤੇ ਸ਼ਿੰਗਾਰ ਰਸ ਵੀ ਲੈ ਆਉਂਦੇ ਹਨ । ਪਰ ਉਨ੍ਹਾਂ ਦਾ ਸ਼ਿੰਗਾਰ-ਰਸ ਕੇਵਲ ਪਾਠਕ ਨੂੰ ਹੁਲਾਰਾ ਹੀ ਨਹੀਂ ਦਿੰਦਾ ਸਗੋਂ ਜੀਵਨ-ਦਰਸ਼ਨ ਨੂੰ ਵਧੇਰੇ ਸਪੱਸ਼ਟ ਕਰਨ ਵਿਚ ਸਹਾਇਤਾ ਦਿੰਦਾ ਹੈ । ਫਰੀਦ ਜੀ ਨੇ ਮਨੁੱਖ ਲਈ ਪਤਨੀ ਤੇ ਪ੍ਰਮਾਤਮਾ ਲਈ ਪਤੀ ਦਾ ਰੂਪਕ ਵਰਤਿਆ ਹੈ । ਜਿਵੇਂ—

ਫਰੀਦਾ ਨੰਢੀ ਕੰਤੁ ਨ ਰਾਵਿਓ ।

ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ।

ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ।

ਪਿਰੁ ਵਾਤੜੀ ਨ ਪੁਛਈ ਧਨ ਸੁਹਾਗਣਿ ਨਾਉਂ ।

ਜਿਥੇ ਫਰੀਦ ਜੀ ਵਿਚ ਬਹੁ-ਰੰਗਤਾ ਹੈ ਤੇ ਉਹ ਇਕ ਸ਼ਲੋਕ ਵਿਚ ਹੀ ਕਈ ਕਈ ਚਿਤ੍ਰ ਪੇਸ਼ ਕਰਦੇ ਹਨ ਉਥੇ ਗੁਰੂ ਤੇਗ਼ਬਹਾਦਰ ਜੀ ਨਾ ਵਧੇਰੇ ਰੰਗ ਤੇ ਨ ਵਧੇਰੇ ਚਿਤ੍ਰ ਪੇਸ਼ ਕਰਦੇ ਹਨ । ਉਹ ਏਨੇ ਵਿਸਥਾਰ ਵਿਚ ਨਹੀਂ ਜਾਂਦੇ । ਉਨ੍ਹਾਂ ਮੁੜ ਮੁੜ ਕੇ, ਉਨ੍ਹਾਂ

ਹੀ ਅਟੱਲ ਸਚਿਆਈਆਂ ਨੂੰ ਸ਼ਬਦਾਂ ਦਾ ਰੂਪ ਦੇਣ ਦੀ ਕੋਸ਼ਿਸ਼ ਕੀਤੀ ਹੈ ।

ਫਰੀਦ ਜੀ ਦੇ ਸ਼ਲੋਕਾਂ ਵਿਚ ਸਚਿਆਨਕ ਰੰਗਲਾ ਹੈ, ਪੰਜਾਬੀਅਤ ਵਧੇਰੇ ਹੈ। ਉਨ੍ਹਾਂ ਦੀ ਬੋਲੀ ਵਿਚ ਲਹਿੰਦੀ ਤੇ ਫਾਰਸੀ ਦਾ ਪ੍ਰਭਾਵ ਹੈ ਜਿਸ ਦਾ ਮੁਹਾਵਰਾ ਹੁਣ ਤਕ ਨਹੀਂ ਬਦਲਿਆ। ਬੋਲੀ ਦੀ ਮਿਠਾਸ ਤੇ ਸ਼ਬਦਾਂ ਦੀ ਠੇਠਤਾ ਫਰੀਦ ਜੀ ਦੀ ਕਵਿਤਾ ਦੇ ਮੀਰੀ ਗੁਣ ਹਨ। ਉਨ੍ਹਾਂ ਦੇ ਬਿਆਨ ਵਿਚ ਕਹਿਰਾਂ ਦਾ ਸੰਕੋਚ ਹੈ। ਦੋ ਸਤਰਾਂ ਦੇ ਸ਼ਲੋਕ ਵਿਚ ਉਹ ਬੜੇ ਡੂੰਘੇ ਵਿਚਾਰ ਲੈ ਆਉਂਦੇ ਹਨ ਜਿਵੇਂ ਕੋਈ ਸਮੁੰਦਰ ਨੂੰ ਕੂਜ਼ੇ ਵਿਚ ਬੰਦ ਕਰ ਦੇਵੇ। ਫਰੀਦ ਜੀ ਨੇ ਆਤਮਕ ਭੇਦਾਂ ਨੂੰ ਠੋਸ ਚਿੰਨ੍ਹਾਂ ਰਾਹੀਂ ਖੋਲ੍ਹਿਆ ਹੈ ਤੇ ਸਹਿਜ ਸੁਭਾ ਹੀ ਜੀਵਨ ਦੀਆਂ ਡੂੰਘੀਆਂ ਰਮਜ਼ਾਂ ਸਪੱਸ਼ਟ ਕਰ ਦਿੱਤੀਆਂ ਹਨ ਉਨ੍ਹਾਂ ਦੇ ਕੁਝ ਚਿੰਨ੍ਹ ਵੇਖੋ :

ਹੰਸ-ਬਗਲਾ, ਤਨੂਰ-ਬਾਲਣ, ਹੰਸ-ਕੋਧਰਾ, ਦਰਿਆ-ਨਾਲਾ, ਕੱਚੇ ਭਾਂਡੇ ਵਿਚ ਪਾਣੀ, ਦੁਧ-ਡਬੜੀ, ਹਿੰਗ-ਕਸਤੂਰੀ ਆਦਿ।

ਗੁਰੂ ਤੇਗ਼ ਬਹਾਦਰ ਜੀ ਦੀ ਕਵਿਤਾ ਵਿਚ ਬਹੁਤ ਸਾਦਗੀ ਤੇ ਸਪੱਸ਼ਟਤਾ ਹੈ ਤੇ ਉਹ ਇਸ ਨੂੰ ਪੂਰੀ ਤਰ੍ਹਾਂ ਕਾਇਮ ਰਖਣਾ ਚਾਹੁੰਦੇ ਹਨ। ਸ਼ਾਇਦ ਉਨ੍ਹਾਂ ਦੇ ਖ਼ਿਆਲ ਵਿਚ ਚਿੰਨ੍ਹ ਇਸ ਸਾਦਗੀ ਤੇ ਸਰਲਤਾ ਨੂੰ ਭੰਗ ਕਰਦੇ ਹੋਣ। ਉਨ੍ਹਾਂ ਨੇ ਆਤਮਕ ਭੇਦਾਂ ਨੂੰ ਸੁਚੱਜੀ ਸ਼ਬਦ-ਚੋਣ ਨਾਲ ਤੇ ਨਿਤਾ-ਪ੍ਰਤੀ ਜੀਵਨ ਚੋਂ ਉਦਾਹਰਨਾਂ ਦੇ ਕੇ ਹੀ ਸਮਝਾਣ ਦਾ ਜਤਨ ਕੀਤਾ ਹੈ। ਕਿੰਨੇ ਸੁਭਾਵਕ ਢੰਗ ਨਾਲ ਉਹ ਕਹਿੰਦੇ ਹਨ—

ਬਾਲਿ ਜੁਆਨੀ ਅਰੁ ਬਿਰਧਿ ਫੁਨ ਤੀਨਿ ਅਵਸਥਾ ਜਾਨਿ ।<br>
ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ ।

ਫਰੀਦ ਜੀ ਦੀ ਬਾਣੀ ਵਿਚ ਰਸ ਦੀ ਏਕਤਾ ਹੈ ਕਿਉਂਕਿ ਉਨ੍ਹਾਂ ਨੇ ਸਾਰੇ ਜੀਵਨ ਨੂੰ ਹੀ ਕਵਿਤਾ ਵਿਚ ਉਲੀਕਿਆ ਹੈ। ਉਨ੍ਹਾਂ ਦੀ ਸ਼ਖ਼ਸੀਅਤ ਨੂੰ ਉਨ੍ਹਾਂ ਦੀ ਕਵਿਤਾ ਵਿਚੋਂ ਸਹਿਜੇ ਹੀ ਵੇਖਿਆ ਜਾ ਸਕਦਾ ਹੈ, ਉਨ੍ਹਾਂ ਦੀ ਵੁਜ਼ੂ, ਨਮਾਜ਼ ਦੀ ਹਦਾਇਤ, ਨਿਜ ਪਰਖੀਆਂ ਮਿਸਾਲਾਂ ਹਨ। ਪਾਟੀ ਗੋਦੜੀ ਤੇ ਕੰਬਲੀ, ਉਨ੍ਹਾਂ ਦਾ ਮੌਤ ਤੋਂ ਸਹਿਮ, ਉਨ੍ਹਾਂ ਦਾ ਕੰਬਦਾ ਚਿੱਟਾ ਬੁਢੇਪਾ, ਬਿਰਹਾ ਦੀ ਤਿੱਖੀ ਪੀੜ ਤੇ ਮਿਲਾਪ ਲਈ ਉਡੀਕ ਤੇ ਬੇਸਬਰੀ, ਇਹ ਸਭ ਕੁਝ ਉਨ੍ਹਾਂ ਦੀ ਕਵਿਤਾ ਵਿਚ ਇਕ ਖਾਸ ਨਿਖੇੜਵਾਂ ਰੰਗ ਭਰ ਦਿੰਦੇ ਹਨ।

ਇਕ ਹੋਰ ਸਾਂਝਾ ਤੱਤ, ਜੋ ਫਰੀਦ ਜੀ ਤੇ ਗੁਰੂ ਤੇਗ਼ ਬਹਾਦਰ ਜੀ ਦੇ ਸਲੋਕਾਂ ਵਿਚ ਲਭਦਾ ਹੈ, ਉਹ ਹੈ ਸੰਗੀਤ। ਸੰਗੀਤ ਨੇ ਹੀ ਦੋਹਾਂ ਦੀ ਕਵਿਤਾ ਨੂੰ ਹਰਮਨ ਪਿਆਰਾ ਬਣਾਇਆ ਹੈ। ਦੋਹਾਂ ਦੇ ਸਲੋਕਾਂ ਨੂੰ ਪੜ੍ਹਦਿਆਂ ਹੋਇਆਂ ਪਾਠਕ ਦਾ ਆਪ-ਮੁਹਾਰੇ ਗਾਉਣ ਤੇ ਜੀ ਕਰ ਆਉਂਦਾ ਹੈ। ਦੋਹਾਂ ਨੇ ਅਜਿਹੇ ਸ਼ਬਦ ਵਰਤੇ ਹਨ ਜਿਨ੍ਹਾਂ ਵਿਚੋਂ ਸੰਗੀਤ ਡੁਲ੍ਹ ਡੁਲ੍ਹ ਪੈਂਦਾ ਹੈ। ਦੋਹਾਂ ਦਾ ਇਕ ਇਕ ਸ਼ਲੋਕ ਵੇਖੋ—

ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤ ਨਾ ਜਾਇ (ਫ਼ਰੀਦ)

"ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰ

ਕਹੁ ਨਾਨਕ ਥਿਰ ਕਿਛੁ ਨਹੀਂ ਸੁਪਨੇ ਜਿਉ ਸੰਸਾਰ।" (ਮਹਲਾ ੯)

ਫ਼ਰੀਦ ਜੀ ਕੇਵਲ ਹੋਰਨਾਂ ਦੀ ਹੀ ਅਲੋਚਨਾ ਨਹੀਂ ਕਰਦੇ, ਸਵੈ-ਆਲੋਚਨਾ ਵੀ ਕਰਦੇ ਹਨ। ਵਧੇਰੇ ਕਰਕੇ ਆਪਣੇ ਆਪ ਨੂੰ ਹੀ ਭੈੜਾ ਕਹਿੰਦੇ ਹਨ ਤੇ ਉਨ੍ਹਾਂ ਦੀ ਇਹ ਆਦਤ ਸਿਖਰ ਤੇ ਪੁਜ ਗਈ ਜਾਪਦੀ ਹੈ ਜਦੋਂ ਉਹ ਆਪਣੇ ਆਪ ਨੂੰ 'ਕੁਤਿਆ' ਕਹਿਕੇ ਸੰਬੋਧਨ ਕਰਦੇ ਹਨ। ਇਹ ਫ਼ਰੀਦ ਜੀ ਹੀ ਕਰ ਸਕਦੇ ਹਨ। ਸ਼ਾਇਦ ਹੋਰ ਕਿਸੇ ਕਵੀ ਵਿਚ ਇਹ ਗੱਲ ਨਹੀਂ ਲੱਭਦੀ। ਫਿਰ ਬੜੇ ਸਖ਼ਤ ਸ਼ਬਦ ਵੀ ਵਰਤਣ ਤੋਂ ਨਹੀਂ ਝਿਜਕਦੇ। ਇਥੋਂ ਤਕ ਵੀ ਕਹਿ ਦਿੰਦੇ ਹਨ—

ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ।

ਗੁਰੂ ਤੇਗ ਬਹਾਦਰ ਜੀ ਦੀ ਕਵਿਤਾ ਵਿਚ ਸਿਖਿਆ ਜ਼ਰੂਰ ਹੈ, ਸੰਦੇਸ਼ ਵੀ ਹੈ ਪਰ ਕਰੜਾ ਨਹੀਂ। ਉਨ੍ਹਾਂ ਦਾ ਨਿਮਰਤਾ ਵਿਚ ਵਿਸ਼ਵਾਸ ਹੈ ਸੂਫ਼ੀ ਕਵਿਤਾ ਤੇ ਗੁਰਬਾਣੀ ਵਿਚ ਵਿਸ਼ੇਸ਼ ਅਸਰ ਹੀ ਇਹ ਹੈ ਜਿਥੇ ਸੂਫ਼ੀ ਕਵਿਤਾ ਵਿਚ ਤਪਸ਼ ਗਰਮੀ ਤੇ ਜੋਸ਼ ਹੈ ਉਥੇ ਗੁਰਬਾਣੀ ਵਿਚ ਠਰੰਮਾਂ, ਨਰਮੀ ਤੇ ਨਿਮਰਤਾ ਹੈ।

ਭਾਵੇਂ ਅਸੀਂ ਦੋਹਾਂ ਕਵੀਆਂ ਨੂੰ ਨਿਰਾਸ਼ਾਵਾਦੀ ਹੀ ਕਹਿ ਚੁਕੇ ਹਾਂ ਪਰ ਜੇ ਜ਼ਰਾ ਬਰੀਕੀ ਵਿਚ ਜਾਣ ਦਾ ਯਤਨ ਕਰੀਏ ਤਾਂ ਮਹਿਸੂਸ ਕਰਾਂਗੇ ਕਿ ਨਾਵੇਂ ਪਾਤਸ਼ਾਹ ਨਿਰਾਸ਼ਾ-ਵਾਦੀ ਹੁੰਦੇ ਹੋਏ ਵੀ ਨਿਰਾਸ਼ਾਵਾਦੀ ਨਹੀਂ। ਉਹ ਬੰਧਨਾਂ ਵਿਚ ਫਸੇ ਹੋਏ ਮਨੁੱਖ ਨੂੰ ਨਿਰਾਸਤਾ ਵਿਚੋਂ ਕਢ ਕੇ ਆਸ ਦੀ ਕਿਰਨ ਵੀ ਲਿਆਂਦੇ ਹਨ!

ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ।

ਤੇ ਇਸੇ ਤਰ੍ਹਾਂ ਫ਼ਰੀਦ ਜੀ ਦੇ ਕਈ ਸ਼ਲੋਕ ਵੀ ਅਜਿਹੇ ਹਨ ਜੋ ਢੇਰੀ ਢਾਣ ਲਈ ਨਹੀਂ ਉਕਸਾਂਦੇ ਸਗੋਂ ਆਸ ਬਨ੍ਹਾਂਦੇ ਹਨ—

ਫ਼ਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ।

ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ।

ਇਹ ਨਿਰਾਸ਼ਾਵਾਦ ਨਹੀਂ। ਇਸ ਤਰ੍ਹਾਂ ਮਹਿਸੂਸ ਕਰਨ ਨਾਲ ਸਗੋਂ ਦੁਖ ਘਟਦਾ ਹੈ।

ਇਸ ਸਾਰੀ ਚਰਚਾ ਤੋਂ ਅਸੀਂ ਇਸ ਸਿੱਟੇ ਤੇ ਪੁਜਦੇ ਹਾਂ ਕਿ ਫ਼ਰੀਦ ਜੀ ਤੇ ਗੁਰੂ ਤੇਗ ਬਹਾਦਰ ਜੀ ਦੇ ਸ਼ਲੋਕਾਂ ਵਿਚ ਬਹੁਤ ਕੁਝ ਰਲਦਾ ਹੈ। ਦੋਹਾਂ ਦੇ ਵਿਚਾਰਾਂ ਤੇ ਦੋਹਾਂ ਦੀ ਫ਼ਿਲਾਸਫ਼ੀ ਵਿਚ ਕੋਈ ਵਡਾ ਅੰਤਰ ਨਹੀਂ। ਪਰ ਦੋਹਾਂ ਦੀ ਸ਼ੈਲੀ ਵਿਚ ਚੋਖਾ ਫ਼ਰਕ ਹੈ। ਇਨ੍ਹਾਂ ਦੀ ਸ਼ਬਦਾਵਲੀ ਵਿਚ ਵੱਖਰਤਾ ਹੈ। ਇਨ੍ਹਾਂ ਦਾ ਰੰਗ ਅਡਰਾ ਅਡਰਾ ਹੈ। ਦੋਹਾਂ ਦੇ ਸ਼ਲੋਕਾਂ ਦੇ ਪੜ੍ਹਨ ਵਿਚ ਆਪਣਾ ਆਪਣਾ ਸੁਆਦ ਹੈ ਤੇ ਅਸੀਂ ਵੇਖਦੇ ਹਾਂ ਕਿ ਅਜੇ ਵੀ ਦੋਹਾਂ ਦੇ ਸ਼ਲੋਕਾਂ ਨੂੰ ਬੜੀ ਸ਼ਰਧਾ ਤੇ ਸਤਿਕਾਰ ਨਾਲ ਪੜ੍ਹਿਆ ਜਾਂਦਾ ਹੈ।

# ਫ਼ਰੀਦ-ਆਦਰਸ਼ ਤੇ ਪਰਾਪਤੀ ਮਾਰਗ

ਬਾਬਾ ਫ਼ਰੀਦ ਦਾ ਜੀਵਨ ਆਦਰਸ਼ ਅੱਲਾ ਬੇਲੀ ਦੀ ਮਿਠਾਸ ਵਿਚ ਗੜੂੰਦ ਹੋਣਾ ਸੀ। ਉਸ ਦੀ ਕਲਪਨਾ ਦੀ ਇਹ ਮਿਠਾਸ ਧਰਤੀ ਤੇ ਅਲੱਭ ਸੀ। ਪੱਕੀਆਂ ਖਜੂਰਾਂ ਤੇ ਮਾਖਿਉਂ ਦੀਆਂ ਵਗਦੀਆਂ ਨਦੀਆਂ ਉਸ ਦੇ ਬੁਲ੍ਹਾਂ ਨੂੰ ਅਜੇਹਾ ਸੁਆਦ ਦੇਣ ਤੋਂ ਅਸਮਰਥ ਸਨ। ਉਸ ਪਾਸ ਇਸ ਅਲੌਕਾਰੀ ਮਿਠਾਸ ਦੀ ਉਪਮਾ ਦੇਣ ਲਈ ਕੋਈ ਉਪਮੇਯ ਨਹੀਂ ਸੀ :

> ਫ਼ਰੀਦਾ ਸਕਰ ਖੰਡੁ ਨਿਵਾਤ ਗੁੜੁ, ਮਾਖਿਉ ਮਾਂਝਾ ਦੁੱਧੁ।
> ਸਭੇ ਵਸਤੂ ਮਿੱਠੀਆਂ, ਰੱਬ ਨ ਪੁਜਨਿ ਤੁਧੁ।

ਉਹ ਉਸ ਮਿਠੇ ਰੱਬ ਵਿਚ ਜਿਸ ਨੂੰ ਕਿਧਰੇ ਕਿਧਰੇ ਤੀਬਰ ਵਲਵਲੇ ਅਧੀਨ ਸ਼ਬਦਾਂਤਕ ਪਰਗਟਾ ਵਜੋਂ 'ਕੰਤ' ਕਹਿ ਕੇ ਯਾਦ ਕਰਦਾ ਹੈ ਅਭੇਦ ਹੋਣਾ ਲੋੜਦਾ ਸੀ। ਉਹ ਅਜੇਹੀ ਅਭੇਦਤਾ ਦਾ ਇੱਛਕ ਸੀ ਜਿਸ ਪਿਛੋਂ ਵਿਛੋੜੇ ਦੀ ਕੋਈ ਗੁੰਜਾਇਸ਼ ਨਾ ਰਹੇ।

ਉਸ ਦੀ ਲੋਚਾ ਜੀਵਨ ਘਾਲ ਨਾਲ ਅਤਿ ਸੂਖਮ ਹੋ ਗਈ ਸੀ। ਅੱਲਾ ਬੇਲੀ ਦੀ ਗਲਵੱਕੜੀ ਵਿਚ ਹੀ ਉਸ ਦੇ ਅੰਗ ਜਿਊਂਦੇ ਰਹਿ ਸਕਦੇ ਸਨ ਅਤੇ ਰੰਚਕ ਵਿਛੋੜੇ ਨਾਲ ਉਹ ਮੁੜ ਮੁੜ ਜਾਂਦੇ ਸਨ। ਉਸ ਦੀ ਆਦਰਸ਼ ਦੀ ਨੀਝ ਇਕ ਟੱਕ ਖੜੋ ਗਈ ਸੀ ਜਿਸ ਦੇ ਫਲ ਸਰੂਪ ਫ਼ਰੀਦ ਆਦਰਸ਼ ਰੂਪ ਹੋ ਗਿਆ ਸੀ ਅਤੇ ਉਸ ਦੀ ਜੀਵਨ ਸੱਧਰ ਸੁੰਗੜ ਕੇ ਕੇਵਲ ਇਕੋ ਇਕ ਰਹਿ ਗਈ ਸੀ—

> ਤੇਰੀ ਪਨਹ ਖ਼ੁਦਾਇ ਤੂ ਬਖ਼ਸ਼ੰਦਗੀ।
> ਸ਼ੇਖ ਫਰੀਦੇ ਖੈਰੁ ਦੀਜੈ ਬੰਦਗੀ।

ਬੰਦਗੀ ਵਿਚ ਮੇਲ ਤੇ ਭੁੱਲਣ ਵਿਚ ਵਿਛੋੜਾ ਹੈ। ਇਹ ਜੀਵਨ ਗੁਰ ਉਸ ਦੀ ਲਭਤ ਸੀ ਜਿਸ ਗੁਰ ਰਾਹੀਂ ਉਸ ਨੇ ਆਪਣੇ ਆਦਰਸ਼ ਦੇ ਨਾਲ ਅਭੇਦਤਾ ਪ੍ਰਾਪਤ ਕੀਤੀ। ਉਸ ਨੂੰ ਪਰਪੱਕ ਨਿਸ਼ਚਾ ਸੀ ਕਿ ਜਿਨ੍ਹਾਂ ਨੂੰ ਸਦੀਵੀ ਯਾਦ ਨਸੀਬ ਹੋ ਗਈ ਉਹ ਅੱਗੇ ਘਨੇਰਾ ਸੁਖ ਪਰਾਪਤ ਕਰਨਗੇ ਅਰਥਾਤ ਅੱਲਾ ਬੇਲੀ ਨਾਲ ਸਦ ਰਹਿਣਗੇ।

ਜੇ ਫ਼ਰੀਦ ਮਜ਼ਜ਼ੂਬ ਸੂਫ਼ੀ ਹੁੰਦਾ ਤਾਂ ਉਹ ਆਪਣੇ ਆਦਰਸ਼ ਦੀ ਪਰਾਪਤੀ ਮਗਰੋਂ ਚੁੱਪ ਗੜੁੱਪ ਹੋ ਜਾਂਦਾ ਜਿਵੇਂ ਸਿੱਪ ਸਵਾਂਤੀ ਬੂੰਦ ਪਾ ਕੇ ਅੱਡਿਆ ਮੂੰਹ ਬੰਦ ਕਰ ਲੈਂਦੀ ਹੈ ਜਾਂ ਜਿਵੇਂ ਗੁੰਗਾ ਗੁੜ ਲੈ ਕੇ ਦੂਜਿਆਂ ਨੂੰ ਸਵਾਦ ਦੱਸਣ ਦੀ ਬਜਾਏ ਆਪ ਹੀ ਜੀਭ ਰਸ ਵਿਚ ਲੀਨ ਹੋ ਜਾਂਦਾ ਹੈ। ਪਰ ਫ਼ਰੀਦ ਮਜ਼ਜ਼ੂਬ ਦਰਵੇਸ਼ ਨਹੀਂ ਸੀ, ਉਹ ਅਕਲ ਲਤੀਫ਼, ਪੜ੍ਹਿਆ ਗੁਣਿਆ, ਖਾਲਕ ਦੀਆਂ ਵਰਾਟ ਬਾਹਾਂ ਦੇ ਕਲਾਵੇ ਵਿਚ ਖ਼ਲਕ ਨੂੰ ਅਨੁਭਵ ਕਰਨ ਵਾਲਾ ਬਾਰੀਕ-ਬੀਨ ਸੀ, ਇਸ ਲਈ ਉਹ ਦਰਿਆ ਦੇ ਪੱਤਣ ਤੇ ਬੈਠ ਕੇ ਹਰ ਆਉਂਦੇ ਜਾਂਦੇ, ਭੁੱਲੇ ਭਟਕੇ ਤੇ ਅੱਕੇ ਥੱਕੇ ਜੀਵਨ ਪੰਧ ਦੇ ਪਾਂਧੀ ਨੂੰ ਰਾਹ ਦੀ ਟੋਹ ਦੇਣ ਵਾਲਾ ਪਾਤਣੀ ਬਣ ਗਿਆ। ਉਹ ਨਾ ਤਾਂ ਇਸਲਾਮ ਦਾ ਸ਼ਰਈ ਤੇ ਕੱਟੜ ਪਰਚਾਰਕ ਸੀ ਜਿਵੇਂ ਕਈ ਵਿਦਵਾਨ ਉਸ ਦੇ ਸ਼ਲੋਕਾਂ ਦੇ ਮਨਮਰਜ਼ੀ ਦੇ ਅਰਥ ਲਾ ਕੇ ਸਾਬਤ ਕਰਨ ਦਾ ਘਿਨਾਉਣਾ ਯਤਨ ਕਰਦੇ ਹਨ ਅਤੇ ਨਾ ਹੀ ਉਹ ਕਿਸੇ ਭਾਰਤੀ ਮਤ ਦਾ ਪ੍ਰਤੀਬਿੰਬ ਸੀ ਜਿਵੇਂ ਕਈ ਵਿਚਾਰਕ ਅਜੇਹਾ ਦੱਸਣ ਲਈ ਉਤਾਵਲੇ ਹਨ।

ਬਾਬਾ ਫਰੀਦ ਜੀਵਨ-ਅਖਾੜੇ ਦਾ ਪਹਿਲਵਾਨ ਸੀ। ਉਸ ਨੇ ਬੁੱਧ, ਮਨ ਤੇ ਸਰੀਰ ਨੂੰ ਪੂਰੀ ਤਰ੍ਹਾਂ ਤਾਇਆ ਤੇ ਪਕਾਇਆ ਸੀ। ਉਸ ਨੇ ਬੁੱਧ ਨੂੰ ਕੁਰਾਨ, ਹਦੀਸ, ਤਫ਼ਸੀਰ, ਸ਼ਰਹ ਫ਼ਿਕਾ ਆਦਿ ਦੇ ਗਿਆਨ ਨਾਲ ਮੁਲਤਾਨ, ਕੰਧਾਰ, ਰੂਮ ਤੇ ਈਰਾਨ ਆਦਿ ਦੇ ਪਰਸਿਧ ਮਦੱਰਸਿਆਂ ਵਿਚ ਮਾਂਜਿਆ ਸੁਆਰਿਆ ਸੀ। ਮਨ ਨੂੰ ਹੁਜਰੇ ਵਿਚ ਬੈਠ ਕੇ ਜਪ ਤਪ ਦੀ ਅਗਨੀ ਨਾਲ ਖੁਆਜਾ ਕੁਤਬੁਦੀਨ ਬਖ਼ਤਿਆਰ ਕਾਕੀ ਦੀ ਭੱਠੀ ਤੇ ਜਾ ਕੇ ਖੂਬ ਤਾਇਆ ਸੀ। ਸਰੀਰ ਨੂੰ ਰਿਆਜ਼ਤ ਤੇ ਜ਼ੁਹਦ ਨਾਲ ਮਿੱਟੀ ਦੇ ਭਾਂਡੇ ਵਾਂਙੂ ਆਵੀ ਤੇ ਚਾੜ੍ਹ ਲਿਆ ਸੀ। ਇਉਂ ਫ਼ਰੀਦ ਦੀ ਪਰਾਪਤੀ ਇਕ ਰੰਗੀ ਨਹੀਂ ਬਹੁਰੰਗੀ ਸੀ ਜਿਵੇਂ ਸ਼ਹਦ ਦੀ ਮੱਖੀ ਦਾ ਸੰਚਿਆ ਸ਼ਹਦ ਇਕ ਫੁੱਲ ਦਾ ਨਹੀਂ ਸਗੋਂ ਕਈ ਫੁੱਲਾਂ ਦਾ ਰਸਾ ਹੁੰਦਾ ਹੈ।

ਫ਼ਰੀਦ ਦੇ ਪੰਜਾਬੀ ਦੇ ਬਚਨ ਆਲਮ ਵਾ ਅਮਲ ਦੇ ਨਿੱਜੀ ਜੀਵਨ ਤਜਰਬਿਆਂ ਤੋਂ ਕੱਢੇ ਨਿਚੋੜ ਹਨ। ਇਨ੍ਹਾਂ ਵਿਚ ਸਰਸਤਾ, ਸਪਸ਼ਟਤਾ ਤੇ ਧੂਹ ਹੈ। ਇਹ ਉਸ ਮੌਕੇ ਦੇ ਕਹੇ ਹੋਏ ਹਨ ਜਦੋਂ ਫ਼ਰੀਦ ਦਾ ਅੱਗਾ ਨੇੜੇ ਤੇ ਪਿੱਛਾ ਦੂਰ ਰਹਿ ਗਿਆ ਸੀ ਅਤੇ ਤਜਰਬੇ ਨੇ ਡੂੰਘੇ ਮੁਤਾਲੇ ਨੂੰ ਹੌਲਾ ਫੁੱਲਾ ਬਣਾ ਦਿੱਤਾ ਸੀ। ਆਲਮ ਦੋ ਹਾਲਤਾਂ ਵਿਚ ਧੁੰਦਲਾ ਹੁੰਦਾ ਹੈ; ਪਹਿਲੇ ਜਦੋਂ ਇਲਮ ਪੂਰੀ ਤਰ੍ਹਾਂ ਪਚਿਆ ਨਾ ਹੋਵੇ ਤੇ ਦੂਜੇ ਜਦੋਂ ਇਲਮ ਅਮਲ ਤੋਂ ਸੱਖਣਾ ਹੋਵੇ। ਪਾਕ-ਪਟਨ ਦਾ ਦਰਵੇਸ਼ ਜਦੋਂ ਆਪਣੇ ਪੁੱਤ ਪੋਤਰਿਆਂ ਤੇ ਪਾਕ-ਪਟਨ ਦੇ ਆਲੇ ਦੁਆਲੇ ਦੀ ਵਸੋਂ ਲਈ ਵਾਤਸਲ ਪਿਆਰ ਨਾਲ ਪੰਘਰ ਕੇ ਜੀਵਨ ਸੰਦੇਸ਼ ਦੇਣ ਲਈ ਪੰਜਾਬੀ ਬੋਲੀ ਵਿਚ ਬੋਲਿਆ, ਉਦੋਂ ਉਸ ਦਾ ਸਿਰ, ਦਾਹੜੀ

ਤੇ ਮੁੱਛਾਂ ਪਲ ਚੁੱਕੀਆਂ ਸਨ । ਉਸ ਦੀ ਬਜ਼ੁਰਗੀ ਹਰ ਕਿਸੇ ਤੋਂ ਸਿਜਦਾ ਕਰਵਾਉਂਦੀ ਸੀ, ਉਸ ਦੇ ਬੋਲਾਂ ਦੀ ਸਰਸਤਾ ਵਿਆਕੁਲ ਮਨਾਂ ਨੂੰ ਢਾਰਸ ਬਨ੍ਹਾਉਂਦੀ ਸੀ ਅਤੇ ਉਸ ਦੀ ਸਿੱਖਿਆ ਜੀਵਨ ਦੇ ਅਟਕੇ ਪਾਣੀਆਂ ਨੂੰ ਵਹਿਣ ਬਖਸ਼ਦੀ ਸੀ ।

## ਜੀਵਨ-ਮਾਰਗ

ਬਾਬਾ ਫਰੀਦ ਧਰਤੀ ਦੇ ਜੀਵਨ ਨੂੰ ਕਰਮਖੇਤਰ ਮੰਨਦਾ ਹੈ । ਕਰਮਖੇਤਰ ਵਿਚ ਆਲਸ, ਗਾਫ਼ਲੀ, ਬੇਪਰਵਾਹੀ ਤੇ ਬੇਧਿਆਨੀ ਅਤਿ ਖਤਰਨਾਕ ਹਨ । ਇਸ ਮੈਦਾਨ ਵਿਚ ਅਮਲ ਦੇ ਦਿਨ ਗਿਣਵੇਂ ਹਨ. ਔਧ ਵਿਚ ਵਾਧ-ਘਾਟ ਦਾ ਹੋਣਾ ਉੱਕਾ ਹੀ ਸੰਭਵ ਨਹੀਂ, ਜੀਵਨ ਦੀ ਰਾਸ ਹਰ ਸੁਆਸ ਨਾਲ ਘਟਦੀ ਹੈ ਜਿਵੇਂ ਫੁੱਟੇ ਘੜੇ ਦਾ ਪਾਣੀ ਤ੍ਰਿਪ ਤ੍ਰਿਪ ਚੂੰਦਾ ਹੈ । ਇਸੇ ਅਨੁਭਵ ਕਾਰਨ ਫ਼ਰੀਦ ਦੇ ਕਲਾਮ ਵਿਚ ਜੀਵਨ ਦੀ ਨਾਸ਼ਮਾਨਤਾ ਦ੍ਰਿੜ੍ਹ ਕਰਾਉਣ ਲਈ ਬਹੁਤ ਜ਼ੋਰ, ਵੀਭਤਸ ਰਸ ਤੇ ਕਰੜੇ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ । ਬਾਬਾ ਤਿੱਖੀ ਚੋਭ ਨਾਲ ਇਨਸਾਨ ਨੂੰ ਖ਼ਬਰਦਾਰ ਕਰਨ ਦਾ ਜਤਨ ਕਰਦਾ ਪਰਤੀਤ ਹੁੰਦਾ ਹੈ, ਕਿਉਂਕਿ ਉਹ ਸੈਮਿਟਿਕ ਧਰਮਾਂ ਦੀ ਪਰੰਪਰਾ ਦਾ ਅਨਿਆਈ ਸੀ ਜਿਸ ਮੁਤਾਬਿਕ ਭੋਲਾ ਭਾਲਾ ਖ਼ਾਕੀ ਇਨਸਾਨ ਸ਼ੈਤਾਨ ਨੇ ਬੁਰੀ ਤਰ੍ਹਾਂ ਬੁੰਦਲਾਇਆ ਹੋਇਆ ਹੈ ਜਿਸ ਦਾ ਮਾੜ ਮੋਟ ਹੀਲਿਆਂ ਨਾਲ ਸੁਚੇਤ ਹੋਣਾ ਮੁਮਕਿਨ ਨਹੀਂ ਹੈ :

> ਫ਼ਰੀਦਾ ਕੂਕੇਂਦਿਆਂ ਚਾਂਗੇਂਦਿਆਂ ਮਤੀ ਦੇਦਿਆ ਨਿਤ ।
> ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ।

ਆਪਣੇ ਸ਼ਲੋਕਾਂ ਦੇ ਅਰੰਭ ਵਿਚ ਫ਼ਰੀਦ ਨੇ ਮੌਤ ਨੂੰ ਆਵਸ਼ ਵਾਪਰਨ ਵਾਲੀ, ਹਡਾਂ ਨੂੰ ਕੜਕਾ ਕੇ ਜਾਨ ਕੱਢਣ ਵਾਲੀ ਅਤੇ ਬੇੱਝਵੇਂ ਸਮੇਂ ਤੇ ਅਚਿੰਤੇ ਬਾਜ਼ ਵਾਂਙ ਝਪਟ ਮਾਰਨ ਵਾਲੀ ਦਸਿਆ ਹੈ :—

> ਜਿਤੁ ਦਿਹਾੜੈ ਧਨੁ ਵਰੀ ਸਾਹੇ ਲਏ ਲਿਖਾਇ ।
> ਮਲਕੁ ਜਿ ਕੰਨੀ ਸੁਣੀਦਾ ਮੁਹ ਦੇਖਾਲੇ ਆਇ ।
> ਜਿੰਦੁ ਨਿਮਾਣੀ ਕੱਢੀਐ ਹੱਡਾਂ ਕੂ ਕੜਕਾਇ ।
> ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ।

ਅੱਗੇ ਚਲ ਕੇ ਆਪ ਨੇ ਮਨੁੱਖੀ ਜੀਵਨ ਦੇ ਹਸ਼ਰ ਨੂੰ ਸ਼ਬਦ ਚਿਤਰ ਰਾਹੀਂ ਪੇਸ਼ ਕੀਤਾ ਹੈ ਜੋ ਪਾਠਕ ਜਾਂ ਸਰੋਤੇ ਨੂੰ ਉਨ੍ਹਾਂ ਸਾਵਧਾਨ ਕਰਨ ਦੇ ਸਮਰੱਥ ਹੈ ਜਿੰਨਾਂ ਕਿਸੇ ਜਨਾਜ਼ੇ ਜਾਂ ਸਿੜ੍ਹੀ ਦਾ ਸਾਥ ਕਬਰਸਤਾਨ ਜਾਂ ਸ਼ਮਸ਼ਾਨ ਭੂਮੀ ਨੂੰ ਜਾਣ ਸਮੇਂ ਕਰ ਸਕਦਾ ਹੈ :—

ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ।
ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨਿ ।
ਮਲਕਲ ਮਉਤ ਜਾ ਆਵਸੀ ਸਭ ਦਰਵਾਜੇ ਭੰਨਿ ।
ਤਿਨਾ ਪਿਆਰਿਆ ਭਾਈਆਂ ਅਗੈ ਦਿਤਾ ਬੰਨਿ ।
ਵੇਖਹੁ ਬੰਦਾ ਚਲਿਆ ਚਹੁ ਜਾਨਿਆਂ ਦੈ ਕੰਨਿ ।
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ।

ਇਸ ਤਾੜਨਾ ਰਾਹੀਂ ਬਾਬਾ ਫ਼ਰੀਦ ਮਨੁਖ ਜਾਮੇ ਵਿਚ ਮਿਲੇ ਸੁਆਸਾਂ ਨੂੰ ਰੱਬ ਦੀ ਬੰਦਗੀ ਲਈ ਵਕਫ਼ ਕਰਨ ਦੀ ਪਰੇਰਨਾ ਦੇਂਦਾ ਹੈ ਕਿਉਂਕਿ ਉਸ ਦੇ ਖਿਆਲ ਵਿਚ ਜ਼ਿੰਦਗੀ ਵਿਚ ਇਕੋ ਇਕ ਅਮਲ ਹੈ—ਰੱਬ ਦਾ ਜ਼ਿਕਰ ਜੋ ਅਜ ਵੀ ਤੇ ਆਉਣ ਵਾਲੇ ਸਮੇਂ ਵਿਚ ਵੀ ਸੁਖ-ਸਾਂਤ ਬਖ਼ਸ਼ਦਾ ਹੈ ਅਤੇ ਜੀਵਨ ਨੂੰ ਝੋਰਿਆਂ ਤੋਂ ਬਚਾ ਸਕਦਾ ਹੈ:

ਤੱਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ ।
ਫਰੀਦਾ ਜੋ ਡੁਹਾਗਣਿ ਰੱਬ ਦੀ ਝੂਰੇਦੀ ਝੂਰੇਇ ।

## ਅਮਲ

ਬੰਦਗੀ ਜਾਂ ਰਬ ਦਾ ਜ਼ਿਕਰ ਮਨ ਵਿਚ ਤਾਂ ਹੀ ਸਮਾ ਸਕਦਾ ਹੈ ਜੇਕਰ ਮਨ ਸ਼ੁਧ ਅਮਲਾਂ ਰਾਹੀਂ ਸਾਫ਼ ਹੋਵੇ । ਚੰਗੇ ਅਮਲ ਮਨ ਤੇ ਬੁੱਧ ਦੋਹਾਂ ਨੂੰ ਲਿਸ਼ਕਾਉਂਦੇ ਹਨ ਅਤੇ ਮੰਦੇ ਅਮਲ ਕਾਲਾ ਕਰਦੇ ਹਨ । ਮੰਦਿਆਂ ਤੋਂ ਤੋਬਾ ਅਤੇ ਚੰਗਿਆਂ ਲਈ ਉਤਕੰਠਾ ਰੱਬ ਦੇ ਪਾਂਧੀ ਦੀ ਪਹਿਲੀ ਪਉੜੀ ਹੈ ।

ਫ਼ਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖੁ
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰ ਦੇਖੁ ।
ਫ਼ਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ।
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ।

## ਸਥੂਲ ਤੇ ਸੂਖਮ

ਅਮਲ ਸਥੂਲ ਤੇ ਸੂਖਮ ਦੋ ਕਿਸਮ ਦੇ ਹੁੰਦੇ ਹਨ । ਜੋ ਜ਼ਾਹਰੀ ਅਮਲਾਂ ਤੇ ਪਹਿਰਾ ਦੇਣ ਦੀ ਮਰਯਾਦਾ ਨਿਭਾਉਣ ਦੇ ਯੋਗ ਹੁੰਦੇ ਹਨ, ਕੇਵਲ ਉਹੀ ਬਾਤਨੀ ਮੰਜ਼ਲ ਦੇ ਰਾਹੀ ਬਣ ਸਕਦੇ ਹਨ । ਇਸੇ ਲਈ ਫ਼ਰੀਦ ਸ਼ਰਹ ਦੇ ਮੋਟੇ ਮੋਟੇ ਕਾਇਦਿਆਂ ਦੀ ਪਾਬੰਦੀ ਲਈ ਤਾਕੀਦੀ ਪਰੇਰਨਾ ਦੇਂਦਾ ਹੈ ਅਤੇ ਜੋ ਇਸ ਪਾਬੰਦੀ ਤੋਂ ਅਨਭਿਤ ਕਰਦਾ ਹੈ ਉਸ ਨੂੰ ਝਾੜ ਪਾਉਂਦਾ ਹੈ ਅਤੇ ਸਪਸ਼ਟ ਆਖਦਾ ਹੈ ਕਿ ਅਜਿਹੇ ਗ਼ਾਫ਼ਲ ਰੱਬੀ ਦਾਤ ਦੇ ਹਿਸੇਦਾਰ ਨਹੀਂ ਬਣ ਸਕਦੇ :—

ਫਰੀਦਾ ਬੇਨਿਵਾਜਾ ਕੁੱਤਿਆ ਏਹ ਨ ਭਲੀ ਰੀਤਿ।
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ।

---

ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ।
ਜੋ ਸਿਰੁ ਸਾਈਂ ਨਾ ਨਿਵੈ ਸੋ ਸਿਰੁ ਕਪਿ ਉਤਾਰਿ।

---

ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ।
ਜਿਨਾ ਨੈਣ ਨੀਂਦ੍ਰਾਵਲੇ ਤਿੰਨਾ ਮਿਲਣੁ ਕੁਆਉ।

ਬਾਹਰੀ ਪਾਬੰਦੀ ਮਨ ਨੂੰ ਪਾਬੰਦੀ ਵਿਚ ਰਹਿਣ ਦਾ ਅਭਿਆਸ ਸਿਖਾਉਂਦੀ ਹੈ। ਜਦੋਂ ਮਨ ਅਭਿਆਸੀ ਹੋ ਜਾਂਦਾ ਹੈ ਤਾਂ ਸੂਖਮ ਅਮਲ ਜਿਹਾ ਕਿ ਕ੍ਰੋਧ ਨੂੰ ਖਾਣਾ, ਲੋਭ ਨੂੰ ਅੰਕਸ ਹੇਠ ਰਖਣਾ, ਸਬਰ ਸਿਦਕ ਵਿਚ ਸਦਾ ਵਿਚਰਸ ਰਜਾਇ ਅਧੀਨ ਰਹਿਣਾ ਆਦਿ ਅੰਦਰੋਂ ਉਗਮ ਕੇ ਪਰਗਟ ਹੋਣ ਲਗ ਪੈਂਦੇ ਹਨ। ਇਹ ਅਮਲ ਦਰਵੇਸ਼ੀ ਦੀਆਂ ਨਿਸ਼ਾ-ਨੀਆਂ ਹਨ ਅਤੇ ਅੱਲਾ ਦੀ ਨਜ਼ਦੀਕੀ ਦਾ ਸਬੂਤ ਹਨ :—

**ਲੋਭ**—ਫਰੀਦ ਜਾ ਲਬੁ ਤਾ ਨੇਹੁ ਕਿਆ,
ਲਬੁ ਤ ਕੂੜਾ ਨੇਹੁ।
ਕਿਚਰੁ ਝਤਿ ਲੰਘਾਈਐ,
ਛਪਰਿ ਤੁਟੈ ਮੇਹੁ।

**ਕ੍ਰੋਧ**—ਫਰੀਦਾ ਬੁਰੇ ਦਾ ਭਲਾ ਕਰਿ,
ਗੁਸਾ ਮਨਿ ਨ ਹੰਢਾਇ।
ਦੇਹੀ ਰੋਗੁ ਨ ਲਗਈ,
ਪਲੈ ਸਭੁ ਕਿਛੁ ਪਾਇ।

**ਸਬਰ**—ਸਬਰ ਏਹੁ ਸੁਆਉ,
ਜੇ ਤੂੰ ਬੰਦਾ ਦ੍ਰਿੜੁ ਕਰਹਿ।
ਵਧਿ ਥೀਵਹਿ ਦਰੀਆਉ,
ਟੁਟਿ ਨ ਥੀਵਹਿ ਵਾਹੜਾ।

**ਰਜਾਇ**—ਕੰਧੀ ਵਹਣ ਨ ਢਾਹਿ,
ਤਉ ਭੀ ਲੇਖਾ ਦੇਵਣਾ।

ਜਿਧਰਿ ਰਬ ਰਜਾਇ
ਵਹਣੁ ਤਿਦਾਊ ਗੰਉ ਕਰੇ ।

ਉਪਰੋਕਤ ਸਥੂਲ ਤੇ ਸੂਖਮ ਅਮਲਾਂ ਦਾ ਸੁਜੋਗ ਦਰਵੇਸ਼ੀ ਜੀਵਨ ਨੂੰ ਆਦਰਸ਼ਕ ਬਣਾ ਦਿੰਦਾ ਹੈ । ਦਰਵੇਸ਼ ਵਿਹਾਰ ਵਿਚ ਆਜਜ਼, ਬੋਲਾਂ ਵਿਚ ਮਿਠਾ, ਦੋਖੀਆਂ ਲਈ ਖਿਮਾਂ ਦਾ ਪੁਤਲਾ, ਸਵੈਮਾਨ ਦੀ ਮੂਰਤ ਅਤੇ ਅੱਲਾ ਦਾ ਅਡੋਲ ਤੇ ਅਹਿਲ ਸਾਦਕ ਹੁੰਦਾ ਹੈ ।

**ਵਿਹਾਰ**—ਫਰੀਦਾ ਥੀਉ ਪਵਾਹੀ ਦਭੁ ।
ਜੇ ਸਾਂਈ ਲੋੜਹਿ ਸਭੁ ।
ਇਕ ਛਿਜਹਿ ਬਿਆ ਲਤਾੜੀਅਹਿ ।
ਤਾ ਸਾਈ ਦੈ ਦਰਿ ਵਾੜੀਅਹਿ ।

**ਬੋਲ**—ਇਕ ਫਿਕਾਂ ਨਾ ਗਾਲਾਇ,
ਸਭਨਾ ਮੈ ਸਚਾ ਧਣੀ ।
ਹਿਆਉ ਨ ਕੈਹੀ ਠਾਹਿ,
ਮਾਣਕ ਸਭ ਅਮੋਲਵੇ ।

**ਖਿਮਾ**—ਫਰੀਦਾ ਜੋ ਤੈ ਮਾਰਨਿ ਮੁਕੀਆ,
ਤਿਨਾ ਨ ਮਾਰੇ ਘੁੰਮਿ ।
ਆਪਨੜੈ ਘਰਿ ਜਾਈਐ,
ਪੈਰਿ ਤਿਨਾ ਦੇ ਚੁੰਮਿ ।

**ਸਵੈਮਾਨ**—ਫਰੀਦਾ ਬਾਰਿ ਪਰਾਇਐ ਬੈਸਣਾ,
ਸਾਂਈ ਮੁਝੈ ਨ ਦੇਹਿ ।
ਜੇ ਤੂੰ ਏਵੈ ਰਖਸੀ,
ਜੀਉ ਸਰੀਰਹੁ ਲੇਹਿ ।

**ਸਿਦਕ**—ਆਪੁ ਸਵਾਰਹਿ ਮੈ ਮਿਲਹਿ,
ਮੈ ਮਿਲਿਆ ਸੁਖ ਹੋਇ ।
ਫਰੀਦਾ ਜੇ ਤੂੰ ਮੇਰਾ ਹੋਇ ਰਹਹਿ,
ਸਭੁ ਜਗੁ ਤੇਰਾ ਹੋਇ ।

ਇਉਂ ਫਰੀਦ ਜੀ ਦੇ ਸ਼ਬਦਾਂ ਦੀ ਰੋਸ਼ਨੀ ਵਿਚ ਖਾਕੀ ਇਨਸਾਨ ਮੌਤ ਦੀਆਂ ਦਾਹੜਾਂ ਵਿਚੋਂ ਜੀਵਨ ਪੂੰਜੀ ਨੂੰ ਰੱਬ ਦੀ ਯਾਦ ਦਾ ਆਸਰਾ ਲੈ ਕੇ ਸਥੂਲ ਤੇ ਸੂਖਮ

ਅਮਲਾਂ ਨੂੰ ਦੁੱਧ ਚਿੱਟੇ ਬਣਾ ਕੇ ਬਚਾ ਸਕਣ ਦੇ ਸਮਰਥ ਹੈ। ਫ਼ਰੀਦ ਨੇ ਆਪ ਦੁਨੀਆ ਦੇ ਪਿੜ ਵਿਚ ਜਿਤ ਦੀ ਮਾਲੀ ਮਾਰ ਲਈ ਸੀ ਅਤੇ ਉਹ ਆਪਣੇ ਸੰਗ ਨੂੰ ਦੁਨੀਆ ਦੀ ਅੱਗ ਤੋਂ ਬਚਣ ਲਈ ਹੋਕਰੇ ਦੇਂਦਾ ਹੈ :—

ਕਿਝੁ ਨਾ ਬੁਝੈ ਕਿਝੁ ਨ ਸੁਝੈ,
ਦੁਨੀਆ ਗੁਝੀ ਭਾਹਿ ।
ਸਾਂਈ ਮੇਰੈ ਚੰਗਾ ਕੀਤਾ,
ਨਾਹੀ ਤ ਹੰਭੀ ਦਝਾਂ ਆਹਿ ।

ਜੀਵਨ ਮਾਰਗ ਸੁੰਞਾ ਤੇ ਡਰਾਉਣਾ ਹੈ; ਇਸ ਦੀ ਇਕੱਲ ਭੈਦਾਇਕ ਹੈ ਪਰ ਜਦੋਂ ਸੱਚੇ ਮੁਰਸ਼ਦ ਦਾ ਸੰਗ ਪ੍ਰਾਪਤ ਹੋ ਜਾਂਦਾ ਹੈ ਤਾਂ ਹਰ ਤਰਫ ਅੱਲਾ ਬੇਲੀ ਦੀ ਜ਼ਾਤ ਦੀਆਂ ਰੌਣਕਾਂ ਨਜ਼ਰੀ ਆਉਣ ਲਗ ਪੈਂਦੀਆਂ ਹਨ। ਇਹ ਹੈ ਬਾਬਾ ਫ਼ਰੀਦ ਦਾ ਵਰਣਨ ਕੀਤਾ ਜੀਵਨ ਮਾਰਗ ਜੋ ਉਨ੍ਹਾਂ ਦੇ ਆਦਰਸ਼ ਦੀ ਮੰਜ਼ਲ ਤੇ ਸਿੱਧਾ ਤੇ ਬੇਖਟਕ ਪੁੱਜਦਾ ਹੈ। ਆਪਣੇ ਆਦਰਸ਼ ਤੇ ਮਾਰਗ ਦੇ ਸਾਰ ਨੂੰ ਬਾਬਾ ਫ਼ਰੀਦ ਨੇ ਰਾਗ ਸੂਹੀ ਵਿਚ ਇਉਂ ਦਸਿਆ ਹੈ :

ਵਿਧਣ ਖੂਹੀ ਮੁੰਧ ਇਕੇਲੀ ।
ਨਾ ਕੋ ਸਾਥੀ ਨਾ ਕੋ ਬੇਲੀ ।
ਕਰਿ ਕਿਰਪਾ ਪ੍ਰਭਿ ਸਾਧ ਸੰਗ ਮੇਲੀ ।
ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ।
ਵਾਟ ਹਮਾਰੀ ਖਰੀ ਉਡੀਣੀ ।
ਖੰਨਿਅਹੁ ਤਿਖੀ ਬਹੁਤ ਪਿਇਣੀ ।
ਉਸ ਊਪਰ ਹੈ ਮਾਰਗ ਮੇਰਾ ।
ਸ਼ੇਖ ਫਰੀਦਾ ਪੰਥੁ ਸਮਾਰਿ ਸਵੇਰਾ ।

ਫ਼ਰੀਦ ਦਾ ਆਦਰਸ਼ ਸਪੱਸ਼ਟ ਹੈ। ਮਾਰਗ ਹਰ ਕਿਸੇ ਦੀ ਸਮਝ ਵਿਚ ਆਉਣ ਵਾਲਾ ਹੈ। ਇਸ ਦੇ ਵਰਣਨ ਵਿਚ ਅਰਬ ਦੀ ਸਾਦਗੀ ਹੈ ਤੇ ਭਾਰਤ ਦੀ ਤਾਜ਼ਗੀ ਹੈ। ਮੇਰੇ ਖਿਆਲ ਮੁਤਾਬਿਕ ਇਹ ਸੁਚੱਜਾ ਸਮਿਸ਼ਰਣ ਪੰਜਾਬ ਦੇ ਪਿਤਾਮਾ ਬਾਬਾ ਫ਼ਰੀਦ ਨੇ ਆਪਣੇ ਵਤਨ ਦੀਆਂ ਆਉਣ ਵਾਲੀਆਂ ਨਸਲਾਂ ਲਈ ਪਰਸ਼ਾਦਿ ਵਜੋਂ ਪਰੋਸਿਆ ਹੈ ਤਾਕਿ ਉਹ ਖੁਲ੍ਹਾ ਡੁਲ੍ਹਾ ਖਾਣ ਤੇ ਖਰਚਣ ਅਤੇ ਇਹ ਗਿਆਨ ਭੰਡਾਰ ਸਦਾ ਅਟੁਟ ਰਹੇ ।

---

# ਫ਼ਰੀਦ ਦੀ ਜੀਵਨ ਫ਼ਿਲਾਸਫ਼ੀ

ਹਰ ਮਹਾਂ ਪੁਰਖ ਜਾਂ ਉਚ ਵਿਅਕਤੀ ਨੂੰ, ਜੋ ਆਪਣਾ ਜੀਵਨ ਜਨ-ਸਾਧਾਰਨ ਦੀ ਸੇਵਾ ਲਈ ਅਰਪਨ ਕਰਦਾ ਹੈ, ਸਮਾਜ ਦੀ ਉਨਤੀ ਲਈ ਕੋਈ ਵਿਸ਼ੇਸ਼ ਜ਼ਿਮੇਵਾਰੀ ਸੰਭਾ-ਲਣੀ ਪੈਂਦੀ ਹੈ। ਇਹ ਵਿਸ਼ੇਸ਼ ਜ਼ਿਮੇਵਾਰੀ ਆਮ ਕਰਕੇ ਦੁਨਿਆਵੀ ਵਿਸ਼ੇ ਵਿਕਾਰਾਂ ਵਿਚ ਲੀਨ ਤੇ ਮਸਤ ਲੋਕਾਂ ਦੀ ਮਰ ਚੁੱਕੀ ਰੂਹਾਨੀ ਜ਼ਿੰਦਗੀ ਨੂੰ ਸੁਰਜੀਤ ਕਰਨਾ ਅਤੇ ਉਨ੍ਹਾਂ ਦੀ ਆਤਮਕ ਪੱਧਰ ਨੂੰ ਉਚਾ ਕਰਨ ਦੀ ਹੁੰਦੀ ਹੈ। ਇਸ ਉਨਤੀ ਦਾ ਸਾਧਨ ਵਧੇਰੇ ਕਰਕੇ ਅਧਿਆਤਮਕ ਸਤੱਯ ਦੇ ਗਿਆਨ ਦਾ ਪ੍ਰਚਾਰ ਹੀ ਹੁੰਦਾ ਹੈ। ਇਹ ਸੱਚ ਹੈ ਕਿ ਮਨੁੱਖ ਦਾ ਸੋਚਣ-ਢੰਗ ਤੇ ਪੱਧਰ ਉਸ ਦੇ ਜੀਵਨ ਪੱਧਰ ਨਾਲੋਂ ਕਦੀ ਵੱਖ ਨਹੀਂ ਹੋ ਸਕਦਾ ਤੇ ਉਸ ਉਤੇ ਆਪਣੇ ਨਿਜੀ ਜੀਵਨ, ਆਲੇ ਦੁਆਲੇ ਦੇ ਭਾਈਚਾਰਕ ਅਤੇ ਰਾਜਨੀਤਕ ਜੀਵਨ ਦਾ ਪ੍ਰਭਾਵ ਵੀ ਪੈਂਦਾ ਹੈ ਪਰ ਇਸ ਸਚਾਈ ਤੋਂ ਵੀ ਤਾਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਅਜਿਹੇ ਮਹਾਂ ਪੁਰਖ ਜਾਂ ਉਚ ਵਿਅਕਤੀ, ਜੇਕਰ ਆਪਣੇ ਸਮੇਂ ਦੀ ਵਿਚਾਰਧਾਰਾ ਨੂੰ ਪਲਟ ਨਹੀਂ ਸਕਦੇ ਤਾਂ ਉਸ ਦਾ ਵੇਗ ਜ਼ਰੂਰ ਵਧੇਰੇ ਉਸਾਰੂ ਪਾਸਿਆਂ ਵੱਲ ਮੋੜ ਸਕਦੇ ਹਨ। ਅਜਿਹਾ ਕਰਨ ਲਈ ਉਨ੍ਹਾਂ ਨੂੰ ਆਪਣੇ ਸਮੇਂ ਦੇ ਸਮਾਜਕ ਤੇ ਭਾਈਚਾਰਕ ਪੱਧਰ ਨੂੰ ਦ੍ਰਿਸ਼ਟੀ-ਗੋਚਰ ਰਖਦਿਆਂ ਹੋਇਆਂ ਇਕ ਅਜਿਹੇ ਮੱਤਕ ਦੀ ਓਟ ਲੈਣੀ ਪੈਂਦੀ ਹੈ, ਜੋ ਇਕ ਪਾਸੇ ਤਾਂ ਸਮਾਜ ਨੂੰ ਪੁਰਾਤਨ ਚਲ ਰਹੀਆਂ ਕੁਰੀਤੀਆਂ ਤੇ ਅਡੰਬਰਾਂ ਤੋਂ ਛੁਟਕਾਰਾ ਦਿਵਾਏ ਅਤੇ ਦੂਜੇ ਪਾਸੇ ਨਵਾਂ ਦ੍ਰਿਸ਼ਟੀਕੋਣ ਅਪਨਾਣ ਵਿਚ ਸਹਾਈ ਹੋਵੇ। ਸ਼ਾਇਦ ਇਹੀ ਕਾਰਨ ਹੈ ਕਿ ਹਰ ਮੌਲਿਕ ਤੇ ਮਹਾਨ ਕਵੀ ਨੂੰ ਆਪਣੇ ਨਿਜੀ ਜੀਵਨ, ਆਲੇ ਦੁਆਲੇ, ਭਾਈਚਾਰਕ ਅਤੇ ਰਾਜਨੀਤਕ ਜੀਵਨ ਵਿਚੋਂ ਹੀ ਆਪਣੇ ਕਾਵਿ ਦਾ ਵਿਸ਼ਾ ਚੁਣਨਾ ਪਿਆ ਹੈ।

ਇਕ ਅਜਿਹੇ ਹੀ ਅਨੁਭਵੀ ਫ਼ਕੀਰ, ਫ਼ਰੀਦੁਦੀਨ ਮਸਊਦ ਦਾ ਜਨਮ ਬਾਰ੍ਹਵੀਂ ਈਸਵੀ ਸਦੀ ਵਿਚ ਭਾਰਤ ਦੇ ਇਕ ਰੱਜੇ ਪੁੱਜੇ ਮੁਸਲਮਾਨ ਘਰਾਣੇ ਵਿਚ ਹੋਇਆ ਜੋ ਮਗਰੋਂ ਜਾ ਕੇ ਸ਼ੇਖ ਜਾਂ ਬਾਬਾ ਫ਼ਰੀਦ ਦੇ ਨਾਂ ਨਾਲ ਪ੍ਰਸਿਧ ਹੋਇਆ। ਉਸ ਨੇ ਆਪਣੇ ਸਮੇਂ ਦੇ ਸਮਾਜ ਨੂੰ ਇਕ ਅਜਿਹੀ ਜੀਵਨ ਫ਼ਿਲਾਸਫ਼ੀ ਪ੍ਰਦਾਨ ਕੀਤੀ, ਜੋ ਅੱਜ ਦੇ ਵਿਗਿਆਨਕ ਕਾਲ ਵਿਚ ਵੀ ਉਨੀ ਹੀ ਉਪਯੋਗੀ ਹੈ, ਜਿੰਨੀ ਕਿ ਉਸ ਸਮੇਂ ਸੀ।

ਮਾਨੁਖਤਾ ਨੂੰ ਮਹਾਂਪੁਰਖਾਂ ਦੀ ਦੇਣ ਸਦਾ ਦਰਸ਼ਨ ਦੇ ਰੂਪ ਵਿਚ ਮਿਲਦੀ ਰਹੀ ਹੈ।

ਇਹ ਦਰਸ਼ਨ ਯਾ ਤਾਂ ਬੌਧਿਕ ਗਿਆਨ ਦੇ ਰੂਪ ਵਿਚ ਹੁੰਦਾ ਹੈ ਤੇ ਯਾ ਉਚੀ ਸਦਾਚਾਰਕ ਕਸਵੱਟੀ ਤੇ ਪਰਖੀ ਹੋਈ ਜੀਵਨ-ਜਾਚ। ਮੱਧ ਕਾਲ ਦੇ ਕਈ ਉਹ-ਵਿਅਕਤੀਆਂ ਦਾ ਦਰਸ਼ਨ ਪਹਿਲੀ ਸ਼੍ਰੇਣੀ ਦਾ ਸੀ ਜੋ ਮਨੁੱਖ ਦੇ ਗਿਆਨ ਵਿਚ ਵਾਧਾ ਕਰਦਾ ਹੈ। ਆਤਮਾਂ ਅਤੇ ਪ੍ਰਮਾਤਮਾਂ ਦੇ ਰਹਸਯ ਬਾਰੇ ਨਿਰੋਲ ਮਰਿਆਦਾ ਪੂਰਵਕ ਵਾਕਫੀਅਤ ਦਿੰਦਾ ਹੈ। ਭਾਵਾਂ ਦੀ ਲੋੜ ਤੋਂ ਦੂਰ ਹੋ ਕੇ ਲਿਖਿਆ ਅਜਿਹਾ ਦਰਸ਼ਨ ਬੁਧੀ ਨੂੰ ਤਾਂ ਅਚੰਭਤ ਕਰ ਸਕਦਾ ਹੈ ਪਰੰਤੂ ਅਜਿਹੇ ਦਰਸ਼ਨ ਨੂੰ ਅਸਲੀ ਜੀਵਨ ਦੀ ਘਾਲ ਵਿਚ ਵਰਤਿਆ ਨਹੀਂ ਜਾ ਸਕਦਾ। ਇਸ ਦੇ ਵਿਪਰੀਤ ਫ਼ਰੀਦ ਦਾ ਦਰਸ਼ਨ ਕਿਸੇ ਵਿਦਵਾਨ ਬੁੱਧੀ ਦੀ ਗਿਆਨ ਦੇ ਆਕਾਸ਼ ਵਿਚ ਕੋਈ ਉਚੀ ਉਡਾਰੀ ਨਹੀਂ ਅਤੇ ਨਾ ਹੀ ਆਤਮਾਂ ਦੇ ਨਿਕਾਸ ਤੇ ਜੀਵ ਦੀ ਹੋਂਦ ਬਾਰੇ ਕਿਸੇ ਖੋਜ ਦਾ ਨੀਰਸ ਬਿਆਨ। ਇਹ ਤਾਂ ਉਨ੍ਹਾਂ ਦੇ ਆਪਣੇ ਨਿਜੀ ਤੇ ਵਾਸਤਵਕ ਜੀਵਨ ਦਾ ਅਸਲੀ ਤਜਰਬਾ ਹੈ। ਆਪਣੇ ਨਿਤ ਦੇ ਜੀਵਨ ਵਿਚ ਜੋ ਅਸ਼ਾਂਤੀ ਅਤੇ ਕਰੜਾਈਆਂ ਉਨ੍ਹਾਂ ਨੇ ਵਿਅਕਤੀਗਤ ਤੌਰ ਤੇ ਅਨੁਭਵ ਕੀਤੀਆਂ, ਪਰ ਜਿਹੜੀਆਂ ਵਾਹ ਪੈਣ ਦੇ ਨਾਤੇ ਸਰਬ ਸਾਂਝੀਆਂ ਸਨ, ਉਹ ਉਨ੍ਹਾਂ ਨੇ ਆਪਣੀ ਕਵਿਤਾ ਵਿਚ ਅੰਕਿਤ ਕਰ ਦਿਤੀਆਂ ਇਉਂ ਉਨ੍ਹਾਂ ਦਾ ਆਪਣਾ ਦਰਦ ਪ੍ਰਭੂ ਨਾਲੋਂ ਵਿਛੜੀ ਆਤਮਾਂ ਅਤੇ ਬ੍ਰਿਹਣ ਦੇ ਵਿਯੋਗਮਈ ਕਰਿਨਿਆਂ ਦੇ ਰੂਪ ਵਿਚ ਨਿਰਮਾਣ ਹੋ ਗਿਆ ਤੇ ਉਨ੍ਹਾਂ ਦੀ ਹੂਕ ਮਾਨਵਤਾ ਦੀ ਹੂਕ ਵਿਚ ਬਦਲ ਗਈ।

ਇਉਂ ਫਰੀਦ ਜੀ ਦਾ ਦਰਸ਼ਨ ਕੋਈ ਮੂਲੋਂ ਨਵੀਂ ਯਾ ਮੌਲਿਕ ਵਿਚਾਰਧਾਰਾ ਨਹੀਂ, ਇਹ ਤਾਂ ਮਨੁੱਖ ਦੇ ਉਹ ਤਜਰਬੇ ਸਨ ਜਿਨ੍ਹਾਂ ਨੂੰ ਅਸੀਂ ਸਦੀਆਂ ਤੋਂ ਆਪਣੇ ਵਡੇਰਿਆਂ ਕੋਲੋਂ ਵਿਰਸੇ ਵਿਚ ਗ੍ਰਹਿਣ ਕਰਕੇ ਆਏ ਸਾਂ। ਜੀਵ ਦੀ ਨਾਸ਼ਮਾਨਤਾ, ਚੰਗੇ ਕਰਮਾਂ ਦੀ ਲੋੜ ਆਦਿ ਦੀ ਮਹੱਤਤਾ ਬਾਰੇ ਫ਼ਰੀਦ ਜੀ ਦੇ ਕਾਲ ਤੋਂ ਪਹਿਲਾਂ ਵੀ ਕੋਈ ਸ਼ੰਕਾ ਨਹੀਂ ਸੀ ਪਰੰਤੂ ਮਹਾਂ ਪੁਰਖ ਸਮੇਂ ਦੇ ਰੋਗ ਨੂੰ ਲੱਭਣ ਮਗਰੋਂ ਕਿਸੀ ਵਿਸ਼ਾਦੀ ਵਹਿਣ ਵਿਚ ਵਹਿ ਕੇ ਚੁਪ ਨਹੀਂ ਕਰ ਜਾਂਦਾ। ਉਹ ਸਮੇਂ ਨੂੰ ਚੇਤਾਵਨੀ ਦੇਣ ਦਾ ਬਲ ਰਖਦਾ ਹੈ, ਮਾਰੂ ਕੁਰੀਤੀਆਂ ਬਾਰੇ ਇਕ ਸ਼ਕਤੀਸ਼ਾਲੀ ਲੋਕ ਰਾਇ ਪੈਦਾ ਕਰਨ ਦੀ ਸਮਰਥਾ ਰਖਦਾ ਹੈ ਤੇ ਇਉਂ ਉਹ ਸਮਾਜ ਵਿਚ ਫੈਲੇ ਭਿਆਨਕ ਨਾਸੂਰ ਨੂੰ ਬੇਵਸੇ ਰਹਿਣ ਦੇਣ ਦੀ ਥਾਂ ਉਸ ਉਪਰ ਆਪਣੇ ਜੀਵਨ ਤਜਰਬੇ ਅਤੇ ਸੂਝ ਦਾ ਅਜੇਹਾ ਸੁਖਾਵਾਂ ਫੇਰਾ ਰਖਾ ਰਖਦਾ ਹੈ ਜਿਸ ਨਾਲ ਰੋਗ ਇਕ ਲੰਮੇਂ ਸਮੇਂ ਲਈ ਦਬ ਜਾਂਦਾ ਹੈ। ਫ਼ਰੀਦ ਜੀ ਦਾ ਦਰਸ਼ਨ ਵੀ ਆਪਣੇ ਕਾਲ ਦੇ ਅਤਿ ਅਸ਼ਾਂਤ, ਰਾਜਨੀਤਕ ਤੌਰ ਤੇ ਲਿਤਾੜੇ, ਸਭਿਆ-ਚਾਰਕ ਤੌਰ ਤੇ ਸ਼੍ਰੇਣੀਆਂ ਵਿਚ ਵੰਡੇ, ਪਰਸਪਰ ਵਿਰੋਧਾਂ ਦੇ ਸ਼ਿਕਾਰ ਅਤੇ ਨਿਤਾਣੇ ਸਮਾਜ ਲਈ ਇਕ ਆਸ ਦੀ ਕਿਰਨ ਸੀ ਜਿਸ ਨੇ ਉਜੜੇ ਪੁਜੜੇ ਸਮਾਜ ਵਿਚ ਸਥਿਰਤਾ ਲਿਆ ਕੇ ਉਸ ਦੀ ਫਿਰ ਤੋਂ ਸਥਾਪਨਾ ਪਕੀਆਂ ਨੀਹਾਂ ਉਤੇ ਕੀਤੀ।

ਫ਼ਰੀਦ ਨੇ ਜਿਸ ਫ਼ਿਲਾਸਫ਼ੀ ਨੂੰ ਅਪਣਾਇਆ ਉਹ ਨਾ ਕੇਵਲ ਸਦੀਆਂ ਤੋਂ ਪੁਰਾਣੀ ਹੀ ਹੈ ਸਗੋਂ ਹੁਣ ਤਕ ਸੈਂਕੜੇ ਵਿਅਕਤੀਆਂ ਦੀ ਲੇਖਣੀ ਦਾ ਆਧਾਰ ਬਣ ਚੁਕੀ ਹੈ। ਲਿਖਣ ਢੰਗ ਬੇਸ਼ਕ ਹਰੇਕ ਦਾ ਆਪਣਾ ਆਪਣਾ ਸੀ। ਇਹ ਫ਼ਿਲਾਸਫ਼ੀ ਜਾਂ ਸਿਧਾਂਤ ਹੈ, ਸੰਸਾਰ ਵਸਤੂਆਂ ਦੀ ਨਾਸ਼ਮਾਨਤਾ ਅਤੇ ਨਿਰਵਾਣ ਪ੍ਰਾਪਤੀ ਲਈ ਲੋੜੀਂਦੇ ਮਨੁੱਖ ਦੇ ਸਾਧਨਾ ਦਾ ਵਿਸਥਾਰ। ਫ਼ਰੀਦ ਨੇ ਇਨ੍ਹਾਂ ਵਿਚਾਰਾਂ ਨੂੰ ਆਪਣੇ ਵਿਅਕਤੀਗਤ ਢੰਗ ਨਾਲ ਪੇਸ਼ ਕੀਤਾ ਅਤੇ ਸੰਸਾਰਕ ਸੁਖਾਂ ਨੂੰ ਛਿਨ-ਭੰਗਰ ਮੰਨਦਿਆਂ ਮਨੁੱਖ ਲਈ ਇਸ ਮਿਥਿਆ ਜਾਲ ਤੋਂ ਬਚਣ, ਸੁਖੀ ਜੀਵਨ ਬਤੀਤ ਕਰਨ ਤੇ ਮੁਕਤੀ ਪ੍ਰਾਪਤ ਕਰਨ ਦ ਮਾਰਗ ਦੱਸੇ ਹਨ, ਜਿਨ੍ਹਾਂ ਉਤੇ ਚਲ ਕੇ, ਨਾ ਕੇਵਲ ਉਸ ਦਾ ਕਲਿਆਣ ਹੀ ਹੋ ਸਕਦਾ ਹੈ ਸਗੋਂ ਇਕ ਸੁਚੱਜੇ, ਸ਼ਕਤੀਮਾਨ ਤੇ ਸੁਹਿਰਦ ਸਮਾਜ ਦਾ ਨਿਰਮਾਣ ਵੀ ਹੋ ਸਕਦਾ ਹੈ। ਸੋ ਫ਼ਰੀਦ ਜੀ ਦੀ ਰਚਨਾ ਨੂੰ ਪੜ੍ਹ ਕੇ ਜੋ ਸਮੁੱਚਾ ਪ੍ਰਭਾਵ, ਉਦੇਸ਼ ਯਾ ਸਿਧਾਂਤ ਅਨੁਭਵ ਦੁਆਰਾ ਮਨ ਉਤੇ ਪੈਂਦਾ ਹੈ, ਉਸ ਨੂੰ ਅਸੀਂ 'ਫ਼ਰੀਦ ਦੀ ਜੀਵਨ ਫ਼ਿਲਸਫ਼ੀ' ਦਾ ਨਾਂ ਦੇ ਸਕਦੇ ਹਾਂ, ਜਿਸ ਵਿਚ ਉਨ੍ਹਾਂ ਜੀਵਨ ਦੀ ਅਗਵਾਈ ਲਈ ਮੁਕੰਮਲ ਮਸਾਲਾ ਗਿਣਤੀ ਦੇ ਕੁਝ ਸ਼ਲੋਕਾਂ ਵਿਚ ਪੇਸ਼ ਕੀਤਾ ਹੈ।

ਇਉਂ ਪ੍ਰਤੀਤ ਹੁੰਦਾ ਹੈ ਕਿ ਫ਼ਰੀਦ ਦੇ ਸਮੇਂ ਸਮਾਜ ਨੂੰ ਹਾਲੀਂ ਸਮਾਜਕ, ਰਾਜਨੀਤਕ ਤੇ ਆਰਥਕ ਘੋਲਾਂ ਨਾਲ ਸਿੱਧਾ ਵਾਹ ਨਹੀਂ ਸੀ ਪਿਆ, ਜਿਹਾ ਕਿ ਮਗਰੋਂ ਗੁਰੂ ਨਾਨਕ ਕਾਲ ਤੇ ਉਸ ਤੋਂ ਉਪਰੰਤ। ਹਾਲੀਂ ਸਮਾਜਕ ਵਿਤਕਰੇ ਰੂੜੀਗਤ ਸਨ ਤੇ ਉਨ੍ਹਾਂ ਨਾਲ ਸੰਬੰਧਤ ਘੋਲ ਕੇਵਲ ਗਿਲ੍ਹੇ, ਸ਼ਿਕਵੇ ਤਕ ਹੀ ਸੀਮਤ ਸਨ, ਰਾਜਨੀਤਕ ਜਿੱਤ ਜਾਂ ਹਾਰ ਦਾ ਇਕ-ਪੁਰਖੀ ਰਾਜ ਵਿਚ ਜਨਤਾ ਨਾਲ ਕੋਈ ਬਹੁਤਾ ਸੰਬੰਧ ਨਹੀਂ ਹੁੰਦਾ। ਇਸੇ ਲਈ ਫ਼ਰੀਦ ਦੇ ਸਮੇਂ ਤੋਂ ਪਹਿਲਾਂ ਤੇ ਫ਼ਰੀਦ ਦੀ ਕਵਿਤਾ ਵਿਚ ਕਿਤੇ ਵੀ ਇਸ ਤਰ੍ਹਾਂ ਦੇ ਘੋਲਾਂ ਦਾ ਕੋਈ ਵਰਣਨ ਨਹੀਂ ਆਉਂਦਾ ਅਤੇ ਮਨੁੱਖ ਦਾ ਮੁਖ ਉਦੇਸ਼ ਕੇਵਲ ਪ੍ਰਭੂ ਭਗਤੀ ਤੇ ਨਿਰਵਾਣ ਦੀ ਪ੍ਰਾਪਤੀ ਹੀ ਰਿਹਾ ਜਾਪਦਾ ਹੈ। ਸ਼ਾਇਦ ਇਹੀ ਕਾਰਣ ਹੈ ਕਿ ਫ਼ਰੀਦ ਜੀ ਦੇ ਸ਼ਰਧਾਲੂਆਂ ਵਿਚ ਮੁਸਲਮਾਨਾਂ ਤੋਂ ਛੁਟ ਲਖਾਂ ਹਿੰਦੂ ਵੀ ਸ਼ਾਮਲ ਸਨ।

ਉਪ੍ਰੋਕਤ ਵਿਚਾਰ ਅਨੁਸਾਰ ਫ਼ਰੀਦ ਜੀ ਦੀ ਬਾਣੀ ਦਾ ਮੁਖ ਵਿਸ਼ਾ ਸੰਸਾਰ ਦੀ ਨਾਸ਼ਮਾਨਤਾ ਹੈ ਤੇ ਉਹਨਾਂ ਦੀ ਬਾਣੀ ਨੂੰ ਪੜ੍ਹਕੇ ਮਨੁੱਖ ਉਤੇ ਸੰਸਾਰ ਤੇ ਸੰਸਾਰਕ ਵਸਤੂਆਂ ਦੀ ਨਾਸ਼ਮਾਨਤਾ ਤੇ ਛਿਨ ਭੰਗੁਰਤਾ ਦਾ ਡੂੰਘਾ ਪ੍ਰਭਾਵ ਪੈਂਦਾ ਹੈ। ਆਰੰਭ ਵਿਚ ਹੀ ਫ਼ਰੀਦ ਜੀ ਨੇ ਇਕ ਸਿਆਣੇ ਕਲਾਕਾਰ ਵਾਂਙ ਆਪਣਾ ਆਸ਼ਾ ਤੇ ਜੀਵਨ ਦਾ ਸਭ ਤੋਂ ਵੱਡਾ ਸੱਚ ਇਕ ਸ਼ਲੋਕ ਵਿਚ ਸਪਸ਼ਟ ਕਰ ਦਿਤਾ ਹੈ।

ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ,
ਮਲਕੁ ਜਿ ਕੰਨੀ ਸੁਣੀਦਾ ਮੁਹੁ ਦਿਖਾਲੇ ਆਇ।

ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ।
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ।

ਉਪਰੋਕਤ ਸ਼ਬਦ ਕੇਵਲ ਇਕ ਅਟੱਲ ਸਚਾਈ ਦਾ ਵਰਣਨ ਹੀ ਨਹੀਂ ਕਰਦੇ ਸਗੋਂ ਇਨ੍ਹਾਂ ਵਿਚ ਫ਼ਰੀਦ ਜੀ ਦੀ ਸਾਰੀ ਬਾਣੀ ਦਾ ਤੱਤ ਛੁਪਿਆ ਪਿਆ ਹੈ। ਇਸ ਥੋੜ੍ਹੇ ਚਿਰੀ ਜ਼ਿੰਦਗੀ ਦਾ ਖਿਆਲ ਹੀ ਮਨੁੱਖ ਨੂੰ ਇਹ ਸੋਚਣ ਤੇ ਮਜਬੂਰ ਕਰ ਦਿੰਦਾ ਹੈ ਕਿ ਜੇ ਅਸਲੀਅਤ ਇੰਨੀ ਕੁ ਹੈ ਤਾਂ ਉਸਨੂੰ ਕੀ ਕਰਨਾ ਚਾਹੀਦਾ ਹੈ, ਕਿਹੜੇ ਸਾਧਨ ਅਪਨਾਣੇ ਚਾਹੀਦੇ ਹਨ ਜਿਨ੍ਹਾਂ ਨਾਲ ਉਹ ਮੁੜ ਪ੍ਰਮਾਤਮਾ ਨਾਲ, ਜਿਸ ਤੋਂ ਕਿ ਉਹ ਵਿਛੜਕੇ ਆਇਆ ਦਸਿਆ ਜਾਂਦਾ ਹੈ, ਅਭੇਦ ਹੋ ਸਕੇ ਫ਼ਰੀਦ ਜੀ ਦੀ ਬਾਣੀ ਬੱਸ ਇਨ੍ਹਾਂ ਹੀ ਸਾਧਨਾਂ ਦੀ ਵਿਆਖਿਆ

ਫ਼ਰੀਦ ਜੀ ਨੇ ਸੰਸਾਰਕ ਖੁਸ਼ੀਆਂ ਅਤੇ ਮੋਹ, ਜਿਸ ਨਾਲ ਕਿ ਮਨੁੱਖ ਦਾ ਹਿਤ ਜੁੜਿਆ ਪਿਆ ਹੈ, ਦੀ ਤਲ ਵਿਚ ਲੁਕੇ ਦੁੱਖਾਂ ਵਲ ਝਾਤ ਪੁਆ ਕੇ ਸਪੱਸ਼ਟ ਸ਼ਬਦਾਂ ਵਿਚ ਉਨ੍ਹਾਂ ਤੋਂ ਬਚਨ ਦੀ ਪ੍ਰੇਰਨਾ ਕੀਤੀ ਹੈ। ਮਾਪਿਆਂ ਤੋਂ ਵੱਧ ਮਨੁੱਖ ਦੇ ਨੇੜੇ ਦਾ ਸਾਕ ਹੋਰ ਕਿਹੜਾ ਹੋ ਸਕਦਾ ਹੈ ਜਾਂ ਧਨ ਸੰਪਤੀ ਤੋਂ ਵਧ ਉਸ ਦਾ ਮੋਹ ਕਿਸ ਸ਼ੈ ਨਾਲ ਹੋ ਸਕਦਾ ਹੈ, ਇਨ੍ਹਾਂ ਘਰੋਗੀ ਰਿਸ਼ਤਿਆਂ ਅਥਵਾ ਚੀਜ਼ਾਂ ਦੀ ਨਾਸ਼ਮਾਨਤਾ ਵਲ ਧਿਆਨ ਦਿਵਾ ਕੇ ਫ਼ਰੀਦ ਜੀ ਨੇ ਕੁਝ ਹੀ ਸ਼ਬਦਾਂ ਵਿਚ ਅਜਿਹੀ ਜ਼ੋਰਦਾਰ ਚਿਤਾਉਣੀ ਦਿੱਤੀ ਹੋਈ ਹੈ ਕਿ ਇਸ ਸੰਬੰਧ ਵਿਚ ਕਿਸੇ ਹੋਰ ਸਬੂਤ ਦੀ ਮੁਥਾਜੀ ਨਹੀਂ ਰਹਿ ਜਾਂਦੀ। ਫ਼ਰੀਦ ਜੀ ਦੇ ਇਸ ਸ਼ਲੋਕ "ਫ਼ਰੀਦਾ ਕਿਥੈ ਤੈਂਡੇ ਮਾਪਿਆਂ, ਜਿਨੀ ਤੂ ਜਣਿਓਹਿ, ਤੈ ਪਾਸਹੁ ਓਇ ਲਦਿ ਗਏ, ਤੂੰ ਅਜੈ ਨ ਪਤੀਣੋਹਿ' ਵਿਚ ਤਾਂ ਨਾਸ਼ਮਾਨਤਾ ਦੀ ਧੁਨੀ ਪ੍ਰਤੱਖ ਦਿਖਾਈ ਦਿੰਦੀ ਹੈ। ਇਥੇ ਹੀ ਬਸ ਨਹੀਂ, ਮਨੁੱਖ ਦੇ ਆਪਣੇ ਜੀਵਨ ਦੀ ਮਿਆਦ ਵੀ ਤਾਂ ਕੁਝ ਨਹੀਂ। ਕੀ ਪਤਾ ਕਦੋਂ 'ਕੇਲ ਕਰੇਂਦੇ ਹੰਝ ਨੂੰ ਅਚਿੰਤੇ ਬਾਜ਼ ਪਏ'। ਜਿਸ ਤਰ੍ਹਾਂ ਦਰਿਆ ਦੇ ਕੰਢੇ ਉਤੇ ਉਗੇ ਰੁਖ ਤੇ ਕੱਚੇ ਭਾਂਡੇ ਵਿਚ ਰਖੇ ਪਾਣੀ ਦਾ ਕੋਈ ਵਿਸਾਹ ਨਹੀਂ, ਇਸੇ ਤਰ੍ਹਾਂ ਇਸ ਸਰੀਰ ਵਿਚੋਂ ਕਦ ਸੁਆਸਾਂ ਨੇ ਮੁੱਕ ਜਾਣਾ ਹੈ, ਕੋਈ ਨਹੀਂ ਕਹਿ ਸਕਦਾ। ਜੇ ਅਸਲੀਅਤ ਇੰਨੀ ਹੀ ਕੁ ਹੈ ਤਾਂ ਮਨੁੱਖ ਨੂੰ ਕੀ ਕਹਨਾ ਚਾਹੀਦਾ? ਫ਼ਰੀਦ ਜੀ ਨੇ ਇਸ ਦਾ ਉਤਰ ਬੜੇ ਹੀ ਸੰਖੇਪ ਜਹੇ ਸ਼ਬਦਾਂ ਵਿਚ ਦਿੱਤਾ ਹੈ-

'ਆਖੀਂ' ਸ਼ੇਖਾ ਬੰਦਗੀ, ਚਲਣੁ ਅਜੁ ਕਿ ਕਲਿ'

ਅਤੇ ਫ਼ਰੀਦਾ, ਜਿਨ੍ਹੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ।

ਫ਼ਰੀਦ ਜੀ ਨੇ ਸੰਸਾਰ ਤੋਂ ਕਿਨਾਰਾਕਸ਼ੀ ਕਰਨ ਅਤੇ ਮਨ-ਮਾਰਨ ਉਤੇ ਜ਼ੋਰ ਦੇਣ ਦੀ ਥਾਂ ਪ੍ਰਭੂ-ਭਗਤੀ ਅਤੇ ਸ਼ੁਭ ਕਰਮਾਂ ਉਤੇ ਜ਼ੋਰ ਦਿੱਤਾ ਹੈ। ਉਨ੍ਹਾਂ ਦਾ ਬਾਣੀ ਵਿਚ ਤਾਂ ਸੰਸਾਰਕ ਕਿਰਿਆਵਾਂ ਤੋਂ ਦੂਰ ਨੱਸਣ ਦੀ ਥਾਂ ਭਗਤੀ ਅਤੇ ਕਰਮ ਦਾ ਸੁਖਾਵਾਂ ਸੰਤੁਲਨ

ਹੈ । ਇਸੇ ਲਈ ਉਹਨਾਂ ਗ੍ਰਹਿਸਤ-ਜੀਵਨ ਬਿਤਾਂਦਿਆਂ ਅਤੇ ਸੰਸਾਰੀ ਪੁਰਸ਼ਾਂ ਵਾਲੇ ਸਾਰੇ ਕਰਮ ਕਰਦਿਆਂ ਹੋਇਆਂ, ਮੋਹ ਮਾਇਆ ਤੋਂ ਨਿਰਲੇਪ ਰਹਿ ਕੇ ਭਗਤੀ ਤੇ ਸ਼ੁਭ-ਕਰਮ ਕਰਨ ਦੀ ਪਰੇਰਨਾ ਕੀਤੀ ਅਤੇ ਸੰਨਿਆਸੀ ਬਣ ਕੇ ਜੰਗਲਾਂ ਵਿਚ ਭਟਕਣ ਤੇ ਤਨ ਨੂੰ ਤਪਾਣ ਦੀ ਵਿਰੋਧਤਾ ਕਿਉਂਕਿ ਰੱਬ ਤਾਂ ਸਾਡੇ ਆਪਣੇ ਅੰਦਰ ਵਸਦਾ ਹੈ, ਉਸ ਨੂੰ ਬਾਹਰ ਜਾ ਕੇ ਲਭਣ ਦਾ ਕੀ ਲਾਭ । ਫ਼ਰੀਦ ਨੇ ਪ੍ਰਭੂ ਭਗਤੀ ਲਈ ਸਭ ਤੋਂ ਵੱਧ ਯੋਗ ਸਮਾਂ ਜਵਾਨੀ ਦੀ ਅਵਸਥਾ ਨੂੰ ਦਸਿਆ ਹੈ ਕਿਉਂਕਿ ਬੁਢਾਪੇ ਵਿਚ ਤਾਂ ਹਥ ਪੈਰ, ਕੰਨ ਅਤੇ ਅੱਖਾਂ ਆਦਿ ਸਭ ਜਵਾਬ ਦੇ ਦੇਂਦੇ ਹਨ, ਤਦ ਭਗਤੀ ਕਰਨੀ ਤਾਂ ਕਿਤੇ ਰਹੀ ਸਰੀਰਕ ਕਿਰਿਆਵਾਂ ਕਰਨੀਆਂ ਵੀ ਕਠਨ ਹੋ ਜਾਂਦੀਆਂ ਹਨ ।

ਫ਼ਰੀਦ ਜੀ ਨੇ ਮੰਦੇ ਕਰਮ ਤਿਆਗ ਕੇ ਸ਼ੁਭ ਕਰਮ ਕਰਨ ਅਤੇ ਹੋਰਨਾਂ ਦੇ ਮੰਦੇ ਕਰਮਾਂ ਦੀ ਪੜਚੋਲ ਕਰਨ ਦੀ ਥਾਂ ਆਪਣੀ ਬੁੱਕਲ ਵਿਚ ਮੂੰਹ ਪਾ ਕੇ ਵੇਖਣ ਦੀ ਪਰੇਰਨਾ ਇਸ ਲਈ ਵੀ ਦਿਤੀ ਹੈ ਕਿਉਂਕਿ ਪ੍ਰਭੂ-ਪ੍ਰੇਮ ਅਤੇ ਭਗਤੀ ਪ੍ਰਮਾਤਮਾ ਦੇ ਮਿਲਾਪ ਦਾ ਮਾਰਗ ਤਾਂ ਦਿਖਾ ਸਕਦੇ ਹਨ ਪਰੰਤੂ ਅੰਤ ਨਬੇੜਾ ਤਾਂ ਸ਼ੁਭ ਕਰਮਾਂ ਉਤੇ ਹੀ ਹੋਣਾ ਹੈ । ਕੇਵਲ ਇਹ ਹੀ ਨਹੀਂ ਸ਼ੁਭ ਕਰਮ ਸੰਸਾਰਕ ਵਿਉਹਾਰਾਂ ਵਿਚ ਵੀ ਕਾਫ਼ੀ ਸਹਾਇਤਾ ਦੇਂਦੇ ਹਨ । ਕਪਾਹ, ਤਿਲ ਅਤੇ ਘੜਿਆਲ ਜੇਹੀਆਂ ਨਿਰਦੋਸ਼ ਵਸਤੂਆਂ ਨੂੰ ਸਜ਼ਾ ਦਿਤੇ ਜਾਣ ਦੀਆਂ ਉਦਾਹਰਣਾਂ ਦੇ ਕੇ ਮਨੁਖ ਨੂੰ ਚੰਗੇ ਕਰਮ ਕਰਨ ਦੀ ਪਰੇਰਨਾ ਵਾਕਈ ਸ਼ਲਾਘਾ ਯੋਗ ਹੈ ।

ਫ਼ਰੀਦ ਜੀ ਦੀ ਬਾਣੀ ਦਾ ਚੋਖਾ ਹਿੱਸਾ ਅਜਿਹੇ ਸਦਾਚਾਰਕ ਉਪਦੇਸ਼ਾਂ ਨਾਲ ਭਰਿਆ ਪਿਆ ਹੈ । ਸੱਚ ਤਾਂ ਇਹ ਹੈ ਕਿ ਸਦਾਚਾਰਕ ਪੱਖ ਤੋਂ ਵੇਖਿਆਂ ਹੀ ਫ਼ਰੀਦ ਜੀ ਦੀ ਬਾਣੀ ਦੀ ਮਹਾਨਤਾ ਦਾ ਗਿਆਨ ਹੁੰਦਾ ਹੈ । ਉਹਨਾਂ ਮਨੁਖ ਨੂੰ ਰੁੱਖਾਂ ਵਰਗਾ ਵੱਡਾ ਜਿਗਰਾ ਰੱਖਣ ਦਾ ਉਪਦੇਸ਼ ਦਿਤਾ ਕਿਉਂਕਿ ਸਬਰ ਵਿਚ ਵਿਚਰਨਾ ਹੀ ਜ਼ਿੰਦਗੀ ਦਾ ਅਸਲੀ ਤੱਪ ਹੈ । ਇਸੇ ਤਰ੍ਹਾਂ ਉਹਨਾਂ ਦੁਖਾਂ ਤੋਂ ਨਾ ਘਬਰਾਉਣਾ ਤੇ ਭਾਣਾ ਮੰਨਣ ਦੀ ਸਿਖਿਆ ਦਿਤੀ ਤੇ ਕਿਹਾ ਕਿ ਮਨੁਖ ਨੂੰ ਦੁਖਾਂ ਤੋਂ ਤਾਂ ਘਬਰਾਉਣਾ ਚਾਹੀਦਾ ਸੀ ਜੇ ਇਹ ਇਕਲਿਆਂ ਉਸੇ ਲਈ ਹੀ ਹੋਣ : ਇਹ ਤਾਂ ਘਰ ਘਰ ਵਿਚ ਵਿਦਮਾਨ ਹਨ । ਸੋ ਵਡਾ ਜਿਗਰਾ ਕਰਕੇ ਉਹਨਾਂ ਦਾ ਸਾਹਮਣਾ ਕਰਨਾ ਹੀ ਮਨੁਖ ਦਾ ਕਰਤਵੱਯ ਹੈ । ਇਹ ਹੀ ਨਹੀਂ ਉਹਨਾਂ ਆਪਣੇ ਆਪ ਉਤੇ ਭਰੋਸਾ ਰੱਖਣ ਲਈ ਵੰਗਾਰਿਆ ਤੇ ਬੇਗਾਨੀ ਆਸ ਰਖਣ ਵਾਲਿਆਂ ਉਤੇ ਫਿਟਕਾਰ ਪਾਂਦਿਆਂ, ਬੇਗਾਨੀ ਆਸ ਨਾਲੋਂ ਮੌਤ ਨੂੰ ਤਰਜੀਹ ਦਿੱਤੀ ਹੈ । ਕੇਵਲ ਬੇਗਾਨੀ ਆਸ ਹੀ ਨਹੀਂ ਕਿਸੇ ਦੀ ਚੰਗੀ ਵਲ ਝਾਕ ਰਖਣਾ ਵੀ ਮਨੁੱਖ ਲਈ ਯੋਗ ਨਹੀਂ ਉਹਨੂੰ ਕੇਵਲ ਆਪਣੀ ਹੱਕ ਦੀ ਕਮਾਈ ਉਤੇ ਹੀ ਸੰਤੋਖ ਰਖਣਾ ਚਾਹੀਦਾ ਹੈ ਕਿਉਂਕਿ ਪਰਾਈ ਚੀਜ਼ ਵਲ ਝਾਕ ਤੇ ਉਸ ਦੀ ਪ੍ਰਾਪਤੀ ਦੀ ਲਾਲਸਾ ਮਨੁਖ ਦੀ ਆਤਮਾ

ਨੂੰ ਮਲੀਨ ਕਰ ਦਿੰਦੀ ਹੈ ਅਤੇ ਇਸ ਅਵਸਥਾ ਉਤੇ ਪੁਜ ਕੇ ਉਹਨੂੰ ਖੁਆਰ ਹੋਣਾ ਪੈਂਦਾ ਹੈ । ਫਰੀਦ ਜੀ ਦਾ ਦੂਜਿਆਂ ਪ੍ਰਤੀ ਸਲੂਕ ਦਾ ਉਪਦੇਸ਼ ਵੀ ਵਰਣਨ ਯੋਗ ਹੈ, ਉਹ ਹਰ ਇਕ ਨਾਲ ਖਿੜੇ ਮੱਥੇ ਪੇਸ਼ ਆਉਣ, ਮਿਠਾ ਬੋਲਣ, ਗੁੱਸਾ ਨਾ ਕਰਦਿਆਂ ਖਿਮਾਂ ਕਰ ਦੇਣਾ, ਸਗੋਂ ਉਸ ਦਾ ਵੀ ਭਲਾ ਕਰਨ ਦੀ ਸਿਖਿਆ ਦੇਂਦੇ ਹਨ ਅਤੇ ਇਹੋ ਉਪਦੇਸ਼ ਮਗਰੋਂ ਜਾ ਕੇ ਅਹਿੰਸਾ-ਵਾਦ ਦੇ ਸਿਧਾਂਤ ਦੀ ਆਤਮਾ ਬਣ ਗਿਆ । ਸਹਿਨਸ਼ੀਲਤਾ ਤੇ ਨਿਵ ਕੇ ਰਹਿਣਾ ਅਜਿਹੇ ਗੁਣ ਹਨ ਜੋ ਫਰੀਦ ਅਨੁਸਾਰ ਪ੍ਰਭੂ-ਭਗਤੀ ਦੇ ਪੰਧ ਵਿਚ ਪੁਟੇ ਗਏ ਕਦਮ ਹਨ । ਰੱਬ ਨਾਲ ਪਿਆਰ ਲਈ ਰੱਬ ਦੇ ਬੰਦਿਆਂ ਨਾਲ ਪਿਆਰ ਕਰਨਾ ਜ਼ਰੂਰੀ ਹੈ ਕਿਉਂ ਜੋ ਹਰ ਇਕ ਦੀ ਆਤਮਾਂ ਵਿਚ ਪ੍ਰਭੂ ਦਾ ਵਾਸਾ ਹੈ ਅਤੇ ਹਰ ਜੀਵ ਅਣਮੁਲਾ ਰਤਨ ਹੈ । ਇਨ੍ਹਾਂ ਵਿਚਾਰਾਂ ਨੂੰ ਫਰੀਦ ਜੀ ਨੇ ਕਿੰਨੇ ਥੋੜ੍ਹੇ ਜੇਹੇ ਸ਼ਬਦਾਂ ਵਿਚ ਦਰਸਾਇਆ ਹੈ :

'ਮਤਿ ਹੋਂਦੀ ਹੋਇ ਇਆਣਾ, ਤਾਣ ਹੋਂਦੇ ਹੋਇ ਨਿਮਾਣਾ ।"

ਫਰੀਦ ਜੀ ਦੀਆਂ ਇਹ ਸਦਾਚਾਰਕ ਸਿਖਿਆ, ਬੰਦੇ ਲਈ ਆਪਣੇ ਮਨਚਾਹੇ ਨਿਸ਼ਾਨੇ ਅਥਵਾ ਨਿਰਵਾਣ ਦੀ ਪ੍ਰਾਪਤੀ ਲਈ ਜ਼ਰੂਰੀ ਪੜਾ ਹਨ । ਫਰੀਦ ਜੀ ਨੇ ਤਾਂ ਹੀ ਤੇ ਪ੍ਰਭੂ ਵਲੋਂ ਅਖਵਾਇਆ ਹੈ :

ਆਪੁ ਸਵਾਰਹਿ ਮੈਂ ਮਿਲਹਿ, ਮੈਂ ਮਿਲਿਆ ਸੁਖੁ ਹੋਇ ।
ਫਰੀਦਾ ਜੇ ਤੂੰ ਮੇਰਾ ਹੋਇ ਰਹਹਿ, ਸਭੁ ਜਗੁ ਤੇਰਾ ਹੋਇ ।

ਫਰੀਦ ਦੇ ਸਥੂਲ ਅਤੇ ਅਸਥੂਲ ਬਾਰੇ ਵਿਚਾਰ, ਜਿਨ੍ਹਾਂ ਰਾਹੀਂ ਉਨ੍ਹਾਂ ਨੇ ਸਰੀਰਕ ਅਤੇ ਪਦਾਰਥਕ ਵਿਕਾਸ ਨੂੰ ਬੇਮੇਲ ਠਹਿਰਾਇਆ ਹੈ, ਅਤੇ ਉਹਨਾਂ ਦੀਆਂ ਦਿੱਤੀਆਂ ਸਦਾਚਾਰਕ ਸਿਖਿਆਵਾਂ ਫਰੀਦ ਦਰਸ਼ਨ ਦੇ ਦੋ ਅਟੁੱਟ ਭਾਗ ਹਨ । ਇਹ ਦੋਵੇਂ ਮਨੁੱਖ ਦੇ ਅਮਲੀ ਜੀਵਨ ਨਾਲ ਸਬੰਧਤ ਹਨ । ਇਨ੍ਹਾਂ ਵਿਚ ਨਿਰੋਲ ਬੌਧਿਕ ਗਿਆਨ ਦੀ ਥਾਂ ਉਪਯੋਗੀ ਅਤੇ ਵਧੇਰੇ ਸਾਰਥਕ ਵਿਚਾਰ ਹਨ ਜੋ ਅਜ ਦੇ ਵਿਗਿਆਨਕ ਯੁਗ ਵਿਚ ਵੀ ਮਨੁਖਤਾ ਨੂੰ ਟੁੰਬਣ ਦੀ ਸਮਰਥਾ ਰਖਦੇ ਹਨ ਅਤੇ ਪਦਾਰਥਵਾਦੀ ਕਲਾ ਕਲੇਸ਼ ਕਾਰਣ ਮਾਨੁਖਤਾ ਦੇ ਦੁਖਾਂਤ ਦੁਆਲੇ ਆਤਮਕ ਨਿਕਾਰੇ ਦਾ ਅਜਿਹਾ ਚੌਗਿਰਦਾ ਤਣ ਸਕਦੇ ਹਨ ਜਿਸ ਦੇ ਸੁਹਿਰਦ ਆਸ਼ਾਵਾਦ ਵਿਚ ਅਸੀਂ ਦੁਖਾਂ ਨੂੰ ਭੁਲਣ ਦਾ ਯਤਨ ਕਰ ਸਕਦੇ ਹਾਂ ।

———

# ਬਾਬਾ ਫ਼ਰੀਦ ਦੀ ਕਵਿਤਾ ਵਿਚ ਯਥਾਰਥਵਾਦ

ਬਾਬਾ ਫ਼ਰੀਦ ਬਾਰ੍ਹਵੀਂ ਸਦੀ ਦਾ ਸਿਰ-ਕਢ ਸੂਫ਼ੀ ਕਵੀ ਹੋ ਗੁਜ਼ਰਿਆ ਹੈ। ਪੰਜਾਬੀ ਕਾਵਿ ਖੇਤਰ ਵਿਚ ਜੋ ਉਸ ਨੂੰ ਨਿਸਚਿਤ ਸਥਾਨ ਪ੍ਰਾਪਤ ਹੈ, ਉਹ ਉਸ ਦੇ ਪਹਿਲਾ ਠੇਠ ਕਵੀ ਹੋਣ ਕਰਕੇ ਹੈ। ਪਰ ਅਜ ਦੀ ਵਿਗਿਆਨਕ ਦ੍ਰਿਸ਼ਟੀ ਤੋਂ ਵੇਖਿਆਂ ਬਾਬਾ ਫ਼ਰੀਦ ਦੇ ਸ਼ਲੋਕਾਂ ਵਿਚ ਉਸ ਸਮੇਂ ਦੇ ਯਥਾਰਥਕ ਪਹਿਲੂ ਬੜੇ ਭਰਪੂਰ ਰੂਪ ਵਿਚ ਵਿਦ-ਮਾਨ ਹੁੰਦੇ ਦਿਸਦੇ ਹਨ। ਇਸ ਦਾ ਇਹ ਭਾਵ ਨਹੀਂ ਕਿ ਬਾਬਾ ਫ਼ਰੀਦ ਆਪਣੀ ਕਵਿਤਾ ਦੇ ਕੇਂਦਰੀ ਵਿਸ਼ੇ ਵਜੋਂ ਯਥਾਰਥਵਾਦੀ ਸੀ ਤੇ ਉਸ ਨੇ ਸਮਾਜਕ ਜੀਵਨ ਦੀ ਅਗਵਾਈ ਸੰਸਾਰਕ ਤੇ ਪਦਾਰਥਕ ਪੱਧਰ ਤੇ ਕੀਤੀ ਹੈ। ਸਗੋਂ ਉਦੋਂ ਤਾਂ ਇਸ ਗੱਲ ਦੀ ਕਿਸੇ ਕਵੀ ਪਾਸੋਂ ਉਮੀਦ ਰਖਣੀ, ਇਕ ਅਵਿਗਿਆਨਕ ਦ੍ਰਿਸ਼ਟੀ ਹੋਵੇਗੀ। ਬਾਬਾ ਫ਼ਰੀਦ ਅਧਿਆਤਮ-ਵਾਦ ਦਾ ਪ੍ਰਚਾਰਕ ਹੈ।

ਬਾਬਾ ਫ਼ਰੀਦ ਨੇ ਆਪਣੀ ਕਵਿਤਾ ਵਿਚ ਦੱਸਿਆ ਹੈ ਕਿ ਮਾਨੁੱਖ ਤੇ ਮਨੁੱਖ ਦੀ ਸੰਸਾਰਕ ਸੰਪਤੀ ਨਾਸ਼ਮਾਨ ਹੈ। ਮੌਤ ਦੀ ਗੋਦ ਵਿਚ ਰਾਜਾ ਰੰਕ ਬਰਾਬਰ ਹਨ। ਇਸ ਲਈ ਮਨੁੱਖ ਨੂੰ ਸੰਸਾਰ ਦੀ ਨਾਸ਼ਮਾਨ ਖੇਡ ਤੋਂ ਅਲਿਪਤ ਰਹਿ ਕੇ ਪਰਮਾਰਥ ਲਈ ਰੱਬ ਦਾ ਨਾਮ ਜਪਣਾ ਚਾਹੀਦਾ ਹੈ।

ਬਾਬਾ ਫ਼ਰੀਦ ਨੇ ਇਸ ਤੱਤ ਨੂੰ ਆਪਣੀ ਕਵਿਤਾ ਸਮਾਜਕ ਜੀਵਨ ਦੇ ਬੜੇ ਠੋਸ ਤੇ ਵਾਸਤਵਿਕ ਚਿਤ੍ਰਾਂ ਰਾਹੀਂ ਉਭਾਰਿਆ ਹੈ। ਉਂਜ ਤਾਂ ਹਰ ਕਵੀ, ਭਾਵੇਂ ਉਸ ਦਾ ਵਿਸ਼ਾ ਵਸਤੂ ਕੁਝ ਵੀ ਹੋਵੇ, ਆਪਣੇ ਕਲਪਣਾਤਮਕ ਪੱਖ ਤੋਂ ਸਮਾਜਕ ਜੀਵਨ ਦੀ ਅਸਲੀ-ਅਤ ਨਾਲ ਜੁੜਵਾਂ ਹੁੰਦਾ ਹੈ, ਅਤੇ ਇਸ ਤਰ੍ਹਾਂ ਅਰਸ਼ਾਂ ਦੀਆਂ ਗਲਾਂ ਕਰਦਾ ਹੋਇਆ ਵੀ ਫ਼ਰਸ਼ਾਂ ਤੋਂ ਆਪਣਾ ਪਿਛਾ ਨਹੀਂ ਛੁਡਾ ਸਕਦਾ। ਕਾਰਣ ਇਹ ਹੈ ਕਿ ਮਨੁੱਖ ਦਾ ਪੰਜ-ਭੌਤਕ ਸਰੀਰ ਸਮੇਂ-ਥਾਨ ਦੀ ਕੈਦ ਵਿੱਚ ਜਕੜਿਆ ਹੋਇਆ ਹੈ। ਮਨੁੱਖ ਦੀ ਬੁੱਧੀ ਇਨ੍ਹਾਂ ਸੀਮਾਂ ਚੋਂ ਆਪਣਾ ਆਪ ਛੁਡਾ ਕੇ ਕਿਸੇ ਪ੍ਰਕਾਰ ਦੀ ਕਲਪਣਾ ਨਹੀਂ ਕਰ ਸਕਦੀ। ਕਿਸੇ ਭੁਲੇਖੇ ਜਾਂ ਪਾਗਲਪਨ ਦੇ ਅਧੀਨ ਮਨੁੱਖ ਕਿਸੇ ਪ੍ਰਾਸਰੀਰਕ ਲੋਕ ਦੀਆਂ ਗੱਲਾਂ ਕਰਦਾ ਹੈ। ਪਰ ਉਸ ਦੀਆਂ ਸਾਰੀਆਂ ਗਵਾਹੀਆਂ, ਚਿਨ੍ਹ ਤੇ ਸੁਪਨੇ ਸੰਸਾਰਕ ਅਸਲੀਅਤ ਦਾ ਹੀ ਪ੍ਰਤਿਬਿੰਬ ਹੁੰਦੇ ਹਨ। ਅਰਥਾਤ ਜੀਵਨ ਦਾ ਨਿਰੰਤਰ ਸੰਘਰਸ਼ ਮਨੁੱਖ ਦੇ ਅਨੁਭਵ ਵਿਚੋਂ ਹਰ

ਸਮੇਂ ਨਿਕਲਦਾ ਰਹਿੰਦਾ ਹੈ ਤੇ ਕਵੀ ਦੀ ਕਵਿਤਾ ਵਿਚੋਂ ਇਸ ਦਾ ਰੂਪਮਾਨ ਹੋਣਾ ਸੁਭਾਵਕ ਹੈ।

ਅਧਿਆਤਮਵਾਦ ਦੀ ਵਿਚਾਰਧਾਰਾ ਬਾਰੇ ਅਜ ਦੇ ਸਮੇਂ ਵਿਚ ਵਿਗਿਆਨਕ ਦ੍ਰਿਸ਼ਟੀ ਨੂੰ ਯਥਾਰਥਕ ਨਹੀਂ ਜਾਪਦੀ ਪਰੰਤੂ ਮੱਧ--ਕਾਲ ਵਿਚ ਇਸ ਦੀ ਸਰਬ-ਪ੍ਰਵਾਨ ਸਚਾਈ ਵਿਚ ਵਿਸ਼ਵਾਸ ਰਖਿਆ ਜਾਂਦਾ ਸੀ, ਇਹ ਉਸ ਸਮੇਂ ਦੀ ਮਜਬੂਰੀ ਸੀ।

ਬਾਬਾ ਫਰੀਦ ਨੇ ਵੀ ਇਸੇ ਧਾਰਨਾ ਨੂੰ ਅਪਨਾਇਆ ਹੈ। ਪਰ ਉਸ ਨੇ ਆਪਣੇ ਅਨੁਭਵ ਦੀ ਉਸਾਰੀ ਬੜੇ ਯਥਾਰਥਕ ਚਿੰਨ੍ਹਾਂ ਦੇ ਅਧਾਰ ਤੇ ਕੀਤੀ ਹੈ। ਪੰਜਾਬੀ ਵਿਚ ਬਾਬਾ ਫ਼ਰੀਦ ਦੇ ਗਿਣਵੇਂ ਮਿਣਵੇਂ ਸਲੋਕ ਤੇ ਸ਼ਬਦ ਹਨ ਪਰ ਉਨ੍ਹਾਂ ਵਿਚ ਬਾਬਾ ਫ਼ਰੀਦ ਬੜਾ ਵਸ਼ਿਸ਼ਟ ਬੁੱਧ ਵਾਲਾ ਕਲਾਕਾਰ ਜਾਪਦਾ ਹੈ। ਉਸ ਦੀ ਕਲਪਨਾ ਦਾ ਘੇਰਾ ਵਿਸ਼ਾਲ ਤੇ ਵਿਸਹੀਤ ਨਹੀਂ ਪਰ ਜਿੰਨਾ ਕੁਝ ਤੇ ਜੋ ਕੁਝ ਬਾਬਾ ਫਰੀਦ ਦੀ ਕਵਿਤਾ ਵਿਚ ਆਇਆ, ਹੈ ਉਸ ਦੀ ਪਛਾਣ ਉਸ ਨੂੰ ਬਹੁਤ ਬਰੀਕ ਤੇ ਪੱਕੀ ਹੈ।

ਉਸ ਦੀ ਕਵਿਤਾ ਦਾ ਪਰਧਾਨ ਅਲੰਕਾਰ ਸਾਮੰਤਸ਼ਾਹੀ ਯੁਗ ਦੀ ਪਤੀ ਪਤਨੀ ਦੀ ਸਮਾਜਕ ਤੇ ਆਰਥਕ ਹਾਲਤ ਹੈ। ਪਤੀ ਤੇ ਪਤਨੀ ਦੇ ਜੀਵਨ ਨਾਲ ਸਬੰਧਤ ਉਸ ਸਮੇਂ ਦੀ ਮਰਿਆਦਾ ਦੇ ਸਾਰੇ ਪੱਖ ਫ਼ਰੀਦ ਦੀ ਕਲਪਨਾ ਰਾਹੀਂ ਉਸ ਦੀ ਕਵਿਤਾ ਵਿਚ ਆ ਗਏ ਹਨ ਅਤੇ ਇਸ ਤਰ੍ਹਾਂ ਇਨ੍ਹਾਂ ਦੁਆਰਾ ਜਾਗੀਰਦਾਰੀ ਯੁਗ ਦੀ ਪਰੰਪਰਾ ਦਾ ਪ੍ਰਤੀਬਿੰਬ ਸ਼ਪਸ਼ਟ ਰੂਪ ਵਿਚ ਪ੍ਰਗਟ ਹੁੰਦਾ ਹੈ। ਫ਼ਰੀਦ ਆਪਣੇ ਸ਼ਲੋਕ ਪਹਿਲੇ ਵਿਚ ਹੀ ਲਿਖਦਾ ਹੈ :

> "ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ।
> ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ।
> ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ।
> ਆਪਣ ਹਥੀ ਜੋਲਿ ਕੈ ਗਲਿ ਲਗੈ ਧਾਇ।"

ਉਪਰੋਕਤ ਸਤਰਾਂ ਵਿਚ ਬਾਬਾ ਫ਼ਰੀਦ ਨੇ ਜਾਗੀਰਦਾਰੀ ਸਮੇਂ ਦੀ ਪਰੰਪਰਾ ਦੀਆਂ ਕੁਝ ਸਚਾਈਆਂ ਨਾਲ ਆਪਣਾ ਮੌਤ ਦਾ ਅਨੁਭਵ ਜੋੜਿਆ ਹੈ। ਇਨ੍ਹਾਂ ਸਚਾਈਆਂ ਵਿਚ ਉਸ ਸਮੇਂ ਦਾ ਜੀਊਂਦਾ ਜਾਗਦਾ ਤੇ ਮਘਦਾ ਜੀਵਨ ਲੁਕਿਆ ਪਿਆ ਹੈ। ਉਦਾਹਰਣ ਵਜੋਂ ਕੁੜੀ ਦੇ ਵਿਆਹ ਦਾ ਦਿਨ ਮੁਕੱਰਰ ਹੋਣਾ, ਉਸ ਦਿਨ ਨਿਯੁਕਤ ਸਮੇਂ 'ਤੇ ਲਾੜੇ ਦਾ ਕੁੜੀ ਨੂੰ ਵਿਆਹ ਕੇ ਲੈ ਜਾਣ ਦਾ ਜ਼ਿਕਰ ਅਤ ਦਾ ਯਥਾਰਥਕ ਹੈ।

ਇਸੇ ਤਰ੍ਹਾਂ ਬਾਬਾ ਫ਼ਰੀਦ ਉਸ ਸਮੇਂ ਦੀ ਆਰਥਕ ਪੱਖ ਤੋਂ ਰਸਾਤਲ ਵਿਚ ਨਿਘਰੀ ਇਸਤਰੀ ਨੂੰ 'ਭਗਤ ਆਤਮਾ' ਦਾ ਅਲੰਕਾਰ ਬਣਾਂਦਾ ਹੈ; ਤੇ ਪਤੀ ਨੂੰ ਕਿਉਂਕਿ ਉਹ ਆਰਥਕ ਪੱਖ ਤੋਂ ਸਰਦਾਰ ਸੀ ਭਗਵਾਨ ਦਾ ਚਿੰਨ੍ਹ ਬਣਾਂਦਾ ਹੈ। ਇਸ ਪੱਖ ਤੋਂ ਵੀ

ਉਸ ਸਮੇਂ ਦੀ ਇਸਤ੍ਰੀ ਦੇ ਜੀਵਨ ਦੇ ਕਈ ਪੱਖ ਸਾਹਮਣੇ ਆਉਂਦੇ ਹਨ। ਫ਼ਰੀਦ ਕਹਿੰਦਾ ਹੈ:

"ਨਢੀ ਕੰਤੁ ਨਾ ਰਾਵਿਓ ਵਡੀ ਥੀ ਮੁਈਆਸੁ।
ਧਨ ਕੂਕੇਂਦੀ ਗੋਰ ਮੇਂ ਤੈ ਸਹ ਨ ਮਿਲੀਆਸੁ।"

ਇਸ ਉਪਰੋਕਤ ਸ਼ਲੋਕ ਵਿਚ ਵੀ ਉਸ ਜ਼ਮਾਨੇ ਦੇ ਇਸਤਰੀ ਜੀਵਨ ਦਾ ਇਕ ਬੜਾ ਵਾਸਤਵਿਕ ਚਿੱਤਰ ਹੈ। ਇਹ ਠੀਕ ਹੈ ਕਿ ਉਨ੍ਹਾਂ ਸਮਿਆਂ ਵਿਚ ਇਸਤ੍ਰੀ ਦਾ ਵਿਆਹ ਸ਼ੰਜੋਗ ਇਕ ਖ਼ਾਸ ਅਵਸਥਾ ਤੋਂ ਉਪਰੰਤ ਨ ਹੱਲ ਹੋਣ ਵਾਲੀ ਸਮੱਸਿਆ ਬਣ ਜਾਂਦੀ ਸੀ। ਇਹ ਸਮੱਸਿਆ ਅੱਜ ਵੀ ਕਈ ਵਾਰੀ ਅੜਾਉਣੀ ਬਣਦੀ ਹੈ ਪਰ ਜਾਗੀਰਦਾਰੀ ਯੁਗ ਦੀ ਤਾਂ ਇਹ ਅਸਲੀਅਤ ਹੀ ਸੀ।

ਇਸੇ ਅਲੰਕਾਰ ਦਾ ਪ੍ਰਯੋਗ ਪਤੀ ਦੇ ਅਧੀਨ ਹੋਈ ਇਸਤ੍ਰੀ ਦੀ ਸਮਾਜਕ ਪੋਜ਼ੀਸ਼ਨ ਨੂੰ ਪੇਸ਼ ਕਰਦਾ ਹੈ ਕਿ ਉਸ ਸਮੇਂ ਦੀ ਇਸਤਰੀ ਦਾ ਮਨੋਰਥ ਆਪਣੇ ਪ੍ਰੀਤਮ ਦੀ ਖ਼ੁਸ਼ੀ ਜਿੱਤ ਸਕਣ ਤਕ ਹੀ ਮਹਿਦੂਦ ਸੀ। ਉਸ ਦਾ ਚਿੰਤਨ ਹਮੇਸ਼ਾਂ ਅਜਿਹੀਆਂ ਸੋਚਾਂ ਵਿਚ ਲੀਨ ਰਹਿੰਦਾ ਸੀ ਕਿ ਉਹ ਆਪਣੇ ਪੀਆ ਨੂੰ ਕਿਸੇ ਤਰ੍ਹਾਂ ਰਿਝਾ ਸਕੇ ਤੇ ਉਸ ਦੀ ਨਜ਼ਰ ਵਿਚ ਚੰਗਿਆਂ ਲਗ ਸਕੇ ਕਿਉਂਕਿ ਪਤੀ ਦੀ ਤ੍ਰਿਸਕਾਰੀ ਇਸਤ੍ਰੀ ਨੂੰ ਸਮਾਜ ਵਿਚ ਇੱਜ਼ਤ ਦੀ ਜ਼ਿੰਦਗੀ ਜੀਉਣੀ ਨਸੀਬ ਨਹੀਂ ਸੀ ਹੋ ਸਕਦੀ। ਬਾਬਾ ਫ਼ਰੀਦ ਇਸ ਗੱਲ ਨੂੰ ਬੜੇ ਸਿਧੇ ਸਪਸ਼ਟ ਸ਼ਬਦਾਂ ਵਿਚ ਪੇਸ਼ ਕਰਦਾ ਹੈ:

"ਸਾਹੁਰੈ ਢੋਈ ਨ ਲਹੈ ਪਈਐ ਨਾਹੀ ਥਾਉ।
ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ।"

ਇਹ ਹੀ ਕਾਰਣ ਹੈ ਕਿ ਉਸ ਸਮੇਂ ਦੀ ਇਸਤ੍ਰੀ ਆਪਣੇ ਪਤੀ ਦੀ ਖ਼ੁਸ਼ੀ ਨੂੰ ਪ੍ਰਾਪਤ ਕਰਨ ਵਿਚ ਲੱਗੀ ਰਹਿੰਦੀ ਸੀ। ਬਾਬਾ ਫ਼ਰੀਦ ਦੀ ਕਵਿਤਾ ਇਸ ਸੂਖਮ ਅਸਲੀਅਤ ਨੂੰ ਇਉਂ ਪ੍ਰਗਟ ਕਰਦੀ ਹੈ:

"ਕਵਣੁ ਸੁ ਅਖਰੁ, ਕਵਣੁ, ਗੁਣੁ, ਕਵਣੁ ਸੁ ਮਣੀਆ ਮੰਤੁ।
ਕਵਣੁ ਸੁ ਵੇਸੋ ਹਉਂ ਕਰੀ, ਜਿਤੁ ਵਸਿ ਆਵੈ ਕੰਤੁ।"

ਇਹ ਸਤਰਾਂ ਸਪਸ਼ਟ ਕਰਦੀਆਂ ਹਨ ਕਿ ਉਸ ਸਮੇਂ ਦੀ ਇਸਤ੍ਰੀ ਦੇ ਜੀਵਨ ਦਾ ਆਪਣਾ ਕੋਈ ਮਨੋਰਥ ਨਹੀਂ ਸੀ। ਉਹ ਸ਼ਿੰਗਾਰ ਕਰਦੀ ਸੀ ਤਾਂ ਕੇਵਲ ਪਤੀ ਦੀ ਖ਼ੁਸ਼ੀ ਪ੍ਰਾਪਤ ਕਰਨ ਲਈ ਇਸੇ ਲਈ ਬਾਬਾ ਫ਼ਰੀਦ ਦੀ ਕਵਿਤਾ ਵਿਚ ਇਸ ਪ੍ਰਕਾਰ ਦਾ ਸੰਘਰਸ਼ ਇਉਂ ਉਘੜਦਾ ਹੈ:

"ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ।
ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ।"

ਅਰਥਾਤ ਅਜੇਹੀ ਇਸਤ੍ਰੀ ਜੋ ਆਪਣੇ ਆਪ ਨੂੰ ਪੀਆ ਦੀ ਇੰਤਜ਼ਾਰ ਵਿਚ ਸ਼ਿਆਰ ਕਰਦੀ ਹੈ ਪਰ ਉਸ ਦੀਆਂ ਅਖਾਂ ਵਿਚ ਨੀਂਦਰ ਆ ਜਾਂਦੀ ਹੈ। ਐਸੀ ਇਸਤ੍ਰੀ ਦਾ ਹਾਰ ਸ਼ਿੰਗਾਰ ਸਭ ਬੇਅਰਥਾ ਤੇ ਫ਼ਜ਼ੂਲ ਹੈ। ਇਸਤ੍ਰੀ ਜੀਵਨ ਦੀ ਅਸਲੀਅਤ ਪੇਸ਼ ਕਰਨ ਤੋਂ ਉਪਰੰਤ ਫ਼ਰੀਦ ਨੇ ਹੋਰ ਵੀ ਕਈ ਪੱਖਾਂ ਦੀਆਂ ਯਥਾਰਥਕ ਤਸਵੀਰਾਂ ਖਿਚੀਆਂ ਹਨ। ਵਹਿਮਾਂ ਵਿਚ ਯਕੀਨ ਕਰਨਾ ਜਾਗੀਰਦਾਰੀ ਯੁਗ ਦੀ ਇਕ ਸਰਬ-ਪ੍ਰਵਾਨ ਸਚਾਈ ਹੈ। ਇਸ ਨੂੰ ਬਾਬਾ ਫ਼ਰੀਦ ਇਕ ਬੜੀ ਸੂਖਮ ਜੇਹੀ ਸਥਿਤੀ ਵਿਚ ਲਪੇਟ ਕੇ ਪੇਸ਼ ਕਰਦਾ ਹੈ। ਜੀਵਨ ਵਿਚ ਅਜੇ ਤਕ ਵੀ ਅਸੀਂ ਕਈ ਮਨੁੱਖਾਂ ਨੂੰ ਨਿਸ਼ੇਧਆਤਮਕ ਰੁਚੀ ਤੋਂ ਵੇਖਦੇ ਹਾਂ ਅਤੇ ਉਨ੍ਹਾਂ ਬਾਬਤ ਇਹ ਰਾਇ ਬਣਾ ਲੈਂਦੇ ਹਾਂ ਕਿ ਜਿਥੇ ਉਹ ਪਹੁੰਚਣਗੇ ਉਥੇ ਦੀ ਖੈਰ ਨਹੀਂ, ਅਰਥਾਤ ਉਨ੍ਹਾਂ ਦਾ ਕਿਸੇ ਥਾਂ ਤੇ ਪੁਜਣਾ ਖਤਰੇ ਤੋਂ ਖਾਲੀ ਨਹੀਂ ਸਮਝਿਆ ਜਾਂਦਾ। ਜ਼ਿੰਦਗੀ ਵਿਚ ਅਸੀਂ ਇਹ ਵਿਸ਼ੇਸ਼ਤਾ ਬਹੁਤ ਵਾਰੀ ਬ੍ਰਾਹਮਣ ਨਾਲ ਜੋੜ ਲੈਂਦੇ ਹਾਂ—ਹੋਰ ਵੀ ਕਈ ਪਾਤਰਾਂ ਨਾਲ ਅਜੇਹੀਆਂ ਗੱਲਾਂ ਜੁੜ ਜਾਂਦੀਆਂ ਹਨ—ਬਾਬਾ ਫ਼ਰੀਦ ਮੌਤ ਦੇ ਫ਼ਰਿਸ਼ਤੇ ਨਾਲ ਇਹ ਵਿਸ਼ੇਸ਼ਤਾ ਜੋੜਦਾ ਹੈ ਅਰਥਾਤ ਜਿਸ ਘਰ ਵਿਚ ਮੌਤ ਦਾ ਫ਼ਰਿਸ਼ਤਾ ਜਾਂਦਾ ਹੈ, ਉਸ ਘਰ ਦੇ ਦੀਵੇ ਵੀ ਗੁਲ ਹੋ ਜਾਂਦੇ ਹਨ। ਬੜੀ ਸੂਖਮ ਤਨਜ਼ ਨਾਲ ਬਾਬਾ ਫ਼ਰੀਦ ਇਉਂ ਕਹਿੰਦਾ ਹੈ :—

> "ਫ਼ਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲੱਜੁ।
> ਅਜਰਾਈਲੁ ਫਰੇਸ਼ਤਾ ਕੈਂ ਘਰਿ ਨਾਂਠੀ ਅਜੁ।"

ਜਗੀਰਦਾਰਾਨਾ ਢੰਗ ਨਾਲ ਵੀ ਪੇਸ਼ ਕੀਤਾ ਹੈ। ਉਹ ਲਿਖਦਾ ਹੈ :-

> ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ।
> ਗੜੁ ਲੀਤਾ ਘਟੁ ਲੁਟਿਆ, ਦੀਵੜੇ ਗਿਆ ਬੁਝਾਇ।

ਅਰਥਾਤ ਸਰੀਰ ਦੇ ਕਿਲ੍ਹੇ ਤੇ ਦੋ ਦੀਵੇ ਜਗਦੇ ਹੁੰਦੇ ਹਨ ਜਦੋਂ ਸਰਦਾਰ ਆਉਂਦਾ ਹੈ ਕਿਲ੍ਹੇ ਤੇ ਆਪਣਾ ਝੰਡਾ ਗਡ ਕੇ ਅੰਦਰੋਂ ਖਜ਼ਾਨਾ ਲੁਟਦਾ ਹੈ ਤੇ ਜਾਣ ਲਗਿਆਂ ਦੀਵੇ ਬੁਝਾ ਜਾਂਦਾ ਹੈ। ਇਸ ਢੰਗ ਵਿਚ ਜਾਗੀਰਦਾਰੀ ਸਮੇਂ ਦੀ ਜਿੱਤ ਦਾ ਯਥਾਰਥਕ ਚਿਤਰ ਹੈ।

ਫ਼ਰੀਦ ਦੀ ਕਵਿਤਾ ਵਿਚ ਕੁਦਰਤ ਦੇ ਯਥਾਰਥਕ ਚਿੱਤ੍ਰ ਵੀ ਆਏ ਹਨ ਜਿਵੇਂ :

> 'ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪੱਤ ਝੜੇ ਝੜਿ ਪਾਹਿ।
> ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ।'

ਇਨ੍ਹਾਂ ਦੇ ਸਤਰਾਂ ਵਿਚ ਪੱਤਝੜ ਦੀ ਬਹੁਤ ਸੁੰਦਰ ਤਸਵੀਰ ਪੇਸ਼ ਕੀਤੀ ਹੈ। ਇਸ

ਤਰ੍ਹਾਂ ਕੁਦਰਤ ਦੇ ਕਈ ਹੋਰ ਦ੍ਰਿਸ਼ ਵੀ ਹਨ।

ਅਜਿਹੇ ਯਥਾਰਥਕ ਚਿਤਰਾਂ ਤੋਂ ਉਪਰੰਤ ਬਾਬਾ ਫਰੀਦ ਨੇ ਆਪਣੇ ਜੀਵਨ ਨਾਲ ਸਬੰਧਤ ਯਥਾਰਥਕ ਘਟਨਾਵਾਂ ਦਾ ਜ਼ਿਕਰ ਵੀ ਕੀਤਾ ਹੈ। ਜਿਵੇਂ :

"ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ,
ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ।"

ਇਸ ਪ੍ਰਕਾਰ ਬਾਬਾ ਫਰੀਦ ਨੇ ਆਪਣੀ ਕਵਿਤਾ ਵਿਚ ਆਪਣੇ ਵਿਅਕਤੀਗਤ ਜੀਵਨ ਤੋਂ ਲੈ ਕੇ ਸਮੂਹ ਸਮਾਜਕ ਜੀਵਨ ਨੂੰ ਪਛਾਨਣ ਦੀ ਭਰਪੂਰ ਗਵਾਹੀ ਦਿਤੀ ਹੈ; ਸਾਰੀ ਕਵਿਤਾ ਦੇ ਚਿੰਨ੍ਹ ਤੇ ਚਿੱਤਰ ਇਸ ਲਈ ਖਿਚਵੇਂ ਤੇ ਲੋਭਾਇਮਾਨ ਕਰਨ ਵਾਲੇ ਹਨ ਕਿਉਂਕਿ ਉਨ੍ਹਾਂ ਵਿਚ ਮਘਦਾ ਜੀਵਨ ਹੈ। ਇਹ ਹੀ ਬਾਬਾ ਫਰੀਦ ਦੀ ਕਵਿਤਾ ਦਾ ਯਥਾਰਥਕ ਪੱਖ ਹੈ।

ਉਪਰੋਕਤ ਵਿਚਾਰਧਾਰਾ ਸਮੇਂ ਤੇ ਸਥਾਨ ਦੇ ਸਾਪੇਖਿਅਕ ਪਰਕਰਣ ਵਿਚ ਵਿਚਰਦੇ ਪਦਾਰਥਵਾਦ ਤੋਂ ਉਪਜੇ ਪਦਾਰਥਕ ਦ੍ਰਿਸ਼ਟੀਕੋਣ ਤੋਂ ਬਾਬਾ ਫਰੀਦ ਦੀ ਕਵਿਤਾ ਵਿਚ ਪਦਾਰਥਕ ਵਾਸਤਵਿਕਤਾ ਦੀ ਹੋਂਦ ਨੂੰ ਨਿਸਚਿਤ ਕਰਨ ਦਾ ਯਤਨ ਕਰਦੀ ਹੈ। ਅਧਿਆਤਮਵਾਦੀ ਦਰਸ਼ਨ ਵੱਲ ਪੂਰਨ ਮਿਥਿਆ ਦ੍ਰਿਸ਼ਟੀ ਰਖ ਕੇ, ਇਕ ਨਿਸ਼ਚਿਆਤਮਕ ਸੇਧ ਤੋਂ ਵੇਖਣ ਵਾਲੇ ਇਸ ਨਾਲ ਅਸਹਿਮਤ ਹੋਣਗੇ ਪਰੰਤੂ ਇਹ ਇਕ ਸਚਾਈ ਹੈ ਕਿ ਸਮਾਜਕ ਪਰਕਰਣ ਵਿਚ ਵਿਦਮਾਨ ਹੋਣ ਵਾਲੀ ਵਿਚਾਰ ਜਦੋਂ ਵੀ ਆਪਣੀ ਸੂਖਮਤਾ ਨੂੰ ਪ੍ਰਗਟਾਉਂਦੀ ਹੈ ਤਾਂ ਉਸ ਦਾ ਪਦਾਰਥਕ ਖੇਤਰ ਦੀਆਂ ਬਿੰਬਾਵਲੀਆਂ ਨਾਲ ਜੁੜ ਜਾਣਾ ਇਕ ਸੁਭਾਵਕ ਗੱਲ ਹੈ। ਅਨੁਭਵ ਪਰਦਰਸ਼ਨਾਂ ਵਿਚ ਹਰ ਬੁਧਵਾਦੀ ਵਿਅਕਤੀ ਨੂੰ ਪਦਾਰਥਕ ਸਹਾਇਤਾ ਦੀ ਅਵੱਸ਼ ਲੋੜ ਹੈ ਅਰਥਾਤ ਕੋਈ ਵਿਅਕਤੀ ਜੀਵਨ ਦੇ ਬਾਹਰਮੁਖੀ ਤਜਰਬਿਆਂ ਦੁਆਰਾ ਹੀ ਆਪਣੀ ਮਨਬਿਰਤੀ ਵਿਚ ਵਿਚਰਦੀ ਬਹੁ-ਬਿਧ ਰੰਗੀਲੀ ਅਤੇ ਪੇਚਦਾਰ ਵਿਚਾਰਧਾਰਾ ਨੂੰ ਨਿਰੂਪਣ ਕਰਦਾ ਹੈ। ਵਿਸ਼ੇਸ਼ ਕਰਕੇ ਕਲਾ ਅਰਥਾਤ ਕਵਿਤਾ ਵਿਚ ਅਨੁਭਵ ਸੰਜੋਗ ਇਸੇ ਭਾਂਤ ਦੀ ਸਥਿਤੀ ਉਪਰ ਆਧਾਰਤ ਹੁੰਦਾ ਹੈ। ਕਵੀ ਆਪਣੀ ਨਿਸਚਿਤ ਵਿਚਾਰਧਾਰਾ ਨੂੰ ਜਦੋਂ ਸਮੂਹਵਾਦੀ ਰੂਪ ਦਿੰਦਾ ਹੈ ਤਾਂ ਉਹ ਆਪਣੀ ਕਲਪਣਾ ਅਰਥਾਤ ਆਪਣੇ ਵਿਅਕਤਿਤਵ ਵਿਚ ਨਿਰਮਿਤ ਹੋਏ ਭੂਤਕਾਲੀ ਤਜਰਬਿਆਂ ਤੋਂ ਹੀ ਮਦਦ ਲੈਂਦਾ ਹੈ ਤੇ ਇਹ ਤਜਰਬੇ ਜਾਂ ਤੇ ਅਰੋਗ ਰੂਪ ਵਿਚ ਸੰਸਾਰਕ ਤੇ ਪਦਾਰਥਕ ਹੁੰਦੇ ਹਨ, ਇਨ੍ਹਾਂ ਵਿਚ ਸਮਕਾਲੀ ਸਮਾਜ ਦੀ ਸਥਿਤੀ ਕਿਸੇ ਨਾ ਕਿਸੇ ਰੂਪ ਵਿਚ ਅਵੱਸ਼ ਹੀ ਪ੍ਰਗਟ ਹੁੰਦੀ ਹੈ। ਅਜਿਹੀ ਅਵਸਥਾ ਵਿਚ ਵਾਸਤਵਿਕਤਾ ਦਾ ਆ ਜਾਣਾ ਇਕ ਸੁਭਾਵਕ ਗੱਲ ਹੈ। ਕਿਉਂਕਿ ਉਪਰੋਕਤ ਵਿਚਾਰ ਭੌਤਿਕਵਾਦੀ ਦ੍ਰਿਸ਼ਟੀਕੋਣ ਦੇ ਲਖਾਇਕ ਹੋਣ ਕਾਰਣ ਇਸ ਗੱਲ ਵਿਚ

ਵਿਸ਼ਵਾਸ਼ ਰਖਦੀ ਹੈ ਕਿ ਸਥੂਲ ਪਦਾਰਥਕਤਾ ਦਾ ਬਹੁ-ਪੱਖੀ ਸੰਘਰਸ਼ ਪਰੰਪਰਾ ਤੇ ਪਰਿਵਰਤਕ ਦੀ ਨਿਰੰਤਰ ਸਥਿਤੀ ਵਿਚ ਬੱਝਾ ਮਾਨਵ ਮਨ ਤੇ ਉਸ ਦੀ ਵਿਚਾਰਧਾਰਾ ਨੂੰ ਜਨਮ ਦਿੰਦਾ ਹੈ, ਇਸ ਲਈ ਅਨੁਭਵ ਵਿਸ਼ਲੇਸ਼ਣ ਸਮੇਂ ਪਦਾਰਥਕਤਾ ਤੋਂ ਸੂਖਮਤਾ ਤੇ ਮਾਰਮਿਕਤਾ ਵਲ ਜਾਣਾ ਹੀ ਉਚਿਤ ਹੈ। ਐਸੀ ਸੇਧ ਧਾਰਨ ਕਰਨ ਨਾਲ ਹੀ ਸਮਾਜਕ ਪ੍ਰਕਰਣ ਵਿਚ ਕਿਸੇ ਵੀ ਅਨੁਭਵ ਦਾ ਮੂਲ-ਅੰਕਣ ਹੋ ਸਕਦਾ ਹੈ।

ਬਾਬਾ ਫ਼ਰੀਦ ਦੀ ਕਵਿਤਾ ਵਿਚ ਯਥਾਰਥਤਾਮਕ ਰੰਗ ਦੀ ਹੋਂਦ ਵੀ ਉਪਰੋਕਤ ਵਿਚਾਰਧਾਰਾ ਉਪਰ ਹੀ ਅਧਾਰਿਤ ਹੈ। ਜਿਵੇਂ ਕਿ ਪਹਿਲਾਂ ਦਸਿਆ ਜਾ ਚੁਕਾ ਹੈ ਕਿ ਬਾਬਾ ਫ਼ਰੀਦ ਨੇ ਅਧਿਕਤਰ ਇਕੋ ਤਜਰਬੇ ਅਰਥਾਤ ਪਤੀ ਪਤਨੀ ਦੀ ਬਹੁ-ਪੱਖੀ ਸਮਾਜਕ ਪੋਜ਼ੀਸ਼ਨ ਨੂੰ ਪੂਰੀ ਤਰ੍ਹਾਂ ਪਛਾਣਿਆਂ ਹੈ ਤੇ ਆਪਣੇ ਅਧਿਆਤਮਕ ਵਿਚਾਰਾਂ ਨੂੰ ਰੂਪਮਾਨ ਕਰਨ ਲਈ ਇਸ ਇਕੋ ਤਜਰਬੇ ਨੂੰ ਅਲੰਕਾਰ ਵਜੋਂ ਭਿੰਨ ਭਿੰਨ ਸਥਿਤੀਆਂ ਵਿਚ ਪੇਸ਼ ਕੀਤਾ ਹੈ। ਇਸ ਤੋਂ ਇਕ ਗਲ ਦੀ ਗਵਾਹੀ ਮਿਲਦੀ ਹੈ ਕਿ ਫ਼ਰੀਦ ਦੇ ਵਿਅਕਤਿਤਵ ਨੂੰ ਇਸ ਇਕ ਪੱਖ ਦਾ ਚੋਖਾ ਤੇ ਡੂੰਘੇਰਾ ਗਿਆਨ ਸੀ ਤੇ ਇਸ ਇਕੋ ਅਲੰਕਾਰ ਦੁਆਰਾ ਹੀ ਕੋਈ ਵਿਅਕਤੀ ਇਸ ਦੀ ਅਲਪਕਾਰੀ ਰਚਨਾ ਵਿਚ ਸਾਮੰਤਵਾਦੀ ਯੁਗ ਦੀ ਤਸਵੀਰ ਵੇਖ ਸਕਦਾ ਹੈ। ਇਸ ਤਰ੍ਹਾਂ ਫ਼ਰੀਦ ਦੀ ਕਲਪਣਾ ਦ੍ਰਿਸ਼ਟਾਂਤਾਤਮਕ ਪਹਿਲੂ ਸਮਕਾਲੀ ਜੀਵਨ ਦੀ ਅਸਲੀਅਤ ਦੇ ਇਕ ਵਿਸ਼ੇਸ਼ ਦਵੰਦ ਉਪਰ ਆਧਾਰਿਤ ਹੈ।

ਕਈ ਵਾਰੀ ਬਾਬਾ ਫ਼ਰੀਦ ਨੇ ਅਧਿਆਤਮਕ ਭਾਂਤ ਦੀ ਆਲਦਸ਼ਕਤਾ ਵਲ ਮੁੜੀ ਮਧ-ਕਾਲੀਨ ਮਾਨਵ ਦੀ ਬੇ-ਬਸੀ ਤੇ ਲਾਚਾਰੀ ਨੂੰ ਸਰਬ-ਵਿਆਪਕ ਯਥਾਰਥਕਤਾ ਦਾ ਰੂਪ ਵੀ ਦਿਤਾ ਹੈ। ਅਰਥਾਤ ਕਿਤੇ ਕਿਤੇ ਫ਼ਰੀਦ ਦੇ ਨਿਰਾਸ਼ਾਵਾਦ ਵਿਚੋਂ ਵਿਦਮਾਨ ਹੁੰਦੇ ਦੁਖ ਦੇ ਅੰਸ਼ ਸ਼੍ਰੇਣੀ ਗਤ ਸਮਾਜ ਦੀ ਸਰਬ-ਵਿਆਪਕ ਦੁਖਾਂਤਮਕ ਅਵਸਥਾ ਨੂੰ ਵੀ ਪੇਸ਼ ਕਰਦੇ ਹਨ :

"ਫ਼ਰੀਦਾ ਮੈਂ ਜਾਨਿਆ ਦੁਖ ਮੁਝ ਕੂ<br>
ਦੁਖੁ ਸਬਾਇਐ ਜਗਿ<br>
ਊਚੇ ਚੜਿ ਕੈ ਦੇਖਿਆ<br>
ਤਾਂ ਘਰਿ ਘਰਿ ਏਹਾ ਅੱਗਿ"

ਅੰਤ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ ਸੁਤਰਿਤ ਤੇ ਸੰਤੁਲਿਤ ਪੰਜਾਬੀ ਕਾਵਿ ਸ਼ੈਲੀ ਦੇ ਸੰਚਾਲਕ ਬਾਬਾ ਫ਼ਰੀਦ ਦੀ ਕਵਿਤਾ ਵਿਚ ਜਿਥੇ ਕਾਵਿਆਤਮਕ ਪ੍ਰਤਿਭਾ ਦੀ ਝਲਕ ਮਿਲਦੀ ਹੈ ਉਥੇ ਉਸ ਵਿਚਲੀ ਸੁਹਜਾਤਮਕ ਸਥਿਤੀ ਦਾ ਰੂਪ ਜੀਵਨ ਦੇ ਪਦਾਰਥਕ ਤਜਰਬਿਆਂ ਉਪਰ ਆਧਾਰਿਤ ਹੈ, ਤੇ ਇਸ ਲਈ ਉਸ ਵਿਚ ਯਥਾਰਥ ਦਾ ਅੰਸ਼ ਬਹੁਤ ਪ੍ਰਬਲ ਹੈ। ਅਸਲ ਵਿਚ ਕਵਿਤਾ ਵੀ ਭਾਵਾਤਮਕ ਨਿਘ ਪ੍ਰਦਾਨ ਕਰਨ ਵਾਲੀ ਵਸਤੂ, ਜੀਵਨ ਦੇ ਪਦਾਰਥਕ ਤਜਰਬਿਆਂ ਦੀ ਮਘਦੀ ਪ੍ਰਕ੍ਰਿਤ ਹੀ ਹੁੰਦੀ ਹੈ।

———

# ਜੀਵਨ-ਦਰਸ਼ਨ ਬਾਬਾ ਫ਼ਰੀਦ

ਮਹਾਂਪੁਰਖਾਂ ਦੇ ਜੀਵਨ ਦਰਸ਼ਨ ਉਨ੍ਹਾਂ ਦੀ ਸਮਕਾਲੀ ਅਤੇ ਕੂਚ-ਜਨਤਾ ਦੇ ਜੀਵਨ ਸਿਧਾਂਤਾਂ ਦਾ ਨਿਖਰਿਆ ਹੋਇਆ ਰੂਪ ਹੈ। ਸਮਾਜ ਦੀਆਂ ਗਲਤ ਕੀਮਤਾਂ ਦੇ ਪ੍ਰਤੀਕੂਲ ਉਨ੍ਹਾਂ ਦਾ ਜੀਵਨ ਮਾਰਗ ਹੁੰਦਾ ਹੈ। ਸਰਵਵਿਸ਼ਵ ਪ੍ਰਾਣੀ ਆਪਣੇ ਆਪਣੇ ਵਿਚਾਰਾਂ ਦੇ ਮਾਲਕ ਹੁੰਦੇ ਹਨ ਭਾਵ ਹਰ ਮਨੁਖ ਦਾ ਜੀਵਨ ਸਬੰਧੀ ਅਤੇ ਸਰਬ-ਸ੍ਰਿਸ਼ਟੀ ਸਬੰਧੀ ਦਰਿਸ਼ਟੀਕੋਣ ਅਲਹਿਦਾ ਅਲਹਿਦਾ ਹੁੰਦਾ ਹੈ. ਕਿਉਂ ਜੋ ਹਰ ਪ੍ਰਾਣੀ ਦਾ ਵਾਯੂ-ਮੰਡਲ ਸਮਾਜਾਂਗ ਅਤੇ ਪਿਤਰ ਵਿਰਾਸਤ ਇਕ ਦੂਜੇ ਤੋਂ ਅੰਤਰਤਾ ਰਖਦਾ ਹੁੰਦਾ ਹੈ, ਇਸ ਲਈ ਉਸ ਦੀ ਬੁਧੀ ਦਾ ਵਿਕਾਸ ਵੀ ਉਨ੍ਹਾਂ ਦੇ ਅਸਰ ਥਲੇ ਹੀ ਹੋਇਆ ਹੁੰਦਾ ਹੈ। ਮਹਾਂ ਪੁਰਖਾਂ ਵਿਚ ਪਰਕਿਰਤੀ ਨੇ ਜਨਸਾਧਾਰਣ ਨਾਲੋਂ ਕੁਝ ਕਰਾਮਾਤੀ ਚਮਤਕਾਰਕ ਅੰਸ਼ ਦੀ ਹੋਂਦ ਉਨ੍ਹਾਂ ਦੇ ਵਿਅਕਤਿਤਵ ਨੂੰ ਪ੍ਰਦਾਨੀ ਹੋਈ ਹੁੰਦੀ ਹੈ, ਇਸ ਲਈ ਉਨ੍ਹਾਂ ਦੀ ਸੋਚ ਉਡਾਰੀ ਅਤੇ ਖੋਜ ਪੱਧਰ ਕੁਝ ਉੱਚੀ ਹੋਈ ਹੈ । ਇਸ ਵਿਚ ਕੋਈ ਸੰਦੇਹ ਨਹੀਂ ਕਿ ਹਰ ਪ੍ਰਾਣੀ ਆਪਣੇ ਚੁਗਿਰਦੇ ਪ੍ਰਭਾਵ ਤੋਂ ਅਛੂਹ ਨਹੀਂ ਰਹਿ ਸਕਦਾ ਤੇ ਉਸ ਦੇ ਵਿਚਾਰਾਂ ਦੀ ਵਿਲਖਣਤਾ ਵੀ ਅਵੱਸ਼ ਹੁੰਦੀ ਹੈ, ਪਰ ਇਸ ਵਿਚਾਰ ਨਾਲ ਹਰ ਕੋਈ ਸਹਿਮਤ ਹੈ ਕਿ ਮਹਾਂਪੁਰਖਾਂ ਜਾਂ ਉਚਆਤਮਾਵਾਂ ਦੇ ਜੀਵਨ ਸਿਧਾਂਤ ਦਾ ਸਮੂਚਾ ਧੁਰਾ ਤੇ ਟੀਚਾ ਸਚਾਈ-ਦਾਤਾ ਹੀ ਹੁੰਦਾ ਹੈ। ਕਰਤੇ ਦੀ ਹੋਂਦ ਨੂੰ ਸਭ ਦ੍ਰਿਸ਼ਟਮਾਨਦੇ ਹਨ ਅਤੇ ਉਸ ਦੀ ਪ੍ਰਾਪਤੀ ਦੇ ਸਾਧਨ, ਜ਼ਰੂਰ ਵਖਰੇ ਵਖਰੇ ਹੁੰਦੇ ਹਨ। ਦਿਲੀ ਪੁਜਣ ਵਾਲੇ ਸਾਰੇ ਮਨੁਖਾਂ ਦਾ ਟੀਚਾ ਜ਼ਰੂਰ ਦਿਲੀ ਹੀ ਹੋਵੇਗਾ ਪਰ ਉਨ੍ਹਾਂ ਦੇ ਤੋਰ ਪੰਧਾਂ ਵਿਚ ਭੇਦ ਜ਼ਰੂਰ ਹੁੰਦਾ ਹੈ। ਉੱਚ-ਰੂਹਾਂ ਦੇ ਟੀਚੇ ਦਾ ਕੇਂਦਰ ਇਕੋ ਹੀ ਹੁੰਦਾ ਹੈ ਪਰੰਤੂ ਸੰਸਾਰਕ ਪ੍ਰਵੇਸ਼ ਵਿਚ ਸਾਨੂੰ ਖਿਚ ਧਰਮਾਂ ਦੇ ਮਾਣ ਅਤੇ ਸ਼ਾਨ ਨੂੰ ਵਧਾਉਣ ਵਾਸਤੇ ਅਤੇ ਕੁਝ ਅਪਸੁਆਰਥ ਦੀ ਓਟ ਵਿਚ ਕਈ ਮਨੁਖ ਦੂਜਿਆਂ ਧਰਮਾਂ ਨੂੰ ਬਲਹੀਨ ਅਤੇ ਅਸੱਤ ਕਹਿੰਦੇ ਹਨ ਪਰ ਉਨ੍ਹਾਂ ਦੇ ਵਿਚਾਰ-ਖੰਡਣ ਮਾਨਨੀਅ ਨਹੀਂ ਹੁੰਦੇ, ਬਜਾਏ ਜਨਤਾ ਨੂੰ ਜਾਗਰਤੀ ਪ੍ਰਦਾਨਣ ਦੇ ਉਹ ਸਗੋਂ ਹਨੇਰ-ਬੱਦਲਾਂ ਜਾਂ ਭੁਲੇਖਿਆਂ ਦੀ ਉਤਪਤੀ ਨੂੰ ਸਹਾਇਤਾ ਦੇਂਦੇ ਹਨ। ਮਨੁਖਤਾ ਲਈ ਉਪਕਾਰ ਸੱਚੇ ਧਰਮ ਤੇ ਸੁਚੱਜੇ ਜੀਵਨ ਮਾਰਗ ਦੀਆਂ ਲੀਹਾਂ ਤੋਂ ਹੀ ਪ੍ਰਾਪਤ ਹੋ ਸਕਦਾ ਹੈ, ਪਰ ਫਜ਼ੂਲ ਰੁਚੀਆਂ ਤੋਂ ਨਹੀਂ। ਚਾਨਣ ਉਹ ਜੋ ਹਨੇਰੇ ਨੂੰ ਖਤਮ ਕਰੇ, ਨਾ

ਕਿ ਹਨੇਰ ਨੂੰ ਹੌਸਲਾ ਬਖਸ਼ੇ । ਸ਼ੇਖ ਫ਼ਰੀਦ ਭਾਵੇਂ ਕਿਸੇ ਦੂਜੇ ਮਜ਼ਹਬ ਨਾਲ ਤਅੱਲਕ ਰਖਦੇ ਹਨ ਪਰ ਉਨ੍ਹਾਂ ਦੇ ਬੋਲਾਂ ਦੀ ਸੱਤਤਾ ਅਮਰ ਹੈ ਅਤੇ ਮਨੁਖਤਾ ਲਈ ਚਾਨਣ ਦਾ ਇਕ ਵੱਡਾ ਸੋਮਾ ਹੈ। ਇਹੋ ਹੀ ਕਾਰਨ ਹੈ ਕਿ ਗੁਰੂ ਅਰਜਨ ਸਾਹਿਬ ਨੇ ਇਨ੍ਹਾਂ ਦੀ ਬਾਣੀ ਨੂੰ ਗੁਰ ਗ੍ਰੰਥ ਸਾਹਿਬ ਵਿਚ ਸਥਾਨ ਦੇ ਕੇ ਉਨ੍ਹਾਂ ਦੇ ਵਿਅਕਤਿਤਵ ਨੂੰ ਸੁਸ਼ੋਭਿਤ ਕੀਤਾ ਹੈ। ਸ਼ੇਖ ਫ਼ਰੀਦ ਦੀ ਵਿਦਵਤਾ ਅਤੇ ਜੀਵਨ ਸਬੰਧੀ ਸਿਧਾਂਤ ਜਿਥੇ ਮਨੁਖਤਾ ਦੇ ਹਨੇਰ-ਪਰਦੇ ਫਾੜਦੇ ਹਨ, ਉਥੇ ਉਹ ਜੀਵਨ ਵਿਚ ਆਉਣ ਵਾਲੀਆਂ ਔਕੜਾਂ ਤੋਂ ਅਗਾਂਹ ਕਰ ਕੇ ਮਨੁਖੀ ਆਤਮਾਵਾਂ ਨੂੰ ਅਗਵਾਈ ਲਈ ਡੰਗੋਰੀ ਦਾ ਕੰਮ ਦੇਂਦੇ ਹਨ।

ਸ਼ੇਖ ਫ਼ਰੀਦ ਜੀ ਦਾ ਜੀਵਨ ਅਧਿਐਨ ਡੂੰਘਾ ਅਤੇ ਸਰਬਾਂਗੀ ਹੈ। ਉਹ ਸਦਾ ਜੀਵਨ ਦੇ ਇਕ ਪੱਖ ਨੂੰ ਹੀ ਨਹੀਂ ਵੇਖਦੇ ਸਗੋਂ ਸਰਬਅੰਗਾਂ ਤੇ ਝਾਤੀ ਰਖਦੇ ਹਨ। ਜੇ ਕਰ ਗਹੁ ਨਾਲ ਸੋਚਿਆ ਜਾਵੇ ਤਾਂ ਆਧੁਨਿਕ ਗਾਂਧੀਵਾਦ ਦਾ ਜਨਮ ਵੀ ਫ਼ਰੀਦਵਾਦ ਤੋਂ ਹੀ ਹੋਇਆ ਜਾਪਦਾ ਹੈ ਜਾਂ ਇਉਂ ਸਮਝਣਾ ਚਾਹੀਦਾ ਹੈ ਕਿ ਫ਼ਰੀਦ ਦੇ ਜੀਵਨ ਸਿਧਾਂਤ ਤੇ ਹੀ ਗਾਂਧੀਵਾਦ ਨੂੰ ਸੀਮਾਬਧ ਕੀਤਾ ਗਿਆ ਹੈ। ਗਾਂਧੀਵਾਦ ਵਿਚ 'ਅਹਿੰਸਾ ਪਰਮੋ ਧਰਮਾ' ਇਕ ਪਰਮੁਖ ਸਿਧਾਂਤ ਮੰਨਿਆ ਜਾਂਦਾ ਹੈ ਅਤੇ ਫ਼ਰੀਦ ਦੇ ਜੀਵਨ ਦਾ ਵੀ ਇਹ ਇਕ ਵਡਮੁਲਾ ਸਿਧਾਂਤ ਹੈ—

ਫ਼ਰੀਦਾ ਜੋ ਤੈ ਮਾਰਨਿ ਮੁਕੀਆਂ, ਤਿਨਾ ਨ ਮਾਰੇ ਘੁੰਮਿ।
ਆਪਨੜੈ ਘਰਿ ਜਾਈਐ, ਪੈਰ ਤਿਨਾ ਦੇ ਚੁੰਮਿ।

ਜਿਸ ਤਰ੍ਹਾਂ ਗਾਂਧੀ ਜੀ ਕਹਿੰਦੇ ਹਨ ਕਿ ਕਦੇ ਕਿਸੇ ਦਾ ਬੁਰਾ ਨਾ ਤੱਕੋ ਕਿਉਂ ਜੁ ਸਭ ਦੀਆਂ ਆਤਮਾਵਾਂ ਇਕੋ ਰੂਪ ਹਨ-ਸਾਰੀਆਂ ਦਾ ਵਿਕਾਸ ਪਰਮ ਆਤਮਾ ਦੇ ਸੋਮੇ ਵਿਚੋਂ ਹੋਇਆ ਹੈ, ਇਸ ਲਈ ਕਦੇ ਵੀ ਕਿਸੇ ਨੂੰ ਦੁਖ ਨਹੀਂ ਦੇਣਾ ਚਾਹੀਦਾ, ਇਸ ਦੀ ਪੁਸ਼ਟੀ ਲਈ ਫ਼ਰੀਦ ਜੀ ਦਾ ਸ਼ਲੋਕ ਵੀ ਹੈ—

ਫ਼ਰੀਦਾ ਬੁਰੇ ਦਾ ਭਲਾ ਕਰਿ, ਗੁੱਸਾ ਮਨਿ ਨ ਹਢਾਇ।
ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ।

ਸ਼ੇਖ ਫ਼ਰੀਦ ਆਪਣੇ ਜੀਵਨ ਵਿਚ ਨਿਰਾਸ਼ਾਵਾਦੀ ਕਿਹਾ ਜਾ ਸਕਦਾ ਹੈ ਕਿਉਂਕਿ ਜੋ ਉਸ ਦੇ ਵਿਚਾਰ ਵਿਚ ਇਸ ਸੰਸਾਰਕ ਪ੍ਰਲਾੜ ਦੀ ਹੋਂਦ ਵਿਚ ਪ੍ਰਚਲਤ ਦੁਖ ਅਤੇ ਉਕਾਈਆਂ ਬਹੁਤ ਤੰਗੀ ਦਾ ਕਾਰਣ ਹਨ—

ਫ਼ਰੀਦਾ ਚਿੰਤ ਖਟੋਲਾ, ਵਾਣੁ ਦੁਖ, ਬਿਰਹ ਵਿਛਾਵਣ ਲੇਫੁ।
ਏਹੁ ਹਮਾਰਾ ਜੀਵਣਾ, ਤੂ ਸਾਹਿਬ ਸਚੇ ਵੇਖੁ।

ਆਪਣੇ ਦੁਖਾਂ ਦਾ ਪ੍ਰਭਾਵ ਉਹ ਜਨਤਾ ਅਗੇ ਪੇਸ਼ ਕਰਦੇ ਹਨ ਅਤੇ ਪਰਮਾਤਮਾ ਅਗੇ ਬਿਨੈ ਕਰਦੇ ਹਨ ਕਿ ਸਾਡੇ ਜੀਵਨ ਤੇ ਝਾਤੀ ਮਾਰ ਕੇ ਸਾਡੀਆਂ ਲੋੜਾਂ ਨੂੰ ਤਕ। ਸੰਸਾਰ ਦਾ ਡੂੰਘਾ ਅਧਿਐਨ ਹੋਣ ਦੇ ਨਾਤੇ ਫ਼ਰੀਦ ਜੀ ਪਦਾਰਥਾਂ ਦੀ ਗਲਤ ਵੰਡ ਬਾਰੇ ਸੰਕੇਤ ਕਰਦੇ ਹਨ—

ਫ਼ਰੀਦਾ ਇਕਨਾ ਆਟਾ ਅਗਲਾ, ਇਕਨਾ ਨਾਹੀ ਲੋਣ।

'ਨਾਨਕ ਦੁਖੀਆ ਸਭੁ ਸੰਸਾਰ' ਦੀ ਪੁਸ਼ਟੀ ਲਈ ਸ਼ੇਖ ਫ਼ਰੀਦ ਜੀ ਲਿਖਦੇ ਹਨ—

ਫ਼ਰੀਦਾ ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਐ ਜਗਿ।
ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ।

ਸੰਸਾਰ ਦੇ ਜੀਵਾਂ ਦਾ ਦੁਖ ਸ਼ੇਖ ਫ਼ਰੀਦ ਦੇ ਮਨ ਵਿਚ ਅੰਕਿਤ ਹੈ। ਕਿਉਂ ਜੁ ਉਹ ਵੀ ਸਮਾਜਵਾਦੀ ਹਨ, ਇਸ ਲਈ, ਕੁਦਰਤੀ ਤੌਰ ਤੇ ਉਨ੍ਹਾਂ ਨੂੰ ਸਮਾਜਕ ਜੀਵਨ ਦੇ ਦੁਖਾਂ ਦਾ ਸੰਪੂਰਨ ਬੋਧ ਹੈ। ਇਨ੍ਹਾਂ ਦੇ ਵਿਚਾਰਾਂ ਦੀ ਪ੍ਰਤੀਪੂਰਤੀ ਮਹਾਤਮਾ ਗਾਂਧੀ ਜੀ ਨੇ ਆਪਣੀ ਜੀਵਨ-ਲੀਲ੍ਹਾ ਵਿਚ ਕੀਤੀ ਹੈ।

ਮਨੁੱਖ ਜਦੋਂ ਵਾਹਿਗੁਰੂ ਪਾਸੋਂ ਸੰਸਾਰਕ ਮੇਲਾ ਵੇਖਣ ਲਈ ਆਗਿਆ ਪ੍ਰਾਪਤ ਕਰਦਾ ਹੈ ਤਾਂ ਪ੍ਰਭੂ-ਪਿਤਾ ਮਨੁੱਖ ਨੂੰ ਸੁਆਸ-ਮਾਇਆ ਸੰਸਾਰਕ ਮੇਲੇ ਵਿਚ ਖ਼ਰਚਣ ਲਈ ਦੇ ਦੇਂਦਾ ਹੈ ਕਿ ਤੂੰ ਆਪਣੀ ਕਿਰਤ ਦਾ ਮਾਲਕ ਆਪ ਹੀ ਹੋਵੇਂਗਾ। ਮਾਇਆ ਖਰਚਣ ਦੀ ਜ਼ਿਮੇਵਾਰੀ ਵੀ ਮਨੁਖ ਦੀ ਹੀ ਹੈ, ਪਰ ਸਰੀਰ-ਚਾਦਰ ਨੂੰ ਦਾਗ਼ ਨਾ ਲੱਗਣ ਦਾ ਉਪਦੇਸ਼ ਜ਼ਰੂਰ ਵਾਹਿਗੁਰੂ ਨੇ ਮਨੁਖ ਦੇ ਕੰਨੀ ਪਾਇਆ ਅਤੇ ਬਾਕੀ ਸਾਰੀਆਂ ਖੁਸ਼ੀਆਂ ਮਾਣਨ ਦੀ ਵਾਗ ਡੋਰ ਮਨੁਖ ਦੇ ਹਥ ਦੇ ਦਿਤੀ। ਫ਼ਰੀਦ ਜੀ ਨੂੰ ਇਉਂ ਜਾਪਦਾ ਹੈ, ਕਿ ਇਸ ਸਿਧਾਂਤ ਸਬੰਧੀ ਵਾਕਫ਼ੀਅਤ ਚਿਰਕੇ ਮਿਲੀ। ਉਨ੍ਹਾਂ ਦਾ ਜੀਵਨ ਤੱਤਵ ਵੀ ਇਸ ਸਬੰਧੀ ਇਉਂ ਹੈ—

"ਫਰੀਦਾ ਜੇ ਜਾਣਾਂ ਤਿਲ ਥੋੜੜੇ, ਸੰਮਲਿ ਬੁਕੁ ਭਰੀ।"

ਧਰਤੀ ਦਾ ਸੀਨਾ ਬੜਾ ਵਿਸ਼ਾਲ ਹੈ ਜਿਸ ਤੇ ਸਰਬ-ਸ੍ਰਿਸ਼ਟੀ ਦਾ ਪਸਾਰ ਹੈ ਪਰ ਉਸ ਨੂੰ ਭਾਰ ਨਹੀਂ ਲਗਦਾ ਭਾਵੇਂ ਭਾਈ ਗੁਰਦਾਸ ਜੀ ਦੇ ਕਹਿਣ ਅਨੁਸਾਰ ਅਕ੍ਰਿਤਘਣਾਂ ਦਾ ਭਾਰ ਜ਼ਰੂਰ ਲਗਦਾ ਹੈ; ਪਰ ਫ਼ਰੀਦ ਜੀ ਵੀ ਧਰਤੀ ਦੀ ਅਤਿ ਸਿਫ਼ਤ ਕਰਦੇ ਹਨ। ਆਧੁਨਿਕ ਪੰਜਾਬੀ-ਕਾਵਿ ਦਾ ਪ੍ਰਸਿਧ ਕਵੀ ਬਾਵਾ ਬਲਵੰਤ ਵੀ 'ਧਰਤੀ ਮਾਤਾ' ਨਾਮੀ ਕਵਿਤਾ (ਬੰਦਰਗਾਹ ਪੁਸਤਕ) ਵਿਚ ਧਰਤੀ ਦੀ ਅਤਿ ਸਿਫ਼ਤ ਕਰਦਾ ਹੈ ਅਤੇ ਉਸ ਵਿਚੋਂ ਫ਼ਰਿਸ਼ਤੇ ਨੂੰ ਜਰਾਂ ਠਹਿਰਾਉਂਦਾ ਹੈ, ਕਿਸ ਜ਼ਮੀਨ ਨੂੰ ਨਹੀਂ। ਬਾਬਾ ਫ਼ਰੀਦ ਜੀ ਧਰਤੀ ਦੀ ਪ੍ਰਸ਼ੰਸਾ ਇਨ੍ਹਾਂ ਸ਼ਬਦਾਂ ਨਾਲ ਕਰਦੇ ਹਨ—

ਫਰੀਦਾ ਖਾਕੁ ਨਾ ਨਿੰਦੀਐ, ਖਾਕੁ ਜੇਡੁ ਨ ਕੋਇ ।
ਜੀਵਦਿਆ ਪੈਰਾ ਤਲੈ, ਮੋਇਆ ਉਪਰਿ ਹੋਇ ।

ਕਵੀ ਦਾ ਇਹ ਉੱਚਾ ਖਿਆਲ ਭਾਵੇਂ ਰੋਜ਼ਾਨਾ ਜੀਵਨ ਦੇ ਵਿਕਾਸ ਨੂੰ ਰੋਕਦਾ ਹੈ, ਪਰ ਫੇਰ ਵੀ ਉਨ੍ਹਾਂ ਦਾ ਖਿਆਲ ਅਧਿਆਤਮਕ ਤੌਰ ਤੇ ਉੱਤਮ ਹੈ, ਕਿਉਂ ਜੁ ਸਾਰੀ ਸ੍ਰਿਸ਼ਟੀ ਦਾ ਭਾਰ ਅਤੇ ਪਾਪ ਗੁਨਾਹਾਂ ਦਾ ਭਾਰ ਵੀ ਤਾਂ ਇਸੇ ਤੇ ਹੀ ਹੈ । ਇਸ ਕਾਵਿ-ਵਾਸ਼ਨਾ ਵਿਚ ਅਟੱਲ ਸੱਚਾਈ ਦੀ ਸੁਗੰਧੀ ਆ ਰਹੀ ਹੈ । ਇਹ ਸਰਬ ਸੰਸਾਰਕ ਮਾਤਾ ਹੈ ਜਿਹੜੇ ਜਿਉਂਦੇ ਸਮੇਂ ਮਨੁਖਾਂ ਦੇ ਪੈਰਾਂ ਥੱਲੇ ਹੁੰਦੀ ਹੈ ਅਤੇ ਮੋਇਆਂ ਵੇਲੇ ਸਾਡੇ ਮਿਰਤ-ਸਰੀਰ ਨੂੰ ਆਪਣੇ ਕੋਮਲ ਸਰੀਰ ਵਿਚ ਛੁਪਾ ਲੈਂਦੀ ਹੈ ।

ਆਮ ਮਹਾਨ ਵਿਅਕਤੀ ਵਾਂਗ ਫਰੀਦ ਜੀ ਵੀ ਆਪਣੇ ਜੀਵਨ ਸਿਧਾਂਤ ਨੂੰ ਪੇਸ਼ ਕਰਦੇ ਕਹਿੰਦੇ ਹਨ—

ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ।
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ।

ਚੰਗੀ ਕਿਰਤ ਕੇਵਲ ਵਾਹਿਗੁਰੂ ਦੇ ਘਰ ਵਿਚ ਹੀ ਸਨਮਾਨੀ ਨਹੀਂ ਜਾਂਦੀ ਬਲਕਿ ਸਾਡੇ ਸਮਾਜ ਵਿਚ ਵੀ ਸਤਿਕਾਰੀ ਜਾਂਦੀ ਹੈ । ਉਥੇ ਦੀ ਸ਼ਰਮਿੰਦਗੀ ਤਾਂ ਕਿਸੇ ਦੇ ਧਿਆਨ ਵਿਚ ਨਹੀਂ ਆਉਣੀ ਪਰੰਤੂ ਸਮਾਜ ਦੀਆਂ ਨਜ਼ਰਾਂ ਤੋਂ ਉਹਲ ਨਹੀਂ ਹੋ ਸਕਦੀ । ਫਰੀਦ ਜੀ ਦਾ ਇਹ ਜੀਵਨ ਸਿਧਾਂਤ ਕਿ ਮਨੁਖ ਨੂੰ ਕੰਮ ਸਦਾ ਸੁਚਾਹੇ ਕਰਨੇ ਚਾਹੀਦੇ ਹਨ ਨਾ ਕਿ ਅਣਚਾਹੇ, ਤਾਂ ਜੋ ਉਸ ਨੂੰ ਸਮਾਜ ਵਿਚ ਵੀ ਸ਼ਰਮਿੰਦਗੀ ਨਾ ਉਠਾਉਣੀ ਪਵੇ । ਕਿੰਨੇ ਪੱਕੇ ਅਸੂਲ ਦੀ ਗੱਲ ਹੈ ਜੋ ਮਨੁਖੀ ਜੀਵਨ ਨੂੰ ਪਵਿੱਤਰ ਤੇ ਸੁਹਜ-ਸੁਆਦੀ ਬਣਾ ਦੇਂਦੀ ਹੈ ।

ਸ਼ੇਖ ਫਰੀਦ ਇਕ ਸਾਖੀ ਸਹਿਤ ਆਪਣੇ ਜੀਵਨ ਤਜਰਬੇ ਨੂੰ ਬਿਆਨਦੇ ਹਨ ਜਿਸ ਵਿਚ ਉਹ ਮਨੁਖ ਜਾਂ ਇਸਤਰੀ ਨੂੰ ਫੋਕੀ ਆਪਣੀ ਕਾਇਆ ਤੇ ਮਾਣ ਕਰਨ ਤੋਂ ਰੋਕਦੇ ਹਨ । ਉਨ੍ਹਾਂ ਦਾ ਕਹਿਣਾ ਹੈ ਕਿ ਸਰੀਰਕ ਖੂਬਸੂਰਤੀ ਮਨੁਖੀ ਮਨਾਂ ਨੂੰ ਤਾਂ ਜ਼ਰੂਰ ਖਿੱਚ ਪਾਉਂਦੀ ਹੈ ਪਰ ਆਤਮਾ ਨੂੰ ਨਹੀਂ । ਹਾਂ ਆਤਮਾ ਲਈ ਖਿੱਚ ਦਾ ਕਾਰਨ ਤਾਂ ਹੈ ਜੇਕਰ ਇਸ ਵਿਚ ਜੀਵਨ-ਅਮਲ ਕੁਦਰਤੀ ਤੇ ਸੁਖੈਨ ਹੋਵੇ । ਇਕ ਵੇਸਵਾ ਦਾ ਆਪਣੀ ਨੌਕਰਾਣੀ ਨਾਲ ਦੁਰਵਿਵਹਾਰ ਦਾ ਉਦਾਹਰਣ ਦੇ ਕੇ ਉਹ ਇਹ ਸਿਧ ਕਰਦੇ ਹਨ ਕਿ ਜਿਹੜੇ ਨੈਣ ਸੁਰਮੇ ਦੀ ਧਾਰ ਸਹਿਣ ਤੋਂ ਝਿਜਕਦੇ ਹਨ ਉਨ੍ਹਾਂ ਨੈਣਾਂ ਨੂੰ ਅੰਤ ਵਿਚ ਕੀੜਿਆਂ ਦਾ ਖਾਜਾ ਅਤੇ ਪੰਛੀਆਂ ਲਈ ਆਲ੍ਹਣੇ ਬਣਨਾ ਪੈਂਦਾ ਹੈ । ਦੇਹੀ ਨਾਲ ਪਿਆਰ ਜ਼ਰੂਰ ਹੋਣਾ ਚਾਹੀਦਾ ਹੈ ਪਰੰਤੂ ਸਥਿਰ ਪਿਆਰ ਤਾਂ ਕਿਸੇ ਅਮਰ ਵਸਤੂ ਨਾਲ ਹੀ ਹੋਣਾ ਚਾਹੀਦਾ ਹੈ ।

ਸਚੇ ਪ੍ਰੇਮੀ ਸ਼ੇਖ ਫਰੀਦ ਜੀ ਦੇ ਮਨ ਵਿਚੋਂ ਪਿਆਰ ਫੁਲ ਕਿਸ ਤਰ੍ਹਾਂ ਆਪਣੀ

ਸੁਗੰਧੀ ਖਿਲਾਰ ਕੇ ਮਨੁਖੀ ਆਤਮਾ ਨੂੰ ਪ੍ਰਸੰਨ ਕਰਦੇ ਹਨ। ਉਹ ਆਪਣੇ ਪਿਆਰ ਦੀ ਮਿਸਾਲ ਦੇ ਕੇ ਜਨਤਾ ਲਈ ਅਗਵਾਈ ਪੇਸ਼ ਕਰਦੇ ਹਨ ਕਿ ਉਹ ਵੀ ਪ੍ਰਭੂ-ਪਿਤਾ ਨਾਲ ਸੱਚਾ ਪਿਆਰ ਕਰਨ ਜਿਸ ਤਰ੍ਹਾਂ ਕਿ ਇਕ ਸਚੇ ਆਸ਼ਕ ਦਾ ਪਿਆਰ ਆਪਣੇ ਸਚੇ ਮਾਸ਼ੂਕ ਨਾਲ ਹੁੰਦਾ ਹੈ। ਉਹ ਲਾਲਚ-ਰਹਿਤ ਪਿਆਰ ਨੂੰ ਪਹਿਲ ਦੇਂਦੇ ਹਨ—

'ਫ਼ਰੀਦਾ ਜਾ ਲਬੁ ਤਾ ਨੇਹੁ ਕਿਆ, ਲਬੁ ਤ ਕੂੜਾ ਨੇਹੁ।

ਨਿਮਾਜ਼ ਪੜ੍ਹਨ ਲਈ ਫ਼ਰੀਦ ਜੀ ਮਸੀਤੇ ਜਾਣਾ ਲੋੜਦੇ ਹਨ ਪਰ ਵਰ ਰਹੀ ਵਰਖਾ ਉਸ ਨੂੰ ਰੋਕਦੀ ਹੈ। ਉਹ ਸੋਚਦੇ ਹਨ ਕਿ ਜੇ ਉਹ ਨਾ ਜਾਵੇ ਤਾਂ ਉਸ ਦਾ ਪਿਆਰ ਝੁਠਲਾਇਆ ਜਾਂਦਾ ਹੈ ਪਰ ਜੇ ਉਹ ਜਾਵੇ ਤਾਂ ਉਸ ਦੀ ਪੁਸ਼ਾਕ ਅਤੇ ਕੰਬਲੀ ਭਿਜਦੀ ਹੈ। ਦੂਜੇ ਅਰਥਾਂ ਵਿਚ ਸੰਸਾਰ ਵਿਚ ਪਰਵੇਸ਼ ਕਰਨ ਤੋਂ ਉਹ ਡਰਦੇ ਹਨ ਪਰੰਤੂ ਜੇਕਰ ਉਨ੍ਹਾਂ ਸਮਾਜ ਵਿਚ ਵਾਸ ਕਰਨਾ ਹੈ ਤਾਂ ਉਨ੍ਹਾਂ ਨੂੰ ਸਮਾਜਕ ਪੁਰਖਾਂ ਨਾਲ ਪਰੀਤ ਵੀ ਰਖਣੀ ਹੋਵੇਗੀ। ਪਰ ਉਹ ਇਹ ਸ਼ਬਦ ਕਹਿ ਕੇ ਆਪਣੇ ਨੀਅਮ ਦੀ ਪਾਲਣਾ ਕਰਦੇ ਹਨ ਅਤੇ ਪਿਆਰ ਵਲੋਂ ਨਹੀਂ ਵਿਸਰਦੇ ਕਿਉਂਕਿ ਉਹ 'ਸਾਹਿਬ ਦੀ ਕਰ ਚਾਕਰੀ' ਅਸੂਲ ਦੇ ਪਾਬੰਦ ਹਨ—

ਭਿਜਉ ਸਿਜਉ ਕੰਬਲੀ, ਅੱਲਹ ਵਰਸਉ ਮੇਹੁ।<br>
ਜਾਇ ਮਿਲਾ ਤਿਨਾ ਸਜਣਾ, ਤੁਟਉ ਨਾਹੀ ਨੇਹੁ।

'ਗੁੜ, ਮਾਖਿਉ ਅਤੇ ਦੁਧ' ਆਦਿ ਵਰਗੀਆਂ ਮਿਠੀਆਂ ਅਤੇ ਸਵਾਦੀ ਵਸਤੂਆਂ ਨਾਲ ਨੇਹੁ ਲਾ ਕੇ ਮਨੁਖ ਪ੍ਰਭੂ-ਹਸਤੀ ਦੇ ਚਰਨਾਂ ਵਿਚ ਨਹੀਂ ਨਿਵਾਸ ਕਰ ਸਕਦਾ ਅਤੇ ਨਾ ਹੀ 'ਕੋਠੇ, ਮੰਡਪ ਮਾੜੀਆਂ' ਆਦਿ ਨਾਲ ਪ੍ਰੀਤ ਰਖਣ ਨਾਲ ਪਿਆਰ-ਦਾਤਾ ਮਿਲ ਸਕਦਾ ਹੈ। ਉਹ ਤਾਂ ਕੇਵਲ ਸੁਚੇ ਪਿਆਰ ਅਤੇ ਸਦਵਿਵਹਾਰ ਨਾਲ ਹੀ ਪ੍ਰਾਪਤ ਹੋ ਸਕਦਾ ਹੈ। ਕ੍ਰਿਸ਼ਨ ਜੀ ਦਾ ਗੀਤਾ ਵਿਖੇ ਵਿਰਾਟ ਰੂਪ ਆਪਣੇ ਸਰੀਰ ਵਿਚ ਹੀ ਵਿਖਾਉਣਾ ਇਹ ਜ਼ਾਹਿਰ ਕਰਦਾ ਹੈ ਕਿ ਕਰਤਾਰ ਸਾਡੇ ਮਨ-ਮੰਦਰ ਵਿਚ ਹੀ ਹੈ। ਅਤੇ ਇਸ ਖਿਆਲ ਦੀ ਪੁਸ਼ਟੀ ਫ਼ਰੀਦ ਜੀ ਇਸ ਪਰਕਾਰ ਕਰਦੇ ਹਨ—

'ਫ਼ਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ<br>
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂੰਢੇਹਿ।

ਪ੍ਰਭੂ ਦਾ ਵਾਸ ਮਨ ਵਿਚ ਹੈ, ਭਾਵ ਆਤਮਾ ਨਾਲ ਉਸ ਦਾ ਸੁਮੇਲ ਹੈ। ਆਤਮਾ ਸਰੀਰ ਵਿਚ ਨਿਵਾਸੀ ਹੋਈ ਹੈ, ਇਸ ਲਈ ਪਰਮਾਤਮਾ ਸਰੀਰਾਂ ਵਿਚ ਹੀ ਵਸਦਾ ਹੈ ਬਾਹਰ ਜੰਗਲਾਂ ਆਦਿ ਵਿਚ ਨਹੀਂ। ਮਨ ਦੀ ਸਾਧਨਾ, ਵਿਚਾਰਾਂ ਦੀ ਸਵੱਛਤਾ, ਮਨੁਖਤਾ ਲਈ ਪਿਆਰ ਅਤੇ ਬੇਗਰਜ਼ ਰਹਿਮ ਪਰਮਾਤਮਾ ਦੇ ਪਾਉਣ ਦਾ ਸੱਚਾ ਵਸੀਲਾ ਹੈ। ਇਸੇ ਲਈ ਕਿਸੇ ਉਰਦੂ ਕਵੀ ਦਾ ਜਜ਼ਬਾ ਇਸ ਵਿਚਾਰ ਸਬੰਧੀ ਅੰਕਿਤ ਹੈ—

ਆਦਮ ਕੋ ਖੁਦਾ ਮਤ ਕਹੋ ਆਦਮ ਖੁਦਾ ਨਹੀਂ ।
ਲੇਕਿਨ ਖੁਦਾ ਕੇ ਨੂਰ ਸੇ ਆਦਮ ਜੁਦਾ ਨਹੀਂ ।

ਇਸੇ ਪਿਆਰ ਦੀ ਪੁਸ਼ਟੀ ਫਰੀਦ ਜੀ ਦੇ ਹੇਠ ਲਿਖੇ ਦੋਹੇ ਤੋਂ ਸਪਸ਼ਟ ਪਰਗਟ ਹੈ—

ਫ਼ਰੀਦਾ ਖਾਲਕੁ ਖਲਕ ਮਹਿ, ਖਲਹ ਵਸੈ ਰਬ ਮਾਂਹਿ ।
ਮੰਦਾ ਕਿਸੇ ਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ ।

ਬਾਬਾ ਫ਼ਰੀਦ ਜੀ ਬੜੇ ਅਦੁਤੀ ਵਿਦਵਾਨ ਹਨ, ਇਨ੍ਹਾਂ ਦਾ ਅਧਿਐਨ ਸਰਬਾਂਗੀ ਵਿਸ਼ੇਸ਼ ਕਰਕੇ ਜੀਵਨ ਸਬੰਧੀ ਚੋਖਾ ਹੈ ਇਨ੍ਹਾਂ ਦੀ ਰਚਨਾ ਵਿਚ ਮਨੁਖੀ ਜੀਵਨ ਨੂੰ ਆਦਰਸ਼ਕ ਅਤੇ ਅਧਿਆਤਮਕ ਬਣਾਉਣ ਲਈ ਬੜੇ ਉਚੇ ਤੇ ਸੁਚੇ ਉਪਦੇਸ਼ ਕਾਨੀਬੱਧ ਹਨ। ਫਰੀਦ ਜੀ ਨੇ ਆਪਣੇ ਭਾਵ ਪਰਗਟਾਉਣ ਲਈ ਸਾਦੀ, ਸਰਲ ਤੇ ਜਨ-ਸਾਧਾਰਨ ਦੀ ਬੋਲੀ ਵਰਤੀ ਹੈ। ਡਾ: ਗੁਪਾਲ ਸਿੰਘ ਦਰਦੀ ਦੇ ਕਹਿਣ ਅਨੁਸਾਰ ਫਰੀਦ ਜੀ ਪੰਜਾਬੀ ਸਾਹਿਤ ਦੇ ਪਰਸਿਧ ਪਹਿਲੇ ਕਵੀ ਅਤੇ ਵਿਸ਼ੇਸ਼ ਕਰਕੇ ਪੰਜਾਬੀ ਸੂਫ਼ੀ ਕਵਿਤਾ ਦੇ ਮੋਢੀ ਹਨ। ਸਿਧਾਂਤਕ ਤੌਰ ਤੇ ਸੂਫੀਵਾਦ ਆਜ਼ਾਦ ਜੀਵਨ ਦੀਆਂ ਖੁਲ੍ਹੀਆਂ ਉਡਾਰੀਆਂ ਅੱਲਾ ਦੀ ਰਜ਼ਾ ਵਿਚੋਂ ਪਰਾਪਤ ਹੋਈਆਂ ਖੁਲ੍ਹਾਂ ਅਤੇ ਪਰਮੰਸਾਵਾ ਅਤੇ ਬੰਧਨਾਂ ਰਹਿਤ ਜੀਵਨ ਵੇਗ ਦੀ ਤੋਰ ਨੂੰ ਵਿਗਸੇ ਜਾਣ ਦਾ ਨਾਂ ਹੈ। ਸੂਫ਼ੀਵਾਦ ਦਾ ਸਭ ਤੋਂ ਪਰਮਾਣੀਕ ਅਸੂਲ ਰੱਬ ਦੀ ਹੋਂਦ ਨੂੰ ਪਰਕਿਰਤੀ ਦੇ ਹਰ ਕਿਣਕੇ ਵਿਚ ਮੰਨਣਾ ਹੈ। ਬਾਬਾ ਫ਼ਰੀਦ ਵੀ 'ਮੇਰਾ ਅੱਲਹ ਬੋਲੀਂ' ਵਿਚ ਇਸੇ ਸਿਧਾਂਤ ਦੀ ਪੂਰਤੀ ਕਰਦੇ ਹਨ। ਸ਼ੇਖ ਫ਼ਰੀਦ ਸੱਚੇ ਕਰਤਾਰ ਨੂੰ ਮਿਲਣ ਲਈ ਕਿੰਨਾ ਤੜਪਦੇ ਹਨ ਅਤੇ ਕਹਿੰਦੇ ਹਨ —

ਜੋਬਨ ਜਾਂਦੇ ਨ ਡਰਾਂ, ਜੇ ਸਹ ਪ੍ਰੀਤਿ ਨਾ ਜਾਇ ।
ਫ਼ਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ, ਸੁਕਿ ਗਏ ਕੁਮਲਾਇ ।

ਕਵੀ ਆਪਣੀ ਜੁਆਨੀ ਭੇਟ ਦੇਂਦਾ ਹੈ ਪਰ ਪ੍ਰਭੂ-ਪਤੀ ਨੂੰ ਵਿਸਾਰਨ ਤੋਂ ਨਾਬਰ ਹੈ। ਇਸ ਵਿਚਾਰ ਦੀ ਪੁਸ਼ਟੀ ਉਹ ਹਾੜਿਆਂ ਸਹਿਤ ਕਰਦੇ ਹਨ—

ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ ।
ਏ ਦੁਇ ਨੈਨਾ ਮਤਿ ਛੁਹਉ, ਪਿਰ ਦੇਖਨ ਕੀ ਆਸ ।

ਸ਼ੇਖ ਫਰੀਦ ਦੇ ਪ੍ਰਭੂ ਮਿਲਨ ਲਈ ਹਾੜ੍ਹੇ ਵੀ ਆਮ ਸ਼ਾਹ ਹੁਸੈਨ ਤੇ ਬੁਲ੍ਹੇ ਸ਼ਾਹ ਵਾਂਗ ਹੀ ਹਨ। ਬੁਲ੍ਹੇ ਦਾ ਦਿਲ ਵੀ ਫ਼ਰੀਦ ਵਾਂਗ ਨਰਮ ਤੇ ਪ੍ਰਭੂ-ਪਿਆਰ ਲਈ ਲਿਲਕਦਾ ਹੈ। ਉਹ ਆਪਣੇ ਨੈਣਾਂ ਦੀ ਸੇਜ ਪ੍ਰਭੂ ਲਈ ਨਿਵਾਜਦਾ ਹੈ—

ਮੈਂ ਜੋ ਤੈਨੂੰ ਆਖਿਆ, ਕੋਈ ਘਲ ਸੁਨੇਹੜਾ ।
ਚਸ਼ਮਾਂ ਸੇਜ ਵਿਛਾਨੀਆਂ, ਦਿਲ ਕੀਤਾ ਵਿਹੜਾ ।

ਸ਼ੇਖ ਫ਼ਰੀਦ ਜੀ ਉਹ ਜੀਵਨ ਤਜਰਬੇ ਦਸਦੇ ਹਨ, ਜਿਨ੍ਹਾਂ ਨਾਲ ਉਨ੍ਹਾਂ ਪ੍ਰਭੂ-ਪਤੀ ਨੂੰ ਵਸ ਕੀਤਾ ਹੈ। ਉਨ੍ਹਾਂ ਦਾ ਵਿਚਾਰ ਸਮਾਜਕ ਤੌਰ ਤੇ ਅਤੇ ਅਧਿਆਤਮਕ ਤੌਰ ਤੇ ਲਾਭਵੰਦ ਹੈ।

ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ।
ਏ ਤ੍ਰੈ ਭੈਣੇ ਵੇਸ ਕਰਿ, ਤਾਂ ਵਸਿ ਆਵੀ ਕੰਤੁ।

ਸਮੁਚੇ ਤੌਰ ਤੇ ਸ਼ੇਖ ਫਰੀਦ ਦਾ ਜੀਵਨ ਦਰਸ਼ਨ ਇਕ ਸਫਲ ਤਜਰਬਾਮਈ ਬੋਧ ਹੈ, ਜਿਸ ਤੋਂ ਮਨੁਖਤਾ ਲਈ ਆਦਰਸ਼ਕ ਮਾਰਗਾਂ ਦਾ ਸੰਕੇਤ ਮਿਲਦਾ ਹੈ। ਜੋ ਕੁਝ ਉਨ੍ਹਾਂ ਆਪਣੀ ਜੀਵਨ-ਘਾਲਨਾ ਵਿਚ ਅਨੁਭਵ ਕੀਤਾ ਅਤੇ ਕਾਰਆਮਦ ਸਿੱਟੇ ਕਢੇ ਉਹ ਉਨ੍ਹਾਂ ਆਪਣੇ ਜੀਵਨ ਤਕ ਹੀ ਮਹਿਦੂਦ ਨਹੀਂ ਰਖੇ ਸਗੋਂ ਸਮੂਹ ਮਨੁਖਤਾ ਦੇ ਭਲੇ ਲਈ ਸਾਬਤ ਹੋ ਰਹੇ ਹਨ। ਇਸ ਵਿਚ ਸੰਦੇਹ ਨਹੀਂ ਕਿ ਫ਼ਰੀਦ ਦਾ ਜੀਵਨ ਸਿਧਾਂਤ ਪ੍ਰਤੀਗਾਮੀ ਰਿਹਾ ਹੈ ਪਰ ਫੇਰ ਵੀ ਆਦਰਸ਼ਕ ਛੋਹਾਂ ਦੀ ਘਾਟ ਉਸ ਦੀ ਕਲਾ ਕੌਸ਼ਲਤਾ ਵਿਚ ਨਹੀਂ। ਭਾਵ ਇਨ੍ਹਾਂ ਦੀ ਸਾਹਿਤਕ ਸੇਵਾ ਘਟ ਹੈ ਪਰ ਇਸ ਦੀ ਕੀਮਤ ਬਹੁਤ ਹੈ। ਅੰਤਰਾਤਮਕ ਤੌਰ ਤੇ ਸ਼ੇਖ ਫ਼ਰੀਦ ਬੜਾ ਉਘਾ ਕਵੀ ਹੈ ਅਤੇ ਵਿਦਵਾਨ ਵੀ ਹੈ। ਇਨ੍ਹਾਂ ਨੂੰ ਜਿਨਾਂ ਅੰਤਰਮੁਖੀ ਗਿਆਨ ਹੈ ਉਤਨਾ ਹੀ ਬਾਹਰ ਮੁਖੀ ਗਿਆਨ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੇ ਕੇਵਲ 112 ਸ਼ਲੋਕ ਅਤੇ 4 ਸ਼ਬਦ ਦਰਜ ਹਨ। ਪਰੰਤੂ ਕੁਲ ਸ਼ਲੋਕਾਂ ਦੀ ਸੰਖਿਆ 132 ਮੰਨੀ ਜਾਂਦੀ ਹੈ, ਪਰ ਸ਼ੈਲੀ ਦੀ ਨਿਗਰਤਾ, ਸੁਹਜ ਅਤੇ ਸਰਲਤਾ ਇਸ ਦੇ ਵਿਸ਼ੇਸ਼ ਗੁਣ ਹਨ। ਇਨ੍ਹਾਂ ਦਾ ਜੀਵਨ ਦਰਸ਼ਨ ਸਮਾਜ ਲਈ ਇਕ ਆਦਰਸ਼ਕ ਮਾਰਗ ਹੈ ਕੇਵਲ ਅਧਿਆਤਮਕ ਤੌਰ ਤੇ, ਪ੍ਰਗਤੀਵਾਦੀ ਜੁਗ ਵਿਚ ਅਜਿਹੇ ਸਿਧਾਂਤ ਦਾ ਪ੍ਰਭਾਵ ਕੁਝ ਘਟ ਗਿਆ ਹੈ। ਇਨ੍ਹਾਂ ਦੇ ਪਾਇਆਂ ਪੂਰਨਿਆਂ ਤੇ ਜਿਥੇ ਸੂਫ਼ੀ ਮੱਤ ਦੀ ਨੀਂਹ ਪੱਕੀ ਹੋਈ, ਉਥੇ ਪੰਜਾਬੀ ਸਾਹਿਤ ਦਾ ਮੁੱਢ ਬਝ ਕੇ ਵਿਕਾਸ ਹੋਇਆ ਅਤੇ ਜਨਤਾ ਲਈ ਅਗਵਾਈ ਦਾ ਕਾਰਣ ਬਣਿਆ ਹੈ। ਇਨ੍ਹਾਂ ਦੇ ਜੀਵਨ ਸਿਧਾਂਤ ਤੋਂ ਗਾਂਧੀਵਾਦ, ਨਹਿਰੂ-ਵਾਦ, ਸੋਸ਼ਲਿਸਟਿਕ ਪੈਟਰਨ ਆਫ਼ ਸੁਸਾਇਟੀ ਦਾ ਨਾਅਰਾ ਵੀ ਫ਼ਰੀਦਵਾਦ ਦੀ ਕੁਖੋਂ ਹੀ ਪ੍ਰਗਟ ਹੋਇਆ ਜਾਪਦਾ ਹੈ। ਇਸ ਸੰਤ ਕਵੀ ਦੀ ਕਵਿਤਾ ਬਿਲਕੁਲ ਮਾਣਨਯੋਗ ਹੈ।

---

# ਫ਼ਰੀਦ ਤੇ ਫ਼ਰੀਦਕੋਟ

ਪ੍ਰੇਮਜੀਤ ਸਿੰਘ

ਪਜਾਬ ਦੇ ਪ੍ਰਸਿਧ ਸ਼ਹਿਰ ਫ਼ਰੀਦਕੋਟ ਦਾ ਨਾਉਂ ਸ਼ੇਖ ਫ਼ਰੀਦੁਦੀਨ ਸ਼ਕਰ ਗੰਜ ਦੇ ਨਾਉਂ ਨਾਲ ਹੀ ਸਬੰਧਤ ਹੈ। ਇਸ ਨਗਰ ਦਾ ਪਹਿਲਾ ਨਾਉਂ ਮੋਕਲ ਨਗਰ (ਮੋਕਲ ਹਰ) ਸੀ ਜੋ ਰਾਜਾ ਮੋਕਲ ਦੇਵ ਨੇ 12ਵੀਂ ਸਦੀ ਵਿਚ ਵਸਾਇਆ। ਪਰੰਤੂ ਜਦ ਇਸ ਨਗਰ ਵਿਚ ਪੰਜਾਬ ਦੀ ਮਹਾਨ ਵਿਅੱਕਤੀ, ਫਰੀਦ ਜੀ, ਦੇ ਚਰਨ ਪਏ ਤਾਂ ਰਾਜੇ ਨੇ ਇਸ ਦਾ ਨਾਉਂ ਆਪਣੇ ਨਾਉਂ ਤੋਂ ਬਦਲ ਕੇ ਫਰੀਦਕੋਟ ਰਖ ਦਿਤਾ।*

ਪੰਜਾਬ ਦੇ ਇਸ ਪ੍ਰਸਿਧ ਸੂਫੀ ਫਕੀਰ ਦੇ ਨਾਉਂ ਨਾਲ ਬੇਅੰਤ ਕਰਾਮਾਤਾਂ ਮਸ਼ਹੂਰ ਹਨ। ਜਿਨ੍ਹਾਂ ਵਿਚੋਂ ਇਕ ਫ਼ਰੀਦ ਕੋਟ ਨਾਲ ਵੀ ਸਬੰਧ ਰਖਦੀ ਹੈ। ਆਮ ਰਵਾਇਤ ਹੈ, ਕਿ ਜਦ ਫ਼ਰੀਦ ਜੀ ਫ਼ਰੀਦ ਕੋਟ ਦੇ ਨੇੜੇ ਪੁਜੇ ਤਾਂ ਉਨ੍ਹਾਂ ਦਾ ਝਗੜਾ ਆਪਣੀ ਗੋਦੜੀ ਨਾਲ ਹੋ ਗਿਆ। ਫ਼ਰੀਦ ਜੀ ਕਹਿੰਦੇ ਸਨ ਕਿ ਗੋਦੜੀ ਦੀ ਕਦਰ ਉਨ੍ਹਾਂ ਦੀ ਸ਼ਖਸ਼ੀਅਤ ਨਾਲ ਹੈ ਤੇ ਗੋਦੜੀ ਕਹਿੰਦੀ ਕਿ ਫ਼ਰੀਦ ਜੀ ਦੀ ਮਾਨਤਾ ਗੋਦੜੀ ਉਤੇ ਨਿਰਭਰ ਹੈ। ਤੰਗ ਆ ਕੇ ਫ਼ਰੀਦ ਜੀ ਨੇ ਗੋਦੜੀ ਉਥੇ ਹੀ ਸੁਟ ਦਿਤੀ ਅਤੇ ਆਪ ਸ਼ਹਿਰ ਵਿਚ ਦਾਖ਼ਲ ਹੋ ਗਏ। ਜਦ ਆਪ ਨਗਰ ਵਿਚ ਦਾਖ਼ਲ ਹੋਏ ਤਾਂ ਉਸ ਵੇਲੇ ਰਾਜਾ ਮੋਕਲ ਦੇਵ ਆਪਣਾ ਕਿਲ੍ਹਾ ਬਣਵਾ ਰਿਹਾ ਸੀ ਜਿਸ ਦੀ ਉਸਾਰੀ ਦੇ ਸਿਲਸਿਲੇ ਵਿਚ ਉਸ ਦੇ ਅਹਿਲਕਾਰਾਂ ਨੇ ਹੋਰ ਲੋਕਾਂ ਦੇ ਨਾਲ ਫਰੀਦ ਜੀ ਨੂੰ ਵੀ ਵਗਾਰ ਵਿਚ ਫੜ ਲਿਆ ਅਤੇ ਮਿੱਟੀ ਢੋਣ ਤੇ ਲਾ ਦਿਤਾ। ਜਦ ਆਪ ਮਸਾਲਾ (ਚੂਨਾ ਆਦਿ) ਦੀ ਟੋਕਰੀ ਭਰ ਕੇ ਸਿਰ ਤੇ ਚੁੱਕਦੇ ਤਾਂ ਟੋਕਰੀ ਸਿਰ ਤੋਂ ਇਕ ਗਿੱਠ ਉਚੀ ਰਹਿੰਦੀ। ਲੋਕੀ ਇਹ ਕਰਾਮਾਤ ਵੇਖ ਕੇ ਹੈਰਾਨ ਹੋ ਗਏ। ਰਾਜੇ ਤਕ ਖਬਰ ਪੁਚਾਈ ਗਈ ਕਿ ਇਹ ਕੋਈ ਆਮ ਕਾਮਾ ਨਹੀਂ ਬਲਕੇ ਇਕ ਕਰਾਮਾਤੀ ਫਕੀਰ ਹੈ। ਰਾਜਾ ਆਪਣੇ ਅਹਿਲਕਾਰਾਂ ਸਹਿਤ ਸੇਵਾ ਵਿਚ ਹਾਜ਼ਰ ਹੋਇਆ ਅਤੇ ਮਾਫੀ ਮੰਗ ਕੇ ਭੁੱਲ ਬਖਸ਼ਾਈ। ਇਸ ਤੋਂ ਮਗਰੋਂ ਜਦ ਫਰੀਦ ਜੀ ਆਪਣੀ ਗੋਦੜੀ ਦੀ ਸਾਰ ਲੈਣ ਆਏ ਤਾਂ ਉਹ ਬਚਿਆਂ ਹਥੋਂ ਲੀਰ, ਲੀਰ ਹੋ ਚੁਕੀ ਸੀ। ਇਹ ਥਾਂ ਲੀਰ ਮਾਲ ਕਰਕੇ ਅਜ

---

*ਗੁ: ਰ: ਮਹਾਨ ਕਸ਼ ਕ੍ਰਿਤ ਭਾਈ ਕਾਨ੍ਹ ਸਿੰਘ ਜਿਲਦ 3, ਪੰ: 2429

ਤਕ ਪ੍ਰਸਿਧ ਹੈ ।

ਫ਼ਰੀਦ ਕੋਟ ਨਿਵਾਸੀਆਂ ਤੋਂ ਆਮ ਸੁਣਨ ਵਿਚ ਆਉਂਦਾ ਹੈ ਕਿ ਜਿਸ ਬ੍ਰਿਛ ਦੇ ਨਾਲ ਸ਼ੇਖ ਫ਼ਰੀਦ ਨੇ ਮਿੱਟੀ ਭਰੇ ਹੱਥ ਪੂੰਝੇ ਤੇ ਅਰਾਮ ਕਰਨ ਲਈ ਢਾਸਨਾ ਲਾਇਆ ਉਥੇ ਉਨ੍ਹਾਂ ਦੇ ਪਵਿਤ੍ਰ ਹੱਥ ਦੇ ਨਿਸ਼ਾਨ ਪੈ ਗਏ ਜੋ ਅੱਜ ਤਕ ਸੁਰਖਿਅਤ ਹਨ । ਫ਼ਰੀਦਕੋਟ ਵਿੱਚ ਉਨ੍ਹਾਂ ਦੀਆਂ ਦੋ ਯਾਦਗਾਰਾਂ ਮੌਜੂਦ ਹਨ । ਇਕ ਮਹਿਲ ਵਿਚ ਤੇ ਦੂਜੀ ਸ਼ਹਿਰ ਵਿਚ । ਉਨ੍ਹਾਂ ਦੀ ਯਾਦ ਵਿਚ ਬਣਿਆਂ ਰੋਜ਼ਾ ਇਕ ਸੁੰਦਰ ਇਮਾਰਤ ਹੈ ।

ਫਰੀਦਾ ਕੋਠੇ ਮੰਡਪ ਮਾੜੀਆ ਏਤ ਨਾ ਲਾਇ ਚਿਤੁ ।
ਮਿਟੀ ਪਈ ਅਤੋਲਵੀ ਕੋਇ ਨਾ ਹੋਸੀ ਮਿਤੁ ।

---

# ਫ਼ਰੀਦ ਦੇ ਸ਼ਲੋਕਾਂ ਪੁਰ ਸਮਾਜਿਕ ਅਤੇ ਸੰਸਕ੍ਰਿਤਕ ਰੰਗਤ

ਅੱਜ ਵੀ ਪੰਜਾਬ ਦੇ ਸ਼ਹਿਰਾਂ ਤੇ ਕਸਬਿਆਂ ਵਿਚ ਅੰਮ੍ਰਿਤ ਵੇਲੇ ਜਦ ਨਿਤਨੇਮੀ ਅਤੇ ਰੱਬ ਦੇ ਪਿਆਰੇ ਰੱਬ ਦਾ ਨਾਮ ਲੈ ਰਹੇ ਹੁੰਦੇ ਹਨ, ਖੂਹਾਂ ਤੇ ਡੋਲ ਗਾਗਰਾਂ ਖੜਕ ਪੈਂਦੇ ਹਨ, ਘਰ ਦੀ ਰਾਣੀ ਉਨ ਕੇ ਦੀਵੇ ਦੀ ਮਧਮ ਲੋਅ ਵਿਚ ਘਰ ਦੇ ਕੰਮ ਕਾਜ ਵਿਚ ਰੁਝ ਜਾਂਦੀ ਹੈ ਤੇ ਜਦ ਨੌਜਵਾਨ ਕੱਚੀ ਪੱਕੀ ਨੀਂਦ ਵਿਚ ਹਾਲੇ ਪਾਸੇ ਮਾਰ ਰਹੇ ਹੁੰਦੇ ਹਨ, ਫ਼ਕੀਰ ਦਰਵੇਸ਼ ਪ੍ਰਭਾਤ ਫੇਰੀ ਲਾਉਂਦੇ, ਸੋਜ਼-ਭਰੀ ਅਵਾਜ਼ ਵਿਚ ਗਾਉਂਦੇ ਲੰਘਦੇ ਹਨ:—

> ਫ਼ਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ।
> ਜਿਨਾ ਖਾਧੀ ਚੋਪੜੀ ਘਣੇ ਸਹਿਨਗੇ ਦੁਖ ।

ਜਾਂ ਫਿਰ :—

> ਫ਼ਰੀਦਾ ਕਿਥੈ ਤੈਂਡੇ ਮਾਪਿਆ ਜਿਨੀ ਤੂ ਜਣਿਓਹਿ ।
> ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ।

ਫ਼ਰੀਦ ਜੀ ਦੇ ਸ਼ਲੋਕ ਪੰਜਾਬ ਦੇ ਤਕਰੀਬਨ ਹਰ ਵਸਨੀਕ ਨੇ ਸੁਣੇ ਹਨ ਇਨ੍ਹਾਂ ਦਾ ਸੋਜ਼ ਤੇ ਇਨ੍ਹਾਂ ਦੀ ਮਿਠਾਸ ਹਰ ਦਿਲ ਵਿਚ ਰਚੀ ਹੈ । ਸਿਆਣੇ ਅਤੇ ਬਜ਼ੁਰਗ ਜਦ ਕਦੇ ਆਪਣੇ ਟੱਬਰ ਵਿਚ ਬੈਠ ਕੇ ਆਪਣੇ ਬਾਲ ਬਚਿਆਂ ਨੂੰ ਮਤ ਦਿੰਦੇ ਹਨ ਤਾਂ ਨਾਲ ਫਰੀਦ ਜੀ ਦੇ ਸ਼ਲੋਕ ਪੜ੍ਹਦੇ ਹਨ । ਫ਼ਰੀਦ ਜੀ ਦੇ ਬਾਲਕ ਸਾਡੀ ਜ਼ਿੰਦਗੀ ਦਾ ਹਿੱਸਾ ਬਣ ਗਏ ਹਨ ਤੇ ਸਾਡੀ ਸਮਾਜਿਕ ਚੇਤਨਤਾਈ ਦਾ ਇਕ ਅੰਗ । ਇਹ ਕਿਉਂ ? ਇਨ੍ਹਾਂ ਦੀ ਇਸ ਮਹਾਨਤਾ ਦਾ ਭੇਦ ਕੀ ਹੈ ? ਇਨ੍ਹਾਂ ਸ਼ਲੋਕਾਂ ਨੇ ਕਿਥੋਂ ਆਪਣੀ ਮਿਠਾਸ ਅਤੇ ਕੱਸ਼ਿਸ਼ ਪ੍ਰਾਪਤ ਕੀਤੀ ? ਇਨ੍ਹਾਂ ਸੁਆਲਾਂ ਦਾ ਜੁਆਬ ਲਭਣਾ ਕੋਈ ਮੁਸ਼ਕਿਲ ਨਹੀਂ । ਕਿਉਂ ਜੁ ਇਹ ਸਾਹਿਤ ਦਾ ਇਕ ਅਟੱਲ ਸੁਆਲ ਹੈ ਅਤੇ ਇਸ ਦਾ ਜੁਆਬ ਦੁਨੀਆ ਦੇ ਫਿਲਾਸਫਰ ਅਤੇ ਸਾਹਿਤਕਾਰ ਕਈ ਵਾਰ ਦੇ ਚੁੱਕੇ ਹਨ ।

ਇਹ ਗਲ ਤਾਂ ਦ੍ਰਿੜ੍ਹ ਵਿਸ਼ਵਾਸ ਨਾਲ ਕਹੀ ਜਾ ਸਕਦੀ ਹੈ ਕਿ ਇਕ ਚੰਗੀ ਕਵਿਤਾ, ਚੰਗੇ ਨਾਵਲ, ਚੰਗੀ ਕਹਾਣੀ ਜਾਂ ਚੰਗੇ ਨਾਟਕ ਦੀ ਸਦੀਵ ਜ਼ਿੰਦਗੀ ਲਈ ਇਸ ਵਿਚ ਦੋ

ਚੀਜ਼ਾਂ ਹੋਣੀਆਂ ਜ਼ਰੂਰੀ ਹਨ ਇਕ ਅਮਰ ਫ਼ਲਸਫ਼ਾ ਜੋ ਇਕ ਆਲਮਗੀਰ ਅਤੇ ਸੰਪੂਰਨ ਸਚਾਈ ਦੇ ਕਹਿਣ ਨਾਲ ਪੈਦਾ ਹੁੰਦਾ ਹੈ—ਦੂਸਰੇ ਇਕ ਅਸਲੂਬ ਜਾਂ ਕਹਿਣ ਦਾ ਢੰਗ ਜਿਸ ਵਿਚ ਮਿਠਾਸ ਅਤੇ ਇਕ ਪੁਖਤਗੀ ਵੀ ਹੋਵੇ ਅਤੇ ਪਕਿਆਈ ਦੇ ਹੋਰ ਉਹ ਅੰਸ਼ ਵੀ ਹੋਣ ਜੋ ਜ਼ਬਾਨ ਅਤੇ ਸ਼ਬਦਾਵਲੀ ਦੀ ਕੈਦ ਤੋਂ ਆਜ਼ਾਦ ਹਨ, ਜੋ ਇਕ ਲਿਖਤ ਨੂੰ ਉਨੀ ਹੀ ਜ਼ਿੰਦਗੀ ਬਖ਼ਸ਼ ਦਿੰਦੇ ਹਨ ਜਿੰਨੀ ਕਿ ਉਸ ਲਿਖਤ ਨੂੰ ਜਨਮ ਦੇਣ ਵਾਲੇ ਕਲਚਰ ਅਤੇ ਸਭਿਅਤਾ ਦੀ ਹੋਵੇ ਇਸ ਪਕਿਆਈ ਅਤੇ ਪਾਇਦਾਰੀ ਦੇ ਅੰਗ ਕੀ ਹਨ ? ਇਨ੍ਹਾਂ ਬਾਰੇ ਅਸੀਂ ਵੇਰਵੇ ਨਾਲ ਹੇਠਾ ਲਿਖਾਂਗੇ ।

ਸ਼ੇਖ ਫ਼ਰੀਦ ਦੇ ਸ਼ਲੋਕਾਂ ਦੇ ਫ਼ਲਸਫ਼ੇ ਤੇ ਬਹੁਤੀ ਜ਼ਿਆਦਾ ਕਹਿਣ ਦੀ ਗੁੰਜਾਇਸ਼ ਨਹੀਂ । ਭਗਤੀ ਲਹਿਰ ਦੇ ਦੂਸਰੇ ਭਗਤਾਂ ਵਾਂਗ ਫ਼ਰੀਦ ਜੀ ਨੇ ਵੀ ਆਪਣੇ ਸ਼ਲੋਕਾਂ ਵਿਚ ਨਿਜੀ ਰੱਬ ਦੀ ਲੋੜ ਦਰਸਾਈ ਹੈ । ਬੁੱਤ ਪਰੱਸਤੀ, ਰਸਮ ਰਿਵਾਜ ਭਗਵੇ ਕਪੜੇ, ਜੰਗਲ ਦੇ ਡੇਰੇ, ਤਸਬੀਹਾਂ, ਅਮਾਮੇ ਝੁਠਲਾਏ ਹਨ । ਫ਼ਰੀਦ ਜੀ ਦੇ ਸ਼ਲੋਕ ਵੀ ਭਗਤੀ ਲਹਿਰ ਅਤੇ ਸਿਖ ਧਰਮ ਦੀ ਦੂਸਰੀ ਬਾਣੀ ਵਾਂਗ 'ਡਾਕਟਰੀਨ ਆਫ਼ ਗਰੇਸ' ਵਿਚ ਯਕੀਨ ਸਿਖਲਾਂਦੇ ਹਨ ਕਿ ਰੱਬ ਦੇ ਚਰਨੀ ਧਿਆਨ ਲਗਾਉਣ ਲਈ ਖ਼ੁਦ ਰੱਬ ਦੀ ਮਿਹਰ ਦੀ ਲੋੜ ਹੈ ਪਰ ਰੱਬ ਦੀ ਮਿਹਰ ਅਤੇ ਬਖਸ਼ੀਸ਼ ਹੋਣ ਤੋਂ ਪਹਿਲਾਂ, ਮਨੁੱਖ ਨੂੰ ਕੁਝ ਸੂਝ ਹੋਣੀ ਜ਼ਰੂਰੀ ਹੈ । ਉਹ ਇਹ ਕਿ ਰੱਬ ਨੂੰ ਪਾਉਣ ਲਈ ਪਾਪ ਤੋਂ ਪੱਲਾ ਬਚਾਉਣ ਦੀ ਲੋੜ ਹੈ, ਦਿਲ ਵਿਚ ਮੌਤ ਦਾ ਭੈ ਬਿਠਾਉਣ ਦੀ ਜ਼ਰੂਰਤ ਹੈ । ਇਹ ਸਮਝਣ ਦੀ ਲੋੜ ਹੈ ਕਿ ਮਨੁੱਖੀ ਜੀਵਨ ਸਦਾ ਸਥਿਰ ਰਹਿਣ ਵਾਲੀ ਵਸਤੂ ਨਹੀਂ ।

ਫ਼ਰੀਦ ਜੀ ਦੀ ਇਹ ਮਹਾਨਤਾ ਹੈ ਕਿ ਉਨ੍ਹਾਂ ਮੌਤ ਦੇ ਸਾਏ ਵਿਚ ਟਿਮਟਿਮਾਂਦੇ ਚਰਾਗ ਵੀ ਵਿਖਾਏ ਹਨ । ਇਨ੍ਹਾਂ ਆਪਣੇ ਸ਼ਲੋਕਾਂ ਰਾਹੀਂ ਸਾਡੇ ਤੀਕ ਇਹ ਵੀ ਜ਼ਾਹਿਰ ਕੀਤਾ ਹੈ ਕਿ ਸ੍ਰਿਸ਼ਟੀ ਦੇ ਅਸੂਲ ਮੁਤਾਬਿਕ ਮੌਤ ਵਿਚੋਂ ਹੀ ਜ਼ਿੰਦਗੀ ਪੈਦਾ ਹੁੰਦੀ ਹੈ । ਹਰ ਫਲ ਜੋ ਸ਼ਾਖਾ ਤੋਂ ਡਿੱਗਦਾ ਹੈ ਇਕ ਨਵੀਂ ਕਿਆਰੀ ਦੇ ਜਨਮ ਦਾ ਸੰਦੇਸ਼ਾ ਲੈ ਕੇ ਮਿੱਟੀ ਵਿਚ ਮਿਲਦਾ ਹੈ ।

ਹਿੰਦੂ ਫ਼ਲਾਸਫ਼ੀ ਦੇ ਮੁਤਾਬਿਕ ਫ਼ਰੀਦ ਜੀ ਦੀ ਬਾਣੀ ਵੀ ਇਕ ਨਿਰਾਸ਼ਤਾ ਤੇ ਯਾਸੀਅਤ ਵਿਚ ਰੰਗੀ ਪਈ ਹੈ । ਕਦਮ ਕਦਮ ਤੇ ਮੌਤ ਦੀ ਯਾਦ ਹੈ :

> ਦੇਖੁ ਫਰੀਦਾ ਜਿ ਥੀਆ ਦਾੜੀ ਹੋਈ ਭੂਰ ।
> ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ।

ਦਿਲਾਂ ਵਿਚ ਮੌਤ ਅਤੇ ਫ਼ਨਾਹ ਦਾ ਡਰ ਪਾ ਕੇ ਫ਼ਰੀਦ ਜੀ ਨੇ ਤਿਆਗ ਦਾ ਉਪਦੇਸ਼ ਦਿੱਤਾ ਹੈ । ਨਿਮ੍ਰਤਾ ਤੇ ਇਜਜ਼ ਦਾ ਉਪਦੇਸ਼ ਦਿਤਾ ਹੈ, ਗਾਂਧੀਵਾਦ, ਅਮਨ ਪਸੰਦ ਦਾ :

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੇ ਘੁੰਮਿ ।
ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ ।

ਬਾਬਾ ਫਰੀਦ ਨੇ ਪਾਪ ਤੋਂ ਬਚਨ ਦੀ ਸਿਖਿਆ ਦਿਤੀ ਹੈ । ਅਗਲਾ ਜਨਮ ਸਵਾਰਨ ਲਈ ਸਬਰ ਤੇ ਨੇਕ ਚਲਨੀ ਦੀ ਹਦਾਇਤ ਕੀਤੀ ਹੈ :

ਰੁਖੀ ਸੁਖੀ ਖਾਇਕੈ ਠੰਢਾ ਪਾਣੀ ਪੀਉ ।
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ।

ਇਹ ਸਾਧਾਰਨ ਫ਼ਲਸਫ਼ਾ ਦੁਨੀਆ ਦੇ ਹਰ ਜੀਉਂਦੇ ਮਜ਼ਹਬ ਦਾ ਹਿੱਸਾ ਹੈ । ਸਿਰਫ ਸਿੱਖੀ ਜਾਂ ਭਗਤੀ ਲਹਿਰ ਤਕ ਹੀ ਸੀਮਤ ਨਹੀਂ । ਬਾਈਬਲ ਦੇ ਪੜ੍ਹਨ ਵਾਲੇ ਕਈ ਥਾਵਾਂ ਤੇ ਇਨ੍ਹਾਂ ਸ਼ਲੋਕਾਂ ਵਿਚ "ਸਰਮਨ ਆਨ ਦੀ ਮਾਊਂਟ" ਦੀ ਗੂੰਜ ਸੁਣਨਗੇ । ਇਹ ਸਾਧਾਰਨ ਸਾਦਾ ਫ਼ਲਸਫ਼ਾ ਮਨੁੱਖੀ ਜੀਵਨ ਦੇ ਨਾਲ ਹੰਢਣ ਵਾਲਾ ਫ਼ਲਸਫ਼ਾ ਹੈ । ਇਹ ਫ਼ਲਸਫ਼ਾ ਅਮਰ ਹੈ ਅਤੇ ਫਰੀਦ ਜੀ ਦੇ ਸ਼ਲੋਕਾਂ ਦੀ ਮਹਾਨਤਾ ਦਾ ਇਕ ਭੇਦ ।

ਫਰੀਦ ਜੀ ਦੇ ਸ਼ਲੋਕਾਂ ਦੀ ਮਿਠਾਸ ਤੇ ਜ਼ਿੰਦਗੀ ਦਾ ਦੂਸਰਾ ਭੇਦ ਉਨ੍ਹਾਂ ਦੀ ਸ਼ੈਲੀ ਅਤੇ ਸ਼ਬਦਾਵਲੀ ਹੈ । ਉਹ ਅਕਸ ਤੇ ਚਿਤ੍ਰ ਜਿਹੜੇ ਉਨ੍ਹਾਂ ਇਨ੍ਹਾਂ ਸ਼ਲੋਕਾਂ ਵਿਚ ਵਿਖਾਏ ਹਨ—ਉਹ ਅਕਸ ਜੋ ਸਾਡੇ ਕਲਚਰ ਤੇ ਸਾਡੀ ਸਮਾਜਿਕ ਜ਼ਿੰਦਗੀ ਦੇ ਤਾਣੇ ਪੇਟੇ ਵਿਚ ਉਣੇ ਹੋਏ ਹਨ, ਜਿਨ੍ਹਾਂ ਤੇ ਅਸੀਂ ਪਲੇ, ਜੋ ਸਾਡੀ ਚੇਤੰਨਤਾਈ ਦਾ ਹਿੱਸਾ ਹੈਨ ਜੋ ਸਾਡੀ ਨਸਲ ਦੀ ਸਾਂਝੀ ਮਲਕੀਅਤ ਹੈ ।

ਵਿਆਹ ਸ਼ਾਦੀ ਪੰਜਾਬ ਦੀ ਹਰ ਪੇਂਡੂ ਜ਼ਿੰਦਗੀ ਵਿਚ ਇਕ ਬੜਾ ਵੱਡਾ ਅਤੇ ਹਮੇਸ਼ਾ ਯਾਦ ਰਹਿਣ ਵਾਲਾ ਅਵਸਰ ਹੁੰਦਾ ਹੈ । ਘੋੜੀ ਚੜ੍ਹ ਕੇ ਚੀਰਾ ਬੰਨੀ, ਸਿਹਰਾ ਸਜਾਈ, ਲਾੜਾ ਕੁੜੀ ਵਾਲਿਆਂ ਦੇ ਘਰ ਆਉਂਦਾ ਹੈ ਤੇ ਮਹਿੰਦੀ ਰੱਤੇ ਹਥਾਂ ਵਾਲੀ ਸ਼ਰਮੀਲੀ, ਸਜੀ ਸਜੀਲੀ ਵਹੁਟੀ ਨੂੰ ਆਪਣੇ ਘਰ ਲੈ ਜਾਂਦਾ ਹੈ । ਇਕ ਵਾਰ ਜਦ ਕੁੜੀ ਪੇਕੇ ਘਰ ਦੀ ਡਿਉੜੀ ਟੱਪ ਜਾਂਦੀ ਹੈ, ਉਸ ਦੇ ਕੰਵਾਰੇਪਣ ਦੇ ਜ਼ਮਾਨੇ ਦੀਆਂ ਸਭ ਗੱਲਾਂ ਸੰਭਾਲ ਲਈ ਮੁੱਕ ਜਾਂਦੀਆਂ ਹਨ, ਉਹ ਤ੍ਰਿੰਞਣ, ਉਹ ਵੇਹੜੇ ਵਿਚ ਸਖੀਆਂ ਨਾਲ ਬੈਠ ਕੇ ਹਾਸੇ, ਉਹ ਪੀਂਘਾਂ, ਉਹ ਬਹਾਰਾਂ ਸਭ ਖ਼ਤਮ ਹੋ ਜਾਂਦੀਆਂ ਹਨ । ਸਹੁਰੇ ਘਰ ਜਾ ਕੇ ਸੌ ਮੁਆਮਲੇ ਕੁੜੀ ਦੀ ਇਕਹਿਰੀ ਮਲੂਕ ਜਾਨ ਤੇ ਆ ਪੈਂਦੇ ਹਨ—ਤੇ ਫੇਰ ਜੇ ਕਿਧਰੇ ਦੂਰ ਦੁਰੇਡੇ ਸਹੁਰਾ ਘਰ ਬਣੇ ਤਾਂ ਘਰੇਲੂ ਜੀਵਨ ਦੇ ਬਖੇੜੇ ਤੇ ਥੋੜ੍ਹਾ ਜਿਵੇਂ ਹਮੇਸ਼ਾਂ ਲਈ ਕੁੜੀ ਨੂੰ ਪੇਕੇ ਘਰ ਤੋਂ ਵੱਖ ਕਰ ਦਿੰਦੇ ਹਨ । ਮੁਦਤਾਂ ਇੰਤਜ਼ਾਰਾਂ ਵਿਚ ਲੰਘ ਜਾਂਦੀਆਂ ਹਨ ਕਿ ਫੇਰ ਬਾਬਲ ਦੇ ਆਂਗਣ ਵਿਚ ਪੈਰ ਪਵੇ ! ਕੌਣ ਹੈ ਜਿਸ ਦਾ ਦਿਲ ਇਸ ਅਕਸ ਨਾਲ ਭਰ ਨਾ ਆਵੇ । ਕਿਸ ਮਾਂ ਦੀਆਂ ਅੱਖਾਂ ਇਕਦਮ ਗਿੱਲੀਆਂ ਨਹੀਂ ਹੋ ਜਾਂਦੀਆਂ । ਫਰੀਦ ਜੀ ਇਕ

ਨਿਹਾਇਤ ਔਖੇ ਕਵੀ ਵਾਂਗ ਇਸ ਅਕਸ ਨੂੰ, ਇਸ ਸਮਾਜਿਕ ਚਿਤ੍ਰ ਨੂੰ ਵਰਤਦੇ ਹਨ, ਜਦ ਉਹ ਮੌਤ ਨੂੰ ਲਾੜਾ ਕਹਿ ਕੇ ਨਿਮਾਣੀ ਜਿੰਦ ਨੂੰ ਵਹੁਟੀ ਕਹਿ ਕੇ ਅੰਤ ਵੇਲੇ ਨੂੰ ਯਾਦ ਕਰਦੇ ਹਨ :—

ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ।
ਮਲਕੁ ਜਿ ਕੰਨੀ ਸੁਣੀਦਾ ਮੁਹੁ ਦਿਖਾਲੇ ਆਇ ।
ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ।
ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ।

ਕਾਗ ਪੰਜਾਬ ਦੇਸ ਵਿਚ ਇਕ ਸ਼ਗਨਾਂ ਵਾਲਾ ਪੰਛੀ ਹੈ ਜੋ ਆਉਣ ਵਾਲੇ ਪ੍ਰਦੇਸੀਆਂ ਦਾ ਸੁਨੇਹੜਾ ਦਿੰਦਾ ਹੈ । ਕਈ ਨਵੀਆਂ ਵਿਆਹੀਆਂ ਸੁਹਣੀਆਂ ਚੂਰੀਆਂ ਕੁੱਟ ਕੁੱਟ ਕਾਗ ਨੂੰ ਪਾਉਂਦੀਆਂ ਹਨ ਤੇ ਬੇਨਤੀਆਂ ਕਰਦੀਆਂ ਹਨ ਜੋ ਉਹ ਆ ਕੇ ਇਨ੍ਹਾਂ ਦੇ ਬਨੇਰੇ ਉੱਤੇ ਬੋਲੇ ਤੇ ਆਉਣ ਵਾਲੇ ਪ੍ਰੀਤਮ ਦਾ ਸੁਨੇਹੜਾ ਦੇਵੇ । ਦੂਸਰੇ ਪਾਸੇ ਇਹੀ ਕਾਗ ਮੁਰਦਾਰ ਵੀ ਖਾਂਦਾ ਹੈ । ਚੁੰਝਾਂ ਮਾਰ ਮਾਰ ਕੇ, ਗਲੇ ਸੜੇ ਜਿਸਮ ਤੋਂ ਬੋਟੀਆਂ ਵੀ ਨੋਚਦਾ ਹੈ । ਇਹ ਦੋਨੋਂ ਚਿਤ੍ਰ ਫਰੀਦ ਜੀ ਨੇ ਹੇਠ ਲਿਖੇ ਸ਼ਲੋਕ ਵਿਚ ਵਰਤ ਕੇ ਇਸ ਨੂੰ ਇਕ ਸਦੀਵ ਯਾਦਗਾਰ ਬਣਾ ਦਿਤਾ :

ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ।
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ।

ਇਕ ਛੋਟਾ ਜਿਹਾ ਪਿੰਡ ਹੈ, ਪੰਜਾਬ ਦਾ ਪਿੰਡ । ਕੱਚੀਆਂ ਗਲੀਆਂ ਸਰਦੀ ਦਾ ਮੌਸਮ, ਬਰਸਾਤਾਂ ਦੇ ਦਿਨ । ਇਕ ਅਜਿਹੇ ਪਿੰਡ ਦੀ ਤਸਵੀਰ ਹਰ ਪੰਜਾਬੀ ਦੇ ਦਿਲ ਵਿਚ ਹੈ ਤੇ ਇਹੀ ਨਕਸ਼ਾ ਸਾਡੇ ਸਾਹਮਣੇ ਆ ਜਾਂਦਾ ਹੈ ਜਦ ਫਰੀਦ ਜੀ ਕਹਿੰਦੇ ਹਨ :

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ।
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ।

ਦਿਹਾਤੀ ਪੰਜਾਬ ਵਿਚ ਸਮਾਜਿਕ ਪਸਮਾਂਦਗੀ ਜਾਂ ਗਰੀਬੀ ਦੀਆਂ ਮਜਬੂਰੀਆਂ ਕਰਕੇ ਕਈ ਵਾਰ ਇਹ ਹੁੰਦਾ ਹੈ ਕਿ ਨਿੱਕੀਆਂ ਨਿੱਕੀਆਂ ਬਾਲੜੀਆਂ ਵਡੇਰੀ ਉਮਰ ਦੇ ਮਰਦਾਂ ਨਾਲ ਵਿਆਹ ਦਿੱਤੀਆਂ ਜਾਂਦੀਆਂ ਹਨ । 'ਮਾੜੇ ਦੀ ਜੋਟੀ'' ਨਿੱਕੇ ਜਿਹੇ "ਗੁਲਾਬੂ'' ਨਾਲ ਬੱਝ ਜਾਂਦੀ ਹੈ ਨਿਕੜਾ ਘਰ ਵਾਲਾ ਤੇ ਵੱਡੀ ਉਮਰ ਦੀ ਨਾਰ, ਜੀਵਨ ਵਿਚ ਇਕੱਠੇ ਨਾਲ ਨਾਲ ਬੁੱਢੇ ਹੋਣ ਦਾ ਅੰਨਦ ਪ੍ਰਾਪਤ ਨਹੀਂ ਕਰ ਸਕਦੇ । ਇਕਠੇ ਰਹਿੰਦੇ ਹੋਏ ਵੀ ਜੀਵਨ ਦੀਆਂ ਵੱਖ ਵਖ ਪਗਡੰਡੀਆਂ ਤੇ ਤੁਰਨ ਲੱਗ ਪੈਂਦੇ ਹਨ । ਇਸ ਸਮਾਜਿਕ ਸਚਾਈ ਦਾ

ਫ਼ਰੀਦ ਜੀ ਨੇ ਆਪਣੇ ਇਸ ਸ਼ਲੋਕ ਵਿਚ ਬੜੀ ਖ਼ੂਬਸੂਰਤੀ ਨਾਲ ਬਿਆਨ ਕੀਤਾ ਹੈ :—

ਫ਼ਰੀਦਾ ਜੇ ਜਾਣਾਂ ਤਿਲ ਥੋੜੜੇ ਸੰਮਲਿ ਬੁਕੁ ਭਰੀ।
ਜੇ ਜਾਣਾ ਸ਼ਹੁ ਨੰਢੜਾ ਤਾਂ ਥੋੜਾ ਮਾਣੁ ਕਰੀ।

ਰੂਹ ਅਤੇ ਰੱਬ ਦੇ ਮਸਲਿਆਂ, ਜੀਵਨ ਮਰਨ ਦੇ ਚੱਕਰਾਂ ਨੂੰ ਨਿੱਕੇ ਨਿੱਕੇ ਘਰੇਲੂ ਟੋਟਕਿਆਂ ਦੀ ਸ਼ਕਲ ਵਿਚ ਫ਼ਰੀਦ ਜੀ ਨੇ ਦਸਿਆ ਹੈ :—

ਜੇ ਜਾਣਾਂ ਲੜੁ ਛਿਜਣਾ ਪੀਡੀ ਪਾਈ ਗੰਢਿ।
ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ।

ਜਾਂ ਫਿਰ :—ਕੰਧੀ ਉਤੇ ਰੁਖੜਾ ਕਿਚਰਕੁ ਬੰਨੈ ਧੀਰ।
ਫ਼ਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ।

ਫ਼ਰੀਦ ਜੀ ਦੇ ਸ਼ਲੋਕਾਂ ਵਿਚ ਪੰਜਾਬ ਦੇ ਖੇਤਾਂ ਦੀ ਹਰਿਆਲੀ ਹੈ। ਜਟਾਂ ਦੇ ਘਰਾਂ ਵਿਚ ਪਲੀਆਂ ਹੋਈਆਂ ਉਮੀਦਾਂ ਅਤੇ ਸਧਰਾਂ ਦੀ ਚਾਸ਼ਨੀ ਹੈ। ਪੰਜਾਬ ਦੀਆਂ ਨਹਿਰਾਂ ਤੇ ਨਾਲਿਆਂ ਦੀ ਮਟਕ ਹੈ। ਪੰਜਾਬ ਦੇ ਖੇਤਾਂ ਤੋਂ ਕਲੋਲਾਂ ਕਰਦੀ ਹੋਈ ਲੰਘਦੀ ਹਵਾ ਦੀ ਰੁਨਕੀ ਤੇ ਤਾਜ਼ਗੀ ਹੈ! ਬਰਸਾਤ ਦੇ ਮੌਸਮ ਵਿਚ ਭਰੇ ਸਰੋਵਰਾਂ ਤੇ ਬੈਠੇ ਹੰਸਾਂ ਤੇ ਬਗਲਿਆਂ ਦੀ ਚੁਹਲ ਮੁਹਲ ਹੈ ਅਤੇ ਇਨ੍ਹਾਂ ਤਸਵੀਰਾਂ ਦੁਆਰਾ ਫ਼ਰੀਦ ਜੀ ਨੇ ਆਪਣੇ ਸਾਦੇ ਪਧਰੇ ਫ਼ਲਸਫ਼ੇ ਨੂੰ ਆਪਣੇ ਸ਼ਲੋਕਾਂ ਵਿਚ ਬੰਨ੍ਹਿਆ ਹੈ।

ਜਦ ਤਕ ਪੰਜਾਬੀ ਸਾਹਿਤ ਜ਼ਿੰਦਾ ਹੈ ਜਦ ਤਕ ਪੰਜਾਬ ਦਾ ਵਰਤਮਾਨ ਸਮਾਜਿਕ ਤੇ ਸੰਸਕ੍ਰਿਤਕ ਵਾਤਾਵਰਨ ਜ਼ਿੰਦਾ ਹੈ, ਫ਼ਰੀਦ ਜੀ ਦੀ ਬਾਣੀ ਜ਼ਿੰਦਾ ਰਹੇਗੀ। ਕਿਉਂ ਜੁ ਇਨ੍ਹਾਂ ਦੀ ਕਵਿਤਾ ਦੀਆਂ ਜੜ੍ਹਾਂ ਸਾਡੀ ਚੇਤੰਨਤਾਈ ਦੇ ਵਿਚ ਹਨ। ਇਸ ਉਤੇ ਸਾਡੇ ਸਮਾਜ ਅਤੇ ਸੰਸਕ੍ਰਿਤੀ ਦੀ ਚਾਸ਼ਨੀ ਹੈ। ਅਤੇ ਦੋ, ਚਾਰ ਦਸ ਸਦੀਆਂ ਇਕ ਸੰਸਕ੍ਰਿਤੀ ਦੇ ਜੀਵਨ ਵਿਚ ਕੁਝ ਵੀ ਨਹੀਂ ਹੁੰਦੀਆਂ।

———

# ਭਾਰਤੀ ਸੰਸਕ੍ਰਿਤੀ ਨੂੰ ਫ਼ਰੀਦ ਦੀ ਦੇਣ

ਫ਼ਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖੁ ।
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ।੬।

ਇਸਲਾਮੀ ਰਾਜ ਦੇ ਕਾਇਮ ਹੋਣ ਨਾਲ ਭਾਰਤ ਵਿਚ ਕਈ ਪ੍ਰਕਾਰ ਦੇ ਪਰਿਵਰਤਨ ਨਜ਼ਰੀ ਆਉਣ ਲਗ ਪਏ ਸਨ ਪਰ ਸਾਡੇ ਇਤਿਹਾਸਕਾਰਾਂ ਨੇ ਇਸਲਾਮੀ ਕਨੂੰਨ ਅਤੇ ਤਲਵਾਰ ਦਾ ਪ੍ਰਭਾਵ ਜਾਂ ਸ਼ਾਸਕਾਂ ਦੀ ਰਹਿਣੀ ਬਹਿਣੀ ਦਾ ਵੇਰਵਾ ਹੀ ਦਿਤਾ ਹੈ । ਉਨ੍ਹਾਂ ਨੇ ਭਾਰਤ ਦੇ ਸਰੀਰ ਦੇ ਬਾਹਰਲੇ ਰੰਗ ਰੂਪ ਪੁਰ ਜੇਤੂਆਂ ਦੀਆਂ ਲੜਾਈਆਂ ਤੇ ਸਖਤੀਆਂ ਦੇ ਪਏ ਨੀਲ ਹੀ ਵੇਖੇ ਹਨ ਜਾਂ ਸਾਡੀ ਬੇਬਸੀ ਤੇ ਹਾਰ ਦੇ ਚਿਨ੍ਹ ਹੀ ਦੱਸੇ ਹਨ । ਸਾਡੀ ਚੇਤਨਾ ਦੇ ਲਿਸ਼ਕਾਰੇ ਅਤੇ ਅਮੁੱਕ ਪਿਆਰ ਦੇ ਨਜ਼ਾਰੇ ਨਹੀਂ ਤਕੇ ।

ਭਾਰਤੀ ਸੰਸਕ੍ਰਿਤੀ ਰਾਜਨੀਤੀ ਨਾਲ ਬਹੁਤ ਘਟ ਸੰਪਰਕ ਰਖਦੀ ਹੈ ਕਿਉਂ ਜੋ ਰਾਜੇ ਮਹਾਰਾਜੇ ਭਾਵੇਂ ਕਿੰਨੇ ਵਡੇ ਜੋਧੇ ਜਾਂ ਜੇਤੂ ਹੋਣ ਉਨ੍ਹਾਂ ਦੀਆਂ ਪ੍ਰਾਪਤੀਆਂ ਉਪਰ ਜਨਤਾ ਦਾ ਅਧਿਕਾਰ ਬਹੁਤ ਹੀ ਘਟ ਰਿਹਾ ਹੈ । ਭਾਰਤੀ ਸੰਸਕ੍ਰਿਤੀਕ ਜਨਤਾ ਮਠੀ ਮਠੀ ਚਾਲ ਨਾਲ ਵਿਕਾਸਵਾਨ ਹੋਈ ਹੈ ਰਾਜਿਆਂ ਦੇ ਹਲੇ ਗੁਲੇ ਨਾਲ ਨਹੀਂ । ਇਸ ਅਵਸਥਾ ਦਾ ਇਕ ਵੱਡਾ ਲਾਭ ਇਹ ਹੋਇਆ ਹੈ ਕਿ ਰਾਜਿਆਂ ਦੀ ਢਹਿੰਦੀ ਕਲਾ ਵਿਚ ਵੀ ਭਾਰਤੀ ਸੰਸ-ਕ੍ਰਿਤੀ ਬਲਵਾਨ ਤੇ ਜਾਨਦਾਰ ਰਹੀ ਹੈ । ਉਤਰੀ ਭਾਰਤ ਵਿਚ ਪਿਛਲੇ ਇਕ ਹਜ਼ਾਰ ਦੇ ਸਾਲ ਦੇ ਲੰਮੇ ਸਮੇਂ ਤਕ ਮੁਸਲਮਾਨਾਂ ਦਾ ਰਾਜ ਰਹਿਆ ਪਰ ਇਸਲਾਮ ਪੁਰ ਭਾਰਤੀ ਸੰਸਕ੍ਰਿਤੀ ਨੇ ਫ਼ਤਹ ਪ੍ਰਾਪਤ ਕੀਤੀ ।

ਮਧਕਾਲੀ ਭਾਰਤੀ ਸੰਸਕ੍ਰਿਤੀ ਧਰਮ-ਸ਼ਾਸਤ੍ਰਾਂ ਦੇ ਦਬਾਉ ਤੋਂ ਮੁਕਤ ਹੋ ਚੁਕੀ ਸੀ । ਦਾਰਸ਼ਨਿਕ ਸਿਧਾਂਤਾਂ ਨਾਲੋਂ ਦਾਰਸ਼ਨਿਕ ਜੀਵਨ ਵਧੇਰੇ ਮਹੱਤਤਾ ਪੂਰਨ ਸਮਝਿਆ ਜਾਂਦਾ ਸੀ । ਬਹੁਤ ਸਾਰੀਆਂ ਸੰਪ੍ਰਦਾਵਾਂ ਨਿਰ ਗ੍ਰੰਥ ਬਣ ਰਹੀਆਂ ਸਨ । ਇਸ ਕਰਕੇ ਗੁਰਾਂ ਪੀਰਾਂ

---

ਵੇਰਵੇ ਲਈ ਵੇਖੋ Smith; Indian Islam ਅਤੇ Dr. Mohd. Iqbal : Madras Lectures ਹਿੰਦ ਵੇਦਾਂਤ ਦੇ ਅਸਰ ਤੋਂ ਮੁਕਤ ਹੋਣ ਲਈ ਇਕ-ਬਾਲ ਮੁਸਲਮਾਨਾਂ ਨੂੰ ਕਹਿ ਗਏ ਹਨ

ਬਚਾਕੇ ਦਾਮਨ ਬਤੋਂ ਸੇ ਅਪਨਾ ਫ਼ਰਾਰਿ ਰਾਹਿ ਹਜਾਜ਼ ਹੋਜਾ ।

ਦਾ ਆਦਰ ਵਧਦਾ ਜਾਂਦਾ ਸੀ। ਸ਼ਾਹੀ ਖ਼ਾਨਦਾਨ ਵੀ ਇਨ੍ਹਾਂ ਗੁਰਾਂ ਪੀਰਾਂ ਨਾਲ ਸੰਬੰਧ ਜੋੜਨ ਦੀ ਤਾਂਘ ਰਖਦੇ ਸਨ। ਆਸ਼੍ਰਮਾਂ ਤੇ ਖ਼ਾਨਗਾਹਾਂ ਦੇ ਇਕਾਂਤੀ ਜੀਵਨ ਦੀ ਥਾਂ ਪਰਵਾਰਕ ਸੁਖ ਸ਼ਾਂਤੀ ਦੇ ਆਦਰਸ਼ ਵਧੇਰੇ ਲੋਕ-ਪ੍ਰਿਯ ਬਣ ਗਏ ਸਨ। ਇਸੇ ਕਰਕੇ ਤੁਗ਼ਲਕ ਖ਼ਾਨਦਾਨ ਦੀ ਸ਼ਾਹਜ਼ਾਦੀ ਦਾ ਨਿਕਾਹ ਫ਼ਰੀਦ ਸ਼ਕਰ ਗੰਜ ਨਾਲ ਹੋਇਆ ਸੀ। ਇਸੇ ਪ੍ਰਕਾਰ ਅਜਮੇਰ ਦੇ ਚਿਸ਼ਤੀ ਖਾਨਦਾਨ ਨਾਲ ਵੱਡੇ ਵੱਡੇ ਪਾਤਸ਼ਾਹਾਂ ਦਾ ਉਚੇਚਾ ਸੰਬੰਧ ਰਿਹਾ ਸੀ।

ਮਨੁੱਖੀ ਮਨ ਦੀ ਸਫ਼ਾਈ ਇਸ ਸਮੇਂ ਦੀ ਭਾਰਤੀ ਸਾਧਨਾ ਦਾ ਗੁਣ ਵਿਸ਼ੇਸ਼ ਰਿਹਾ ਹੈ। ਗੋਰਖ ਨਾਥ, ਰਾਮਾਨੁਜ ਮਾਧਵਾ ਚਾਰਯ ਹਿੰਦੂ ਧਰਮ ਦੇ ਸੰਕੋਚ ਦੇ ਅੰਧ-ਵਿਸ਼ਵਾਸ਼ ਨੂੰ ਦੂਰ ਕਰਕੇ ਪਵਿੱਤਰ ਪ੍ਰੇਮ ਰਾਹੀਂ ਸਮਾਜ-ਉਸਾਰੀ ਦਾ ਉਦਮ ਕੀਤਾ। ਮੁਈਨੁੱਦੀਨ ਚਿਸ਼ਤੀ ਦਾਤਾ ਗੰਜ ਬਖਸ਼ ਅਤੇ ਬਾਬਾ ਫ਼ਰੀਦ ਨੇ ਇਸਲਾਮ ਦੇ ਕਟਰ ਪੰਥ ਦੀ ਥਾਂ ਕਲਿਆਣਕਾਰੀ ਸੂਫ਼ੀਵਾਦ ਦਾ ਪ੍ਰਚਾਰ ਕੀਤਾ। ਇਸ ਤਰ੍ਹਾਂ ਅਨੇਕਤਾ ਵਿਚੋਂ ਏਕਤਾ ਦਾ ਸੁੰਦਰ ਰੂਪ ਨਿਖਰ ਪਿਆ।

ਇਸ ਮਧਕਾਲ ਦੇ ਸੂਫ਼ੀ ਸੰਤ ਪੁਸਤਕ ਗਿਆਨ ਜਾਂ ਬੁਧੀ ਦੇ ਚਮਤਕਾਰ ਰਾਹੀਂ ਨਹੀਂ ਸਗੋਂ ਸਹਿਜ ਗਿਆਨ ਅਤੇ ਸੇਵਾ ਰਾਹੀਂ ਜਨਤਾ ਦਾ ਮਨ ਜਿਤ ਲੈਂਦੇ ਸਨ। ਉਨ੍ਹਾਂ ਦੀ ਬਾਣੀ ਵਿਚ ਜਨਤਾ ਦੇ ਮਨ ਦੀ ਧੜਕਣ ਸਾਕਾਰ ਹੋ ਗਈ ਸੀ।

ਇਸ ਵਿਚਾਰ ਦੀ ਪੁਸ਼ਟੀ ਸ੍ਰੀ ਕਸ਼ਿਤੀ ਮੋਹਨ ਸੇਨ ਦੇ ਇਨ੍ਹਾਂ ਸ਼ਬਦਾਂ ਨਾਲ ਵੀ ਹੁੰਦੀ ਹੈ "ਇਹ ਸਾਧਕ ਧਰਮ ਗ੍ਰੰਥਾਂ ਤੋਂ ਨਿਪਟ ਅਣਜਾਣ ਸਨ, ਇਸ ਕਰਕੇ ਪੁਰਾਣੀਆਂ ਲੀਹਾਂ ਤੇ ਉਹ ਨਹੀਂ ਤੁਰੇ। ਉਨ੍ਹਾਂ ਦੀ ਪ੍ਰਤਿਭਾ ਤੇ ਕਲਪਨਾ ਸਦਾ ਆਜ਼ਾਦੀ ਮਾਣਦੀ ਰਹੀ (ਉਲਥਾ) ਪੰਨਾ 13 ਭੂਮਿਕਾ

Medieval Mysticism of India.

ਟੈਗੋਰ ਨੇ ਇਸ ਵਿਸ਼ੇ ਤੇ ਕਿਹਾ ਹੈ "ਅਸਲ ਵਿਚ ਇਹ ਸਾਧਨਾ ਵਧੇਰੇ ਕਰਕੇ ਨਿਰ-ਗ੍ਰੰਥ ਅਤੇ ਸਮਾਜਿਕ ਵਿਧਾਨਾਂ ਤੋਂ ਮੁਕਤ ਰਿਹਾ ਹੈ। ਇਸ ਦਾ ਸੋਮਾ ਲੋਕਾਂ ਦੇ ਦਿਲਾਂ ਦੇ ਧੁਰ ਅੰਦਰ ਹੈ। ਜਿਥੋਂ ਇਹ ਅਕਸਮਾਤ ਫੁਟ ਪਿਆ ਹੈ ਅਤੇ ਹਰ ਪ੍ਰਕਾਰ ਦੇ ਵਿਧੀ ਨਿਸ਼ੇਧਾਂ ਦੇ ਬੰਧਨ ਤੋੜ ਚੁਕਾ ਹੈ।"

ਸੂਫ਼ੀ-ਸੰਤ-ਸਾਧਨਾ ਦਾ ਇਤਹਾਸ ਹੀ ਭਾਰਤ ਦਾ ਸੱਚਾ ਸੁਚਾ ਇਤਿਹਾਸ ਹੈ। ਇਸ ਇਤਹਾਸ ਵਿਚ ਸਾਨੂੰ ਉਪਨਿਸ਼ਦ-ਗਿਆਨ ਦੇ ਸੁਰਜੀਤ ਸੋਮੇਂ ਵੀ ਵਗਦੇ ਦਿਸਦੇ ਹਨ। ਇਸਲਾਮੀ ਵਹਦਤ ਦੇ ਸੁਰੀਲੇ ਤਰਾਨੇ ਵੀ ਸੁਣਾਈ ਦੇਂਦੇ ਹਨ। ਜਨ-ਸਧਾਰਨ ਵਿਚੋਂ ਉਗਮੇ ਪ੍ਰਤੀਭਾਵਾਨ ਸੂਫ਼ੀਆਂ ਤੇ ਸੰਤਾਂ ਦੇ ਅਖੀਂ ਡਿਠੇ ਕੌਤਕ ਵੀ ਵਿਖਾਈ ਦੇਂਦੇ ਹਨ।

ਇਸ ਅਧਿਆਤਮ ਸਾਧਨਾ ਨੇ ਰਾਜਨੀਤੀ ਨੂੰ ਪਰਜਾ-ਪਾਲਨ ਦਾ ਧਰਮ ਸਿਖਾਇਣ

ਦਾ ਪਤਨ ਕੀਤਾ । ਵਕਤੀ ਪਾਤਸ਼ਾਹਾਂ ਦੇ ਨਸ਼ੇ ਵਿਚ ਖਟਾਈ ਪਾਉਣ ਲਈ ਸੱਚੇ ਪਾਤ-ਸ਼ਾਹ ਦੀ ਅਨੰਨ ਸ਼ਕਤੀ ਤੇ ਅਥਾਹ ਬਖਸ਼ਸ਼ ਦਾ ਵਰਣਨ ਇਸ ਜੁਗ ਦੇ ਸਾਹਿਤ ਵਿਚ ਅਕਸਰ ਮਿਲਦਾ ਹੈ। ਬਾਬਾ ਫ਼ਰੀਦ ਨੇ ਇਸ ਵਿਚਾਰ ਦਾ ਵਿਸ਼ੇਸ਼ ਪ੍ਰਚਾਰ ਕੀਤਾ ਕਿ ਸੁਰਗ ਦੁਆਰਾ ਅਸਲ ਵਿਚ ਬਹੁਤ ਤੰਗ ਹੈ, ਕੇਵਲ ਹਲੀਮੀ ਤੇ ਖਾਕਸਾਰੀ ਨਾਲ ਨਿਵ ਚਲਣ ਵਾਲੇ ਹੀ ਇਸ ਵਿਚੋਂ ਲੰਘ ਸਕਦੇ ਹਨ। ਦੰਭੀ ਤੇ ਹੰਕਾਰੀ ਮਨੁੱਖ ਸੁਰਗ ਦੁਆਰੇ ਨਹੀਂ ਪੁਜ ਸਕਦੇ ।

ਵਾਟ ਹਮਾਰੀ ਖਰੀ ਉਡੀਣੀ ।
ਖੰਨਿਅਹੁ ਤਿਖੀ ਬਹੁਤੁ ਪਿਈਣੀ ।
ਉਸੁ ਊਪਰਿ ਹੈ ਮਾਰਗੁ ਮੇਰਾ ।
ਸੇਖ ਫ਼ਰੀਦਾ ਪੰਥ ਸਮਾਰਿ ਸਵੇਰਾ ।੪। ।੧। (ਰਾਗ ਸੂਹੀ)

ਕੁਝ ਪ੍ਰਗਤੀਵਾਦੀ ਆਲੋਚਕ ਅਜੇਹੀ ਬਾਣੀ ਪੜ੍ਹ ਕੇ ਕਹਿੰਦੇ ਹਨ ਕਿ ਫ਼ਰੀਦ ਕੇਵਲ ਅਧਿਆਤਮਿਕ ਮਹਾਂਪੁਰਖ ਹੈ। ਉਹ ਧਾਰਮਿਕ ਸਿਖਿਆ ਦੇਂਦਾ ਹੈ ਪਰ ਸਭਿਆ-ਚਾਰਕ ਵਿਸ਼ਿਆਂ ਪੁਰ ਕੁਝ ਨਹੀਂ ਕਹਿੰਦਾ। ਉਸ ਨੇ ਚਾਸਰ, ਸਾਅਦੀ ਜਾਂ ਦਾਤੇ ਵਾਂਗ ਸੰਸਾਰਕ ਸੰਦੇਸ਼ ਦੇਣ ਲਈ ਆਪਣੀ ਭਾਸ਼ਾ ਨਹੀਂ ਵਰਤੀ।* ਪ੍ਰਸ਼ਨ ਇਹ ਉਠਦਾ ਹੈ ਕਿ ਫ਼ਰੀਦ-ਬਾਣੀ ਸ਼ਰੀਅਤ ਦੀ ਵਿਆਖਿਆ ਹੈ ਜਾਂ ਮਨੁਖੀ ਜੀਵਨ ਦੇ ਚਿਰ-ਸਜਰੇ ਵਿਸ਼ਿਆਂ ਦੀ ਸੂਝ ਭਰੀ ਆਲੋਚਨਾ ਹੈ ?

ਪਹਿਲੀ ਗੱਲ ਤਾਂ ਇਹ ਹੈ ਕਿ ਸਾਰੇ ਆਲੋਚਕਾਂ ਨੇ ਫ਼ਰੀਦ ਨੂੰ ਇਕ ਸਰੋਦੀ ਕਵੀ ਮੰਨਿਆ ਹੈ ਨਾ ਕਿ ਸ਼ਰੀਅਤ ਦਾ ਪ੍ਰਚਾਰਕ। ਦੂਜੀ ਗੱਲ ਇਹ ਹੈ ਕਿ ਫ਼ਰੀਦ ਬਾਣੀ ਵਿਚ, ਜਨਮ-ਮਰਨ, ਜਵਾਨੀ-ਬੁਢੇਪਾ, ਦੁਖ ਸੁਖ, ਸਦਾਚਾਰ, ਖਲਕਤ ਦੀ ਸੇਵਾ, ਹੱਕ ਦੀ ਕਮਾਈ ਆਦਿ ਵਿਸ਼ੇ ਬੜੀ ਸੁੰਦਰ ਤੇ ਪ੍ਰਭਾਵਸ਼ਾਲੀ ਭਾਸ਼ਾ ਵਿਚ ਵਰਣਨ ਕੀਤੇ ਗਏ ਹਨ। ਪਰ ਹਮਦਰਦੀ, ਦਰਵੇਸ਼, ਉਪਰਮਤਾ, ਸੰਸਾਰ ਅਸਾਰਤਾ, ਨਿਮ੍ਰਤਾ ਤੇ ਸਹਿਣ ਸ਼ੀਲਤਾ ਦੀ ਥਾਂ ਫ਼ਰੀਦ-ਬਾਣੀ ਵਿਚ ਨਾਮੁਕਤ, °ਜੀਵਨ ਦਾ ਖੇੜਾ, ਆਤਮ-ਅਭਿਮਾਨ,

---

*"In fact this Sadhna has mostly been unscriptural and not controlled by social laws of any kind. Its spring is within the innermost heart of the people whence it has gushed forth in its spontancity and broken through the barriers of rules, prescriptive as well at prescriptive, Rabindera Nath Tagore—Foreword—Medieval Mysticism of india. Pii. 27th. Dec. 1929.

°ਇਸ ਪ੍ਰਕਾਰ ਦੇ ਵਿਚਾਰਾਂ ਲਈ ਵੇਖੋ ਪ੍ਰੋ. ਸੰਤ ਸਿੰਘ ਸੇਖੋਂ ਦਾ ਲੇਖ 'ਪੰਜਾਬੀ ਕਵਿਤਾ ਦਾ ਪਿਤਾਮਾ-ਸ਼ੇਖ ਫਰੀਦ' ਪਤ੍ਰਿਕਾ ਸਾਡਾ ਜਗ, ਦਸੰਬਰ 1959.

ਸ਼੍ਰੇਣੀ-ਸੰਘਰਸ਼ ਤੇ ਬਗਾਵਤ ਜਾਂ ਕ੍ਰਾਂਤੀ ਦੇ ਵਿਸ਼ੇ ਕਿਉਂ ਨਹੀਂ ਆਏ ? ਸਾਮੰਤੀ ਤੇ ਸਾਮਰਾਜੀ ਯੁਗ ਦੀਆਂ ਊਣਤਾਈਆਂ ਤੇ ਸਖਤੀਆਂ ਵਿਰੁਧ ਲੜਨ ਦੀ ਥਾਂ ਫ਼ਰੀਦ ਜੀ ਸਾਨੂੰ ਦਰਵੇਸ਼ ਬਣ ਕੇ ਸੰਸਾਰ ਤੋਂ ਵਖਰਾ ਹੋ ਜਾਣ ਦੀ ਸਿਖਿਆ ਕਿਉਂ ਦੇਂਦੇ ਹਨ ? ਧਾਰਮਿਕ ਭਾਵਨਾਵਾਂ ਨੂੰ ਇਕਾਂਤਵਾਸ ਲਈ ਕਿਉਂ ਜਗਾਉਂਦੇ ਹਨ, ਸਮਾਜਕ ਚੇਤਨਾ ਲਈ ਉਪਰਾਲਾ ਕਿਉਂ ਨਹੀਂ ਕਰਦੇ ?

ਇਹ ਸਾਰੇ ਪ੍ਰਸ਼ਨ ਇਕ ਵਿਸ਼ੇਸ਼ ਦ੍ਰਿਸ਼ਟੀਕੋਣ ਵਾਲੇ ਮਾਰਗ ਦੇ ਪੜਾਉ ਹਨ। ਪੂਰਬੀ ਦੇਸਾਂ ਨੇ ਸੰਸਾਰਕ ਜੀਵਨ ਨਾਲੋਂ ਅਧਿਆਤਮਕ ਜੀਵਨ ਨੂੰ ਵਧੇਰੇ ਮਹੱਤਤਾ ਦਿਤੀ ਹੈ, ਆਰਥਿਕ ਉਨਤੀ ਲਈ ਰਾਜਨੀਤਕ ਕਾਨੂੰਨ ਬਨਾਉਣ ਦੀ ਥਾਂ ਦਾਨ-ਪੁੰਨ ਤੇ ਪਰ-ਉਪਕਾਰ ਦੇ ਨਿਰਬੰਧ ਵਿਚਾਰਾਂ ਨੂੰ ਵਧੇਰੇ ਸੁਖਦਾਈ ਮੰਨਿਆਂ ਹੈ। ਇਸੇ ਕਰਕੇ ਸਾਡੀ ਰਾਜਨੀਤੀ ਵਿਚ ਜਿਉਂ ਜਿਉਂ ਵੈਰ ਭਾਵਨਾ, ਚਾਲਬਾਜ਼ੀ ਤੇ ਸਾਜ਼ਸ਼ ਦੀ ਬਦਬੂ ਵਧਦੀ ਗਈ ਜਨਤਾ ਦੇ ਆਗੂਆਂ 'ਸੂਫ਼ੀਆਂ ਸੰਤਾਂ' ਨੇ ਅਧਿਆਤਮ ਉਤੇ ਵਧੇਰੇ ਜ਼ੋਰ ਦਿਤਾ ਕਿਉਂ ਜੋ ਅਧਿਆਤਮ ਗਿਆਨ ਨਾਲ ਜ਼ਾਲਮ ਤੋਂ ਜ਼ਾਲਮ ਪਾਤਸ਼ਾਹ ਕੋਲੋਂ ਵੀ ਜਨਤਾ ਨਿਰਭੈ ਰਹਿ ਸਕਦੀ ਸੀ, ਸਚੇ ਪਾਤਸ਼ਾਹ ਦੇ ਸਾਹਮਣੇ ਸੰਸਾਰੀ ਪਾਤਸ਼ਾਹ ਕੂੜੇ ਤੇ ਛਿਨ-ਭੰਗਰ ਨਜ਼ਰੀ ਆਉਣ ਲਗੇ। ਸਚ ਪੁਛੋ ਤਾਂ ਇਹੋ ਵਿਚਾਰ-ਧਾਰਾ ਭਾਰਤ ਦੀ ਵਰਤਮਾਨ ਅਜ਼ਾਦੀ ਦਾ ਮੁਢ ਕਦੀਮੀ ਸੋਮਾਂ ਸੀ। ਅਕਬਰੀ ਰਾਜ,ਸਿਖ ਰਾਜ ਤੇ ਗਾਂਧੀ ਦੇ ਰਾਮ ਰਾਜ ਵਿਚ ਇਸੇ ਵਿਚਾਰ ਦੇ ਕੁਝ ਕੁ ਕਾਲਪਨਿਕ ਚਿਤਰ ਸਾਕਾਰ ਰੂਪ ਧਾਰਨ ਕਰ ਸਕੇ ਹਨ। ਸੰਸਾਰ ਦੀ ਸ਼ਾਂਤੀ ਲਈ ਕਿ ਇਹ ਨਖਿਧ ਉਪਦੇਸ਼ ਹੈ ਕਿ ਵੈਰ ਜਾਂ ਸੰਘਰਸ਼ ਰਾਹੀਂ, ਅਹਿੰਸਾ ਤੇ ਪਰ-ਉਪਕਾਰ ਰਾਹੀਂ ਮਨੁੱਖ ਤ੍ਰਿਤਾਪ ਤੋਂ ਬਚ ਸਕਦਾ ਹੈ ?

(੧) ਫ਼ਰੀਦਾ ਥੀਉ ਪਵਾਹੀ ਦਭੁ ।
ਜੇ ਸਾਂਈ ਲੋੜਹਿ ਸਭੁ ।
ਇਕ ਛਿਜਹਿ ਬਿਆ ਲਤਾੜੀਅਹਿ ।੧੬।
ਤਾਂ ਸਾਈਂ ਦੈ ਦਰਿ ਵਾੜੀਅਹਿ ।

ਅਜ ਦੇ ਵਿਗਿਆਨ ਜੁਗ ਤੋਂ ਪਹਿਲਾਂ ਭਾਰਤ ਵਿਚ ਇਕ ਤਰ੍ਹਾਂ ਦੀ ਪ੍ਰਤੀਕ-ਭਾਸ਼ਾ ਵਰਤੀ ਜਾਂਦੀ ਸੀ। ਦੁਨੀਆਦਾਰੀ ਜਾਂ ਮਾਇਆ ਦਾ ਅਰਥ ਉਸ ਸਮੇਂ ਉਹੋ ਸੀ ਜੋ ਅੱਜ ਕਲ੍ਹ ਸਰਮਾਇਆਦਾਰੀ ਦਾ ਹੈ। ਇਸੇ ਕਰਕੇ ਫ਼ਰੀਦ-ਬਾਣੀ ਵਿਚ ਬਾਂਈ ਪਰਥਾਈ ਮਾਇਆ-ਤਿਆਗ ਅਤੇ ਉਪਰਾਮਤਾ ਦੇ ਵਿਸ਼ੇ ਆਏ ਹਨ। ਆਪਣੇ ਸ਼ਲੋਕਾਂ* ਵਿਚ ਇਕ ਪਾਸੇ ਤਾਂ ਉਹ ਅਮੀਰਾਂ ਨੂੰ ਮੌਤ ਯਾਦ ਕਰਵਾ ਕੇ ਦਇਆਵਾਨ ਹੋਣ ਦਾ ਸੰਦੇਸ਼ ਦੇਂਦੇ

*ਸ਼ਲੋਕ 17, 46, 58, 77, 79, 93, 105, 81, 109 ਤੇ 175

ਹਨ ਤੇ ਦੂਜੇ ਪਾਸੇ ਉਹ ਗਰੀਬ ਨੂੰ 'ਰੁਖਾਂ ਦੀ ਜੀਰਾਂਦਿ' ਧਾਰਨ ਕਰਕੇ ਆਪਣੇ ਪੈਰਾਂ ਤੇ ਖੜਾ ਹੋਣ ਦਾ ਸਦਾ ਦੇਂਦੇ ਹਨ :—

ਸਮਾਜ ਨੂੰ ਇਸ ਪ੍ਰਕਾਰ ਸੰਤੁਲਨ ਤੇ ਲਿਆਉਣ ਲਈ ਬਾਬਾ ਫ਼ਰੀਦ ਅਹਿੰਸਾ, ਪਿਆਰ ਅਤੇ ਨਿਮ੍ਰਤਾ ਦਾ ਉਪਦੇਸ਼ ਦੇਂਦੇ ਹਨ। ਉਨ੍ਹਾਂ ਦੀ ਬਾਣੀ ਵਿਚ ਮਹਾਤਮਾ ਬੁਧ, ਭਗਵਾਨ ਈਸਾ ਅਤੇ ਮਹਾਤਮਾ ਗਾਂਧੀ ਦੀ ਗੂੰਜ ਸੁਣਾਈ ਦੇਂਦੀ ਹੈ।

ਫਰੀਦਾ ਜੋ ਤੈ ਮਾਰਨਿ ਮੁਕੀਆਂ, ਤਿਨ੍ਹਾ ਨ ਮਾਰੇ ਘੁੰਮਿ।
ਆਪਨੜੈ ਘਰਿ ਜਾਈਐ, ਪੈਰ ਤਿਨਾ ਦੇ ਚੁੰਮਿ॥ ੭॥

ਆਪਣੇ ਸਮੇਂ ਦੇ ਦੁਖੀ-ਜੀਵਨ ਤੋਂ ਉਨ੍ਹਾਂ ਬੇਸ਼ਕ ਬਗਾਵਤ ਨਹੀਂ ਕੀਤੀ, ਵਿਅਕਤੀ ਦੀ ਬਗਾਵਤ ਜਾਂ ਵੰਗਾਰ ਉਸ ਸਮੇਂ ਅਸੰਭਵ ਵੀ ਸੀ, ਪਰ ਦੁਖ ਦੇ ਯਥਾਰਥ ਚਿਤਰ ਦੇ ਕੇ ਉਨ੍ਹਾਂ ਨੇ ਸਚੇ ਅਰਥਾਂ ਵਿਚ ਮਨੁਖੀ-ਵਿਕਾਸ ਲਈ ਬੇਬਸੀ ਤੋਂ, ਮੁਕਤੀ ਪਾਉਣ ਦੀ ਤਾਂਘ ਪੈਦਾ ਕੀਤੀ ਹੈ। ਅਤੇ ਬਗਲੇ ਭਗਤਾਂ ਨੂੰ ਅਚਿੰਤੇ ਬਾਜ਼ ਪੈ ਜਾਣ ਦੀ ਸੰਭਾਵਨਾ ਦਸੀ ਹੈ, ਉਨ੍ਹਾਂ ਨੇ ਨਿਰਦੋਸਿਆਂ ਦੇ ਮਾਰੇ ਜਾਣ ਦਾ ਇਸ਼ਾਰਾ ਵੀ ਕੀਤਾ ਸੀ —

ਫ਼ਰੀਦਾ ਦਰਿ ਦਰਵਾਜੈ ਜਾਇਕੈ, ਕਿਉਂ ਡਿਠੋ ਘੜੀਆਲੁ
ਏਹ ਨਿਦੋਸਾ ਮਾਰੀਐ, ਹਮ ਦੋਸਾ ਦਾ ਕਿਆ ਹਾਲ ।੩੯॥

'ਹਮ ਦੋਸਾਂ' ਕਹਿਕੇ ਉਹ ਦੁਖੀ ਜਨਤਾ ਦੇ ਨੇਤਾ ਦੇ ਰੂਪ ਵਿਚ ਸ਼ਾਂਤ-ਮਈ ਪਰਿਵਰਤਨ ਦਾ ਯਤਨ ਕਰਦੇ ਦਿਸਦੇ ਹਨ। ਉਨ੍ਹਾਂ ਦੇ ਜੀਵਨ ਸੁਨੇਹੇ ਨੂੰ ਨਿਰੋਲ ਨਿਜੀ ਸੁਨੇਹਾ ਕਹਿਣਾ ਉਚਿਤ ਨਹੀਂ ਹੋ ਸਕਦਾ। ਕਿਉਂਕਿ ਉਨ੍ਹਾਂ ਦੇ ਸ਼ਲੋਕ ਇਕ ਸਾਂਝਾ ਸੰਦੇਸਾ ਦੇਂਦੇ ਹਨ।

ਮੇਰੇ ਵਿਚਾਰ ਵਿਚ ਸੂਫੀਆਂ ਸੰਤਾਂ ਨੇ 'ਰਬ' ਨੂੰ ਪ੍ਰਾਪਤ ਕਰਨ ਦੀ ਸਾਧਨਾ ਵੀ ਸਰਬਤ ਦੇ ਅਨੰਦ ਦੀ ਘਾਲਨਾ ਹੀ ਮੰਨੀ ਹੈ ਇਸੇ ਕਰਕੇ ਜਨਤਾ ਨੇ ਉਨ੍ਹਾਂ ਨੂੰ ਪੂਜਾ-ਪਾਤਰ ਸਮਝਿਆ। ਇਸੇ ਸਾਧਨਾਂ ਨੂੰ ਅਧਿਆਤਮ ਵਿਦਿਆ ਜਾਂ ਧਰਮ ਤੇ ਦੀਨ ਕਿਹਾ ਜਾਂਦਾ ਸੀ। ਸਚਾਈ ਕਰੱਤਵ ਅਤੇ ਧਰਮ ਨੂੰ ਇਕੋ ਅਰਥਾਂ ਵਿਚ ਵਰਤਿਆ ਜਾਂਦਾ ਸੀ। ਡਾ. ਮੁਹੰਮਦ ਇਕਬਾਲ, ਜੋ ਯੂਰਪੀ ਦਾਰਸ਼ਨਿਕ ਵਿਚਾਰਾਂ ਤੋਂ ਚੰਗੇ-ਜਾਣੂ ਸਨ ਅਤੇ ਜਿਨ੍ਹਾਂ ਦੇ ਦਿਲ ਵਿਚ ਗਰੀਬਾਂ ਦੇ ਪ੍ਰਤਿ ਵਿਸ਼ੇਸ਼ ਪਿਆਰ ਸੀ, ਲਾ-ਦੀਨੀ ਤੇ ਧਰਮ-ਵਿਮੁਖਤਾ ਨੂੰ ਬਹੁਤ ਹਾਨੀਕਾਰਕ ਸਮਝਦੇ ਸਨ- "ਜਲਾਲਿ ਪਾਦਸ਼ਾਹੀ ਹੋ, ਕਿ ਜਮਹੂਰੀ ਤਮਾਸ਼ਾ ਹੋ।"

(1) ਜੁਦਾ ਹੋ ਦੀਂ ਸਿਆਸਤ ਸੇ ਤੋ ਰਹਿ ਜਾਤੀ ਹੈ ਚੰਗੇਜ਼ੀ।

(2) ਮੇਰਾ ਤਰੀਕ ਅਮੀਰੀ ਨਹੀਂ ਫਕੀਰੀ ਹੈ।

ਖ਼ੁਦੀ ਨ ਬੇਚ ਗਰੀਬੀ ਮੇਂ ਨਾਮ ਪੈਦਾ ਕਰ।

*ਸੰਤ ਵਿਨੋਬਾ ਭਾਵੇ ਨੇ ਵੀ ਲਿਖਿਆ ਹੈ—

"ਜਿਵੇਂ ਪੰਛੀ ਦੋ ਪੰਖਾਂ ਨਾਲ ਉਡਦਾ ਹੈ, ਉਵੇਂ ਹੀ ਮਨੁੱਖ ਆਤਮ ਗਿਆਨ ਅਤੇ ਵਿਗਿਆਨ—ਇਨ੍ਹਾਂ ਦੋ ਸ਼ਕਤੀਆਂ ਨਾਲ ਅਗਾਂਹ ਵਧ ਕੇ ਸੁਖੀ ਹੁੰਦਾ ਹੈ।"

ਇਸੇ ਕਰਕੇ ਫ਼ਰੀਦ ਜੀ ਨੇ ਵੰਡ ਛਕਣ ਤੇ ਨਿਤਾਣਾ ਰਹਿਣ ਦਾ ਸੁੰਦਰ ਜੀਵਨ ਸੁਨੇਹਾ ਦਿਤਾ—

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ। ੩੦।

ਭਾਰਤੀ ਸਾਹਿਤ ਦੇ ਆਦਿ ਕਾਲ ਵਿਚ ਬਾਬਾ ਫ਼ਰੀਦ ਇਕ ਚਾਨਣ ਮੁਨਾਰੇ ਵਾਂਗ ਖਲੋਤੇ ਦਿਸਦੇ ਹਨ। ਉਨ੍ਹਾਂ ਨੇ ਸਮਾਜਕ ਸ਼ਾਂਤੀ ਲਈ ਰਾਜਨੀਤੀ ਦੀ ਥਾਂ ਅਧਿਆਤਮ ਉਪਰ ਵਧੇਰੇ ਜ਼ੋਰ ਦਿਤਾ ਅਤੇ ਅਧਿਆਤਮ ਨੂੰ ਇਨਾ ਡੂੰਘਾ ਵਿਸ਼ਾਲ ਤੇ ਪਿਆਰ ਭਰਪੂਰ ਕਰ ਦਿਤਾ ਕਿ ਉਸ ਵਿਚ ਹਿੰਦੂ ਮੁਸਲਮਾਨ ਦੇ ਅਨੇਕਾਂ ਵਿਤਕਰੇ ਛਾਈਂ ਮਾਈਂ ਹੋ ਗਏ। ਭਾਰਤੀ ਸੰਸਕ੍ਰਿਤੀ ਉਸ ਵੇਲੇ ਇਕ ਭਾਰੀ ਸੰਕਟ ਦੇ ਮੋੜ ਤੇ ਖਲੋਤੀ ਸੀ। ਬਾਬਾ ਫ਼ਰੀਦ ਵਰਗੇ ਸੂਫ਼ੀਆਂ ਨੇ ਹਿੰਦੂ ਸੰਤਾਂ ਨੂੰ ਵੀ ਸੰਕੋਚ ਛਡ ਦੇਣ ਦੀ ਪਰੇਰਨਾ ਦਿਤੀ। ਇਨ੍ਹਾਂ ਦੀ ਪਵਿੱਤਰ ਸਾਧਨਾਂ ਦੇ ਸਦਕੇ ਰਾਮਾਨੰਦ, ਕਬੀਰ, ਰਵਿਦਾਸ, ਨਾਨਕ, ਚੈਤੰਨ ਮਹਾਪ੍ਰਭੂ ਅਤੇ ਸ਼ਾਹ ਸ਼ਰਫ਼ ਵਰਗੇ ਸਮਾਜ-ਸੁਧਾਰਕ ਪਰਮ-ਮਨੁਖ ਸਮਾਨਤਾ, ਏਕਤਾ, ਪ੍ਰੇਮ ਤੇ ਸ਼ਾਂਤੀ ਦੇ ਭਾਵ ਆਪਣੀ ਅਮਰ ਬਾਣੀ ਵਿਚ ਅੰਕਤ ਕਰ ਗਏ ਹਨ।

ਸਦੀਆਂ ਦੇ ਦੁਰੇਡੇ ਪੈਂਡੇ ਹੁਣ ਵਿੰਗੀਆਂ ਪਗਡੰਡੀਆਂ ਵਾਂਗ ਦਿਸਦੇ ਹਨ, ਪਰ ਉਸ ਜੁਗ ਦੇ ਘੁਲੂ ਘਾਰਿਆਂ ਵਾਲੀ ਕਾਲ-ਰਾਤ੍ਰੀ ਵਿਚ ਇਨ੍ਹਾਂ ਨੇ ਹੀ ਭਾਰਤੀ ਸੰਸਕ੍ਰਿਤੀ ਨੂੰ ਤਬਾਹ ਹੋਣ ਤੋਂ ਬਚਾਇਆ। ਬਾਬਾ ਫ਼ਰੀਦ ਵਰਗੇ ਲੋਕ-ਕਵੀ ਹੀ ਸਾਡੀ ਖੁਲ੍ਹੀ ਸੰਸਕ੍ਰਿਤੀ ਦੇ ਦੇਵ-ਦੂਤ ਹਨ। ਇਨ੍ਹਾਂ ਦੀ ਅਕਲ ਭਾਵੇਂ ਵਿਗਿਆਨਕ ਚਮਤਕਾਰ ਨਹੀਂ ਵਿਖਾ ਸਕਦੀ ਸੀ, ਪਰ ਉਨ੍ਹਾਂ ਦੀ ਪ੍ਰਤਿਭਾ ਖਾਕੀ ਇਨਸਾਨ ਨੂੰ ਫਰਿਸ਼ਤਾ ਬਣਾ ਸਕਦੀ ਸੀ।

ਬਲਿਹਾਰੀ ਗੁਰ ਆਪਣੇ ਜਿਨਿ ਆਉਗਣ ਮੇਟਿ ਗੁਣ ਪਰਗਟੀਆਏ।
ਵਡੀ ਵਡਿਆਈ ਵਡੇ ਕੀ ਗੁਰਮੁਖਿ ਆਲਾਏ। ੭। ਮ. ੪। ਗਉੜੀ।

ਭਗਤੀ-ਲਹਿਰ ਦਖਣੀ ਭਾਰਤ ਤੋਂ ਚਲੀ ਸੀ। ਭਾਵਾਂ ਵਿਚ ਭਾਵੇਂ ਉਦਾਰਤਾ ਆ ਗਈ ਸੀ ਪਰ ਅਭਿਵਿਅਕਤੀ ਦਾ ਸੰਕੋਚ ਬਣਿਆ ਹੋਇਆ ਸੀ। ਬ੍ਰਾਹਮਣਾਂ ਦੀ ਰੂੜੀ-ਗ੍ਰਸਤ ਕਰਮ-ਕਾਂਡ ਪ੍ਰਧਾਨ ਆਸ਼੍ਰਮ-ਸੰਸਕ੍ਰਿਤੀ ਨੂੰ ਨਵੇਂ ਵਿਚਾਰ ਬਦਲ ਰਹੇ ਸਨ ਪਰ ਇਨ੍ਹਾਂ ਵਿਚਾਰਾਂ ਦੀ ਬੋਲੀ ਸੰਸਕ੍ਰਿਤ ਸੀ। ਰਾਮਾਨੁਜ (1017-1137 ਈ.) ਅਤੇ ਮਾਧਵਾਚਾਰਯ

*ਵਿਨਭ-(ਹਿੰਦੀ) ਆਤਮ ਗਿਆਨ ਔਰ ਵਿਗਿਆਨ, 1959 ਈ.

1214-1294 ਈ.) ਦਾ ਸਾਰਾ ਭਗਤੀ ਸਾਹਿਤ ਸੰਸਕ੍ਰਿਤ ਵਿਚ ਲਿਖਿਆ ਗਿਆ ਸੀ। ਉਤਰੀ ਭਾਰਤ ਵਿਚ ਸ਼ੈਵ, ਜੈਨ, ਸ਼ਾਕਤ ਅਤੇ ਜੋਗੀ ਲੋਕ ਅਪਭ੍ਰੰਸ਼ ਵਿਚ ਆਪਣੇ ਗ੍ਰੰਥ ਰਚਦੇ ਸਨ। ਮੁਲਤਾਨ ਦੇ ਅਬਦੁਰਹਮਾਨ ਨੇ ਆਪਣਾ ਸੰਨੇਹ ਰਾਸਕ (1010 ਈ.) ਪਛਮੀ ਅਪਭ੍ਰੰਸ਼ ਵਿਚ ਲਿਖਿਆ ਸੀ। ਨੱਲ੍ਹ ਦੇ ਬੀਸਲਦੇਵ ਰਾਸੋ (1155 ਈ.) ਅਤੇ ਚੰਦ ਦੇ ਪ੍ਰਿਥਵੀ ਰਾਜ ਰਾਸੋ (1193 ਈ.) ਵਿਚ ਡਿੰਗਲ ਅਪਭ੍ਰੰਸ਼ ਦੇ ਨਾਲ ਨਾਲ ਬ੍ਰਿਜ ਤੇ ਖੜੀ ਬੋਲੀ ਦੀ ਵਰਤੋਂ ਵੀ ਮਿਲਦੀ ਹੈ। 13ਵੀਂ ਸਦੀ ਵਿਚ ਮੁਸਲਮਾਨ ਸੂਫ਼ੀ ਹਿੰਦਵੀ ਨੂੰ ਆਪਣੇ ਕਾਵਿ ਦੀ ਭਾਸ਼ਾ ਬਣਾ ਰਹੇ ਸਨ ਪਰ ਬਾਬਾ ਫ਼ਰੀਦ (1173-1265 ਈ.) ਦੀ ਬਾਣੀ ਵਿਚ ਪਹਿਲੀ ਵੇਰ ਜਨਤਾ ਦੀ ਬੋਲੀ ਵਿਚ ਦਾਰਸ਼ਨਿਕ ਸਭਿਆਚਾਰਕ ਤੇ ਸਮਾਜਕ ਵਿਸ਼ਿਆਂ, ਪਰ ਸਫਲਤਾ ਨਾਲ ਕਾਵਿ ਰਚਨਾ ਹੋਈ ਦਿਸਦੀ ਹੈ। ਇਨ੍ਹਾਂ ਦੀ ਬੋਲੀ ਆਪਣੇ ਸਮੇਂ ਦਾ ਠੇਠ ਮੁਸਲਮਾਨੀ ਰੂਪ ਵੀ ਰਖਦੀ ਹੈ ਅਤੇ ਉਤਰ-ਪਛਮੀ ਭਾਰਤ ਦੀ ਸਾਂਝੀ ਸੰਸਕ੍ਰਿਤੀ ਦੇ ਬਾਲ-ਪੰਛੀ ਨੂੰ ਮਾਨੋਂ ਬਾਬਾ ਫ਼ਰੀਦ ਨੇ ਦੋ ਪ੍ਰਬਲ ਪੰਖ ਲਾ ਕੇ ਨਵੇਂ ਗਗਨਾ ਵਿਚ ਉਡਾਰੀਆਂ ਲਾਉਣ ਦੇ ਜੋਗ ਬਣਾਇਆ। ਇਸ ਪ੍ਰਕਾਰ ਸਾਂਝੀ ਭਾਰਤੀ ਸੰਸਕ੍ਰਿਤੀ ਦੀ ਇਕ ਸਾਂਝੀ ਜਨ-ਭਾਸ਼ਾ ਉਚੇਰੀ ਸਾਹਿਤ-ਉਸਾਰੀ ਲਈ ਵਿਕਾਸਵਾਨ ਹੋਣ ਲਗੀ, ਜਿਸ ਦਾ ਪ੍ਰਤਿਬਿੰਬ ਗੁਰਬਾਣੀ ਤੇ ਦੂਜੇ ਭਗਤੀ ਸੰਤਾਂ ਦੀ ਬਾਣੀ ਵਿਚ ਸਾਫ਼ ਝਲਕਦਾ ਨਜ਼ਰ ਆਉਂਦਾ ਹੈ।

ਹਿੰਦੂ ਹੁਣ ਮੁਸਲਮਾਨਾਂ ਨੂੰ ਮਲੇਛ ਨਹੀਂ ਸਮਝਦੇ ਸਨ। ਦਖਣੀ ਪੰਜਾਬ ਵਿਚ ਬਾਬਾ ਫ਼ਰੀਦ ਹਿੰਦੂ ਮੁਸਲਮਾਨਾਂ ਦਾ ਸਾਂਝਾ ਗੁਰ ਪੀਰ ਸੀ। ਸੰਕੋਚ, ਵੈਰ ਵਿਰੋਧ ਅਤੇ ਕਟੜ ਪੰਥ ਨੂੰ ਤਿਆਗ ਕੇ ਭਾਈਚਾਰੇ ਦਾ ਨਵਾਂ ਵਾਤਾਵਰਨ ਉਘੜ ਪਿਆ ਸੀ। 16ਵੀਂ ਸਦੀ ਤਕ ਬਾਬਾ ਫ਼ਰੀਦ ਵਰਗੇ ਸੂਫ਼ੀਆਂ ਸੰਤਾਂ ਦੀਆਂ ਲੀਹਾਂ ਤੇ ਚਲ ਕੇ ਭਾਰਤੀ ਸੰਸਕ੍ਰਿਤੀ ਮਾਨਵਤਾਵਾਦ ਦੇ ਉਚੇਰੇ ਆਸ਼ਰਮਾਂ ਦੀ ਸੁੰਦਰ ਰੂਪ-ਰੇਖਾ ਬਣਾਉਂਦੀ ਰਹੀ।

---

# ਬਾਬਾ ਸ਼ੇਖ ਫ਼ਰੀਦ ਦੇ ਸਮੇਂ ਦਾ ਸਮਾਜ

ਫਰੀਦ ਦੇ ਸਮੇਂ ਅਤੇ ਫ਼ਰੀਦ ਦੀ ਰਚਨਾ ਬਾਰੇ ਵਿਦਵਾਨਾਂ ਵਿਚ ਕੁਝ ਮਤਭੇਦ ਹਨ। ਕੁਝ ਵਿਦਵਾਨ ਫ਼ਰੀਦ ਦਾ ਕਾਲ 12ਵੀਂ 13ਵੀਂ ਸਦੀ ਤੋਂ ਪਿਛੋਂ ਨਿਸਚਤ ਕਰਦੇ ਹਨ ਅਤੇ ਜਿਹੜੇ ਸਲੋਕ ਫਰੀਦ ਜੀ ਦੇ ਨਾਂ ਉਤੇ ਆਦਿ ਗ੍ਰੰਥ ਵਿਚ ਸੰਕਲਿਤ ਹਨ ਉਹਨਾਂ ਨੂੰ ਫਰੀਦ ਸ਼ਕਰ ਗੰਜ ਦੀ ਥਾਂ ਉਹਨਾਂ ਦੀ ਗੱਦੀ ਦੇ 12ਵੇਂ ਉਤਰਾਧਿਕਾਰੀ ਸ਼ੇਖ ਬਰ੍ਹਮ ਦੇ ਰਚੇ ਹੋਏ ਪਰਵਾਨ ਕਰਦੇ ਹਨ। ਇਹਨਾਂ ਮਤ ਭੇਦਾਂ ਦੇ ਨਿਰਨੇ ਲਈ ਦੋਹਾਂ ਪਖਾਂ ਬਾਰੇ ਉਕਤੀ ਯੁਕਤੀ ਤੋਂ ਸੰਕੋਚ ਕਰਦਾ ਹੋਇਆ ਮੈਂ ਇਸ ਲੇਖ ਨੂੰ ਪੰਜਾਬੀ ਵਿਦਵਾਨਾਂ ਦੇ ਬਹੁਮਤ ਦੇ ਇਸ ਨਿਰਨੇ ਉਤੇ ਅਧਾਰਤ ਕਰਾਂਗਾ ਕਿ ਆਦਿ ਗ੍ਰੰਥ ਵਿਚ ਸ਼ਾਮਲ ਸ਼ਲੋਕ ਬਾਬਾ ਫ਼ਰੀਦ ਸ਼ਕਰਗੰਜ ਦੀ ਹੀ ਰਚਨਾ ਹਨ ਅਤੇ ਉਸ ਬਾਬਾ ਫ਼ਰੀਦ ਦਾ ਸਮਾਂ 1173 ਤੋਂ 1266 ਈਸਵੀ ਨਾਲ ਸਬੰਧ ਰਖਦਾ ਹੈ।

ਬਾਬਾ ਫ਼ਰੀਦ ਦੇ ਸਮੇਂ ਦਾ ਸਮਾਜ ਬਾਰੇ ਲਿਖਣ ਲਗਿਆਂ ਇਕ ਗੱਲ ਜਿਹੜੀ ਸਾਹਿਤਕ ਦ੍ਰਿਸ਼ਟੀ ਤੋਂ ਸਾਡਾ ਸਾਥ ਦੇਣ ਤੋਂ ਅਸਮਰਥ ਰਹਿੰਦੀ ਹੈ ਉਹ ਇਹ ਹੈ ਕਿ ਫਰੀਦ ਦੇ ਸ਼ਲੋਕਾਂ ਤੋਂ ਨਿਰੋਲ ਅਤੇ ਸਪਸ਼ਟ ਰੂਪ ਵਿਚ ਉਸ ਸਮੇਂ ਦੇ ਸਮਾਜ ਦੀ ਅਵਸਥਾ ਦਾ ਪੂਰਨ ਭਾਂਤ ਥਹੁ ਨਹੀਂ ਲਗਦਾ। ਉਂਞ ਇਹ ਗੱਲ ਵੀ ਵਿਵਾਦ ਰਹਿਤ ਨਹੀਂ ਕਿ ਕਿਸੇ ਰਚਨਾ ਵਿਚੋਂ ਰਚਨਾ ਸਮੇਂ ਦੇ ਸਮਾਜ ਦੀ ਪੂਰਨ ਭਾਂਤ ਜਾਣਕਾਰੀ ਪ੍ਰਾਪਤ ਹੋਣੀ ਅਵਸ਼ਕ ਹੈ। ਮਹਾਂ ਕਾਵਿ ਰੂਪੀ ਸਨਾਤਨੀ ਸਾਹਿਤ ਵਿਚੋਂ ਬਹੁਤ ਕੁਝ ਸਾਨੂੰ ਉਸ ਸਮੇਂ ਦੀਆਂ ਇਤਿਹਾਸਕ ਅਤੇ ਸਮਾਜਕ ਅਵਸਥਾਵਾਂ ਬਾਰੇ ਗਿਆਨ ਪ੍ਰਾਪਤ ਹੋ ਜਾਂਦਾ ਹੈਪਰੰਤੂ ਅਧਿਆਤਮਕ ਅਤੇ ਸਦਾਚਾਰਕ ਤੱਤਾਂ ਦੀ ਪ੍ਰਧਾਨਤਾ ਵਾਲੇ ਸਾਹਿਤ ਦਾ ਬਹੁਤ ਸਾਰਾ ਭਾਗ ਅਜਿਹਾ ਵੀ ਹੈ ਜਿਹੜਾ ਅਧੁਨਿਕ ਸਾਹਿਤ ਪਾਰਖੂਆਂ ਅਤੇ ਖੋਜੀਆਂ ਦੀ ਇਹ ਮੰਗ ਸੰਤੋਖ ਜਨਕ ਢੰਗ ਨਾਲ ਪੂਰੀ ਨਹੀਂ ਕਰ ਸਕਦਾ। ਬਾਬਾ ਫਰੀਦ ਦੇ ਪੰਜਾਬੀ ਦੇ ਸ਼ਲੋਕਾਂ ਨੂੰ ਇਸੇ ਭਾਂਤ ਦੇ ਸਾਹਿਤਕ ਭਾਗ ਵਿਚ ਰਖਣਾ ਪੈਂਦਾ ਹੈ।

ਕਈ ਵਾਰ ਜਤਨ ਕੀਤਾ ਜਾਂਦਾ ਹੈ ਕਿ ਸ਼ੇਖ ਫ਼ਰੀਦ ਦੇ ਕੁਝ ਸ਼ਲੋਕਾਂ ਦੇ ਅਰਥਾਂ ਨੂੰ ਇਸ ਢੰਗ ਅਤੇ ਦ੍ਰਿਸ਼ਟੀ ਨਾਲ ਵਿਆਖਿਆ ਜਾਵੇ, ਜਿਸ ਨਾਲ ਕਿ ਫ਼ਰੀਦ ਦੇ ਸਮੇਂ ਦੇ ਸਮਾਜ ਦਾ ਚਿਤਰ ਉਲੀਕਿਆ ਜਾ ਸਕੇ।

ਫਰੀਦਾ ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ ।
ਕੇਲ ਕਰੇਂਦੇ ਹੰਝ ਨੋ ਅਚਿੰਤੇ ਬਾਜ ਪਏ ।

ਇਹਨਾਂ ਸ਼ਲੋਕਾਂ ਤੋਂ ਇਹ ਸਿੱਟਾ ਕਢਿਆ ਜਾਂਦਾ ਹੈ ਕਿ ਫ਼ਰੀਦ ਜੀ ਨੇ ਇਸ ਵਿਚ 12--13ਵੀਂ ਸਦੀ ਵਿਚ ਹੋ ਰਹੇ ਤੁਰਕੀ ਹਮਲਿਆਂ ਦਾ ਚਿਤਰ ਪੇਸ਼ ਕੀਤਾ ਹੈ। ਉਹਨਾਂ ਨੇ ਸਾਹਿਤਕ ਬੋਲੀ ਅਤੇ ਸੁੰਦਰ ਅਲੰਕਾਰਾਂ ਵਿਚ ਜਰਵਾਣਿਆਂ ਦੇ ਹਮਲਿਆਂ ਦਾ ਨਕਸ਼ਾ ਖਿਚਿਆ ਹੈ ਜਿਹੜਾ ਇਸ ਤਰ੍ਹਾਂ ਹੈ ਕਿ ਭਾਰਤੀ ਲੋਕ ਹੰਸਾਂ ਵਾਂਗ ਬੇਫ਼ਿਕਰ ਕਲੋਲ ਕਰਦੇ ਸਨ ਕਿ ਤੁਰਕ ਬਾਜ਼ਾਂ ਵਾਂਗ ਚਾਣਚਕ ਉਹਨਾਂ ਉਤੇ ਆ ਪਏ ਅਤੇ ਉਹਨਾਂ ਦੇ ਹਮਲਿਆਂ ਨਾਲ ਭਾਰਤੀ ਲੋਕਾਂ ਨੂੰ ਸਾਰੇ ਕਲੋਲ ਭੁਲ ਗਏ। ਫਿਰ ਵੀ ਕਿ ਫ਼ਰੀਦ ਜੀ ਨੇ ਹਮਲਾ ਕਰਨ ਵਾਲਿਆਂ ਵਲੋਂ ਕੀਤੇ ਜ਼ੁਲਮਾਂ ਦੀ ਵਿਆਖਿਆ ਇਸ ਤਰ੍ਹਾਂ ਕੀਤੀ ਹੈ ਕਿ ਮੁਸਲਮਾਨਾਂ ਨੇ ਲੋਕਾਂ ਉਤੇ ਉਹ ਉਹ ਜ਼ੁਲਮ ਢਾਏ ਜਿਨ੍ਹਾਂ ਦਾ ਕਿਸੇ ਨੂੰ ਚਿਤ ਚੇਤਾ ਜਾਂ ਕਿਆਸ ਵੀ ਨਹੀਂ ਸੀ।

ਇਸੇ ਤਰ੍ਹਾਂ ਫ਼ਰੀਦ ਜੀ ਦਾ ਇਕ ਸ਼ਲੋਕ ਹੈ :

ਫਰੀਦਾ ਰੁਤਿ ਫਿਰੀ, ਵਣ ਕੰਬਿਆ, ਪਤ ਝੜੇ ਝੜਿ ਪਾਹਿ ।
ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ।

ਇਸ ਸ਼ਲੋਕ ਤੋਂ ਇਹ ਭਾਵ ਦਰਸਾਉਣ ਦਾ ਜਤਨ ਕੀਤਾ ਜਾਂਦਾ ਹੈ ਕਿ ਤੁਰਕਾਂ ਜਾਂ ਧਾੜਵੀਆਂ ਦੇ ਆਉਣ ਨਾਲ ਭਾਰਤ ਵਿਸ਼ੇਸ਼ ਕਰਕੇ ਪੰਜਾਬ ਦੇ ਹਾਲਾਤ ਬਦਲ ਗਏ ਅਤੇ ਪੰਜਾਬ ਜ਼ੁਲਮ ਨਾਲ ਕੰਬ ਉਠਿਆ। ਲੋਕਾਂ ਦਾ ਕਤਲਾਮ ਇਸ ਤਰ੍ਹਾਂ ਹੋਇਆ ਕਿ ਜਿਸ ਤਰ੍ਹਾਂ ਰੁਤ ਬਦਲਣ ਨਾਲ ਕਿਸੇ ਦਰੱਖਤ ਦੇ ਪਤਰ ਝੜ ਝੜ ਕੇ ਡਿਗਦੇ ਜਾਂਦੇ ਹੋਣ। ਭਾਰਤ ਵਿਚ ਰਾਜ ਬਦਲੀ ਨੂੰ ਫ਼ਰੀਦ ਜੀ ਨੇ ਰੁਤ ਬਦਲੀ ਦਾ ਅਲੰਕਾਰ ਵਰਤ ਕੇ ਸਾਹਿਤਕ ਪਧਰ ਉਤੇ ਸਮੇਂ ਦੀ ਸਥਿਤੀ ਵਰਨਣ ਦੇ ਪ੍ਰਸੰਗ ਵਿਚ ਅੰਕਤ ਕੀਤਾ ਹੈ।

ਫ਼ਰੀਦ ਜੀ ਦੇ ਕੁਝ ਸ਼ਲੋਕ ਹੋਰ ਹਨ :

ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ।
ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ।
ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ।
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ।
ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ।
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ।

ਇਹਨਾਂ ਅੰਤਲੇ ਅਤੇ ਕੁਝ ਹੋਰ ਸਲੋਕਾਂ ਤੋਂ ਉਸ ਸਮੇਂ ਦੇ ਸਮਾਜ ਦੇ ਰੂਪ ਵਿਚ ਦੋ ਭਾਗ ਪ੍ਰਤੱਖ ਹੁੰਦੇ ਹਨ । ਇਕ ਭਾਗ ਉਹਨਾਂ ਉਚ ਸ਼੍ਰੇਣੀਆਂ ਦਾ ਜਿਨ੍ਹਾਂ ਕੋਲ ਧਨ ਦੌਲਤ ਦੀ ਕੋਈ ਤੋਟ ਨਹੀਂ ਉਹਨਾਂ ਦੇ ਹਜ਼ੂਰ ਵਾਜੇ ਤੇ ਦਮਾਮੇ ਵਜਦੇ ਹਨ, ਉਸਤਤ ਵਿਚ ਵਾਰਾਂ ਤੇ ਛੰਦ ਗਾਏ ਜਾਂਦੇ ਹਨ, ਉਹਨਾਂ ਦੇ ਸਿਰ ਛਤਰ ਝੁਲਦੇ ਹਨ । ਕੋਠੇ, ਮੰਡਪ ਅਤੇ ਮਾੜੀਆਂ ਦੇ ਉਹ ਮਾਲਕ ਹਨ । ਗੱਲ ਕੀ ਜੀਵਨ ਦੇ ਸਾਰੇ ਸੁਖ ਤੇ ਆਰਾਮ ਉਹਨਾਂ ਨੂੰ ਪ੍ਰਾਪਤ ਹਨ ।

ਦੂਜਾ ਭਾਗ ਉਹ ਹੈ ਜਿਨ੍ਹਾਂ ਕੋਲ ਸਭ ਕਾਸੇ ਦੀ ਤੋਟ ਹੈ । ਉਹਨਾਂ ਕੋਲ ਜੋ ਕੁਝ ਹੈ ਉਹ ਧਨੀਆਂ ਦੇ ਟਾਕਰੇ ਏਨਾ ਹੈ ਜਿਨਾ ਆਟੇ ਵਿਚ ਲੂਣ। ਉਹਨਾ ਦੇ ਹਠ ਲਿਖੇ ਸ਼ਲੋਕਾਂ ਤੋਂ ਅਜੇਹੀ ਸ਼੍ਰੇਣੀ ਦੀ ਹੋਂਦ ਦਾ ਸਪਸ਼ਟ ਪਤਾ ਲਗਦਾ ਹੈ ਜਿਹਨਾਂ ਕੋਲ ਖਾਣ ਵਾਸਤੇ ਰੋਟੀ ਸੁਖੀ ਹੈ :

ਰੁਖੀ ਸੁਖੀ ਖਾਇ ਕੇ ਠੰਢਾ ਪਾਣੀ ਪੀਓ ।
ਫਰੀਦਾ ਵੇਖ ਪਰਾਈ ਚੋਪੜੀ ਨ ਤਰਸਾਏ ਜੀਉ ।

ਫਰੀਦ ਜੀ ਦੇ ਸਾਰੇ ਸ਼ਲੋਕਾਂ ਦਾ ਡੂੰਘਾ ਅਧਿਐਨ ਅਤੇ ਵਿਸ਼ਲੇਸ਼ਨ ਸਾਨੂੰ ਇਸ ਸਿਟੇ ਉਤੇ ਜ਼ਰੂਰ ਲੈ ਜਾਂਦਾ ਹੈ ਕਿ ਫਰੀਦ ਜੀ ਨੇ ਆਪਣੇ ਇਹਨਾਂ ਸ਼ਲੋਕਾਂ ਵਿਚ ਉਸ ਸਮੇਂ ਦੇ ਸਮਾਜ ਦੀਆਂ ਦੋ ਮੁਖ ਸ਼੍ਰੇਣੀਆਂ ਦਾ ਵਰਣਨ ਕੀਤਾ ਹੈ ਅਤੇ ਨਾਲ ਉਹਨਾਂ ਪ੍ਰਤੀ ਕੁਝ ਗਲਾਂ ਵੀ ਕਹੀਆਂ ਹਨ । ਅਥਵਾ ਉਹਨਾ ਨੂੰ ਸੰਬੋਧਨ ਕੀਤਾ ਹੈ । ਉਹਨਾਂ ਨੇ ਇਹਨਾ ਸ਼੍ਰੇਣੀਆਂ ਬਾਰੇ ਕੁਝ ਟਿਪਣੀਆਂ ਵੀ ਸਦਾਚਾਰਕ ਅਤੇ ਧਾਰਮਕ ਦ੍ਰਿਸ਼ਟੀ ਤੋਂ ਕੀਤੀਆਂ ਹਨ ਪਰ ਜਿਵੇਂ ਕਿ ਕੁਝ ਵਿਦਵਾਨ ਉਹਨਾਂ ਦੇ ਕੁਝ ਸ਼ਲੋਕਾਂ ਤੋਂ ਜਿਨ੍ਹਾਂ ਵਿਚੋਂ ਕੁਝ ਦਾ ਵਰਨਣ ਮੈਂ ਉਕਤ ਪੈਰਾ 3 ਤੇ 4 ਵਿਚ ਕੀਤਾ ਹੈ ਇਹ ਅਰਥ ਕਢਦੇ ਹਨ ਕਿ ਉਹਨਾਂ ਵਿਚ ਫਰੀਦ ਨੇ ਆਪਣੇ ਸਮੇਂ ਦੇ ਸਮਾਜ ਦਾ ਵਰਨਣ ਕੀਤਾ ਹੈ । ਫਰੀਦ ਜੀ ਦੀ ਰਚਨਾ ਦੇ ਮੂਲ ਆਸ਼ੇ ਅਤੇ ਉਦੇਸ਼ ਦੇ ਪ੍ਰਸੰਗ ਵਿਚ ਦਰੁਸਤ ਨਹੀਂ ਕਹੇ ਜਾ ਸਕਦੇ । ਫਰੀਦ ਜੀ ਦੇ ਸਮੇਂ ਦੇ ਸਮਾਜ ਦੀ ਪ੍ਰਸਥਿਤੀ ਬਾਰੇ ਅਵੱਸ਼ਕ ਰੂਪ ਵਿਚ ਸਾਨੂੰ ਇਤਿਹਾਸ ਅਤੇ ਹੋਰ ਭਾਂਤ ਦੇ ਸਾਧਨ ਅਤੇ ਸਰੋਤ ਵਾਚਣੇ ਪੈਂਦੇ ਹਨ ਅਤੇ ਉਹਨਾਂ ਦੇ ਵਿਸ਼ਲੇਸ਼ਣ ਤੋਂ ਹੀ ਫਰੀਦ ਜੀ ਦੇ ਸਮੇਂ ਦੇ ਸਮਾਜ ਬਾਰੇ ਕੁਝ ਆਖਿਆ ਤੇ ਲਿਖਿਆ ਜਾ ਸਕਦਾ ਹੈ ।

ਫਰੀਦ ਦੇ ਜਨਮ ਦਿਨ ਤੋਂ ਕੋਈ ਪੰਜ ਸੌ ਸਾਲ ਪਹਿਲਾਂ ਭਾਰਤਵਰਸ਼ ਵਿਚ ਹਰਸ਼ਵਰਧਨ ਦੀ ਮੌਤ ਨਾਲ ਹਿੰਦੂ ਸਮਰਾਟ ਸ਼ਾਹੀ ਦਮ ਤੋੜ ਜਾਂਦੀ ਹੈ । ਇਸ ਸਮੇਂ ਤਕ ਬੁਧ ਮੱਤ ਰਾਜਸੀ ਅਤੇ ਧਾਰਮਕ ਪੱਧਰ ਉਤੇ ਆਪਣੇ ਸਿਖਰ ਉਤੇ ਪੁਜ ਕੇ ਪਤਨ ਦੀ ਖਡ ਵਿਚ ਡਿਗ ਚੁਕਾ ਸੀ ਅਤੇ ਹਿੰਦੂ ਧਰਮ ਪਤਨ ਤੋਂ ਉਠ ਕੇ ਆਪਣੇ ਜੋਬਨ ਦੀ ਟੀਸੀ ਉਤੇ

ਆ ਗਿਆ ਸੀ। ਗੁਪਤਾ ਕਾਲ ਹਿੰਦੂ ਧਰਮ ਦਾ ਸੁਨਹਿਰੀ ਕਾਲ ਸੀ। ਬੁਧ ਮਤ ਨਾਲ ਜਾਤ ਪਾਤ ਦੀ ਨਸ਼ਟ ਹੋਈ ਭਿੰਨਤਾ ਗੁਪਤਾ ਕਾਲ ਵਿਚ ਮੁੜ ਸਜੀਵ ਹੋ ਚੁਕੀ ਸੀ। ਬੁਧ ਕਾਲ ਦੀ ਸ਼ਾਂਤਮਈ ਅਵਸਤਾ ਜਿਹੜੀ ਆਪਣੇ ਅਖੀਰਲੇ ਸਮੇਂ ਵਿਚ ਸਿਥਲਤਾ ਅਤੇ ਸਾਹਸ-ਹੀਨਤਾ ਦਾ ਰੂਪ ਧਾਰ ਚੁਕੀ ਸੀ, ਭਾਵੇਂ ਕਸ਼ਤਰੀ ਧਰਮ ਅਗੇ ਹਾਰ ਚੁਕੀ ਸੀ, ਪਰ ਤਾਂ ਵੀ ਇਸ ਦੇ ਬੀਜ ਹਾਲੀ ਵੀ ਲੋਕਾਂ ਵਿਚ ਕਿਸੇ ਨਾ ਕਿਸੇ ਸੀਮਾ ਤਕ ਕਾਇਮ ਸਨ। ਘਟੋ ਘਟ ਹੇਠਲੀਆਂ ਸ਼੍ਰੇਣੀਆਂ ਤਾਂ ਬ੍ਰਹਿਮਣੀ ਕੱਟੜਤਾ ਅਤੇ ਕਸ਼ੱਤਰੀਆ ਦੇ ਬਾਹੂ ਬਲ ਅਗੇ ਅਸਲੋਂ ਹੀ ਨਿਰਬਲ ਹੋਈਆਂ ਪਈਆਂ ਸਨ।

ਸਾਮਰਾਟ ਸ਼ਾਹੀ ਜੁਗ ਵਿਚ ਰਜਵਾੜਾ ਸ਼ਾਹੀ ਦਾ ਜਨਮ ਸਤਵੀਂ ਸਦੀ ਵਿਚ ਹੋ ਜਾਂਦਾ ਹੈ ਅਤੇ ਮਰਹੱਟਾ ਕਾਲ ਦੇ ਰੂਪ ਵਿਚ 12ਵੀਂ ਸਦੀ ਤਕ ਕਾਇਮ ਰਹਿੰਦਾ ਹੈ। ਰਜਵਾੜਾਂ ਸ਼ਾਹੀ ਆਪਣੇ ਅੰਤਮ ਦੌਰ ਵਿਚ ਵਡੇ ਵਡੇ ਤੇ ਛੋਟੇ ਛੋਟੇ ਜਗੀਰਦਾਰਾਂ ਵਿਚ ਵਟ ਜਾਂਦੀ ਹੈ ਅਤੇ ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਫਰੀਦ ਦੇ ਜਨਮ ਦੇ ਲਾਗੇ ਚਾਗੇ ਉਤਰੀ ਭਾਰਤ ਵਿਚ ਰਜਵਾੜਾ ਸ਼ਾਹੀ ਜਗੀਰਸ਼ਾਹੀ ਦਾ ਰਲਿਆ ਮਿਲਿਆ ਨਿਜ਼ਾਮ ਪ੍ਰਚਲਤ ਸੀ।

ਇਸ ਸਮੇਂ ਵਿਚ ਧਰਮ ਅਤੇ ਰਾਜਨੀਤੀ ਆਪੇ ਵਿਚ ਲੋਤ ਪੋਤ ਰਹਿੰਦੇ ਹਨ। ਪਰ ਪ੍ਰਧਾਨਤਾ ਧਰਮ ਨੂੰ ਪ੍ਰਾਪਤ ਰਹਿੰਦੀ ਹੈ। ਰਾਜਨੀਤਕ ਵਰਤਾਰਿਆ ਮੁਲਕੀ ਪਸਾਰ ਅਤੇ ਰਾਜਸੀ ਜੁਗ ਗਰਦੀਆਂ ਦਾ ਮੂਲ ਅਧਾਰ ਧਰਮ ਅਤੇ ਦੂਜੇ ਥਾਂ ਉਤੇ ਧਨ ਦੌਲਤ ਦੀ ਲਾਲਸਾ ਅਥਵਾ ਲੁਟ ਖਸੁਟ ਕਹੀ ਜਾ ਸਕਦੀ ਹੈ।

ਹਿੰਦੂ ਰਜਵਾੜਿਆਂ ਵਿਚ ਕੌਮੀ ਏਕਤਾ ਅਤੇ ਸੰਗਠਨ ਦੀ ਭਾਵਨਾ ਨਾਲੋਂ ਆਪਣੀ ਆਪਣੀ ਤਾਕਤ ਦਾ ਵਾਧਾ ਅਤੇ ਇਕ ਦੂਜੇ ਦੀ ਤਾਕਤ ਨਾਲ ਈਰਖਾ ਤੇ ਘਿਰਣਾ ਦੀ ਭਾਵਨਾ ਪ੍ਰਬਲ ਰਹਿੰਦੀ ਹੈ। ਰਜਵਾੜਾਸ਼ਾਹੀ ਦਾ ਇਹ ਸੁਆਰਥੀ ਪਖ ਧਰਮ ਉਤੇ ਵੀ ਭਾਰੂ ਹੋ ਜਾਂਦਾ ਹੈ।

ਦੂਜੇ ਪਾਸੇ ਭਾਰਤ ਤੋਂ ਬਾਹਰ ਇਕ ਬੜਾ ਵਡਾ ਪਰੀਵਰਤਨ ਧਰਮ ਦੇ ਅਧਾਰ ਉਤੇ ਛੇਵੀਂ ਸਤਵੀਂ ਸਦੀ ਵਿਚ ਇਸਲਾਮ ਦੀ ਸਥਾਪਨਾ ਅਤੇ ਪਸਾਰ ਨਾਲ ਉਠ ਖੜਾ ਹੁੰਦਾ ਹੈ। ਜਿਸ ਦਾ ਭਾਰਤ ਉਤੇ ਅਸਰ ਤੁਰੰਤ ਅਤੇ ਸਿਧਾ ਹੁੰਦਾ ਹੈ। ਇਸਲਾਮ ਨੇ ਦੋ ਕੁ ਸਦੀਆਂ ਵਿਚ ਹੀ ਇਕ ਸ਼ਕਤੀ ਸ਼ਾਲੀ ਧਰਮਪਸਾਰ ਦੀ ਲਹਿਰ ਦਾ ਰੂਪ ਧਾਰਨ ਕਰ ਲਿਆ ਅਤੇ ਉਸ ਦੇ ਫਲ ਸਰੂਪ ਅਠਵੀਂ ਸਦੀ ਵਿਚ ਪਹਿਲੀ ਵੇਰ ਅਰਬਾਂ ਨੇ ਭਾਰਤ ਦੇ ਇਲਾਕਾ ਸਿੰਧ ਉਤੇ ਹਮਲਾ ਕੀਤਾ। ਇਸ ਹਮਲੇ ਦਾ ਮੂਲ ਮਨੋਰਥ ਇਸਲਾਮ ਦਾ ਪਸਾਰ ਸੀ। ਭਾਰਤ ਦੇ ਮਰਹੱਟਾ ਰਜਵਾੜਿਆਂ ਨੇ ਇਸ ਨਵੇਂ ਤੇ ਬਦੇਸ਼ੀ ਧਰਮ ਦੇ ਤਅਸਬ ਦਾ ਵਖ ਵਖ ਰੂਪ ਵਿਚ ਅਤੇ ਕਈ ਵੇਰ ਰਲਕੇ ਵੀ ਮੁਕਾਬਲਾ ਕੀਤਾ, ਤਾਂ ਵੀ ਅਰਬ ਦੇ

ਜਹਾਦੀ ਦੋ ਸੌ ਸਾਲ ਤਕ ਇਥੇ ਟਿਕੇ ਰਹੇ ਅਤੇ ਇਸਲਾਮ ਦਾ ਪਰਚਾਰ ਕਰਦੇ ਤੇ ਧਨ ਮਾਲ ਲੁਟਦੇ ਰਹੇ ।

ਯਾਰ੍ਹਵੀਂ ਸਦੀ ਦੇ ਸ਼ੁਰੂ ਵਿਚ ਮਹਿਮੂਦ ਗਜ਼ਨਵੀ ਦੇ ਹਮਲੇ ਸ਼ੁਰੂ ਹੋ ਜਾਂਦੇ ਹਨ ਅਤੇ ਉਹ 17 ਵਾਰ ਲੁਟ ਮਾਰ ਕਰਕੇ ਗਜ਼ਨੀ ਪਰਤ ਜਾਂਦਾ ਹੈ । ਪਰੰਤੂ ਭਾਰਤ ਵਿਚ ਆਪਣੇ ਨਵਾਬ ਅਤੇ ਸੁਲਤਾਨ ਥਾਪ ਜਾਂਦਾ ਹੈ ਅਤੇ ਬਹੁਤ ਸਾਰੇ ਹਿੰਦੂਆਂ ਨੂੰ ਮੁਸਲਮਾਨ ਬਣਾ ਕੇ ਭਾਰਤ ਵਿਚ ਛਡ ਜਾਂਦਾ ਹੈ । ਮਹਿਮੂਦ ਤੋਂ ਪਿਛੋਂ ਗੌਰੀ ਦੇ ਹਮਲੇ ਸ਼ੁਰੂ ਹੁੰਦੇ ਹਨ ਪਰ ਇਹ ਗਜ਼ਨਵੀ ਵਾਂਗ ਲੁਟ ਮਾਰ ਕਰਕੇ ਵਾਪਸ ਨਹੀਂ ਜਾਂਦਾ ਸਗੋਂ ਇਥੇ ਆਪਣਾ ਰਾਜ ਸਥਾਪਨ ਕਰ ਲੈਂਦਾ ਹੈ । ਇਹਨਾਂ ਹਮਲਿਆਂ ਵਿਚ ਭਾਰਤ ਵਰਸ਼ ਦੀ ਸੁਤੰਤਰਤਾ ਰਜਵਾੜਾ ਸ਼ਾਹੀ ਦੇ ਜਤਨਾਂ ਦੇ ਬਾਵਜੂਦ ਅਣਸੁਰਖਿਅਤ ਰਹਿੰਦੀ ਹੈ ਅਤੇ ਪ੍ਰਿਥਵੀ ਰਾਜ ਚੋਹਾਨ ਦੇ ਹਾਰਨ ਨਾਲ ਇਹ ਅਸਲੋਂ ਹੀ ਨਸ਼ਟ ਹੋ ਜਾਂਦੀ ਹੈ । ਇਸ ਸਭ ਕਾਸੇ ਦੇ ਪ੍ਰਸੰਗ ਵਿਚ ਵਿਸ਼ੇਸ਼ ਧਿਆਨ ਵਾਲੀ ਗਲ ਇਹ ਹੈ ਕਿ 'ਇਹਨਾਂ ਸਭ ਹਮਲਿਆਂ ਅਤੇ ਧਾਵਿਆਂ ਵਿਚ ਇਸਲਾਮ ਦੇ ਪਸਾਰ ਦੀ ਭਾਵਨਾ ਪ੍ਰਬਲ ਰਹਿੰਦੀ ਹੈ, ਭਾਵੇਂ ਲੁਟ ਮਾਰ ਦੀ ਰੁਚੀ ਆਪਣਾ ਰੂਪ ਬਦਲਕੇ ਭਾਰਤ ਵਿਚ ਹੀ ਇਸਲਾਮ ਰਾਜ ਦੀਆਂ ਜੜ੍ਹਾਂ ਮਜ਼ਬੂਤ ਕਰਨ ਦਾ ਕਰਤਵ ਸੰਭਾਲ ਲੈਂਦੀ ਹੈ ।

ਫ਼ਰੀਦ ਜੀ ਦਾ ਜਨਮ 1173 ਈਸਵੀ ਦਾ ਹੈ । ਉਸ ਵੇਲੇ ਲਾਹੌਰ ਦੇ ਤਖ਼ਤ ਉਤੇ ਗਜ਼ਨਵੀ ਖਾਨਦਾਨ ਦਾ ਅੰਤਮ ਬਾਦਸ਼ਾਹ ਖੁਸਰੋ ਮਲਕ ਰਾਜ ਕਰਦਾ ਸੀ । ਪਰ ਫ਼ਰੀਦ ਦਾ ਬਾਬਾ ਕੋਈ 40 ਸਾਲ ਪਹਿਲਾਂ 1125 ਈ. ਵਿਚ ਆਪਣਾ ਦੇਸ਼ ਗਜ਼ਨੀ ਛਡਕੇ ਭਾਰਤ ਆ ਗਿਆ ਸੀ । ਇਸ ਦਾ ਨਾਂ ਸ਼ੇਖ ਸ਼ਈਬ ਸੀ ਅਤੇ ਉਹ ਗਜ਼ਨੀ ਦੇ ਬਾਦ-ਸ਼ਾਹ ਦੇ ਭਰਾਵਾਂ ਵਿਚੋਂ ਸੀ । ਇਹ ਧਰਮਾਤਮਾ ਤੇ ਦਰਵੇਸ਼ ਭਾਂਤ ਦਾ ਮਨੁਖ ਸੀ ਪਰੰਤੂ ਘਰਾਣਾ ਇਸ ਦਾ ਸ਼ਾਹੀ ਹੀ ਸੀ । ਇਸ ਦੇ ਵਡੇ ਪੁਤਰ ਦਾ ਨਾਂ ਜਮਾਲਉਦਦੀਨ ਸੀ ਜਿਹੜਾ ਸ਼ੇਖ ਫ਼ਰੀਦ ਦਾ ਪਿਤਾ ਸੀ ਸ਼ੇਖ ਫ਼ਰੀਦ ਦੀ ਮਾਂ ਮਰੀਅਮ ਹਜ਼ਰਤ ਅਲੀ ਦੇ ਖਾਨ-ਦਾਨ ਵਿਚੋਂ ਸੀ । ਸ਼ੇਖ ਫ਼ਰੀਦ ਦੀਆਂ ਇਕ ਤੋਂ ਵਧੀਕ ਬੀਵੀਆਂ ਸਨ ਅਤੇ ਉਹਨਾਂ ਵਿਚੋਂ ਇਕ ਵਜ਼ੀਰ ਬਲਬਨ ਦੀ ਬੇਟੀ ਸੀ ।

ਇਸ ਤੋਂ ਸਪੱਸ਼ਟ ਹੈ ਕਿ ਸ਼ੇਖ ਫ਼ਰੀਦ ਪਿਤਾ ਅਤੇ ਸਹੁਰਿਆਂ ਵਲੋਂ ਸ਼ਾਹੀ ਖਾਨਦਾਨ ਤੇ ਸ਼ਾਹੀ ਬਿੰਦ ਵਿਚੋਂ ਸੀ, ਭਾਵੇਂ ਨਿਜੀ ਰੂਪ ਵਿਚ ਉਹ ਇਕ ਦਰਵੇਸ਼ ਅਤੇ ਫ਼ਕੀਰ ਹੀ ਸੀ । ਇਹ ਅਤੇ ਹੋਰ ਉਦਾਹਰਨਾਂ ਦਸਦੀਆਂ ਹਨ ਕਿ ਉਸ ਵੇਲੇ ਦੇ ਸਮਾਜ ਵਿਚ ਧਾਰਮਕ ਅਤੇ ਹਾਕਮ ਸ਼੍ਰੇਣੀਆਂ ਵਿਚ ਨਾ ਕੇਵਲ ਧਰਮ ਦੀ ਸਗੋਂ ਰੋਟੀ, ਬੇਟੀ ਅਤੇ ਰਿਸ਼ਤੇ ਨਾਤੇ ਦੀ ਵੀ ਸਾਂਝ ਸੀ ਅਤੇ ਇਹ ਕਿ ਜੰਗਜੂ ਹਮਲਾਵਰਾਂ ਦੇ ਨਾਲ ਇਸਲਾਮ ਦੇ ਖਲੀਫ਼ੇ, ਦਰ-ਵੇਸ਼ ਅਤੇ ਫ਼ਕੀਰ ਵੀ ਆਇਆ ਕਰਦੇ ਸਨ ਜਿਹੜੇ ਪਹਿਲਾਂ ਫ਼ੌਜਾਂ ਵਿਚ ਅਤੇ ਫਿਰ

ਜਿੱਤੀ ਹੋਈ ਰਈਅਤ ਵਿਚ ਧਰਮ ਦਾ ਪਰਚਾਰ ਉਚੇਚੇ ਧਿਆਨ ਨਾਲ ਕਰਿਆ ਕਰਦੇ ਸਨ।

ਦੂਜੇ ਪਾਸੇ ਹਿੰਦੂਆਂ ਵਿਚ ਵੀ ਬ੍ਰਾਹਮਣ ਵਾਦ ਦੀ ਕੱਟੜਤਾ, ਜ਼ਾਤ ਪਾਤ ਦੀ ਭਿੰਨਤਾ ਅਤੇ ਰਜਵਾੜਾ ਸ਼ਾਹੀ ਦੀ ਸੁਆਰਥ ਸਿਧੀ ਆਪਣੇ ਸਿਖਰ ਉਤੇ ਸੀ ਜਿਸ ਦਾ ਪ੍ਰਤੀਕਰਮ ਸਿਧ, ਨਾਥ ਤੇ ਜੋਗੀਆਂ ਦੀ ਸ਼੍ਰੇਣੀ ਦਾ ਹੋਂਦ ਵਿਚ ਆਉਣਾ ਹੈ। ਇਸ ਦਾ ਟਾਕਰਾ ਅਸੀਂ ਇਸਲਾਮੀ ਕੱਟੜਤਾ ਅਤੇ ਨਵਾਬੀ ਧਿੰਗੋਜ਼ੋਰੀ ਦੇ ਫਲ ਸਰੂਪ ਸੂਫੀਆਂ ਦੀ ਸ਼੍ਰੇਣੀ ਦੇ ਉਠਨ ਨਾਲ ਕਰ ਸਕਦੇ ਹਾਂ ਜਿਸ ਵਿਚ ਕਿ ਫ਼ਰੀਦ ਨੂੰ ਵੀ ਰਖਣ ਦਾ ਜਤਨ ਕੀਤਾ ਜਾਂਦਾ ਹੈ। ਪਰੰਤੂ ਫ਼ਰੀਦ ਵੇਲੇ ਦੇ ਇਸਲਾਮੀ ਸੰਤਾਂ ਅਤੇ ਦਰਵੇਸ਼ਾਂ ਦਾ ਜੋਗੀਆਂ ਦੀ ਸ਼੍ਰੇਣੀ ਨਾਲੋਂ ਅੰਤਰ ਇਹ ਸੀ ਕਿ ਜੋਗੀ ਪ੍ਰਤਖ ਰੂਪ ਵਿਚ ਭਾਵੇਂ ਹਿੰਦੂ ਰਜਵਾੜਾ ਸ਼ਾਹੀ ਦੀ ਵਿਰੋਧਤਾ ਨਹੀਂ ਸੀ ਕਰਦੇ ਪਰੰਤੂ ਉਹ ਰਜਵਾੜਾ ਸ਼ਾਹੀ ਅਤੇ ਬ੍ਰਾਹਮਣੀ ਕਟੜਤਾ ਨਾਲ ਇਸ ਤਰ੍ਹਾਂ ਸਮਝੌਤਾ ਜਾਂ ਰਿਸ਼ਤੇ ਨਾਤੇ ਵੀ ਨਹੀਂ ਸੀ ਕਰਦੇ ਜਿਸ ਤਰ੍ਹਾਂ ਕਿ ਸੂਫੀਆਂ ਤੋਂ ਪਹਿਲਾਂ ਦੇ ਫਕੀਰ ਜਾਂ ਕੁਝ ਹੋਰ ਇਸਲਾਮੀ ਦਰਵੇਸ਼ ਕਰਦੇ ਆ ਰਹੇ ਸਨ।

ਰਾਜਨੀਤਕ ਪੱਖ ਤੋਂ ਫਰੀਦ ਦੇ ਸਮੇਂ ਦੇ ਸਮਾਜ ਜਾਂ ਉਸ ਦੇ ਅਗੜ ਪਿਛੜ ਦੇ ਕਾਲ ਦੀ ਅਵਸਥਾ ਨੂੰ ਅਸੀਂ ਹਿੰਦੂ ਸਮਰਾਟ ਸ਼ਾਹੀ ਦੇ ਪਤਨ ਅਤੇ ਮੁਗ਼ਲ ਸਾਮਰਾਟ ਸ਼ਾਹੀ ਦੇ ਉਥਾਨ ਦੀ ਵਿਚਕਾਰਲੀ ਅਵਸਥਾ ਦਾ ਨਾਂ ਦੇ ਸਕਦੇ ਹਾਂ ਕਿਉਂਕਿ ਜਿਵੇਂ ਫਰੀਦ ਤੋਂ ਤਿੰਨ ਕੁ ਸੌ ਸਾਲ ਪਹਿਲਾਂ ਹਿੰਦੂ ਸਾਮਰਾਟ ਸ਼ਾਹੀ ਦਾ ਆਖਰੀ ਚਿੰਨ੍ਹ ਪ੍ਰਿਥਵੀ ਰਾਜ ਚੌਹਾਨ ਮਿਟ ਗਿਆ ਸੀ ਉਸੇ ਤਰ੍ਹਾਂ ਫਰੀਦ ਤੋਂ ਤਿੰਨ ਕੁ ਸਦੀਆਂ ਪਿਛੋਂ ਮੁਗ਼ਲ ਸਾਮਰਾਟਸ਼ਾਹੀ ਭਾਰਤ ਵਿਚ ਪਕੇ ਪੈਰੀਂ ਹੋ ਜਾਂਦੀ ਹੈ।

ਧਾਰਮਕ ਪੱਖ ਤੋਂ ਇਸ ਦੋ ਵਿਰੋਧੀ ਧਰਮਾਂ ਦੇ ਇਕ ਦੂਜੇ ਨਾਲ ਖਹਿਣ ਅਤੇ ਇਕ ਦੂਜੇ ਉਤੇ ਕਾਬੂ ਪਾਉਣ ਦਾ ਇਕ ਸੰਗਰਾਮੀ ਕਾਲ ਕਿਹਾ ਜਾ ਸਕਦਾ ਹੈ। ਇਕ ਪਾਸੇ ਹਿੰਦੂ ਮਤ ਦਾ ਬਹੁ-ਰਬ-ਵਾਦ, ਬੁਤ ਪੂਜਾ ਅਤੇ ਜਾਤ ਪਾਤ ਦੀ ਭਿੰਨਤਾ ਅਤੇ ਦੂਜੇ ਪਾਸੇ ਰਬ ਦੀ ਵਹਿਦਤ, ਲਾਸ਼ਰੀਕੀ, ਬੁਤ ਸ਼ਿਕਨੀ ਅਤੇ ਇਸਲਾਮੀ ਭਰਤੁਾਰੀਅਤਾ ਆਪੋ ਵਿਚ ਉਲਝ ਰਹੀਆਂ ਸਨ। ਅਭਾਗ ਕਹੋ ਜਾਂ ਸੁਭਾਗ ਭਾਰਤ, ਦੇ ਘਟੋ ਘਟ ਉਤਰਪਛਮੀ ਭਾਗ ਵਿਚ ਜਿਤ ਬਦੇਸ਼ੀ ਮੱਤ ਦੀ ਹੁੰਦੀ ਹੈ, ਭਾਵੇਂ ਇਸ ਵਿਚ ਬਹੁਤਾ ਹਥ ਹਾਕਮ ਸ਼੍ਰੇਣੀ ਅਥਵਾ ਰਾਜ ਸੱਤਾ ਦੀ ਤਾਕਤ ਅਤੇ ਤਲਵਾਰ ਦਾ ਹੀ ਸੀ।

ਇਹ ਠੀਕ ਹੈ ਕਿ 13ਵੀਂ ਸਦੀ ਤੋਂ 15ਵੀਂ ਸਦੀ ਤਕ ਭਾਰਤ ਉਤੇ ਕੋਈ ਬਝਵਾਂ ਬਦੇਸ਼ੀ ਹਮਲਾ ਨਹੀਂ ਹੁੰਦਾ। ਚੰਗੇਜ਼ ਖਾਂ ਅਤੇ ਉਸ ਤੋਂ ਪਿਛੋਂ ਕੁਝ ਮੁਗ਼ਲ ਦੋ ਵਾਰ ਹਮਲਾ ਕਰਦੇ ਹਨ ਪਰ ਉਹ ਪਿਛਾੜ ਦਿਤੇ ਜਾਂਦੇ ਹਨ। ਪਰ ਇਸ ਦਾ ਭਾਵ ਇਹ ਨਹੀਂ ਕਿ ਫਰੀਦ ਦਾ ਸਮਾਂ ਰਾਜਸੀ ਤੌਰ ਉਤੇ ਅਮਨ ਅਮਾਨ ਦਾ ਸਮਾਂ ਸੀ। ਸਗੋਂ ਇਤਿਹਾਸ ਦਸਦਾ ਹੈ ਕਿ ਉਹ ਭਾਰੀ ਉਥਲ ਪੁਥਲ ਦਾ ਸਮਾਂ ਸੀ ਸਥਾਨਕ ਤੌਰ ਤੇ

ਹਿੰਦੂ ਰਜਵਾੜੇ ਟੱਕਰ ਲੈਂਦੇ ਰਹਿੰਦੇ ਸਨ ਅਤੇ ਕੁਝ ਸੂਬੇਦਾਰ ਤੇ ਫੌਜਦਾਰ ਵੀ ਬਗਾਵਤ ਕਰਦੇ ਰਹਿੰਦੇ ਸਨ ਜਿਸ ਕਰਕੇ ਲਾਹੌਰ, ਮੁਲਤਾਨ, ਬਠਿੰਡਾ ਤੇ ਹਾਂਸੀ ਹਿਸਾਰ ਦਾ ਇਲਾਕਾ ਇਕ ਚੰਗੀ ਗੜਬੜ ਦਾ ਇਲਾਕਾ ਬਣਿਆ ਰਹਿੰਦਾ ਸੀ। ਇਸ ਗੜਬੜ ਅਤੇ ਲੁਟ ਮਾਰ ਵਿਚ ਹਿੰਦੂ ਰਿਆਇਆ ਸਭ ਤੋਂ ਵਧ ਨੁਕਸਾਨ ਵਿਚ ਰਹਿੰਦੀ ਹੈ। ਉਹਨਾਂ ਦੇ ਘਰ ਬਾਰ ਲੁਟ ਲਏ ਜਾਂਦੇ ਅਤੇ ਇਸਤਰੀਆਂ ਦੀ ਬੇਪਤੀ ਕੀਤੀ ਜਾਂਦੀ। ਰਜਵਾੜੇ ਉਹਨਾਂ ਦੀ ਰਾਖੀ ਤੋਂ ਅਸਮਰਥ ਸਨ ਜਿਸ ਕਰਕੇ ਲੋਕ ਇਸਲਾਮ ਕਬੂਲਣ ਵਿਚ ਆਪਣੀ ਹਿਫਾ-ਜ਼ਤ ਸਮਝਦੇ ਸਨ ਅਤੇ ਜਾਂ ਭਗਤੀ ਆਦਿ ਵਲ ਮਾਇਲ ਹੋ ਜਾਂਦੇ ਸਨ। ਫ਼ਰੀਦ ਦੀ ਮੌਤ 1266 ਈਸਵੀ ਨੂੰ ਹੁੰਦੀ ਹੈ ਅਤੇ ਉਸ ਵੇਲੇ ਗੱਦੀ ਉਤੇ ਗੋਰੀ ਖਾਨਦਾਨ ਦਾ ਬਾਦ-ਸ਼ਾਹ ਨਾਸਿਰਉਦ ਦੀਨ ਬੈਠਾ ਹੋਇਆ ਸੀ, ਜਿਹੜਾ ਨਿਜੀ ਤੌਰ ਤੇ ਦਰਵੇਸ਼ਾਂ ਵਾਲਾ ਜੀਵਨ ਗੁਜ਼ਾਰਦਾ ਸੀ। ਕੁਰਾਨ ਲਿਖਕੇ ਰੋਟੀ ਕਮਾਉਂਦਾ ਸੀ। ਮਲਕਾ ਲਈ ਉਸ ਨੇ ਨੌਕਰਾਣੀ ਵੀ ਨਹੀਂ ਸੀ ਰਖੀ। ਕਹਿ ਸਕਦਾ ਕਿ ਉਹ ਹਿੰਦੂ ਰਾਜਿਆਂ ਨਾਲ ਨ ਲੜਨ ਅਤੇ ਹਿੰਦੂ ਰਈਅਤ ਨੂੰ ਮੁਸਲਮਾਨ ਨ ਬਨਾਉਣ ਪਰ ਦਰਵੇਸ਼ ਅਤੇ ਸੰਤ ਹੋਣ ਦੇ ਨਾਤੇ ਉਹ ਲੋਕਾਂ, ਨੂੰ ਹਮਦਰਦੀ, ਪਿਆਰ ਅਤੇ ਨਰਮੀ ਨਾਲ ਇਸਲਾਮ ਵੱਲ ਖਿਚਣਾ ਚਾਹੁੰਦਾ ਸੀ। ਨਤੀਜਾ ਇਹ ਹੋਇਆ ਕਿ ਜਿਹੜੇ ਤਾਕਤ ਨਾਲ ਮੁਸਲਮਾਨ ਨ ਬਣੇ ਉਹ ਪਿਆਰ ਨਾਲ ਬਣ ਗਏ।

ਹਿੰਦੂ ਰਜਵਾੜੇ ਇਕ ਇਕ ਕਰਕੇ ਖ਼ਤਮ ਹੋ ਰਹੇ ਸਨ ਅਤੇ ਉਹਨਾਂ ਦੀ ਥਾਂ ਵਖ ਵਖ ਇਲਾਕਿਆਂ ਵਿਚ ਅਤੇ ਸੂਬਿਆਂ ਵਿਚ ਮੁਸਲਮਾਨ ਨਵਾਬ ਤੇ ਸੁਲਤਾਨ ਜਾਂ ਸੂਬੇਦਾਰ ਥਾਪੇ ਜਾ ਰਹੇ ਸਨ। ਇਸ ਤਰ੍ਹਾਂ ਇਕ ਨਵੀਂ ਨਵਾਬ ਸ਼੍ਰੇਣੀ ਖੜੀ ਹੁੰਦੀ ਜਾ ਰਹੀ ਸੀ। ਇਹ ਨਵਾਬ ਤੇ ਸੂਬੇਦਾਰ ਆਪਣੇ ਆਪਣੇ ਇਲਾਕਿਆਂ ਵਿਚ ਵਡੇ ਅਧਿਕਾਰੀ ਅਤੇ ਮਨਆਖੀਆਂ ਦੇ ਮਾਲਕ ਹੁੰਦੇ ਹਨ। ਕਈ ਵੇਰ ਕੇਂਦਰੀ ਰਾਜ ਵਿਰੁਧ ਬਗਾਵਤ ਵੀ ਕਰਦੇ ਰਹਿੰਦੇ ਸਨ. ਪਰੰਤੂ ਹਿੰਦੂਆਂ ਪ੍ਰਤੀ ਇਹਨਾਂ ਦਾ ਵਤੀਰਾ ਵਡੇਰੇ ਹਾਕਮਾਂ ਤੋਂ ਭਿੰਨ ਨਹੀਂ ਸੀ ਹੁੰਦਾ :। ਹਿੰਦੂ ਇਸਤ੍ਰੀਆਂ ਨਵਾਬਾਂ ਅਤੇ ਫੌਜਦਾਰਾਂ ਦੇ ਘਰਾਂ ਦਾ ਸਿੰਗਾਰ ਬਣ ਰਹੀਆਂ ਸਨ। ਦਰਬਾਰ ਵਿਚ ਉਚੇਰੇ ਅਹੁਦੇ ਮੁਸਲਮਾਨਾਂ ਨੂੰ ਦਿਤੇ ਜਾਂਦੇ ਸਨ ਪਰ ਕੁਝ ਉਦਾਹਰਣਾ ਹਿੰਦੂਆਂ ਦੀਆਂ ਇਹਨਾ ਅਹੁਦਿਆਂ ਉਤੇ ਲਗੇ ਹੋਣ ਦੀਆਂ ਮਿਲਦੀਆ ਹਨ। ਮੰਦਰ ਢਾਹ ਕੇ ਮਸੀਤਾਂ ਬਣਾਈਆਂ ਜਾ ਰਹੀਆਂ ਸਨ ਅਤੇ ਹਿੰਦੂਆਂ ਉਤੇ ਸਖ਼ਤ ਜਜ਼ੀਏ ਲਾਏ ਜਾਂਦੇ ਸਨ। ਮੁਸਲਮਾਨਾਂ ਦੇ ਮੁਕਦਮੇ ਮੁਸਲਮਾਨ ਹਾਕਮ ਹੀ ਸੁਣ ਸਕਦੇ ਸਨ। ਵਾਹੀ ਜੋਤੇ ਦਾ ਕੰਮ ਹਿੰਦੂਆਂ ਦੀਆਂ ਨਿਚਲੀਆਂ ਜਾਤਾਂ ਕੋਲੋ ਜਾਂ ਮੁਸਲਮਾਨਾ ਵਾਹੀਕਾਰਾਂ ਕੋਲ ਸੀ- ਵਣਜ ਬਹੁਤਾ ਹਿੰਦੂਆਂ ਦੇ ਹਥ ਵਿਚ ਸੀ। ਪਰੰਤੂ ਨਵਾਬ ਤੇ ਫੌਜਦਾਰ ਜਿੰਨਾ ਚਾਹੁਣ ਧਨ ਦੌਲਤ ਹਾਸਲ ਕਰ ਲਿਆ ਕਰਦੇ ਸਨ। ਅਹਿਲਕਾਰ ਤੇ ਅਮੀਰ ਵਜ਼ੀਰ

ਦਿਨੋ ਦਿਨ ਅਮੀਰ ਹੁੰਦੇ ਜਾ ਰਹੇ ਸਨ ਅਤੇ ਵਫ਼ਾਦਾਰ ਹਿੰਦੂਆਂ ਨੂੰ ਵੀ ਜਗੀਰਾਂ ਦਿਤੀਆਂ ਜਾਇਆ ਕਰਦੀਆਂ ਸਨ। ਇਸ ਤਰ੍ਹਾਂ ਹਿੰਦੂ ਤੇ ਮੁਸਲਮਾਨਾਂ ਦੀ ਜਗੀਰਦਾਰ ਸ਼੍ਰੇਣੀ ਮਜ਼ਬੂਤ ਹੋ ਰਹੀ ਸੀ ਅਤੇ ਉਹਨਾਂ ਦੇ ਹਿਤ ਸਾਂਝੇ ਹੁੰਦੇ ਜਾ ਰਹੇ ਸਨ। ਜਨਤਾ ਦੇ ਹਿਤਾਂ ਵਲੋਂ ਦੋਵੇਂ ਹੀ ਬੇਮੁਖ ਸਨ।

ਫ਼ਰੀਦ ਦੇ ਸਮੇਂ ਪੰਜਾਬ ਦੀ ਬੋਲੀ ਵੀ ਇਕ ਤਰ੍ਹਾਂ ਨਾਲ ਨਵਾਂ ਘੋਲ ਘੁਲ ਰਹੀ ਸੀ। ਵਖ ਵਖ ਵਰਗਾਂ ਵਿਚ ਵਖ ਵਖ ਬੋਲੀ ਬੋਲੀ ਜਾਂਦੀ ਸੀ ਅਤੇ ਇਹ ਬੋਲੀਆਂ ਇਕ ਦੂਜੇ ਉਤੇ, ਵਿਸ਼ੇਸ਼ ਕਰਕੇ ਪੰਜਾਬੀ ਉਤੇ, ਬੜਾ ਤੇਜ਼ ਤੇ ਗੂੜ੍ਹਾ ਪ੍ਰਭਾਵ ਪਾ ਰਹੀਆਂ ਸਨ। ਹਾਕਮ ਸ਼੍ਰੇਣੀ ਘਰਾਂ ਵਿਚ ਤੁਰਕੀ ਬੋਲਦੀ ਸੀ, ਮਸੀਤਾਂ ਵਿਚ ਅਰਬੀ ਅਤੇ ਦਰਬਾਰ ਵਿਚ ਫ਼ਾਰਸੀ। ਧਾਰਮਕ ਬੋਲੀ ਉਹਨਾਂ ਦੀ ਅਰਬੀ ਸੀ ਪਰ ਸਭਿਆਚਾਰਕ ਅਤੇ ਸਾਹਿਤਕ ਬੋਲੀ ਫਾਰਸੀ। ਪਰੰਤੂ ਹਾਕਮ ਸ਼੍ਰੇਣੀ ਦੇ ਘਰਾਂ ਵਿਚ ਜੋ ਹਿੰਦੂ ਇਸਤ੍ਰੀਆਂ ਅਬਾਦ ਸਨ ਉਹ ਦੇਸੀ ਭਾਖਾ ਹੀ ਬੋਲਦੀਆਂ ਸਨ। ਪੰਜਾਬੀ ਭਾਖਾ ਅਪਭ੍ਰੰਸ਼ ਦੇ ਅਸਰ ਤੋਂ ਮੁਕਤ ਹੋ ਰਹੀ ਸੀ ਕਿਉਂਕਿ ਅਠਵੀਂ ਨੌਵੀਂ ਸਦੀ ਤੋਂ ਅਪਭ੍ਰੰਸ਼ ਦਾ ਨਾਤਾ ਜਨਤਾ ਨਾਲੋਂ ਟੁਟ ਚੁਕਾ ਸੀ। ਫ਼ਾਰਸੀ ਦਾ ਅਸਰ ਉਸ ਉਤੇ ਹੋਰ ਸਭ ਭਾਸ਼ਾਵਾਂ ਨਾਲੋਂ ਵਧ ਹੋ ਰਿਹਾ ਸੀ।

ਪੰਜਾਬੀ ਦੀ ਪ੍ਰਥਮ ਰਚਨਾ ਲਿਖਤੀ ਰੂਪ ਵਿਚ ਭਾਵੇਂ ਸਾਨੂੰ ਬਾਬਾ ਫ਼ਰੀਦ ਦੇ ਸ਼ਲੋਕਾਂ ਰਾਹੀਂ ਹੀ ਪ੍ਰਾਪਤ ਹੁੰਦੀ ਹੈ ਪਰ ਇਹ ਗਲ ਨਿਰਸੰਦੇਹ ਆਖੀ ਜਾ ਸਕਦੀ ਹੈ ਕਿ ਉਸ ਰੂਪ ਵਿਚ ਜਾਂ ਉਸ ਦੇ ਮਿਲਦੇ ਜੁਲਦੇ ਰੂਪ ਵਿਚ ਪੰਜਾਬੀ ਫ਼ਰੀਦ ਤੋਂ ਘਟੋ ਘਟ ਤਿੰਨ ਸਦੀਆਂ ਪਹਿਲਾਂ ਜ਼ਰੂਰ ਲੋਕਾਂ ਦੇ ਮੂੰਹ ਚੜ੍ਹ ਗਈ ਹੋਵੇਗੀ। ਫ਼ਰੀਦ ਜੀ ਦਾ ਇਸ ਨੂੰ ਆਪਣੇ ਸ਼ਲੋਕਾਂ ਦਾ ਮਾਧਿਅਮ ਬਨਾਉਣਾ ਦਸਦਾ ਹੈ ਕਿ ਲੋਕਾਂ ਵਿਚ ਇਹ ਚੰਗੀ ਤਰ੍ਹਾਂ ਸਮਝੀ ਤੇ ਸਤਿਕਾਰੀ ਜਾਂਦੀ ਸੀ ਭਾਵੇਂ ਇਸ ਵਿਚ ਅਤਿ ਉਚੇ ਦਰਜੇ ਦੀਆਂ ਸਾਹਿਤਕ ਅਤੇ ਧਾਰਮਕ ਰਚਨਾਵਾਂ ਫ਼ਰੀਦ ਜੀ ਦੇ ਸਮੇਂ ਜਾਂ ਉਸ ਤੋਂ ਪਹਿਲਾਂ ਦੀਆਂ ਬਹੁਤੀ ਗਿਣਤੀ ਵਿਚ ਨਹੀਂ ਮਿਲਦੀਆਂ। ਹਿੰਦੂਆਂ ਦੀਆਂ ਉਚੇਰੇ ਸਾਹਿਤ ਦੀਆਂ ਅਤੇ ਧਾਰਮਕ ਪੁਸਤਕਾਂ ਹਾਲੇ ਵੀ ਸੰਸਕ੍ਰਿਤ ਵਿਚ ਹੀ ਸਨ ਅਤੇ ਸੰਸਕ੍ਰਿਤ ਨੂੰ ਉਚੀ ਜਾਤ ਦੇ ਹਿੰਦੂ ਹੀ ਪੜ੍ਹਦੇ ਜਾਂ ਵਰਤਦੇ ਸਨ। ਇਸ ਤਰ੍ਹਾਂ ਬੋਲੀ ਦੀ ਦ੍ਰਿਸ਼ਟੀ ਤੋਂ ਅਤੇ ਉਹ ਵੀ ਪੰਜਾਬੀ ਬੋਲੀ ਦੀ ਦ੍ਰਿਸ਼ਟੀ ਤੋਂ ਫ਼ਰੀਦ ਦੇ ਸਮੇਂ ਦੀ ਮਹਾਨਤਾ ਅਖੋਂ ਉਹਲੇ ਨਹੀਂ ਕੀਤੀ ਜਾ ਸਕਦੀ, ਭਾਵੇਂ ਪ੍ਰਧਾਨ ਰੂਪ ਵਿਚ ਬੋਲੀ ਦਾ ਵੀ ਇਸ ਰੂਪ ਸੰਕਰਾਂਤੀ ਕਾਲ ਹੀ ਕਹਿਣਾ ਪਵੇਗਾ ਕਿਉਂਕਿ ਸ਼ੁਧ ਪੰਜਾਬੀ ਨੇ ਸਾਹਿਤਕ ਸਿਖਰ ਫ਼ਰੀਦ ਤੋਂ ਚੋਖ ਚਿਰ ਪਿਛੋਂ ਵਾਰਸ ਕਾਲ ਵਿਚ ਹੀ ਜਾ ਕੇ ਛੁਹੀ ਸੀ।

---

# ਫ਼ਰੀਦ ਬਾਰੇ ਪੁਸਤਕਾਵਲੀ

## ਪਰਾਚੀਨ ਤੇ ਨਵੇਂ ਸੋਮੇਂ

### ਪੁਰਾਤਨ :

ਅਹਿਸਨੁਲ ਅਕਵਾਲ : ਸ਼ੇਖ਼ ਬੁਰਹਾਨੁੱਦੀਨ ਗ਼ਰੀਬ, ਸੰਪਾਦਤ ਹਮਾਦ ਬਿਨ ਇਮਾਦ ਕਾਸਾਨੀ... 1337. ਈ. (ਹਥ-ਲਿਖਤ) [ਇਸ ਦੇ ਵਰਨਨ ਲਈ ਵੇਖੋ 'ਜਰਨਲ ਆਫ਼ ਦੀ ਪਾਕਿਸਤਾਨ ਹਿਸਟੋਰੀਕਲ ਸੋਸਾਇਟੀ, ਜਿਲਦ 3, ਭਾਗ 1, ਨਿਜ਼ਾਮੀ ਦਾ ਲੇਖ ਨੋਟ ਆਨ ਅਹਿਸਨੁਲ ਅਕਵਾਲ]

ਆਈਨ-ਇ-ਅਕਬਰੀ : ਅਬੁਫ਼ਜ਼ਲ 'ਆਲਮੀ' ਸੰਪਾਦਤ : ਸਯੱਦ ਅਹਿਮਦ ਖ਼ਾਨ,

ਅਖ਼ਬਾਰੁਲ ਅਖ਼ਯਾਰ : ਸ਼ੇਖ਼ ਅਬਦੁੱਲ ਹੱਕ ਮੁਹੱਦਿਸ ਦਿਹਲਵੀ, (ਮੁਜੱਤਬਾ ਪ੍ਰੈਸ, ਦਿਲੀ : 1309)

ਅਨਵਾਰੁਲ ਆਰਫ਼ੀਨ : ਹਾਫ਼ਜ਼ ਮੁਹੰਮਦ ਹੁਸੈਨ ਮੁਰਾਦਾਬਾਦੀ (ਨਵਲ ਕਿਸ਼ੋਰ ਪ੍ਰੈਸ, ਲਖਨਊ, 1876 ਈ)

ਅਸਰਾਰੁਲ ਔਲੀਆ : (ਸ਼ੇਖ਼ ਫ਼ਰੀਦ ਦੀ ਗੋਸ਼ਟ) ਸੰਪਾਦਤ : ਸ਼ੇਖ਼ ਬਦਰੁਦੀਨ ਇਸਹਾਕ : (ਨਵਲ ਕਿਸ਼ੋਰ ਪ੍ਰੈਸ, ਲਖਨਊ)

ਅਸਰਾਰੁ ਤੌਹੀਦ ਫ਼ੀ ਮਕ਼ਾਮਾਤ-ਇ-ਅਬੀ ਸਈਦ; ਸੰਪਾਦਤ ਅਹਿਮਦ ਬਾਹਮਨਯਾਰ (ਤਹਿਰਾਨ 1934)

ਮੁਹੰਮਦ ਬਿਨ ਮੁਨੱਵਰ :

| | |
|---|---|
| ਅਵਾਰਿਫ਼. ਮੁਆਰਿਫ਼ | ਸ਼ੇਖ਼ ਸ਼ਿਹਾਬੁਦੀਨ ਸੁਹਰਾਵਰਦੀ: ਅਰਬੀ ਮਤਨ (ਕਾਹਰਾ), ਉਰਦੂ ਅਨੁਵਾਦਕ : ਮੌ. ਅਬੁਲ ਹਸਨ (ਨਵਲ ਕਿਸ਼ੋਰ ਪ੍ਰੈਸ ਲਖਨਊ, 1926) |
| ਬਹਿਜਤੁਲ-ਅਸਰਾਰ ਵਾ ਮਾਅਦਨੁਲ ਅਨਵਾਰ : | ਨੂਰੁੱਦੀਨ (ਕਾਹਰਾ-1304 ਹਿ) |
| ਦੀਬਾਚਾ ਦੀਵਾਨ ਗ਼ੁੱਰਾਤੁਮਲ ਕਮਾਲ : | ਅਮੀਰ ਖ਼ੁਸਰੋ (ਮੌ. ਸਯੱਦ ਯਾਸੀਨ ਅਲੀ, ਦਿੱਹਲੀ) |
| ਦੀਵਾਨ-ਇ-ਅਮੀਰ ਖੁਸਰੋ : | (ਨਵਲ ਕਿਸ਼ੋਰ ਪ੍ਰੈਸ, ਲਖਨਊ. 1288 ਹਿ.) |
| ਦੀਵਾਨ-ਇ-ਹਸਨ ਦਿਹਲਵੀ : | (ਸੰਪਾਦਤ : ਮਸਊਦ ਅਲੀ ਮਹਵੀ; ਇਬ੍ਰਾਹੀਮੀਆ ਮਸ਼ੀਨ ਪ੍ਰੈਸ, ਹੈਦਰਾਬਾਦ 1352 ਹਿ ) |
| ਦੀਵਾਨ-ਇ-ਜਮਾਲੁੱਦੀਨ ਹਾਂਸਵੀ | (ਪੀਰ ਜੀ ਰਫ਼ੀਉੱਦੀਨ ਤਹਿਸੀਲ-ਦਾਰ ਦਿਲੀ ਚਸ਼ਮਾ-ਇ-ਫ਼ੈਜ਼ ਪ੍ਰੈਸ ਦਿੱਲੀ, 1889 ਈ.) |
| ਫ਼ਵਾਇਦੁਲ ਫ਼ਵਾਦ : | (ਸੰਪਾਦਤ : ਅਮੀਰ ਹਸਨ ਸਿਜਜ਼ੀ) (ਨਵਲ ਕਿਸ਼ੋਰ ਪ੍ਰੈਸ ਲਖਨਊ, 1884 ਈ ) |
| ਫ਼ਵਾਇਦੁ ਸਾਲਕੀਨ : | (ਸ਼ੇਖ ਕੁਤਬਦੀਨ ਬਖ਼ਤੀਆਰ ਕਾਕੀ ਦੀਆਂ... ਸੰਪਾਦਤ: ਸ਼ੇਖ ਫ਼ਰੀਦ ਨਵਲ ਕਿਸ਼ੋਰ ਪ੍ਰੈਸ, ਲਖਨਊ |
| ਫ਼ਤੂਹੁਲਗੈਬ : | (ਸ਼ੇਖ ਅਬਦੁਲ ਕਾਦਰ ਜੀਲਾਨੀ) (ਕਾਹਰਾ : 1304 ਹਿ.) |
| ਫ਼ਤੂਹੁਲ ਸਲਾਤੀਨ : | ਈਸਾਮੀ : (ਸੰਪਾਦਤ. ਏ. ਐਮ. ਹਸੈਨ ਅਲੀਗੜ੍ਹ 1938) |

| | |
|---|---|
| ਗੁਲਜ਼ਾਰ ਇ-ਅਬਰਾਰ : | ਉਰਦੂ ਤਰਜਮਾ:ਅਜ਼ਕਾਰੁਲ ਅਬਰਾਰ: ਮੌ. ਫਜ਼ਲ ਅਹਿਮਦ ਆਗਰਾ : 1326 ਹਿ.) |
| ਹਬੀਬੁੱਸੀਅਰ (ਤਾਰੀਖ਼) : | ਬੰਬਈ. 1857 ਈ. |
| ਹੁਜੱਤੁਲਾ-ਇਲ-ਬਲਿਗ਼ਾਹ : | ਸ਼ਾਹ ਵਲੀਉੱਲਾ, ਦਿਹਲਵੀ : (ਲਾਹੌਰ : 1323 ਹਿ.) |
| ਇਕਤਬਾਸੁਲ ਅਨਵਾਰ : | ਮਹੰਮਦ ਅਕਰਮ ਬਾਰਾਸਵੀ ਲਾਹੌਰ : 1895. ਈ. |
| ਜਵਾਮੇਉਲਕਿਲ : | ਗੇਸੂ ਦਰਾਜ਼ ਦੀਆਂ ਗੋਸ਼ਟੀਆਂ (ਸੰਪਾਦਤ ਮਹੰਮਦ ਅਕਬਰ ਹੁਸੈਨੀ: ਇੰਤਜ਼ਾਮੀ ਪ੍ਰੈਸ, ਹੈਦਰਾਬਾਦ) |
| ਜਵਾਹਰ-ਇ-ਫਰੀਦੀ : | ਅਲੀ ਅਸਗਰ ਚਿਸ਼ਤੀ (ਲਾਹੌਰ : 1884 ਈ.) |
| ਕਸ਼ਫੁਲਮਹਿਜੂਬ : | ਸੇਖ਼ ਅਲੀ ਹਜਵੇਰੀ (ਦਾਤਾ ਗੰਜ ਬਖ਼ਸ਼) (ਫਾਰਸੀ) ਗੁਲਜ਼ਾਰੇ-ਹਿੰਦ. ਪ੍ਰੈਸ, ਲਾਹੌਰ) ਅੰਗ੍ਰੇਜ਼ੀ ਤਰਜਮਾ : ਨਿਕਲਸਨ : ਲੰਡਨ. 1936 ਈ.) |
| ਖ਼ੈਰੁਲਮਜਾਲਿਸ : | ਸ਼ੇਖ਼ ਨਸੀਰੁੱਦੀਨ ਚਿਰਾਗ਼ੇ ਦਿਹਲੀ : ਸੰਪਾਦਤ : ਮੌ: ਹਮੀਦ ਕਲੰਦਰ : ਮੁਸਲਮ ਯੂਨੀਵਰਸਟੀ, ਅਲੀਗੜ੍ਹ. |
| ਖ਼ਜ਼ੀਨਾਤੁਲ ਅਸਫ਼ੀਆ : | ਹਾਫ਼ਿਜ਼ ਗੁਲਾਮ ਸਰਵਾਰ : ਸਮਰੇ ਹਿੰਦ ਪ੍ਰੈਸ, ਲਖਨਊ : 1872 ਈ. |
| ਖ਼ੁਲਾਸਾ ਤੁੱਤਵਰੀਖ਼ : | ਸੁਜਾਨ ਰਾਏ ਭੰਡਾਰੀ : ਦਿੱਹਲੀ ; 1918 ਈ. |
| ਲਤਾਇਫ਼-ਇ-ਅਸ਼ਰਫ਼ੀ : | ਮੌ. ਨਿਜ਼ਾਮੁੱਦੀਨ ਯਮਨੀ : ਨੁਸਰਤੁਲਮਤਬਾ, ਦਿੱਹਲੀ 1295 ਹਿ. |

ਮਜਾਲਿਸੁਲ ਉੱਸ਼ਾਕ : ਸੁਲਤਾਨ ਹੁਸੈਨ ਮਿਰਜ਼ਾ : (ਨਵਲ ਕਿਸ਼ੋਰ ਪ੍ਰੈਸ : ਲਖਨਊ 1897 ਈ:)

ਮਜਮਾ-ਇ-ਮਲਫੂਜ਼ਾਤ-ਇ-ਖ਼ਵਾਜਗਾਨ-ਇ-ਚਿਸ਼ਤ : ਅਨੁਵਾਦਕ : ਮੌ. ਗ਼ਲਾਮ ਅਹਿਮਦ ਬਿਰਯਾਂ : ਮੁਸਲਿਮ ਪ੍ਰੈਸ, ਦਿੱਹਲੀ 1348 ਹਿ.

ਮਨਾਕੀਬੁਲਮਹਿਬੂਬੀਨ : ਮੌ. ਨਜਮੁੱਦੀਨ : (ਸਮਰੇ ਹਿੰਦ ਪ੍ਰੈਸ, ਲਖਨਊ : 1873 ਈ.)

ਮਿਰੱਤੁਲ ਅਸਰਾਰ : ਮੌ. ਅਬੂਦੁੱਰਹਿਮਾਨ ਬਿਨ ਅਬਦੁੱਰਸੂਲ ਚਿਸ਼ਤੀ

ਕੌਲੁਲੱਜਮੀਲ : ਸ਼ੇਖ਼ ਵਲੀਉੱਲਾ ਦਿਹਲਵੀ : ; ਮਤਬਾ ਨਿਜ਼ਾਮੀ : ਕਾਨਪੁਰ : 1291 ਹਿ.

ਰਾਹਤੁਲਕਲੂਬ : ਸ਼ੇਖ਼ ਫ਼ਰੀਦ ਦੀਆਂ ਗੋਸ਼ਟੀਆਂ . ਸੰਪਾਦਤ ਸ਼ੇਖ਼ ਨਿਜ਼ਾਮੁੱਦੀਨ ਔਲੀਆ, ਨਵਲ ਕਿਸ਼ੋਰ, ਪ੍ਰੈਸ ਲਖਨਊ

ਰੌਜ਼ਾ-ਇ-ਅਕਤਾਬ : ਸਯੱਦ ਮਹੁੰਮਦ ਬੁਲਾਕ ਚਿਸ਼ਤੀ : ਚਿਰੰਗੀ ਲਾਲ, ਮਹਿਬੱ-ਇ-ਹਿੰਦ ਪ੍ਰੈਸ; ਦਿਹਲੀ

